

ੴ ਸਤਿਗੁਰ ਪ੍ਰਸਾਦਿ ॥



# ਬ੍ਰਾਹਮਣ ਸਿੱਖ ਇਤਿਹਾਸ

ਪ੍ਰਕਾਸ਼ਕ :

ਆਲ ਇੰਡੀਆ ਸੈਂਟ੍ਰਲ ਬ੍ਰਾਹਮਣ ਸਿੱਖ ਕਮੇਟੀ (ਰਜਿਸਟਰਡ)

ਨਵੀਂ ਦਿੱਲੀ

# ਹੱਥਲੀ ਪੁਸਤਕ ਦੇ ਲੇਖਾਂ ਤੇ ਇਕ ਨਜ਼ਰ

# ਦਰਿਆ ਬ ਹੁਬਾਬ ਅੰਦਰ

## ਲੇਖ ਸੂਚੀ

| ਲੇਖ | ਪੰਨਾ | ਲੇਖ | ਪੰਨਾ |
|---|---|---|---|



**ਤੀਜੇ ਭਾਗ ਦੀ ਬਾਕੀ**



**ਚੌਥੇ ਭਾਗ ਦੀ ਬਾਕੀ**



ਪ੍ਰਿੰ: ਬੁਧ ਸਿੰਘ ਪੰਨਾ 310



ਸ: ਤੇਜਾ ਸਿੰਘ ਸੂਦਨ
ਪੰਨਾ 253 ਸਤਰ ਨੰਬਰ 13



ਸ: ਭਗਵੰਤ ਸਿੰਘ ਸਫਰੀ
ਜੀਵਨ ਬਿਰਤਾਂਤ ਪੰਨਾ 367 ਤੇ

# ਸਿਖਿਆ ਸ਼ਾਸਤ੍ਰੀ



(ਸਚਖੰਡ ਨਿਵਾਸੀ) ਅਕਾਲੀ ਕੌਰ ਸਿੰਘ ਜੀ (ਨਿਹੰਗ)
(ਪੰਨਾ 153)

# ਯੁਧ ਅਚਾਰੀਆ



(Late) Lt. Gen. ਕਲਵੰਤ ਸਿੰਘ ਜੀ
ਐਕਟਿੰਗ ਚੀਫ਼ ਆਫ਼ ਦੀ ਆਰਮੀ ਸਟਾਫ਼ (ਪੰਨਾ 211)

## ਸ਼੍ਰੋਮਣੀ ਪੱਤਰਕਾਰ ਤੇ ਮਹਾਨ ਦੇਸ਼ ਭਗਤ



(ਸਵਰਗੀਯ) ਗਿ: ਹੀਰਾ ਸਿੰਘ ਜੀ 'ਦਰਦ' ਆਫ਼
'ਪੰਜਾਬੀ ਫੁਲਵਾੜੀ' ਜਲੰਧਰ **ਪੰਨਾ 191**

## ਨੇਤਾ ਜੀ (ਸੁਭਾਸ਼ ਚੰਦਰ ਬੋਸ) ਦੇ ਮਨਜ਼ੂਰੇ ਨਜ਼ਰ



(Late) ਮੇਜਰ (INA) ਅਮਰ ਸਿੰਘ ਜੀ ਈਸਰ
ਸਾਬਕਾ ਪ੍ਰਧਾਨ ਸੈਂਟ੍ਰਲ ਕਮੇਟੀ

# ਸਮਾਚਾਰ ਦੇ ਪੁਨਰ ਜਨਮ ਦਾਤਾ



(ਸੁਵਰਗੀ) ਮਾ: ਉਤਮ ਸਿੰਘ ਜੀ ਰੈਂਸ BABT (ਪੰਨਾ 227)



ਪਹਿਲੀ ਨਵੰਬਰ 1984 ਨੂੰ ਦਿੱਲੀ ਵਸ ਦੇ ਬੇਗੁਨਾਹ ਸਿੱਖਾਂ
ਦੇ ਸ਼ਰਮਨਾਕ ਕਤਲੇਆਮ ਦੌਰਾਨ ਸੰਗਸਾਰ ਕੀਤੇ ਗਏ
(ਸ਼ਹੀਦ) ਸ: ਸੰਤੋਖ ਸਿੰਘ ਈਸਰ ਆਫ਼ ਖ਼ੁਰਜਾ (ਪੰਨਾ 386)

## ਖ਼ਾਲਸਾ ਪੰਥ ਦੇ ਨਾਮੀ ਗਰਾਮੀ ਤੇ ਸਰੇਸ਼ਟ ਵਿਦਵਾਨ



ਸਿੰਘ ਸਾਹਿਬ ਗਿ: ਭੂਪਿੰਦਰ ਸਿੱਘ ਜੀ Ex. MP (ਪੰਨਾ 274)

## ਪ੍ਰਸਿਧ Academician



ਪ੍ਰੋ: ਹਿੰਮਤ ਸਿੰਘ ਜੀ Triple MA ਆਫ਼
ਪੰਜਾਬੀ ਯੂਨੀਵਰਸਟੀ ਪਟਿਆਲਾ (ਪੰਨਾ 316)

## ਭਾਰਤੀ ਫ਼ੌਜ ਦੇ ਅਜ਼ੀਮ ਫ਼ਾਤਿਹ



ਮੇਜਰ ਜਨਰਲ ( Rtd. ) ਜੈ ਦੇਵ ਸਿੰਘ ਜੀ ਦਤਾ (ਪੰਨਾ 291)

## ਉਨਤੀ ਦੀਆਂ ਮੰਜ਼ਲਾਂ ਫਲਾਂਗ ਰਹੇ ਯੁਵਕ



ਸ: ਦਵਿੰਦਰ ਸਿੰਘ ਜੀ ਸਾਸਨ, ਕਾਰਖਾਨੇਦਾਰ ਦਿੱਲੀ

(ਪੰਨਾ 350)

# ਭਾਈਚਾਰੇ ਦੇ ਸਰਕਰਦਾ ਬਜ਼ੁਰਗ



ਸ੍ਰ: ਜਸਵੰਤ ਸਿੰਘ ਜੀ ਸੂਦਨ (Rtd.) Admin Officer,
ਸਾਬਕਾ ਪ੍ਰਧਾਨ ਸੈਂਟ੍ਰਲ ਕਮੇਟੀ ਤੇ ਲੇਖਕ ਇਤਿਹਾਸ

(ਪੰਨਾ 324)

## 24 ਘੰਟਿਆਂ ਵਿਚ ਸ੍ਰੀ ਅਖੰਡ ਪਾਠ ਸੰਪੂਰਨ ਕਰਨ ਵਾਲੇ ਖ਼ਾਲਸਾ ਪੰਥ ਅਤੇ ਨਾਮਧਾਰੀ ਦਰਬਾਰ ਦੇ ਉਘੇ ਫ਼ਿਲਾਸਫ਼ਰ



110 ਵਰਸ਼ੀਏ ਸੰਤ ਗੋਪਾਲ ਸਿੰਘ ਜੀ ਦੇਵਗਨ

## ਸਰਵਪ੍ਰਿਯ ਸ਼ਖ਼ਸੀਅਤ



ਸ: ਜਸਵੰਤ ਸਿੰਘ **ਜੀ** ਈਸਰ, ਮੈਨੇਜਰ 'ਸਮਾਚਾਰ', ਮੈਂਬਰ ਇਤਿਹਾਸ ਸਬ ਕਮੇਟੀ ਤਥਾ ਸੋਧਕ ਬ੍ਰਾਹਮਣ ਸਿਖ ਇਤਿਹਾਸ

(ਪੰਨਾ 331)

## ਬ੍ਰਾਦਰੀ ਦੇ ਨਿਸ਼ਕਾਮ ਸੇਵਕ



ਸ੍ਰ: ਪ੍ਰੇਮ ਸਿੰਘ ਜੀ ਸਾਸਨ
ਜ: ਸਕੱਤਰ ਸੈਂਟ੍ਰਲ ਕਮੇਟੀ, ਕਨਵੀਨਰ ਇਤਿਹਾਸ ਸਬ ਕਮੇਟੀ
ਅਥਵਾ ਕਰਤਾ ਤੇ ਸੋਧਕ ਬ੍ਰਾਹਮਣ ਸਿਖ ਇਤਿਹਾਸ
(ਪੰਨਾ 334)

ਦਿਲੀ ਬ੍ਰਾਦਰੀ ਦੇ
ਦਰਦਮੰਦ ਮੈਂਬਰ

ਦਿਲੀ ਭਾਈਚਾਰੇ ਦੀ
ਦਾਨਾ ਬੀਨਾ ਹਸਤੀ



(Hony) Flt. Lt.
ਸ: ਪਰਸਾ ਸਿੰਘ ਜੀ
BALLB ਮੈਂਬਰ ਇਤਿਹਾਸ
ਸਬ ਕਮੇਟੀ (ਪੰਨਾ 366)



ਸ: ਹਰਨਾਮ ਸਿੰਘ ਕਾਲੀਆ
ਮੈਂਬਰ ਇਤਿਹਾਸ ਸਬ ਕਮੇਟੀ
(ਪੰਨਾ 366)

ਪੂਰਵ ਬ੍ਰਾਦਰੀ ਦੇ ਹੀ ਇਕ ਹੋਰ ਉਮਾਹੂ ਸੱਦਸ



ਹੋਨਹਾਰ ਬਰਵਾ ਕੇ ਚਿਕਨੇ ਚਿਕਨੇ ਪਾਤ ਦੀ ਪਰਚਲਤ ਕਹਾਵਤ
ਦੇ ਅਨੁਰੂਪ ਸ: ਸੁਵਰਨ ਸਿੰਘ ਸੂਦਨ ਜੀ, ਸਰਗਰਮ ਮੈਂਬਰ
ਇਤਿਹਾਸ ਸਬ ਕਮੇਟੀ ਦੇ ਮਾਨਵ ਸੇਵਾ ਲਈ ਉਠਦੇ
ਉਤਾਵਲੇ ਕਦਮ

# ਪਹਿਲੀ ਵਿਚਾਰ

ਕਾਫੀ ਚਿਰਾਂ ਤੋਂ ਮੰਨ ਦੀ ਇਛਾ ਸੀ ਕਿ ਕਿਸੇ ਤਰ੍ਹਾਂ ਬ੍ਰਾਹਮਣ ਸਿਖ ਭਾਈਚਾਰੇ ਦਾ ਇਤਿਹਾਸ ਅਕਠਾ ਹੋ ਸਕੇ। ਬ੍ਰਾਹਮਣ ਸਿੱਖ ਸਮਾਚਾਰ ਰਾਹੀਂ ਅਪੀਲਾਂ ਭੀ ਕੀਤੀਆਂ ਗਈਆਂ ਪ੍ਰੰਤੂ ਕਿਸੇ ਨੇ ਇਸ ਕੰਮ ਨੂੰ ਹੱਥ ਵਿਚ ਲੈਣ ਦੀ ਸੰਭਾਵਨਾ ਨ ਦਸੀ। ਹੋਰ ਸਿਖ ਸ੍ਰੇਣੀਆਂ ਨੇ ਆਪਣੇ ਬਜ਼ੁਰਗਾਂ ਦੇ ਇਤਿਹਾਸ ਲਿਖੇ ਹਨ। "ਬਾਬਾਣੀਆਂ ਕਹਾਣੀਆਂ ਪੁਤ ਸਪੁਤ ਕਰੇਨ" ਬਜ਼ੁਰਗਾਂ ਦੀਆਂ ਕਹਾਣੀਆਂ ਪੁਤਰਾਂ ਨੂੰ ਚੰਗੇ ਪੁਤਰ ਬਣਾ ਸਕਦੀਆਂ ਹਨ ਯਾ ਇਹੋ ਕਹਿ ਲਵੋ ਕਿ ਚੰਗੇ ਪੁਤਰ ਆਪਣੇ ਬਜ਼ੁਰਗਾਂ ਦੀਆਂ ਕਹਾਣੀਆਂ ਦੁਹਰਾਂਦੇ ਹਨ।

ਆਉਂਦੀਆਂ ਨਸਲਾਂ ਆਪਣੇ ਬਜ਼ੁਰਗਾਂ ਦੇ ਇਤਿਹਾਸ ਤੇ ਉਚੇ ਕਾਰਨਾਮੇ ਪੜ੍ਹ ਕੇ ਆਪਣੇ ਜੀਵਨ ਨੂੰ ਉਸੇ ਸਾਂਚੇ ਵਿਚ ਢਾਲਨ ਦਾ ਉਪਰਾਲਾ ਕਰਦੀਆਂ ਹਨ। ਜਿਨ੍ਹਾਂ ਕੌਮਾਂ ਦਾ ਆਪਣਾ ਇਤਿਹਾਸ ਮਾਨੌਤ ਨਹੀਂ ਕੀਤਾ ਗਿਆ, 'ਉਹ ਹੋਰ ਸਭ ਕੁਝ ਹੁੰਦਿਆਂ ਦੂਜੇ ਕਿਸੇ ਇਤਿਹਾਸ ਦੇ ਸ਼ੁਹਰਤ ਰਖਣ ਵਾਲੇ ਲੋਕਾਂ ਨਾਲ ਸਾਵਾਂ ਹੋਣ ਵਿਚ ਡਾਢੀ ਘਾਟ ਜੇਹੀ ਮਹਸੂਸ ਕਰਦੇ ਹਨ। ਇਸ ਕਰ ਕੇ ਆਪਣੇ ਇਤਿਹਾਸ ਦੀ ਖੋਜ ਕਰਨਾ ਤੇ ਸ਼ੌਕ ਨਾਲ ਲਭਣਾ, ਨਸਲਾਂ ਤੇ ਕੌਮਾਂ ਨੂੰ ਜ਼ਿੰਦਾ ਰਖਣ ਲਈ ਪਹਿਲੀ ਲੋੜ ਸਮਝੀ ਜਾਂਦੀ ਹੈ। ਕਾਮਯਾਬ ਕੌਮਾਂ ਆਪਣੇ ਬਜ਼ੁਰਗਾਂ ਦੇ ਨਿਸ਼ਾਨ ਕਾਇਮ ਕਰਕੇ ਕੌਮਾਂ ਵਿਚ ਜਾਨ ਭਰਦੀਆਂ ਹਨ।

ਇਹ ਇਕ ਸਚਾਈ ਹੈ ਕਿ ਕਠੋਰ ਚਿਤ ਥੋੜੀ ਬੁਧੀ ਵਾਲਾ ਭੀ ਜਦੋਂ ਆਪਣੇ ਵਡਿਆਂ ਬਾਰੇ ਕੁਝ ਚੰਗੀ ਗਲ ਸੁਣਦਾ ਹੈ ਉਸ ਦਾ ਸ੍ਵੈਮਾਨ ਵਿਗਸ ਕੇ ਫਖਰ, ਅਣਖ ਵਿਚ ਆ ਜਾਂਦਾ ਹੈ ਤੇ ਉਸ ਦਾ ਪਿਛਾ ਉਹਦੇ ਵਿਚ ਇਕ ਤਰ੍ਹਾਂ ਦੀ ਪ੍ਰਬਲ ਪ੍ਰੇਰਨਾ ਜਗਾ ਦਿੰਦਾ ਹੈ, ਇਸ ਲਈ ਕੌਮਾਂ ਯਾ ਮੁਲਕੀ ਇਤਿਹਾਸ ਵਿਚੋਂ ਮਨੁਖ ਦੀ ਵਿਸ਼ੇਸ਼ ਰੁਚੀ ਬਣੀ ਹੋਈ ਹੈ। ਕਿਉਂਕਿ ਬੀਤੇ ਦੀ ਯਾਦ ਵਿਚ ਮਨੁਖੀ ਫਿਤਰਤ ਡਾਢਾ ਰੁਝੇਵਾਂ ਕਬੂਲ ਕਰਦੀ ਤੇ ਮੁੜ ਉਹ ਜਿਹਾ ਜੀਵਨ ਜੀਵਣਾ ਲੋਚਦੀ ਰਹਿੰਦੀ ਹੈ। ਪੁਰਾਤਨ ਲਿਖਤਾਂ, ਯਾਦਗਾਰਾਂ, ਸਥਾਨਾ ਤੇ ਵਸਤੂਆਂ ਆਦਿਕ ਕਿਸੇ ਲਈ, ਕਈ ਲੋਕਾਂ ਦੀਆਂ ਪੂਜਯ ਤੇ ਕਈਆਂ ਲਈ ਦਿਲਚਸਪੀ ਦਾ ਕਾਰਣ ਬਣੀਆਂ ਰਹਿੰਦੀਆਂ ਹਨ ਕਿ ਉਨ੍ਹਾਂ ਵਿਚ ਬੀਤੇ ਚਹਿਨ ਚਕਰ ਤੇ ਵਿਸਰੀਆਂ ਯਾਦਾਂ ਤਾਜ਼ਾ ਹੋ ਕੇ ਅਨੇਕਾਂ ਨਸਲਾਂ ਤਕ ਆਪਣਾ ਪਿਛਾ ਚੇਤੇ ਕਰਾਉਂਦੀਆਂ ਰਹਿੰਦੀਆਂ ਹਨ।

ਪੰਥ ਰਤਨ ਕਵੀ ਸੁਰਗਵਾਸੀ ਸ੍ਰ: ਵਧਾਤਾ ਸਿੰਘ ਜੀ "ਤੀਰ" ਦਾ ਕਥਨ ਹੈ :—

"ਔਖੀ ਬਣੀ ਤੇ ਔਖੀਆਂ ਘਾਟੀਆ ਦਾ,
ਹੋ ਕੇ ਚਾਨਣ ਪੰਧ ਵਿਖਾਉਣ ਵਾਲਾ।
ਫਿਲਮ ਸੈਂਕੜੇ ਸਾਲ ਦੀ ਘੜੀ ਅੰਦਰ,
ਐਨ ਅਖੀਆਂ ਅਗੇ ਲਿਆਉਣ ਵਾਲਾ।
ਹੋਈਆਂ ਬੀਤੀਆਂ ਗਲਾਂ ਪੁਰਾਣੀਆਂ ਦੀ,
ਨੂਰੀ ਝੂਲ ਕਵੀ ਝਲਕ ਝਿਲਕਾਉਣ ਵਾਲਾ।
ਕੌਮ ਬਾਝ ਜਿਸ ਦੇ ਨਹੀ ਲੋਥ ਹੁੰਦੀ
ਜਿਸ ਦੇ ਛਪਣ ਤੋਂ ਮਜਹਬ ਉਦਾਸ ਹੁੰਦਾ।
ਜਿਸ ਨੂੰ ਕੌਮ ਦੀ ਜ਼ਿੰਦਗੀ ਆਖਦੇ ਨੇ,
ਸਚ ਪੁਛੋ ਤਾਂ ਉਹ ਇਤਿਹਾਸ ਹੋਂਦਾ।"

ਦਾਸ ਨੂੰ ਬਚਪਨ ਤੋਂ ਹੀ ਬਰਾਦਰੀ ਦੇ ਕੰਮਾਂ ਨਾਲ ਸਬੰਧਤ ਰ ਹਿਣ ਕਾਰਨ, ਬਰਾਦਰੀ ਦੇ ਕਾਫੀ ਪਤਵੰਤੇ ਬਜ਼ੁਰਗਾਂ ਨਾਲ ਮੇਲ ਜੋਲ ਕੰਮ ਕਰਨ ਦਾ ਅਵਸਰ ਮਿਲਣ ਕਾਰਣ ਪਹਿਲੀ ਕਾਨਫਰੰਸ 1929 ਤੋਂ ਹੋਈਆਂ ਸਾਰੀਆਂ ਕਾਨਫਰੰਸਾਂ (ਛਛਰੋਲੀ ਕਾਨਫਰੰਸ ਤੋਂ ਛੁਟ) ਵਿਚ ਭਾਗ ਲੈਣ ਦਾ ਸਮਾਂ ਮਿਲਣ ਨਾਲ ਇਹ ਸੋਚ ਮਨ ਵਿਚ ਗੁਜ਼ਰਦੀ ਰਹੀ ਕਿ ਬ੍ਰਾਹਮਣ ਸਿਖ ਇਤਿਹਾਸ ਲਿਖਤ ਰੂਪ ਵਿਚ ਤਿਆਰ ਕੀਤਾ ਜਾਵੇ ਜਿਸ ਤੋਂ ਭਾਈਚਾਰਾ ਲਾਭ ਉਠਾ ਸਕੇ।

ਦਾਸ : ਜਸਵੰਤ ਸਿੰਘ ਸੂਦਨ
ਸਾਬਕਾ ਪ੍ਰਧਾਨ ਤੇ ਜ: ਸਕਤਰ ਸੈਂਟਰਲ ਕਮੇਟੀ

# ਉਥਾਨਕਾ

ਸ਼ਕ ਨਹੀਂ ਕਿ ਪੁਸਤਕ ਦੇ ਕਰਤਾ ਨੇ ਆਪਣੇ ਮੁਖ ਲੇਖ "ਪਹਿਲੀ ਵਿਚਾਰ" ਵਿਚ ਬ੍ਰਾਹਮਣ ਵੰਸ਼ੀ ਸਿੰਘਾਂ ਦੇ ਪਿਛੋਕੜ ਦੀ ਲੋੜ ਨੂੰ ਭਲੀ ਪ੍ਰਕਾਰ ਦਰਸਾਣ ਦਾ ਉਦਮ ਕੀਤਾ ਹੈ ਪਰ ਸਵਾਲ ਇਹ ਉਠਦਾ ਹੈ ਕਿ ਆਖ਼ਿਰ ਉਹ ਕਿਹੜੇ ਕਾਰਣ ਸਨ ਜਿਨ੍ਹਾਂ ਦੀ ਬਿਨਾਅ ਤੇ ਗੁਰਸਿਖ ਫ਼ਿਲਾਸਫ਼ੀ ਤੇ ਮਰਯਾਦਾ ਨੂੰ ਸਿਦਕ ਦਿਲੀ ਤੇ ਸਾਬਤ ਕਦਮੀ ਨਾਲ ਅਪਨਾ ਚੁਕੇ ਇਸ ਨਰੋਏ, ਸੁਚੱਜੇ ਤੇ ਸੁਚੇਤ ਭਾਈਚਾਰੇ ਨੂੰ ਵੀ ਹੋਰਨਾਂ ਵਾਂਗ ਆਪਣੀ ਅੱਡਰੀ ਤਾਰੀਖ ਛਪਵਾਣ ਲਈ ਮਜਬੂਰ ਹੋਣਾ ਪਿਆ। ਛੋਟੇ-ਮੋਟੇ ਇਸ ਦੇ ਉਦੇਸ਼ ਤਾਂ ਕਈ ਹਨ ਪਰ ਆਮ ਜਾਣਕਾਰੀ ਲਈ ਕੁਝਨਾਂ ਦਾ ਵਰਣਨ ਕਰਨਾ ਹੀ ਕਾਫ਼ੀ ਹੈ :—

ਇਹ ਤਾਂ ਸਿਧ ਹੈ ਹੀ ਕਿ ਹਾਲਾਤ ਦੀ ਮਜਬੂਰੀ ਕਾਰਨ ਜਦ ਸ੍ਰੀ ਦਸ਼ਮੇਸ਼ ਗੁਰੂ ਜੀ ਨੂੰ ਅਨੰਦਪੁਰ ਸਾਹਿਬ ਦੇ ਕਿਲ੍ਹੇ 'ਕੇਸਗੜ' ਨੂੰ ਛਡ ਪੰਜ਼ਾਬ ਵਲ ਨੂੰ ਰੁਖ਼ ਕਰਨਾ ਪਿਆ ਤਾਂ ਨਾਲ ਲਿਜਾਈ ਜਾ ਰਹੀ ਸਾਰੀ ਸਾਮਗ੍ਰੀ, ਜਿਸ ਵਿਚ ਸਿਖ ਸਾਹਿਤ, ਇਤਿਹਾਸ ਤੇ ਥੋੜਾ ਖਜ਼ਾਨਾ ਵੀ ਸੀ, ਸਰਸਾ ਨਦੀ ਵਿਚ ਆਈ ਜਲ ਪ੍ਰਲੋ ਦੀ ਭੇਟ ਹੋ ਗਈ ਸੀ। ਇਸ ਗੰਭੀਰ ਨੁਕਸਾਨ ਉਪ੍ਰੰਤ ਜਦ ਖ਼ਾਲਸਾ ਹਿਸਟ੍ਰੀ ਤੇ ਲਿਟਰੇਚਰ ਨੂੰ ਨਵੇਂ ਸਿਰਿਓਂ ਤਰਤੀਬ ਦਿਤੀ ਜਾਣ ਲਗੀ ਤਾਂ ਕੋਈ ਨਿਗਰ ਤੇ ਪੁਖ਼ਤਾ ਪ੍ਰਮਾਣ ਯਾ ਗਵਾਹੀ ਸੁਲੱਭ ਨਾਂ ਰਹਿਣ ਕਰਕੇ ਉਸ ਸਮੇਂ ਦੇ ਕਰੀਬ ਸਭੀ ਲੇਖਕਾਂ, ਜੋ ਜ਼ਿਆਦਾ ਤਰ ਪੱਖ ਪਾਤੀ ਤੇ ਨਿਆਂ ਘਾਤੀ ਸਨ, ਨੇ ਵਾਸਤਵਿਕਤਾ ਦੀ ਪਰਖ ਕੀਤੇ ਬਿਨਾ ਜ਼ਬਾਨੀ ਸੁਣੀ-ਸੁਣਾਈ, ਜੋ ਸਾਰੀ ਕਦੀ ਵੀ ਸੱਚੀ ਸਾਬਤ ਨਹੀਂ ਹੋਇਆ ਕਰਦੀ, ਉੱਤੇ ਭਰੋਸਾ ਕਰ ਲਿਆ ਯਾ ਫਿਰ ਜੋ ਮਨ ਨੂੰ ਭਾਇਆ, ਅਗੋਂ ਆਣ ਵਾਲੀ ਸਥਿਤੀ ਦਾ ਅਨੁਮਾਨ ਲਗਾਏ ਬਿਨਾ, ਲਿਖ ਦਿਤਾ ਤੇ ਇੰਜ ਆਪਣੀ ਸੰਕੀਰਣ ਸੂਝ-ਬੂਝ ਅਥਵਾ ਅਨਿਆਈ ਨਜ਼ਰੀਏ ਦਾ ਸਬੂਤ ਦਿਤਾ ਖ਼ਾਸ ਕਰ ਸਾਡੀ ਸ਼੍ਰੇਣੀ ਜਿਸ ਨੂੰ ਮੁਢ ਤੋਂ ਹੀ ਗੁਰੂ ਘਰ ਦੇ ਅਨ੍ਹਿਨ ਸਿੱਖ ਹੋਣ ਨਾਤੇ ਕਾਫ਼ੀ ਮਾਣ-ਸਨਮਾਣ ਮਿਲਦੇ ਰਹਿਣ ਕਰ ਕੇ ਮਲੋ-ਮਲੀ ਆਪਣੀ ਈਰਖਾ ਤੇ ਬਖੀਲੀ ਦਾ ਨਿਸ਼ਾਨਾ ਬਣਾ ਦੁਨੀਆਂ ਸਾਹਮਣੇ ਭੰਡਣ ਦਾ ਕੋਝਾ ਯਤਨ ਕੀਤਾ ਅਥਵਾ ਸਾਡੇ ਤੀਕ ਹੀ ਆਪਣੇ ਆਪ ਨੂੰ ਸੀਮਿਤ ਨਾ ਰਖਦੇ ਹੋਏ ਕੁਝਨਾਂ ਭਦਰ ਪੁਰਸ਼ਾਂ ਨੇ ਤਾਂ ਦਸਮ ਪਾਤਸ਼ਾਹ ਜੀ ਨੂੰ ਵੀ ਨਹੀਂ ਬਖਸ਼ਿਆ ਤੇ ਉਨ੍ਹਾਂ ਦੀਆਂ ਮਹਾਨ ਰਚਨਾਵਾਂ ਨੂੰ ਤੋੜ-ਮੋੜ ਗਲਤ ਰੰਗ ਵਿਚ ਪੇਸ਼ ਕੀਤਾ ਜਿਹਾ ਕਿ ਦਸਮ ਗਰੰਥ ਦਾ ਭਾਗ 'ਤ੍ਰੀਯਾ ਚਰਿਤਰ' ਸਪਸ਼ਟ ਰੂਪ

ਵਿਚ ਇਨ੍ਹਾਂ ਅਕਲ ਦੇ ਧੰਨੀਆਂ ਦੇ ਇਖਲਾਕੀ ਦੀਵਾਲੇ ਦੀ ਗਵਾਹੀ ਭਰਦਾ ਹੈ। ਕੀ ਸੰਸਾਰ ਦਾ ਕੋਈ ਵੀ ਬੁਧੀ ਜੀਵੀ ਤੇ ਨਿਆਂ ਅਧਿਕਾਰੀ ਸੁਪਨੇ ਵਿਚ ਵੀ ਕਦੀ ਅੰਦਾਜ਼ਾ ਕਰ ਸਕਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਵਰਗਾ ਉਚ ਕੋਟੀ ਦਾ ਧਰਮ-ਪਰਵਰਤਕ, ਸੰਸ਼ੋਧਕ ਤਥਾ ਸਰਵੋਤਮ ਗੁਰੂ ਖ਼ਾਲਸਾ ਪੰਥ ਦਾ ਜਨਮ ਦਾਤਾ ਇਤਨੀ ਸਸਤੀ ਤੇ ਘਟੀਆ ਭਾਵਨਾਂ ਦਾ ਸ਼ਿਕਾਰ ਹੋ ਸਕਦਾ ਸੀ ?

## ਪੁਸਤਕ ਦੀ ਪ੍ਰਕਾਸ਼ਨਾ ਦਾ ਵਾਸਤਵਿਕ ਭਾਵ

1. ਬ੍ਰਾਹਮਣ ਸਿਖ ਸ਼੍ਰੇਣੀ ਦੇ ਕਦੀਮੀ ਵਿਰਸੇ ਭਾਈ ਦਯਾ ਸਿੰਘ ਤੇ ਬਾਬਾ ਬੰਦਾ ਸਿੰਘ ਬਹਾਦਰ, ਜਿਨ੍ਹਾਂ ਨੂੰ ਉਕਤ ਕਮਾਸ਼ ਦੇ ਪੱਖ ਪਾਤੀ ਤੇ ਮੁਤਹੱਸਬੀ ਲਿਖਾਰੀਆਂ ਨੇ ਆਪਣੀ ਜ਼ੋਰ-ਜ਼ਬਰ ਵਾਲੀ ਕਲਮ ਦਵਾਰਾ, ਦੂਜੇ ਭਾਈਚਾਰਿਆਂ ਤੋਂ ਦਰਸਾਈ ਰਖਿਆ, ਨੂੰ ਯਥਾਰਥ ਤੇ ਅਧਾਰਤ ਦਲੀਲਾਂ ਰਾਹੀਂ ਮੁੜ ਆਪਣੇ ਭਾਈਚਾਰੇ ਨਾਲ ਜੋੜ ਉਨ੍ਹਾਂ ਮਹਾਂਪੁਰਖਾਂ ਦੀਆਂ ਜੀਵਨਾਵਲੀਆਂ ਨੂੰ ਪੁਸਤਕ ਵਿਚ ਅੰਕਤ ਕਰ ਆਪਣੀ ਸਾਖ ਨੂੰ ਮੁੜ ਬਹਾਲ ਕਰਨਾ ਹੈ।

2. ਇਕ ਬਦ ਕਿਰਦਾਰ "ਗੰਗੂ", ਜਿਸ ਨੂੰ ਉਪਰੋਕਤ ਇਤਿਹਾਸਕਾਰਾਂ ਨੇ ਦਸਮ ਪਾਤਸ਼ਾਹ ਜੀ ਦਾ ਰਸੋਈਆ ਸਿਧ ਕਰ ਕੇ ਜਿਥੇ ਦਬੀ ਜ਼ਬਾਨ ਵਿਚ ਸ੍ਰੀ ਦਸ਼ਮੇਸ਼ ਤੇ ਉਨ੍ਹਾਂ ਦੇ ਪਰਿਵਾਰ ਨੂੰ ਇਸ ਗ਼ੈਰ ਸਿਖ ਦੇ ਹੱਥਾਂ ਦਾ ਤਿਆਰ ਕੀਤਾ ਭੋਜਨ ਛਕਦੇ ਰਹਿਣ ਦਾ ਜ਼ਿਮੇਂਵਾਰ ਠਹਿਰਾਇਆ ਉਥੇ ਉਸ ਦੋਖੀ ਨੂੰ ਸਾਡੀ ਗੁਰਸਿਖ ਸ਼੍ਰੇਣੀ ਨਾਲ ਜੋੜਨ ਦਾ ਅਤਿ ਦੁਖ ਦਾਇਕ ਤੇ ਕੋਝਾ ਕਾਰਾ ਵੀ ਕੀਤਾ। ਸੋ ਇਨ੍ਹਾਂ ਲੇਖਕਾਂ ਦੇ ਪਾਏ ਭੁਲੇਖਿਆਂ ਦਾ ਉਤਰ ਅਗਲੇ ਪੰਨਿਆਂ ਵਿਚ ਅੰਕਤ ਕੀਤਾ ਹੈ ਤੇ ਇਸ ਦੇ ਨਾਲ ਹੀ ਜੋ ਹੈਰਾਨੀ ਭਰੀਆਂ ਗਲਤ ਫ਼ਹਿਮੀਆਂ ਇਨ੍ਹਾਂ ਲੋਕਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਸ਼ਾਦੀਆਂ ਤੇ ਸੰਤਾਨ ਸੰਬੰਧੀ ਪੈਦਾ ਕੀਤੀਆਂ ਉਨ੍ਹਾਂ ਦਾ ਵੇਰਵਾ ਵੀ ਦਰਸਾਣ ਦਾ ਯਤਨ ਕੀਤਾ ਗਿਆ ਹੈ।

3. ਆਪਣੇ ਮਹਾਨ ਗੁਰਸਿਖ ਪੂਰਵਜਾਂ, ਜਿਨ੍ਹਾਂ ਨੂੰ ਅਜ ਤੀਕ ਤਹੱਸਬ ਦੇ ਪਰਦਿਆਂ ਪਿਛੇ ਲੁਕਾਈ ਰਖਿਆ ਹੋਇਆ ਸੀ, ਦੀਆਂ ਬੇਮਿਸਾਲ ਤੇ ਲਾਜਵਾਬ ਅਮਰ ਗ਼ਾਥਾਵਾਂ ਦੀ ਪੂਰੀ ਚੌਕਸੀ ਨਾਲ ਸੰਭਾਲ ਕਰਦੇ ਹੋਏ ਇਨ੍ਹਾਂ ਭਿੰਨ-ਭਿੰਨ ਪ੍ਰਕਾਰ ਦੇ ਸੁਗੰਧੀ ਭਰੇ ਰੂਪ ਵੰਤ ਤੇ ਮਨਮੋਹਣੇ ਫੁੱਲਾਂ ਅਥਵਾ ਅਤਿ ਕੋਮਲ ਕਲੀਆਂ ਨੂੰ ਸੁੰਦਰ ਗੁਲਦਸਤੇ ਦਾ ਆਕਾਰ ਦੇ ਜਿਥੇ ਇਸ ਦਿਲ-ਖਿਚਵੀਂ ਮਹਿਕ ਤੇ ਮਨ ਭਾਂਦੀ ਵਾਸ਼ਨਾ ਨੂੰ ਹਰ ਸੂ, ਭਾਵ ਚਾਰੀਂ ਪਾਸੇ ਬਖੇਰਨਾ ਹੈ ਉਥੇ ਆਪਣੀ ਆਲ ਔਲਾਦ ਨੂੰ ਵੀ ਆਪਣੇ ਪਿਤਰਾਂ ਦੀਆਂ ਸਚੀਆਂ-ਸੁਚੀਆਂ ਮਹਾਪੁਰਖੀ ਜੀਵਨਾਵਲੀਆਂ ਤੋਂ ਜਾਣੂੰ ਕਰਾ ਪਤੱਤਪੁਣੇ ਦੀ ਫੈਲਦੀ ਜਾ ਰਹੀ ਅਛੂਤ ਦੀ ਬੀਮਾਰੀ ਤੋਂ ਵੀ ਸੁਰਖਿਅਤ ਕਰਨਾ ਹੈ।

4. ਆਪਣੇ ਦੇਸ਼ ਦੀ ਸੁਤੰਤਰਤਾ, ਗੁਰੂ ਪੰਥ ਦੀ ਚੜ੍ਹਦੀ ਕਲਾ ਅਥਵਾ ਗੁਰਸਿਖੀ ਰੂਪ ਸਰੂਪ ਨੂੰ ਕਾਇਮ ਰਖਦੇ ਹੋਏ ਜਿਨ੍ਹਾਂ ਹਜ਼ਾਰਾਂ ਗੁਰੂ ਪਿਆਰੇ ਸਿੰਘ-ਸਿੰਘਣੀਆਂ

ਤੇ ਨਾਜ਼ਕ ਮਲੂਕ ਅਧਖਿੜੇ ਬੱਚੇ-ਬੱਚੀਆਂ ਨੇ ਜੰਮੂ ਕਸ਼ਮੀਰ, ਜ਼ਿਲੇ ਹਾਜ਼ਾਰੇ, ਪੁਠੋਹਾਰ ਤਥਾ ਦਿਲੀ ਇਤ ਆਦਿਕ ਇਲਾਕਿਆਂ ਵਿਚ ਸ਼ਹੀਦੀਆਂ ਦਾ ਸਰਵਉਚ ਅਵਸਰ ਪ੍ਰਾਪਤ ਕੀਤਾ ਉਨ੍ਹਾਂ ਦੀਆਂ ਦਿਲ-ਟੁੰਬਾਊ ਸਾਖੀਆਂ ਨੂੰ ਪੁਸਤਕ ਵਿਚ ਢੁਕਵੀਂ ਥਾਂ ਭਾਵ ਨਵੇਂ ਘਲੂਘਾਰੇ ਇਤ ਆਦਿਕ ਦੇ ਰੂਪ ਵਿਚ ਲਿਖਿਆ ਗਿਆ ਹੈ ਤਾਂ ਕਿ ਨਾਂ ਕੇਵਲ ਆਪਣੀ ਬ੍ਰਾਦਰੀ ਦੇ ਮਾਈ ਭਾਈ ਹੀ ਸਗੋਂ ਦੂਜੇ ਵਿਅਕਤੀ ਵੀ ਖਾਲਸਾ ਪੰਥ ਵਿਚ ਵਿਚਰੀ ਭਾਰਤ ਦੇਸ਼ ਦੀ ਇਸ ਅਤਿ ਛੋਟੀ ਸਿਖ ਸ਼੍ਰੇਣੀ ਦੀਆਂ ਮਹਾਨ ਸ਼ਹੀਦੀਆਂ ਤੇ ਕੁਰਬਾਨੀਆਂ ਦਾ ਅਧਿਐਨ ਕਰ ਸਕਣ ।

5. ਨਵੀਨ ਯੁਗ ਦੀ ਪ੍ਰਧਾਨ ਸਾਇੰਸ ਤੇ ਟੈਕਨਾਲੋਜੀ ਦੀ ਕਲਾ ਨੂੰ ਅਪਨਾਣ ਲਈ ਤੇਜ਼ੀ ਨਾਲ ਫ਼ਰਾਟੇ ਮਾਰਦੇ ਤੇ ਉਨਤੀ ਦੀਆਂ ਮੰਜ਼ਲਾਂ ਨੂੰ ਫਲਾਂਘ ਰਹੇ ਆਪਣੇ ਯੁਵਕਾਂ ਦੀ ਸ਼ਲਾਘਾ ਵਜੋਂ ਕੁਝਨਾ ਦਾ ਸੰਖੇਪ ਵਰਣਨ ਕਰਦੇ ਹੋਏ ਜਿਥੇ ਇਸ ਕਲਾਸ ਨੂੰ ਵਧੇਰੇ ਉਤਸ਼ਾਹਤ ਕਰਨਾ ਹੈ ਉਥੇ ਆਣ ਵਾਲੀ ਪੀੜ੍ਹੀ ਨੂੰ ਵੀ ਇਨ੍ਹਾਂ ਖੇਤ੍ਰਾਂ ਵਿਚ ਦਿਲਚਸਪੀ ਲੈਣ ਲਈ ਪ੍ਰੇਰਤ ਕਰਨਾ ਹੈ ।

ਇਥੇ ਇਹ ਸਪਸ਼ਟ ਕਰਨਾ ਗ਼ੈਰ ਵਾਜਬ ਨਹੀਂ ਹੋਵੇਗਾ ਕਿ ਖ਼ਾਲਸਾ ਪੰਥ ਵਿਚ ਪ੍ਰਵੇਸ਼ ਕਰ ਚੁਕੀਆਂ ਕਰੀਬ ਸਭੀ ਹੀ ਸਰੇਸ਼ਟ ਬ੍ਰਾਦਰੀਆਂ ਆਪਣੇ-2 ਇਤਿਹਾਸ ਛਪਵਾ ਚੁਕੀਆਂ ਹਨ ਅਥਵਾ ਹੁਣੇ ਜਿਹੇ ਹੀ ਇਕ ਹੋਰ ਪ੍ਰਸਿਧ ਭਾਈ ਚਾਰੇ ਨੇ ਆਪਣਾ ਪਛਕੜ "ਕੰਬੋਜ ਪ੍ਰਕਾਸ਼" ਦੇ ਨਾਂ ਹੇਠਾਂ ਛਪਵਾਇਆ ਹੈ ਜਿਸ ਦੇ ਕਰਤਾ ਸ੍ਰ: ਬਿਸ਼ਨ ਸਿੰਘ ਕੰਬੋਜ ਨੇ ਆਪਣੀ ਬ੍ਰਾਦਰੀ ਨੂੰ ਬ੍ਰਾਹਮਣ ਤੇ ਖਤ੍ਰੀ ਸ਼੍ਰੇਣੀਆਂ ਨਾਲ ਜੋੜਿਆ ਹੈ । ਸੋ ਜੇਕਰ ਗੁਜ਼ਰ ਚੁਕੀਆਂ ਤੇ ਬੀਤ ਰਹੀਆਂ ਘਟਨਾਵਾਂ ਨੂੰ ਮੁਖ ਰਖਦੇ ਹੋਏ ਸੈਂਟ੍ਰਲ ਕਮੇਟੀ ਦੇ ਪ੍ਰਬੰਧਕਾਂ ਨੇ ਵੀ ਜ਼ਮਾਨੇ ਦੀ ਰਫ਼ਤਾਰ ਨੂੰ ਸਨਮੁਖ ਰਖਦੇ ਹੋਏ ਹੋਰਨਾਂ ਵਾਂਗ ਆਪਣੇ ਪਿਛੋਕੜ ਨੂੰ ਕਿਤਾਬੀ ਰੂਪ ਦਿਤਾ ਹੈ ਤਾਂ ਇਹ ਬਿਨਾਂ ਕਿਸੇ ਸੰਸੇ ਦੇ ਇਕ ਨੇਕ ਸ਼ਗੁਣ ਸਮਝਿਆ ਜਾਣਾ ਚਾਹੀਦਾ ਹੈ । ਬ੍ਰਾਹਮਣ ਸਿਖ ਭਾਈਚਾਰਾ ਵਾਸਤਵ ਵਿਚ ਹੀ ਗੁਰੂ ਘਰ ਤੋਂ ਵਰੋਸਾਇਆ ਭਗਤੀ ਸ਼ਕਤੀ ਦੇ ਸੁਮੇਲੇ ਤਤਾਂ ਤੋਂ ਪ੍ਰਵਾਨ ਚੜ੍ਹਿਆ ਧਾਰਮਕ ਬਿਰਤੀ ਵਿਚ ਸੰਪੰਨ, ਸ਼ਕਤੀਸ਼ਾਲੀ ਤੇ ਅਮਰ ਸ਼ਹੀਦਾਂ ਦਾ ਜਾਇਆ ਅਥਵਾ ਖ਼ਾਲਸਾ ਪੰਥ ਦਾ ਪ੍ਰਤਿ ਬਿੰਬ ਭਾਈ ਚਾਰਾ ਹੈ ਜਿਸ ਨੂੰ ਜ਼ਮਾਨੇ ਦਾ ਕੋਈ ਵਾਉ ਵਿਰੋਲਾ ਯਾ ਉਥਲ-ਪੁਥਲ ਗੁਰਸਿਖੀ ਤੋਂ ਡੋਲਾਅ ਯਾ ਬੇਮੁਖ ਨਹੀਂ ਕਰ ਸਕਦੀ ਸਗੋਂ ਇਸ ਦੀ ਆਣ ਵਾਲੀ ਸੰਤਾਨ ਵੀ ਆਪਣੇ ਬਜ਼ੁਰਗਾਂ ਦੀ ਗੁਰੂ ਭਗਤੀ, ਅਮੁਲੀਆਂ ਤੇ ਨਿਸ਼ਕਾਮ ਸੇਵਾਵਾਂ ਤੇ ਲਾਜ਼ਵਾਲ ਕੁਰਬਾਨੀਆਂ ਅਥਵਾ ਸ਼ਹਾਦਤਾਂ ਦਾ ਅਧਿਐਨ ਕਰਦੇ ਹੋਏ ਜਿਵੇਂ-ਜਿਵੇਂ ਵਿਚਾਰੇ-ਚਿਤਾਰੇਗੀ ਤਿਵੇਂ-ਤਿਵੇਂ ਉਸ ਦੀ ਸ਼ਰਧਾ ਤੇ ਵਿਸ਼ਵਾਸ ਵਾਧੇ ਵਲ ਜਾਏਗਾ ।

ਅੰਤ ਵਿਚ ਇਹ ਮਹਿਸੂਸ ਕਰਦੇ ਹੋਏ ਕਿ ਭਲੇ ਹੀ ਇਹ ਕਿਤਾਬ ਹਰ ਕਿਸੇ ਦੇ ਭਾਵਾਂ ਦੀ ਤਰਜਮਾਨੀ ਕਰਨ ਵਿਚ ਅਸਮਰਥ ਰਹਿੰਦੀ ਹੋਈ ਹਰ ਪਖੋਂ ਕਸਵਟੀ ਤੇ ਪੂਰੀ ਨਾ ਉਤਰ ਸਕੇ, ਤਾਂ ਵੀ ਹੁਣ ਜਦ ਕਿ ਸੈਂਟ੍ਰਲ ਕਮੇਟੀ ਨੇ ਇਸ ਨੂੰ ਛਪਵਾਣ ਦਾ ਅਤਿ ਲੋੜਵੰਦਾ ਕਦਮ ਚੁਕਿਆ ਹੈ, ਯਕੀਨਨ ਹੀ ਇਹ ਜਿਥੇ ਆਪਣੇ ਭਾਈ-

ਚਾਰੇ ਲਈ ਖ਼ਾਸੀ ਸੁਖਾਵੀਂ ਸਿਧ ਹੋਵੇਗੀ ਉਥੇ ਬ੍ਰਾਦਰੀ ਦੇ ਉਚਕੋਟੀ ਦੇ ਵਿਦਵਾਨ ਤੇ ਸਿਰੇਬਦ ਭਗਤਜਨ ਵੀ ਪ੍ਰੇਰਤ ਹੋ ਵਧੇਰੇ ਖੋਜ ਕਰਕੇ ਆਪਣੇ ਅਲੋਪ ਪਏ ਵਡਮੁਲੇ ਵਿਰਸੇ ਨੂੰ ਪੁਸਤਕਾਂ ਦਵਾਰਾ ਦੇਸ਼ਵਾਸੀਆਂ ਸਾਹਮਣੇ ਰਖਣ ਦਾ ਸੁਚੱਜਾਂ ਯਤਨ ਕਰਨਗੇ।

—ਪ੍ਰੇਮ ਸਿੰਘ 'ਸਾਸਨ'

ਜ: ਸਕੱਤਰ ਸੈਂਟਰਲ ਕਮੇਟੀ

# ਦੋ ਸ਼ਬਦ

ਵਕਤ ਗੁਜ਼ਰ ਗਿਆ ਪਰ ਯਾਦ ਕਾਇਮ ਹੈ। ਯਾਦ ਕਾਇਮ ਕਰਨੀ ਮੁਸ਼ਕਲ ਹੈ, ਇਸ ਵਿਚ ਦੋ ਕਰਾਮਾਤਾਂ ਦੀ ਲੋੜ ਹੈ—ਇਕ ਸਿਰਫ ਯਾਦ ਹੀ ਯਾਦ ਪਰ ਦੂਸਰੀ ਉਭਾਰਦੀ ਉਸਾਰਦੀ ਉਕਸਾਹਟ ਦਿੰਦੀ ਹੈ। ਤੇਸੀ, ਕਰੰਡੀ, ਮਸਾਲਾ ਅਤੇ ਵਿਅਕਤੀ ਦੁਆਰਾ ਉਸਾਰੇ ਕਿਲ੍ਹੇ ਆਦਿ ਸਿਰਫ ਦ੍ਰਿਸ਼ ਹਨ। ਕਲਮ ਦੀ ਕ੍ਰਿਤ ਕਾਗਜ਼ਾਂ ਉਤੇ ਕੌਮਾਂ ਦੀ ਰਖਿਆ ਦਾ ਅੰਕਿਤ ਕਿਲ੍ਹਾ ਯੁਗ ਪਲਟਾਊ ਕਰਾਮਾਤ ਹੈ!

ਇਤਿਹਾਸ ਇਕ ਐਸੀ ਰੌਸ਼ਨੀ ਹੈ ਜਿਹੜਾ ਕੌਮਾਂ ਨੂੰ ਪਛੌਕੜ ਦਸ ਕੇ ਅਗਾਂਹ ਵਧਣ ਲਈ ਚਾਨਣ ਦਿੰਦਾ ਹੈ। ਇਤਿਹਾਸ ਤੋਂ ਬਿਨਾਂ ਮਨੁਖ ਦੇ ਅਗੇ ਪਿਛੇ ਅੰਧੇਰਾ ਹੀ ਅੰਧੇਰਾ ਹੈ, ਇਸ ਤੋਂ ਬਿਨਾ ਕੌਮਾਂ ਸੁਚਜੇ ਜੀਵਨ ਤੋਂ ਖਾਲੀ ਹਨ, ਉਨ੍ਹਾਂ ਦਾ ਭਵਿਸ਼ ਕਾਲਾ ਹੈ। ਉਨਤੀ ਤਾਂ ਦਰਕਨਾਰ ਜਾਗਣਾ ਭੀ ਅਸੰਭਵ ਹੈ। ਚੰਗੀ ਸੂਝ ਵਾਲੀਆਂ ਆਤਮਾਂ ਨੇ ਇਤਿਹਾਸ ਨੂੰ ਚਾਨਣ ਮੁਨਾਰਾ ਮੰਨਿਆ ਹੈ। ਸੰਸਾਰ ਵਿਚ ਮਨੁਖ ਜਾਤੀਆਂ ਤੇ ਕੌਮਾਂ ਦਾ ਹਿਸਾਬ ਲਾਣਾ ਮੁਸ਼ਕਲ ਹੈ। ਥੋੜਾ ਹੀ ਸਮਾਂ ਹੋਇਆ ਰਿਸ਼ੀਆਂ ਨੇ ਕਲਮ ਨੂੰ ਵਜੂਦ ਵਿਚ ਲਿਆਂਦਾ, ਇਸ ਨੇ ਵੇਦ ਸ਼ਾਸ਼ਤ੍ਰ, ਉਪਨਿਸ਼ਦਾਂ ਪੁਰਾਨਾ ਤੇ ਹਦੀਸਾਂ ਨੂੰ ਜਨਮ ਦਿਤਾ। ਚਵੀ ਅਵਤਾਰ, ਪੈਗੰਬਰ ਅਤੇ ਔਲੀਆ, ਅੰਬੀਆ, ਸ਼ਾਸ਼ਤਰਕਾਰ ਅਮਰ ਹੋ ਗਏ, ਇਹ ਸਭ ਕਲਮ ਦੀ ਕਰਾਮਾਤ ਹੈ। ਜਿਸ ਨੇ ਕਲਮ ਨੂੰ ਪੂਜਿਆ ਹੈ ਉਸ ਆਪ ਤੇ ਉਹ ਦੀ ਲੇਖਣੀ ਅਤੇ ਕੌਮ ਸਭੇ ਹੀ ਅਮਰ ਹੋ ਗਏ।

ਮੈਂ ਬੜੇ ਇਤਿਹਾਸ ਦੇ ਪਤਰੇ ਫੋਲੇ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਕੌਮਾਂ ਸਦਾ ਉਹ ਹੀ ਸੁਰਜੀਤ ਰਹਿ ਸਕਦੀਆਂ ਹਨ ਜਿਨ੍ਹਾਂ ਦਾ ਪਿਛੋਕੜ ਸੁਰਜੀਤ ਹੈ।

(1) ਲੁਬਾਣਾ ਬਰਾਦ੍ਰੀ ਨੇ ਆਪਣਾ ਇਤਿਹਾਸ ਲਿਖਿਆ ਹੈ, ਉਨ੍ਹਾਂ ਨੇ ਆਪਣੇ ਆਪ ਨੂੰ ਰਾਜਪੂਤਾਂ ਨਾਲ ਮਿਲਾਇਆ ਹੈ (ਪੜ੍ਹੋ ਲਿਖਤ ਸ੍ਰ: ਹਰਨਾਮ ਸਿੰਘ ਜੀ।)

(2) ਜਟ ਬਰਾਦ੍ਰੀ ਨੇ ਆਪਣੇ ਆਪ ਨੂੰ ਰਾਜਪੂਤ ਸਾਬਤ ਕੀਤਾ ਹੈ ਮਧ ਏਸ਼ੀਆ ਤੋਂ ਆ ਕੇ ਹਿੰਦ ਵਿਚ ਆਬਾਦ ਹੋਏ (ਪੜ੍ਹੋ ਅਕਾਲੀ ਪਤ੍ਰਕਾ ਅਪ੍ਰੈਲ 1967 ਦਾ ਪਰਚਾ )

(3) ਰਾਮਗੜੀਆ ਬਰਾਦ੍ਰੀ ਨੇ ਆਪਣਾ ਇਤਿਹਾਸ ਲਿਖਿਆ ਹੈ। ਉਨ੍ਹਾਂ ਨੇ ਆਪਣੇ

ਆਪ ਨੂੰ ਬੁਧੀਮਾਨ ਬ੍ਰਾਹਮਣ ਸਿਧ ਕੀਤਾ ਹੈ (ਪੜ੍ਹੋ ਸਚੀ ਖੋਜ ਕ੍ਰਿਤ ਕਲਿਆਨ ਦਾਸ ਉਦਾਸੀ ਜੀ)

(4) ਭਾਟੜਾ ਬਰਾਦਰੀ ਨੇ ਆਪਣੇ ਆਪ ਨੂੰ ਰਾਜਾ ਸ਼ਿਵਨਾਭ ਨਾਲ ਜੋੜਿਆ ਹੈ।

(5) ਛੀਂਬਾਂ ਦਰਜੀ ਬਰਾਦਰੀ ਨੇ ਆਪਣੇ ਆਪ ਨੂੰ ਟਾਂਕ ਖਤਰੀ ਸਾਬਤ ਕੀਤਾ ਹੈ।

(6) ਛਤ੍ਰੀ ਯਾ ਖਤਰੀ ਤੇ ਅਰੋੜ ਬੰਸ ਚੰਦਰਵੰਸ਼ੀ ਤੇ ਰਘੂਵੰਸੀ ਹੋਣ ਦਾ ਮਾਣ ਕਰਦੇ ਹਨ।

ਇਨ੍ਹਾਂ ਸਾਰੀਆਂ ਜਾਤ ਬ੍ਰਾਦਰੀਆਂ ਤੇ ਉਨ੍ਹਾਂ ਦੇ ਇਤਿਹਾਸਾਂ ਨੂੰ ਵੇਖ ਕੇ ਸੈਂਟਰਲ ਕਮੇਟੀ ਦੇ ਸ੍ਰ: ਜਸਵੰਤ ਸਿੰਘ ਸੂਦਨ ਤੇ ਸ੍ਰ: ਪ੍ਰੇਮ ਸਿੰਘ ਸਾਸਨ ਨੇ ਆਪ-ਣੀਆਂ ਕਲਮਾਂ ਨੂੰ ਹਰਕਤ ਦੇ ਸਾਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਨੀ ਲਾ ਕੇ ਬ੍ਰਾਹਮਣ ਸਿਖ-ਇਜ਼ਮ ਵਿਚ ਜੋੜਿਆ ਹੈ ਕਿ ਸਭ ਤੋਂ ਵਡਾ ਪਹਿਲਾ ਸਿਖ ਬ੍ਰਾਹਮਣ ਵੰਸ਼ ਤੋਂ ਹੀ ਸੀ, ਸਭ ਤੋਂ ਪਹਿਲਾ ਸ਼ਹੀਦ ਵੀ (ਉਂਝ ਤਾਂ ਸ਼ਹੀਦਾਂ ਦਾ ਕੋਈ ਹਿਸਾਬ ਹੀ ਨਹੀਂ) ਭਾ: ਸਿੰਘਾ ਪ੍ਰੋਹਤ, ਭਾਈ ਮਤੀ ਦਾਸ ਜੀ ਤੇ ਭਾਈ ਸਤੀ ਦਾਸ ਆਦਿਕ ਸਨ। ਜੇ ਸਿਖੀ ਦੀ ਚੋਣ ਸਮੇਂ ਵਾਰੀ ਆਈ ਤਾਂ ਸਭ ਤੋਂ ਪਹਿਲਾ ਭਾਈ ਦਇਆ ਰਾਮ ਜੀ ਅਗੇ ਆ ਖੜੋਤੇ ਸਨ। ਜੇ ਕਰ ਸੂਝਵਾਨ ਕਲਮਾਂ ਸਮੇਂ ਸਿਰ ਹਰਕਤ ਵਿਚ ਆ ਜਾਣ ਤਾਂ ਕੌਮਾਂ ਅਮਰ ਹੋ ਜਾਂਦੀਆਂ ਹਨ। ਮੈਂ ਸੈਂਟਰਲ ਕਮੇਟੀ ਦੇ ਉਕਤ ਦੋਨਾਂ ਸਜਨਾਂ ਦੀਂ ਸ਼ਲਾਘਾ ਕਰਦਾ ਹਾਂ ਤਥਾ ਇਨ੍ਹਾਂ ਦੇ ਕੀਤੇ ਉਦਮ ਨੂੰ ਅਮਰ ਬਨਾਉਣਾ ਹੁਣ ਭਾਈਚਾਰੇ ਦਾ ਕੰਮ ਹੈ।

ਬਸ ਜ਼ਿਆਦਾ ਕੀ ਲਿਖਾਂ ਮੈਂ ਇਸ ਖੁਸ਼ੀ ਵਿਚ ਇਨ੍ਹਾਂ ਅਖਰਾਂ ਨਾਲ ਮੁਬਾਰਕ ਦੇਂਦਾ ਹਾਂ ਅਤੇ ਭਾਰੀ ਖੁਸ਼ੀ ਪਰਗਟ ਕਰਦਾ ਹਾਂ ਕਿ ਸੂਦਨ ਜੀ ਤੇ ਸਾਸਨ ਜੀ ਦੀ ਇਹ ਮੇਹਨਤ ਕੌਮ ਨੂੰ ਚਾਰ ਚੰਨ ਲਗਾਏਗੀ, ਕੌਮ ਨੂੰ ਹਲੂਣਾ ਦੇ ਕੇ ਉਸ ਦੀ ਕਰਵਟ ਬਦਲੇਗੀ।

(ਸਹੀ) ਗਿਆਨੀ ਭਗਤ ਸਿੰਘ ਸ਼ਾਂਤ
ਜੰਮੂ ਡਿਗਿਆਨਾ

# ਸੰਸਾਰ ਤੇ ਜੀਵਾਂ ਦੀ ਉਤਪਤੀ

ਖ਼ਾਲਸਾ ਪੰਥ ਦੇ ਬਾਨੀਏ ਆਜ਼ਮ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਰੂਹਾਨੀ ਰਚਨਾ (ਬਾਣੀ) ਦੇ ਮਾਰੂ ਰਾਗ ਅੰਦਰ ਜੋ ਸ੍ਰੀ ਗੁਰੂ ਗਰੰਥ ਸਾਹਿਬ ਦੇ ਪੰਨਾ 1035 ਤੇ ਪ੍ਰਕਾਸ਼ਮਾਨ ਹੈ, ਇੰਜ ਫ਼ੁਰਮਾਨ ਕੀਤਾ ਹੈ :—

ਅਰਬਦ ਨਰਬਦ ਧੁੰਧੂਕਾਰਾ ਧਰਣਿ ਨ ਗਗਨਾ ਹੁਕਮੁ ਅਪਾਰਾ ।
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ॥੧॥
ਖਾਣੀ ਨ ਬਾਣੀ ਪਉਣ ਨ ਪਾਣੀ ਓਪਤਿ ਖਪਤਿ ਨ ਆਵਣ ਜਾਣੀ ।
ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ ॥੨॥
ਨ ਤਦਿ ਸੁਰਗੁ ਮਛੁ ਪਇਆਲਾ ਦੋਜਕੁ ਭਿਸਤੁ ਨਹੀ ਖੈ ਕਾਲਾ ।
ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨ ਜਾਇਦਾ ॥੩॥
ਬ੍ਰਹਮਾ ਬਿਸਨੁ ਮਹੇਸੁ ਨ ਕੋਈ ਅਵਰੁ ਨ ਦੀਸੈ ਏਕੋ ਸੋਈ
ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨਾ ਕੋ ਦੁਖੁ ਸੁਖੁ ਪਾਇਦਾ ॥੪॥
ਨਾ ਤਦਿ ਜਤੀ ਸਤੀ ਬਨਵਾਸੀ ਨਾ ਤਦਿ ਸਿਧ ਸਾਧਿਕ ਸੁਖਵਾਸੀ ।
ਜੋਗੀ ਜੰਗਮ ਭੇਖੁ ਨ ਕੋਈ ਨਾ ਕੋ ਨਾਥੁ ਕਹਾਇਦਾ ॥੫॥
ਜਪ ਤਪ ਸੰਜਮ ਨਾ ਬ੍ਰਤ ਪੂਜਾ ਨਾ ਕੋ ਆਖਿ ਵਖਾਣੈ ਦੂਜਾ ।
ਆਪੇ ਆਪਿ ਉਪਾਇ ਵਿਗਸੈ ਆਪੇ ਕੀਮਤਿ ਪਾਇਦਾ ॥੬॥
ਨਾ ਸੁਚਿ ਸੰਜਮੁ ਤੁਲਸੀ ਮਾਲਾ ਗੋਪੀ ਕਾਨੁ ਨ ਗਊ ਗੋੁਆਲਾ ।
ਤੰਤੁ ਮੰਤੁ ਪਾਖੰਡੁ ਨ ਕੋਈ ਨਾ ਕੋ ਵੰਸੁ ਵਜਾਇਦਾ ॥੭॥
ਕਰਮ ਧਰਮ ਨਹੀ ਮਾਇਆ ਮਾਖੀ ਜਾਤਿ ਜਨਮੁ ਨਹੀ ਦੀਸੈ ਆਖੀ ।
ਮਮਤਾ ਜਾਲੁ ਕਾਲੁ ਨਹੀ ਮਾਥੈ ਨਾ ਕੋ ਕਿਸੈ ਧਿਆਇਦਾ ॥੮॥
ਨਿੰਦੁ ਬਿੰਦੁ ਨਹੀ ਜੀਉ ਨ ਜਿੰਦੋ ਨਾ ਤਦਿ ਗੋਰਖੁ ਨਾ ਮਾਛਿੰਦੋ ।
ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ ਨਾ ਕੋ ਗਣਤ ਗਣਾਇਦਾ ॥੯॥
ਵਰਨ ਭੇਖ ਨਹੀ ਬ੍ਰਹਮਣ ਖਤ੍ਰੀ ਦੇਉ ਨ ਦੇਹੁਰਾ ਗਊ ਗਾਇਤ੍ਰੀ
ਹੋਮ ਜਗ ਨਹੀ ਤੀਰਥਿ ਨਾਵਣੁ ਨਾ ਕੋ ਪੂਜਾ ਲਾਇਦਾ ॥੧੦॥ ।
ਨਾ ਕੋ ਮੁਲਾ ਨਾ ਕੋ ਕਾਜੀ ਨਾ ਕੋ ਸੇਖੁ ਮਸਾਇਕੁ ਹਾਜੀ ।

ਰਇਅਤ ਰਾਉ ਨ ਹਮਦੋ ਨਿਆ ਨਾ ਕੋ ਕਹਿਣ ਕਹਾਇਦਾ ॥੧੧॥
ਭਾਉ ਨਾ ਭਗਤੀ ਨਾ ਸ਼ਿਵ ਸ਼ਕਤੀ ਸਾਜਨ ਮੀਤੁ ਬਿੰਦ ਨਹੀ ਰਕਤੀ ।
ਆਪੇ ਸਾਹੋ ਆਪੇ ਵਣਜਾਰਾ ਸਾਚੇ ਇਹੋ ਭਾਇਦਾ ॥੧੨॥
ਬੇਦ ਕਤੇਬ ਨ ਸਿਮ੍ਰਿਤ ਸਾਕਤ ਪਾਠ ਪੁਰਾਣ ਉਦੈ ਨਹੀ ਆਸਤ ।
ਕਹਤਾ ਬਕਤਾ ਆਪੇ ਅਗੋਚਰ ਆਪੇ ਅਲਖ ਲਖਾਇਦਾ ।'੧੩॥
ਜਾ ਤਿਸ ਭਾਣਾ ਤਾ ਜਗਤ ਉਪਾਇਆ ਬਾਜ ਕਲਾ ਆਡਾਣ ਰਹਾਇਆ ।
ਬ੍ਰਹਮਾ ਬਿਸਨ ਮਹੇਸ਼ ਉਪਾਏ, ਮਾਇਆ ਮੋਹ ਵਧਾਇਦਾ ॥੧੪॥
ਵਿਰਲੇ ਕਉ ਗੁਰ ਸਬਦ ਸੁਣਾਇਆ ਕਰ ਕਰ ਦੇਖੈ ਹੁਕਮ ਸਬਾਇਆ ।
ਖੰਡ ਬ੍ਰਹਮੰਡ ਪਤਾਲ ਅਰੰਭੇ ਗੁਪਤ ਹੁ ਪਰਗਟੀ ਆਇਦਾ ॥੧੫॥
ਤਾ ਕਾ ਅੰਤ ਨਾ ਜਾਣੇ ਕੋਈ ਪੂਰੇ ਗੁਰ ਤੇ ਸੋਝੀ ਹੋਈ
ਨਾਨਕ ਸਚਿ ਰਤੇ ਬਿਸਮਾਦੀ ਬਿਸਮ ਭਏ ਗੁਣ ਗਾਇਦਾ ॥੧੬॥

## ਸੰਖੇਪ ਭਾਵ

ਅਨੰਤਾਂ ਵਰ੍ਹੇ ਪਹਿਲਾਂ ਕੇਵਲ ਅਕਾਲ ਪੁਰਖ ਜੀ ਹੀ ਸਨ ਜੋ ਗੁਪ ਸੁਪ ਸਮਾਧੀ ਲਗਾਈ ਬੈਠੇ ਸਨ । ਉਸ ਵੇਲੇ ਸੰਸਾਰ ਦੀ ਹੋਂਦ ਦੀ ਥਾਂ ਸਭੀ ਪਾਸੇ ਹਨੇਰਾ ਹੀ ਹਨੇਰਾ ਸੀ । ਉਸ ਸਮੇਂ ਧਰਤੀ ਆਕਾਸ਼-ਪਾਤਾਲ ਤੇ ਜਲਵਾਯੂ ਦਾ ਕਿਤੇ ਨਾਂ ਨਿਸ਼ਾਨ ਨਹੀਂ ਸੀ ਤੇ ਨਾਂ ਹੀ ਸੂਰਜ, ਚੰਦਰਮਾ, ਤਾਰੇ, ਸਿਆਰੇ, ਸਾਗਰ ਨਦੀਆਂ, ਨਾਲੇ, ਦਰਿਆ ਯਾ ਅਕਾਸ਼ ਨੂੰ ਛੋਂਹਦੇ ਪਰਬਤ ਪਹਾੜ ਯਾ ਪਹਾੜੀਆਂ ਹੀ ਸਨ । ਨਰਕ, ਸਵਰਗ, ਦੋਜ਼ਕ ਬਹਿਸ਼ਤ ਤਥਾ ਚੁਰਾਸੀ ਦਾ ਵੀ ਕੋਈ ਗੇੜ ਨਹੀਂ ਸੀ । ਵੇਦ, ਪੁਰਾਨ, ਸਿਮ੍ਰਤੀਆਂ, ਉਪਨਿਸ਼ਦ, ਧਰਮ ਗਰੰਥਾਂ ਤੇ ਸ਼ਾਸਤ੍ਰਾਂ ਦਾ ਵੀ ਕੋਈ ਨਾਂ ਨਿਸ਼ਾਨ ਨਹੀਂ ਸੀ ਤੇ ਨਾ ਕੋਈ ਦੇਵੀ-ਦੇਵਤੇ, ਰਿਸ਼ੀ, ਅਵਤਾਰ, ਪੀਰ ਪੈਗੰਬਰ, ਨਬੀ, ਰਸੂਲ ਅਥਵਾ ਗੁਰੂਆਂ ਦਾ ਵਜੂਦ ਹੀ ਸੀ । ਬ੍ਰਹਮਾ, ਵਿਸ਼ਨੂੰ ਤੇ ਮਹੇਸ਼ ਵੀ ਨਹੀਂ ਸਨ ਤੇ ਨਾ ਹੀ ਕੋਈ ਇਸਤ੍ਰੀ-ਪੁਰਸ਼ ਸਨ । ਉਸ ਵੇਲੇ ਚਰਿੰਦੇ, ਪਰਿੰਦੇ, ਚੀਰ-ਫਾੜ ਕੇ ਖਾਣ ਵਾਲੇ ਜੰਗਲੀ ਜਾਨਵਰ ਯਾ ਹੈਵਾਨ ਭਾਵ ਕਿਸੇ ਵੀ ਜੀਵ ਜੰਤੂ ਆਦਿਕ ਦੀ ਕੋਈ ਬੁਨਿਆਦ ਨਹੀਂ ਸੀ । ਉਦੋਂ ਦੁਖ-ਸੁਖ, ਕਸ਼ਟ-ਕਲੇਸ਼ ਤੇ ਜਮਣਾ ਮਰਨਾ ਵੀ ਨਹੀਂ ਸੀ ਹੁੰਦਾ । ਨਾ ਕੋਈ ਜਤੀ, ਸਤੀ ਬਨਵਾਸੀ ਸੀ ਤੇ ਨਾਂ ਹੀ ਸਿਧ-ਸਾਧ ਹੀ ਸਨ ਭਾਵ ਇਹ ਹੈ ਕਿ ਨਾ ਕੋਈ ਜਪ-ਤਪ, ਪਾਠ ਪੂਜਾ, ਵਰਤ ਨੇਮ ਯਾ ਰੋਜੇ ਹੀ ਰਖਦਾ ਸੀ । ਕਿਸਾ ਮੁਖ਼ਤਸਰ ਸਵਾਏ ਇਕ ਸਿਰਜਨਹਾਰ ਪ੍ਰਭੂ ਦੇ ਹੋਰ ਕੋਈ ਸ਼ੈ ਨਹੀਂ ਸੀ । ਅਕਾਲ ਪੁਰਖ ਜੇ ਕਰ ਹੈ ਵੀ ਸਨ ਤਾਂ ਉਨ੍ਹਾਂ ਦਾ ਕੋਈ ਆਕਾਰ, ਰੰਗ-ਰੂਪ, ਰੇਖ-ਭੇਖ ਯਾ ਬਨਾਵਟ ਨਹੀਂ ਸੀ ਬਲਕਿ ਉਹ ਵੀ ਅਚਲ ਮੂਰਤ ਅਬਿਨਾਸੀ ਯਹਿਨੀ ਅਨਭੱਵੀ ਪ੍ਰਕਾਸ਼ ਹੀ ਸੀ । ਮਨੁਖ਼ੀ ਅਨੁਮਾਨ ਅਨੁਸਾਰ ਉਕਤ ਸਥਿਤੀ ਅੰਦਰ ਜਦ ਸਰਬ ਕਲਾ ਭਰਪੂਰ ਦਾਤਾਰ ਪਿਤਾ ਆਪਣੀ ਸਮਾਧੀ ਵਿਚ ਲੀਨ ਹੀ ਸਨ ਕਿ ਅਚਨਾਚੇਤ ਉਨ੍ਹਾਂ ਨੂੰ ਸੰਸਾਰਕ ਖੇਲ

ਰਚਾਨ ਦਾ ਫੁਰਨਾ ਫੁਰਿਆ ਤੇ "ਜਾ ਤਿਸ ਭਾਣਾ ਤਾਂ ਜਗਤ ਉਪਾਇਆ— ਬਾਲ ਕਲਾ ਆਡਾਣ ਰਹਾਇਆ" ਦੇ ਗੁਰਵਾਕ ਅਨੁਸਾਰ ਸੁਨ ਸਮਾਧੀ ਨੂੰ ਸਮਾਪਤ ਕਰਕੇ ਆਪਣੇ ਭਾਣੇ ਤੇ ਕਿਰਪਾ ਸਦਕੇ Invisible ਤੇ ਅਦ੍ਰਿਸ਼ਟ ਧਰਤੀ-ਆਕਾਸ਼ ਪਤਾਲ, ਸੂਰਜ-ਚੰਦਰਮਾਂ, ਤਾਰਿਆਂ ਤੇ ਜਲਵਾਯੂ, ਪਰਬਤਾਂ ਸਾਗਰਾਂ ਅਥਵਾ ਬ੍ਰਹਮਾ, ਵਿਸ਼ਨੂੰ ਤੇ ਮਹੇਸ਼ ਇਤ ਆਦਿਕ ਤੋਂ ਛੁਟ ਭਿੰਨ-ਭਿੰਨ ਪ੍ਰਕਾਰ ਦੇ 84 ਲਖ ਜੀਵ ਜੰਤੂਆਂ ਭਾਵ 30 ਲਖ ਕਿਸਮਾਂ ਤੇ ਬਨਾਸਪਤੀ ਜੀਵ, 27 ਲਖ ਪ੍ਰਕਾਰ ਦੇ ਕੀੜੇ-ਮਕੌੜੇ ਘਾਸ ਫੂਸ ਚਰਨ ਚੁਗਣ ਵਾਲੇ ਹੈਵਾਨ ਚੀਰ-ਫਾੜ ਕੇ ਖਾਣ ਵਾਲੇ ਜੰਗਲੀ ਯਹਿਨੀ-ਦਰਿੰਦੇ, 14 ਲਖ ਵਖੋ-ਵਖ ਜ਼ਾਤਾਂ ਤੇ ਖੰਭਾਂ ਵਾਲੇ ਪੰਖੀ-ਪੰਖੇਰੂ, 9 ਲਖ ਨਸਲਾਂ ਦੇ ਜਲ ਵਿਚ ਪਲ ਰਹੇ ਜੀਵ ਅਥਵਾ 4 ਲਖ ਅਡੋ-ਅਡ ਵਰਗਾਂ ਦੇ ਦੇਵੀ-ਦੇਵਤੇ, ਦੈਂਤ, ਜਿਨ ਭੂਤ, ਚੁੜੇਲਾਂ ਤੇ ਰਾਕਸ਼ਸ ਤਥਾ ਇਨਸਾਨਇਤ ਆਦਿਕ ਨੂੰ Visible Shape ਯਹਿਨੀ ਸਾਕਾਰ ਰੂਪ ਵਿਚ ਦ੍ਰਿਸ਼ਟਿਮਾਨ ਕੀਤਾ । ਫਿਰ ਸਰਿਸ਼ਟੀ ਦੇ ਪਾਸਾਰ ਲਈ Opposite Sex ਭਾਵ ਜਿਨਸੀ ਭੇਦ ਦੀ ਨੀਂਹ ਰਖਦੇ ਹੋਏ ਇਸਤ੍ਰੀ-ਮਰਦ ਨਰ ਤੇ ਮਾਦਾ ਵਿਚਲੇ ਮੋਹ-ਪਿਆਰ ਨੂੰ ਪਰਚਲਤ ਕੀਤਾ । ਇਕ ਹੋਰ ਕੌਤਕ ਰਚਾਂਦੇ ਹੋਏ ਸਰਵ ਵਿਆਪੀ ਪ੍ਰਭੂ ਜੀ ਨੇ ਮਾਨਵ ਰੂਪੀ ਜੀਵ ਨੂੰ ਸੰਸਾਰ ਦੇ ਸਭੀ ਜੀਵਾਂ ਨਾਲੋਂ ਉਤਮ ਦਰਜੇ ਦੀ ਅਕਲ-ਦਾਨਸ਼, ਬੱਲ-ਬੁਧੀ ਤੇ ਸੋਹਝੀ ਬਖਸ਼ਦੇ ਹੋਏ ਇਸ ਨੂੰ "ਅਸ਼ਰਫਲ-ਮਖ਼ਲੂਕਾਤ" ਦੀ ਉਪਾਧੀ ਨਾਲ ਸਨਮਾਨਤ ਕੀਤਾ ।—'ਸਾਸਨ'

# ਪ੍ਰਾਚੀਨ ਸੰਸਕ੍ਰਿਤੀ ਸਾਹਿਤ ਨਾਲ ਬ੍ਰਾਹਮਣ ਵੰਸ਼ ਦਾ ਸੰਬੰਧ

ਇਸ ਪੁਸਤਕ ਨੂੰ ਲਿਖਣ ਦਾ ਮੂਲ ਭਾਵ ਤਾਂ ਕੇਵਲ ਆਪਣੇ ਭਾਈਚਾਰੇ ਦੇ ਪਿਛੋਕੜ ਨੂੰ ਹੀ ਉਘਾੜਨਾ ਹੈ ਪਰ ਇਸ ਮਕਸਦ ਨੂੰ ਅਮਲੀ ਰੂਪ ਵਿਚ ਲਿਆਣ ਤੋਂ ਪਹਿਲਾਂ ਪ੍ਰਾਚੀਨ ਸੰਸਕ੍ਰਿਤੀ ਸਾਹਿਤ ਨੂੰ ਆਪਣੀ ਉਚਤਮ ਸ਼ਕਤੀ ਤੇ ਦਿਮਾਗੀ ਕਲਪਨਾ ਦਵਾਰਾ ਵਜੂਦ ਵਿਚ ਲਿਆਣ ਵਾਲੀ ਉਸ ਵਿਦਵਾਨ ਸੰਪਰਦਾਇ, ਜਿਸ ਨਾਲ ਸਾਡਾ ਸਦੀਆਂ ਤੀਕ ਨਿਘ ਭਰਿਆ ਖ਼ੂਨੀ ਰਿਸ਼ਤਾ, ਚੋਲੀ ਦਾਮਨ ਦਾ ਸਾਥ ਤਥਾ ਧੁਰੋਂ ਲਿਖੇ ਸੰਜੋਗਾਂ ਦੀ ਕੁਦਰਤੀ ਸਾਂਝ ਰਹੀ, ਪ੍ਰਤੀ ਇਹ ਵਾਜਬ ਬਣਦਾ ਹੈ ਕਿ ਇਸ ਵਿਸ਼ੇ ਤੇ ਸੰਖੇਪ ਜਿਹੀ ਜਾਣਕਾਰੀ ਦਰਸਾਈ ਜਾਏ ।

ਨੋਟ :—ਇਥੇ ਇਸ ਕੁਝ ਲਿਖਣ ਨੂੰ ਮਨ ਮਤੀ ਨਹੀਂ ਕਿਹਾ ਜਾ ਸਕਦਾ ਸਗੋਂ ਇਹ ਦਸਮ ਪਾਤਸ਼ਾਹ ਜੀ ਦੇ ਪਾਏ ਪੂਰਨਿਆਂ ਤੇ ਚਲਣ ਦੇ ਹੀ ਤੁਲ ਹੈ ਭਾਵ ਜਿਵੇਂ ਆਪ ਜੀ ਨੇ ਆਪਣਾ ਪਿਛੋਕੜ ਰਘੂ ਕੁਲ ਦੇ ਮਰਯਾਦਾ ਪਰਸ਼ੋਤਮ ਸ੍ਰੀ ਰਾਮ ਚੰਦਰ ਜੀ ਨਾਲ ਜੁੜਿਆ ਸਿਧ ਕਰ ਰਖਿਆ ਹੈ ਤਿਵੇਂ ਹੀ ਅਸੀਂ ਵੀ

ਆਪਣੇ ਪੂਰਵਜ ਵਿਰਸੇ ਤੋਂ ਮੁਨਕਰ ਨਹੀਂ ਹੋ ਸਕਦੇ।

ਭਾਰਤ ਵਰਸ਼ ਦਾ ਸੰਸਕ੍ਰਿਤੀ ਸਾਹਿਤ ਬਹੁਤ ਪੁਰਾਣਾ ਤੇ ਕਦੀਮੀ ਸਮਝਿਆ ਤੇ ਮੰਨਿਆ ਜਾਂਦਾ ਹੈ। ਸੰਸਾਰ ਦੀ ਉਤਪਤੀ ਉਪ੍ਰੰਤ ਜਿਵੇਂ ਜਿਵੇਂ ਮਨੁਸ਼ ਬੁਧੀ ਵਿਚ ਸੋਝੀ ਆਂਦੀ ਗਈ ਤਿਵੇਂ ਤਿਵੇਂ ਉਸ ਦੀ ਚਿੰਤਨ ਸ਼ਕਤੀ ਵਿਚ ਵੀ ਵਾਧਾ ਹੁੰਦਾ ਰਿਹਾ ਜਿਵੇਂ ਕਿ ਪਰਬਤਾਂ ਦੀਆਂ ਕੰਦਰਾਂ ਵਿਚ ਮਾਦਰ ਜ਼ਾਦ ਭਾਵ ਜਮਾਂਦਰੂ ਨੰਗੇ ਰਹਿਣ ਤੇ ਪਥਰਾਂ ਨਾਲ ਜੰਗਲੀ ਜਾਨਵਰਾਂ ਨੂੰ ਮਾਰ ਪੇਟ ਭਰਨ ਦੇ ਬਜਾਏ ਪਹਾੜਾਂ ਦੀਆਂ ਗੁਫਾਵਾਂ ਨੂੰ ਛਡ ਬ੍ਰਿਖਾਂ ਦੇ ਪਤਰਾਂ ਨਾਲ ਤਨ ਕਜਣ, ਨਦੀ ਨਾਲਿਆਂ ਲਾਗੇ ਘਾਸ-ਫੂਸ ਦੀਆਂ ਟਪਰੀਆਂ ਉਸਾਰ ਇਹ ਮਾਨਵ ਉਨ੍ਹਾਂ ਵਿਚ ਆ ਵਸਿਆ ਤੇ ਨਾਲ ਲਗਦੀ ਪੱਧਰੀ ਧਰਤੀ ਨੂੰ ਕਾਸ਼ਤ ਵਿਚ ਲਿਆ ਅਨਾਜ ਪੈਦਾ ਕਰਕੇ ਭੁਖ ਮਿਟਾਣ ਲਗ ਪਿਆ। ਫਿਰ ਇਸੇ ਹੀ ਆਦਮ ਜਾਏ ਨੇ ਆਪਣੀ ਬੋਧਕ ਸ਼ਕਤੀ ਆਸਰੇ ਇਕ ਹੋਰ ਪਲਟਾ ਖਾਧਾ ਤੇ ਅਸਚਰਜ ਭਰੀ ਪ੍ਰਗਤੀ ਵਾਲੀ ਮੰਜ਼ਲ ਤੇ ਆ ਕਦਮ ਜਮਾਏ। ਇਸ ਮਗਰੋਂ ਜਿਵੇਂ-ਜਿਵੇਂ ਇਸ ਦੀ ਦਿਮਾਗੀ ਸੂਝ ਬੂਝ ਨਿਸਰਦੀ ਗਈ ਤੇ ਜਨਸੰਖਿਆ ਵਿਚ ਇਜ਼ਾਫਾ ਹੁੰਦਾ ਗਿਆ, ਇਹ ਛੋਟੇ-ਛੋਟੇ ਵਰਗਾਂ ਤੇ ਟੋਲੀਆਂ ਵਿਚ ਵੰਡਿਆ ਜਾਣ ਲਗ ਪਿਆ। ਕੋਈ ਸਿਆਣਾ, ਚੱਤਰ ਤੇ ਬੁਧੀਮਾਨ ਹੋ ਅਥਵਾ ਧਾਰਮਕ ਤੇ ਸਮਾਜਕ ਵਿਦਿਆ ਵਿਚ ਨਿਪੁੰਨ ਹੋ ਇਹ ਕੁਝ ਦੂਜਿਆਂ ਵਿਚ ਵਰਤਾਣ ਲਗ ਪਿਆ। ਕਿਸੇ ਨੇ ਰਾਜ ਪਾਟ, ਕਿਸੇ ਨੇ ਕਾਰੋਬਾਰ ਅਤੇ ਕੁਝਨਾਂ ਨੇ ਕਿਰਤ-ਸੇਵਾ ਕਰਨ ਤੇ ਹੀ ਸੰਤੋਖ ਕਰ ਲਿਆ। ਸਾਡੇ ਭਾਈਚਾਰੇ ਦਾ ਚੂੰਕਿ ਸਿਧਾ ਸੰਬੰਧ ਕੇਵਲ ਬੀਤੇ ਯੁਗਾਂ ਦੇ ਉਸ ਧਾਰਮਕ ਬਿਰਤੀ ਵਾਲੇ ਵਿਦਵਾਨ ਗਰੁਪ ਜੋ ਪੜ੍ਹਨ-ਪੜ੍ਹਾਨ ਕਰ ਕੇ ਪੰਡਤ, ਰਿਸ਼ੀ ਯਾ ਗੁਰੂ ਅਖਵਾਂਦਾ ਸੀ ਅਥਵਾ ਆਦਿ ਕਾਲ ਤੋਂ ਹੀ ਪੂਰਨ ਜਟਾ-ਜੂਟ ਰਿਹਾ, ਨਾਲ ਹੀ ਵਾਬਸਤਾ ਤੇ ਜੁੜਿਆ ਆ ਰਿਹਾ ਹੈ ਇਸ ਲਈ ਕੇਵਲ ਉਸੇ ਪੁਨੀਤ ਵਰਗ (ਜਿਸ ਨੇ ਆਪਣੇ ਰਾਸ਼ਟਰ ਦੇ ਪੁਰਾਤਨ ਸੰਸਕ੍ਰਿਤ ਅਦਬ ਨੂੰ ਜਨਮ ਦੇ ਉਸ ਨੂੰ ਸਜੀਵ ਤੇ ਅਮਰ ਬਣਾਉਣ ਲਈ ਬਹੁਮੁਲਾ ਹਿਸਾ ਪਾ ਰਖਿਆ ਹੈ) ਦੀਆਂ ਯੋਗਤਾਵਾਂ ਤੇ ਪ੍ਰਾਪਤੀਆਂ ਦਾ ਵੀ ਵਰਣਨ ਕਰਾਂਗੇ।

ਪ੍ਰਭੂ ਸਿਮਰਨ ਤੇ ਕਠਿਨ ਤਪੱਸਿਆ ਦੇ ਫਲ ਸਰੂਪ ਗਿਆਨ ਦੀ ਸਿਖਰ ਨੂੰ ਜਾਂ ਛੋਹਣ ਵਾਲੇ ਬੁਧੀਮਾਨ ਪੁਰਖ ਨੂੰ ਰਿਸ਼ੀ ਜਾਂ ਰਿਖੀ ਦੇ ਸ਼ਬਦ ਨਾਲ ਸੰਬੋਧਤ ਕੀਤਾ ਜਾਂਦਾ ਹੈ। ਬ੍ਰਹਮਾ, ਬਿਸ਼ਨ ਤੇ ਮਹੇਸ਼ ਆਦਿਕ ਦੇਵਤਿਆਂ ਦੇ ਜੀਵਨ ਕਾਲ ਦੇ ਨਾਲ-ਨਾਲ ਹੀ ਬਹੁਤ ਸਾਰੇ ਉਚ ਕੋਟੀ ਦੇ ਪ੍ਰਸਿਧ ਰਿਸ਼ੀ ਮੁਨੀ ਵੀ, ਜੋ ਬ੍ਰਾਹਮਣ ਵੰਸ਼ ਤੋਂ ਸਨ, ਸੰਸਾਰ ਤੇ ਉਤਪਨ ਹੋਏ ਜਿਨ੍ਹਾਂ ਨੇ ਆਪਣੀ ਅਕਲ-ਦਾਨਸ਼ ਤੇ ਪਰ-ਬਲ ਬੁਧੇ ਆਸਰੇ ਪੁਰਾਤਨ ਸਾਹਿਤ ਨੂੰ ਜਨਮ ਦੇ ਉਸ ਨੂੰ ਉਚਾਰਿਆ, ਵਿਚਾਰਿਆ, ਸੰਵਾਰਿਆ ਤੇ ਸ਼ਿੰਗਾਰਿਆ ਅਥਵਾ ਕਿਤਾਬੀ ਆਕਾਰਾਂ ਵਿਚ ਰੂਪਮਾਨ ਕੀਤੇ ਜਿਵੇਂ ਕਿ ਚਾਰ ਵੇਦ ਬ੍ਰਹਮਾ ਜੀ ਨੇ ਉਚਾਰੇ (ਕਿਨ੍ਹਾਂ ਸੂਤਰਾਂ ਨੇ ਇਨ੍ਹਾਂ ਗਰੰਥਾਂ ਦਾ ਕਰਤਾ ਭਲੇ ਹੀ ਰਿਸ਼ੀ ਵੇਦ-ਵਿਆਸ ਜੀ ਨੂੰ ਦਰਸਾ ਰਖਿਆ ਹੈ ਪਰ ਨਿਰਮਾਣ ਕਰਣ ਵਾਲੇ ਬ੍ਰਹਮਾ ਜੀ ਹੋਣ ਯਾ ਵੇਦ ਵਿਆਸ ਜੀ ਇਸ ਬਹਿਸ ਵਿਚ ਨਾ ਪੈਂਦੇ ਹੋਏ ਕੇਵਲ ਇਤਨਾ ਹੀ ਲਿਖਣਾ ਕਾਫੀ ਹੈ ਕਿ ਉਹ ਦੋਵੇਂ ਹੀ ਬ੍ਰਾਹਮਣ ਵਰਣ ਤੋਂ ਸਨ)। ਉਕਤ ਵੇਦਾਂ ਤੋਂ ਛੁਟ 6 ਸ਼ਾਸਤਰ, 18 ਪ੍ਰਾਨ, 27 ਸਿਮ੍ਰਤੀਆਂ, ਸਾਰੇ ਉਪਨਿਸ਼ਦ,

ਸ੍ਰੀ ਮਦਭਗਵਤ ਗੀਤਾ, ਮਹਾਭਾਰਤ, ਸੰਤ ਤੁਲਸੀ ਦਾਸ ਦੀ ਰਮਾਇਣ ਤਥਾ ਹੋਰ ਅਨੇਕਾਂ ਧਾਰਮਕ ਗਰੰਥ ਬ੍ਰਾਹਮਣ ਵੰਸ਼ੀ ਰਿਸ਼ੀ ਮੁਨੀਆ ਦੀ ਹੀ ਕਿਰਤ ਹਨ। ਰਿਸ਼ੀ ਮਨੂ ਜੀ ਨੇ ਆਪਣੀ ਪ੍ਰਸਿਧ ਸਿਮ੍ਰਤੀ ਦੀ ਬਿਨਾਅ ਤੇ ਹੀ ਭਾਰਤ ਵਾਸੀਆਂ ਦੀ ਬਲ-ਬੁਧੀ ਆਦਿਕ ਨੂੰ ਪਰਖ ਚਾਰ ਵਰਣਾ ਅਥਵਾ ਇਨਸਾਨੀ ਅਵਸਥਾਵਾਂ ਨੂੰ ਵੀ ਚਾਰ ਭਾਗਾਂ ਵਿਚ ਵੰਡਿਆ (ਬ੍ਰਹਮਚਾਰ ਆਸ਼ਰਮ, ਗ੍ਰਿਹਸਥ ਆਸ਼ਰਮ, ਬਾਨ ਪ੍ਰਸਤ ਆਸ਼ਰਮ ਤੇ ਸਨਿਆਸ ਆਸ਼ਰਮ ਜਿਨ੍ਹਾਂ ਦੀ ਆਯੂ 25, 50, 75 ਵਰਸ਼ ਤਥਾ ਉਸ ਤੋਂ ਉਤੇ ਨਿਸ਼ਚਿਤ ਕੀਤੀ)। ਇਸ ਤੋਂ ਇਲਾਵਾ ਆਪ ਨੇ ਰਾਸ਼ਟਰ ਦੀ ਮਾਨਵ ਜਾਤੀ ਲਈ Civel Code ਭਾਵ ਨਿਯਮਾਵਲੀ ਯਾ ਨਾਗਰਕ ਵਿਧਾਨ ਨੂੰ ਵੀ ਜਨਮ ਦਿਤਾ ਜਿਸ ਨੂੰ ਅਜ ਤੀਕ ਪੂਰਨ ਮਾਨਤਾ ਪ੍ਰਾਪਤ ਹੈ। ਇਸ ਤੋਂ ਇਲਾਵਾ ਕਈ ਹੋਰ ਪਰਸਿਧ ਰਿਸ਼ੀਆਂ ਦੀਆਂ ਪੁਸਤਕਾਂ ਤੇ ਲਿਆਕਤ ਦਾ ਕੁਝ ਕੁ ਵੇਰਵਾ ਇੰਜ ਹੈ :—ਰਿਸ਼ੀ ਪਤਾਂਜਲੀ ਨੇ ਯੋਗ ਅਭਿਆਸ ਸ਼ਾਸਤਰ, ਜੈਮਨ ਰਿਸ਼ੀ ਨੇ ਪੂਰਵੀ ਮੀਮਾਸਾ ਸ਼ਾਸਤਰ, ਕਪਲ ਮੁਨੀ ਦੀ ਸਾਖ ਸ਼ਾਸਤਰ, ਗੌਤਮ ਰਿਸ਼ੀ ਜੀ ਦਾ ਨਿਆਏ ਸ਼ਾਸਤਰ, ਮਹਾ ਭਾਰਤ ਤੇ ਸ੍ਰੀ ਮਦ ਭਗਵਤ ਗੀਤਾ ਵੇਦ ਵਿਆਸ ਜੀ ਨੇ ਤੇ ਰਾਮਾਇਣ ਗੋਸਵਾਮੀ ਤੁਲਸੀ ਦਾਸ ਜੀ ਨੇ ਲਿਖੀ। ਸੰਸਾਰ ਪ੍ਰਸਿਧ ਜੋਤਸ਼ ਵਿਦਿਆ ਬਿਰਗੂ ਰਿਸ਼ੀ ਦੀ ਦੇਣ ਹੈ ਅਥਵਾ ਇਨ੍ਹਾਂ ਦਾ ਬਿਰਗੂ ਸੰਤਰਾ ਗਰੰਥ ਬੜਾ ਪਰਮਾਣਕ ਮੰਨਿਆ ਜਾਂਦਾ ਹੈ। ਇਸੇ ਹੀ ਵਾਂਗ ਜਿਥੇ ਰਾਜਨੀਤੀ ਦੇ ਅਸੂਲਾਂ ਨੂੰ ਰਿਸ਼ੀ ਚਾਨੱਕੀਆ ਨੇ ਸੰਵਾਰਿਆ ਉਥੇ Art ਦੀ ਕਲਾ ਨੂੰ ਰਿਸ਼ੀ ਵਿਸ਼ਵਕਰਮਾ ਨੇ ਜਨਮ ਦਿਤਾ, ਮਹਾਭਾਰਤ ਦੇ ਸਮੇਂ ਸ੍ਰੀ ਕ੍ਰਿਸ਼ਨ ਜੀ ਦੀ ਪ੍ਰੇਰਨਾ ਤੇ ਦੁਵਾਰਕਾਪੁਰੀ ਦਾ ਚਿਤਰ ਵਿਸ਼ਵਕਰਮਾ ਨੇ ਬਣਾਇਆ ਸੀ। ਸਤਿਯੁਗ ਵੇਲੇ ਦੇ ਰਿਸ਼ੀ ਪਰਸ ਰਾਮ ਜੀ ਨੇ ਦਵਾਪਰ ਯੁਗ ਦੇ ਅਵਤਾਰ ਸ੍ਰੀ ਕ੍ਰਿਸ਼ਨ ਜੀ ਨੂੰ ਸੁਦਰਸ਼ਨ ਚਕਰ ਦੇ ਕੇ ਸਰਿਸ਼ਟੀ ਦਾ ਸਭ ਤੋਂ ਵਡਾ ਸ਼ਕਤੀਸ਼ਾਲੀ ਅਵਤਾਰ ਬਣਾਇਆ। ਸ੍ਰੀ ਕ੍ਰਿਸ਼ਨ ਦੇ ਵਿਦਿਆ ਦਾਤੇ ਰਿਸ਼ੀ ਦੁਰਬਾਸ਼ਾਸਨ, ਸ੍ਰੀ ਰਾਮ ਚੰਦਰ ਦੇ ਗੁਰੂ ਬ੍ਰਹਮ ਗੁਰੂ ਵਸ਼ਿਸ਼ਟ ਜੀ ਸਨ। ਕੌਰਵ ਪਾਂਡਵਾਂ ਦੇ ਵਿਦਿਆ ਦਾਤੇ ਰਿਸ਼ੀ ਕਿਰਪਾਚਾਰੀਆ ਤੇ ਸ਼ਸਤਰ ਵਿਦਿਆ ਦੇ ਗੁਰੂ ਰਿਸ਼ੀ ਦਰੋਣਾਚਾਰੀ ਜੀ ਹੋਏ। ਕਠਿਨ ਤਪੱਸਿਆ ਤੇ ਅਤਿਅੰਤ ਸਾਧਨ ਕਰਨ ਤੇ ਅਕਾਲ ਪੁਰਖ ਵਲੋਂ ਬਖਸ਼ੇ ਵਰ ਦੀ ਬਦੌਲਤ ਰਿਸ਼ੀ ਮਾਰਕੰਡੇ ਜਿਤਨਾ ਚਾਹਦੇ ਜੀ ਸਕਦੇ ਸਨ ਅਥਵਾ ਉਹ 9 ਸੌ ਸਾਲਾਂ ਤੋਂ ਵੀ ਅਧਿਕ ਸਮੇਂ ਤੀਕ ਜਿੰਦਾ ਰਹੇ।

ਪਰਸਿਧ ਰਿਸ਼ੀ ਉਦਾਲਕ ਦੇ ਪੁਤਰ ਸਵੇਤ ਕੇਤੂ ਨਾਲ ਜੁੜਿਆ ਪਰਸੰਗ ਵੀ ਕਾਫ਼ੀ ਮਹੱਤਵਪੂਰਨ ਤੇ ਦਿਲਚਸਪੀ ਭਰਿਆ ਹੈ ਭਾਵ ਕਿ ਸਵੇਤ ਕੇਤੂ ਦੇ ਕਲਪੇ ਸਿਧਾਂਤਾਂ ਅਨੁਸਾਰ ਹੀ ਇਸਤ੍ਰੀ ਪੁਰਸ਼ ਤੇ ਪੁਤਰਾਂ-ਧੀਆਂ ਦੀ ਸਾਂਝ ਪਕੀ ਹੋਈ ਕਿਉਂਕਿ ਇਸ ਤੋਂ ਪਹਿਲਾਂ ਕਿਸੇ ਪਤਨੀ ਦਾ ਸਥਾਈ ਯਾ ਟਿਕਾਊ ਪਤੀ ਨਹੀਂ ਸੀ ਹੋਇਆ ਕਰਦਾ ਤੇ ਨਾ ਹੀ ਤੀਵੀਂ ਕਿਸੇ ਮਰਦ ਦੀ ਸਥਿਰ ਯਾ ਦਾਇਮ ਕਾਇਮ ਵਹੁਟੀ ਹੁੰਦੀ ਸੀ।

ਭਾਵ ਇਹ ਕਿ ਜਦ ਕਿਸੇ ਪੁਰਸ਼ ਨੂੰ ਸੰਤਾਨ ਦੀ ਭਾਵਨਾ ਉਤਪਨ ਹੁੰਦੀ ਤਾਂ

ਉਹ ਬਿਨਾਂ ਕਿਸੇ ਰੋਕ-ਟੋਕ ਦੇ ਕਿਸੇ ਵੀ ਅਜਿਹੀ ਔਰਤ ਨੂੰ, ਜੋ ਦੂਜੇ ਮਰਦ ਲਈ ਬੱਚੇ ਨੂੰ ਜਨਮ ਦੇ ਕੇ ਫ਼ਾਰਗ ਹੋ ਚੁਕੀ ਹੁੰਦੀ ਸੀ, ਨੂੰ ਆਪਣੇ ਨਿਵਾਸ ਤੇ ਲਿਆ ਉਤਨੇ ਸਮੇਂ ਤੀਕ ਰਖ ਸਕਦਾ ਸੀ ਜਦ ਤੀਕ ਕਿ ਉਸ ਮਰਦ ਲਈ ਲੜਕੇ ਨੂੰ ਜਨਮ ਨਹੀਂ ਸੀ ਦੇ ਲੈਂਦੀ। ਇਸ ਤੋਂ ਛੁਟ ਉਸ ਸਮੇਂ ਔਰਤ ਜ਼ਾਤੀ ਨੂੰ ਅਤਿ ਘਿਰਣਾ ਨਾਲ ਦੇਖਿਆ ਤੇ ਵਰਤਿਆ ਜਾਂਦਾ ਸੀ ਅਥਵਾ ਕੇਵਲ ਬਚਿਆਂ ਨੂੰ ਜਨਮ ਦੇਣ ਦਾ ਇਕ ਸਾਧਨ। ਇਸ ਪ੍ਰਚਲਤ ਰਿਵਾਜ ਅਨੁਸਾਰ ਜਦ ਸਵੇਤ ਨੇ ਆਪਣੀ ਮਾਤਾ ਨੂੰ ਕਿਸੇ ਹੋਰ ਪੁਰਸ਼ ਨਾਲ ਜਾਂਦੇ ਦੇਖਿਆ ਤਾਂ ਉਸ ਨੇ ਮਾਂ ਨੂੰ ਜਾਣ ਤੋਂ ਵਰਜ ਦਿਤਾ ਤੇ ਇਕ ਨਵੇਂ ਨਿਯਮ ਯਾ ਸਿਧਾਂਤ ਨੂੰ ਜਨਮ ਦਿਤਾ ਜਿਸ ਅਨੁਸਾਰ ਅਗੋਂ ਲਈ ਇਕ ਔਰਤ ਇਕੋ ਮਰਦ ਦੀ ਪਕੇ ਤੌਰ ਤੇ ਪਤਨੀ ਸਮਝੀ ਜਾਣ ਲਗੀ ਤੇ ਇੰਜ ਬਾਲ ਬਚਿਆਂ ਦੀ ਸਾਂਝ ਵੀ ਸਿਧ ਹੋਣ ਲਗ ਪਈ। ਕਈ ਰਿਸ਼ੀਆਂ ਦੇ ਨਾਵਾਂ ਤੋਂ ਗੋਤਾਂ ਨੇ ਵੀ ਜਨਮ ਲਿਆ ਜਿਵੇਂ ਕਿ ਵਸ਼ਿਸ਼ਟ, ਭਾਰਦਵਾਜ, ਸਾਂਡਲ ਤੇ ਪ੍ਰਾਸ਼ਰ, ਮਾਰਕੰਡੇ ਇਤ ਆਦਿਕ।

ਉਪ੍ਰੋਕਤ ਦਰਸਾਏ ਉਦਾਹਰਣਾਂ ਦੀ ਰੌਸ਼ਨੀ ਵਿਚ ਇਹ ਲਿਖਣ ਵਿਚ ਕੋਈ ਝਿਜਕ ਤੇ ਕਠਨਾਈ ਨਹੀਂ ਕਿ ਆਪਣੇ ਮਹਾਨ ਦੇਸ਼ ਦੇ ਗੌਰਵਮਈ ਸਾਹਿਤ ਵਿਚ ਬ੍ਰਾਹਮਣ ਸ਼੍ਰੇਣੀ ਦੇ ਰਿਸ਼ੀਆਂ-ਮੁਨੀਆਂ ਤੇ ਲੇਖਕਾਂ ਨੇ ਆਪਣੇ ਤੀਬਰ ਤੇਜ ਪ੍ਰਤਾਪ ਤੇ ਪਰਚੰਡ ਰੌਸ਼ਨ ਸੁਰਤੀ ਤੋਂ ਅਮੁਲਾ ਯੋਗ ਦਾਨ ਸਾਹਿਤ ਦੇ ਰੂਪ ਵਿਚ ਦੇਸ਼ ਵਾਸੀਆਂ ਦੇ ਹਵਾਲੇ ਕੀਤਾ ਜਿਸ ਤੇ ਨਾ ਕੇਵਲ ਬ੍ਰਾਹਮਣ ਸਿਖ ਭਾਈਚਾਰੇ ਨੂੰ ਹੀ ਸਗੋਂ ਵਤਨ ਦੇ ਸਭੀ ਮਾਈ-ਭਾਈ ਨੂੰ ਬਜਾ ਤੌਰ ਤੇ ਮਾਣ ਤੇ ਫ਼ਖ਼ਰ ਹੈ।

## ਵਾਸਤਵਿਕਤਾ ਕਿ ਕੇਵਲ ਮਿਥਿਆਵਾਦ

ਜਿਥੋਂ ਤੀਕ ਵਰਣਨ ਕੀਤੇ ਗਏ ਧਾਰਮਕ ਗਰੰਥਾਂ ਇਤ ਆਦਿਕ ਦਾ ਸੰਬੰਧ ਹੈ ਇਹ ਮਾਨਵ ਜਾਤੀ ਲਈ ਬਹੁਤ ਲਾਭ ਦਾਇਕ ਹਨ ਅਥਵਾ ਨਿਰਸੰਦੇਹ ਹੀ ਉਨ੍ਹਾਂ ਵਿਚ ਜ਼ਿੰਦਗੀ ਦੇ ਹਰ ਇਕ ਪਹਿਲੂ ਤੇ ਵਿਸਥਾਰ ਸਹਿਤ ਵਿਚਾਰ ਅੰਕਤ ਹਨ। ਪਰ ਇਨ੍ਹਾਂ ਵਿਚਲੇ ਕਈ ਅਧਿਆਇ ਅਜਿਹੇ ਵੀ ਹਨ ਜਿਨ੍ਹਾਂ ਨੂੰ ਪੜ੍ਹਨ ਤੇ ਮਨ ਵਿਚ ਕਈ ਪ੍ਰਕਾਰ ਦੇ ਸ਼ਕ ਸੰਸੇ ਉਭਰ ਪੈਂਦੇ ਹਨ ਕਿ ਕੀ ਇਹ ਵਾਸਤਵਿਕਤਾ ਤੇ ਅਧਾਰਤ ਹਨ ਵੀ ਯਾ ਕੇਵਲ ਮਿਥਿਆਵਾਦ, ਫ਼ਰਜ਼ੀ ਅੰਦਾਜ਼ੇ ਤਥਾ ਕਿਆਸ ਅਰਾਈਆਂ ਹੀ ਹਨ ? ਜਿਵੇਂ ਕਿ :—

1. ਪੁਰਾਣੇ ਤੇ ਅਜੋਕੇ ਘੋਖੂਆਂ ਵਿਚਾਲੇ ਵੇਦਾਂ ਦੀ ਅਵਸਥਾ ਬਾਰੇ ਕਈ ਤਰ੍ਹਾਂ ਦੇ ਮਤ ਭੇਦ ਹਨ। ਇਕਨਾਂ ਦਾ ਇਹ ਖ਼ਿਆਲ ਹੈ ਕਿ ਸਿਰਜਨਹਾਰ ਪ੍ਰਭੂ ਨੇ ਸੰਸਾਰ ਦੀ ਉਤਪਤੀ ਸਮੇਂ ਹੀ ਤਿੰਨ ਸਰਵ ਸਰੇਸ਼ਟ ਦੇਵਤਿਆਂ "ਬ੍ਰਹਮਾ, ਬਿਸ਼ਨ ਤੇ ਮਹੇਸ਼" ਨੂੰ ਵੀ ਸਿਰਜ ਦਿਤਾ ਸੀ। ਸੋ ਜੇ ਕਰ ਵੇਦਾਂ ਦੇ ਜਨਮ ਦਾਤਾ ਬ੍ਰਹਮਾ ਜੀ ਸਨ ਤਾਂ ਬਿਨਾਂ ਕਿਸੇ ਸ਼ੰਕੇ ਦੇ ਇਹ ਅਨਾਦੀ, ਅਕਾਲ ਦੇਵੀ ਤਥਾ ਅਵਿਨਾਸ਼ੀ ਹਨ। ਪਰ ਦੂਜਿਆਂ ਦੇ ਅਨੁਮਾਨ ਅਨੁਸਾਰ ਇਨ੍ਹਾਂ ਦੀ ਅਵਸਥਾ 5 ਹਜ਼ਾਰ ਸਾਲਾਂ ਤੋਂ ਕੁਝ ਹੀ

ਜ਼ਿਆਦਾ ਸਿਧ ਕੀਤੀ ਜਾਂਦੀ ਹੈ ਕਿਉਂਕਿ ਇਹ ਵਿਅਕਤੀ ਇਸ ਤੋਂ ਪਹਿਲਾ ਦੇ ਸਮੇਂ ਨੂੰ ਅਗਿਆਨਤਾ ਤੇ ਨਾ ਸਮਝੀ ਭਰਿਆ ਹੋਣ ਦੀ ਹਾਮੀ ਭਰਦੇ ਹਨ।

2. ਵਰਤਮਾਨ ਸਮੇਂ ਦੇ ਪਰਮੁਖ ਵੇਦਾਂਤੀ ਸਵਾਮੀ ਰਾਮ ਤੀਰਥ (ਸਿੰਘ) ਜੀ ਦੰਡੀ ਸਨਿਆਸੀ, ਜਿਨ੍ਹਾਂ ਨੇ ਆਪਣੇ 50 ਸਾਲਾਂ ਦੀ ਭਰਪੂਰ ਖੋਜ ਦੇ ਅੰਤਰਗਤ ਵੇਦਾਂਤ ਦੇ ਮਸਲੇ ਤੇ ਸੰਸਕ੍ਰਿਤ ਤੇ ਹਿੰਦੀ ਭਾਸ਼ਾਵਾਂ ਵਿਚ 36 ਗੌਰਵਸ਼ਾਲੀ ਤੇ ਉਤ-ਕ੍ਰਿਸ਼ਟ ਗਰੰਥ ਲਿਖਣ ਦਾ ਅਵਸਰ ਪ੍ਰਾਪਤ ਕੀਤਾ (ਬ੍ਰਾਹਮਣ ਵੰਸ਼ੀ ਨਾਤੇ ਸਵਾਮੀ ਜੀ ਦਾ ਜੀਵਨ ਬਿਰਤਾਂਤ ਹਥਲੀ ਪੁਸਤਕ ਵਿਚ ਦਰਜ ਹੈ) ਉਨ੍ਹਾਂ ਵਲੋਂ ਪਰਾਚੀਨ ਕਾਲ ਦੇ ਕਈ ਚੋਟੀ ਦੇ ਗਰੰਥਾਂ ਖਾਸ ਕਰ ਕੇ ਯੁਜਰ ਵੇਦ ਆਦਿਕ ਤੋਂ ਪ੍ਰਮਾਣਿਤ ਕੀਤੇ ਹਵਾਲਿਆਂ ਵਿਚ ਜਿਥੇ ਇੰਦਰ ਦੇਵਤੇ ਤੇ ਸ਼ਿਵ ਜੀ ਮਹਾਰਾਜ ਬਾਰੇ ਕਈ ਚੰਗੇ-ਮੰਦੇ ਤੇ ਠੰਡੇ-ਗਰਮ ਪਰਸੰਗ ਨਜ਼ਰੀ ਪੈਂਦੇ ਹਨ ਉਥੇ ਦੇਵੀ ਦੇਵਤਿਆਂ ਨੂੰ ਪਰਸੰਨ ਕਰਨ ਲਈ ਰਚਾਏ ਯੱਗਾਂ ਤੇ ਹਵਨਾਂ ਸਮੇਂ ਹਜ਼ਾਰਾਂ ਪਸ਼ੂਆਂ ਦੀ ਬਲੀ ਦਿਤੇ ਜਾਣ ਦਾ ਵੀ ਜ਼ਿਕਰ ਆਂਦਾ ਹੈ। ਇਨ੍ਹਾਂ ਪੁਰਾਤਨ ਰਸਮਾਂ ਦੀ ਹੋਂਦ ਦੀ ਪੁਸ਼ਟੀ ਵਜੋਂ ਹੀ ਜਿਥੇ ਸਿਧਾਰਥ ਰਿਸ਼ੀ ਯਹਿਨੀ ਗੋਤਮ ਬੁਧ ਦੇ ਨਿਰਵਾਨ ਤੇ ਮਹਾਵੀਰ ਜੈਨ ਜੀ ਦੇ ਅਹਿੰਸਾ ਪਰਮੋ ਧਰਮਾ ਦੇ ਫ਼ਲਸਫ਼ੇ ਵੀ ਵਰਣਨਯੋਗ ਹਨ ਉਥੇ ਕਲਯੁਗੀ ਅਕਾਲ ਜੋਤ ਗੁਰੂ ਅਵਤਾਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਹ ਫੁਰਮਾਨ "ਗੈਂਡਾ ਮਾਰ ਹੋਮ ਯਗ ਕੀਤਾ ਦੇਵਤਿਆਂ ਕੇ ਤਾਈਂ" ਵੀ ਪੂਰਵ ਵਿਚਾਰਾਂ ਦੀ ਪੁਸ਼ਟੀ ਕਰਦਾ ਹੈ।

ਇਥੇ ਇਹ ਕੁਝ ਲਿਖਣ ਦਾ ਮੂਲ ਭਾਵ ਕੇਵਲ ਇਹ ਹੈ ਕਿ ਜੇ ਕਰ ਪੁਰਾਤਨ ਗਰੰਥਾਂ ਦੇ ਲਿਖੇ ਅਨੁਸਾਰ ਹੀ ਇਹ ਕੁਝ ਹੁੰਦਾ ਰਿਹਾ ਹੈ ਤਾਂ ਰਾਸ਼ਟਰ ਦਾ ਸਭ ਤੋਂ ਵਡਾ ਧਰਮ ਜੋ ਇਸ ਅਮੁਲੇ ਸਾਹਿਤ ਦਾ ਵਾਹਿਦ ਸਰਪਰਸਤ ਤੇ ਕਰਤਾ ਧਰਤਾ ਹੈ ਭਾਵ ਹਿੰਦੂ ਮਤ ਦਾ ਇਹ ਆਪਸੀ ਨਿਜੀ ਵਿਸ਼ਾ ਹੈ ਤੇ ਕਿਸੇ ਹੋਰ ਨੂੰ ਉਪ੍ਰੋਕਤ ਰਸਮਾਂ ਰਿਵਾਜਾਂ ਵਿਚ ਦਖਲ ਦੇਣ ਯਾ ਟੀਕਾ-ਟਿਪਣੀ ਕਰਨ ਦਾ ਬਿਲਕੁਲ ਹੀ ਕੋਈ ਹੱਕ ਨਹੀਂ ਪਰ ਜੇ ਕਰ ਸਦੀਆਂ ਤੋਂ ਨਿਆਂਘਾਤੀ ਤੇ ਜਾਬਰ ਸਾਮਰਾਜ ਦੀ ਗੁਲਾਮੀ ਵਿਚ ਰਹਿੰਦੇ ਹੋਏ ਮੌਤ ਦੇ ਦਿਤੇ ਡਰਾਵੇ ਤੋਂ ਭੈ ਭੀਤ ਹੋ ਇਹ ਜ਼ਬਰਦਸਤੀ ਲਿਖਾਇਆ ਜਾਂਦਾਂ ਰਿਹਾ ਸੀ ਤਾਂ ਫੌਰੀ ਤੌਰ ਤੇ ਦਾਨੇ-ਬੀਨੇ ਸਾਹਿਤਕਾਰਾਂ ਦਾ ਇਹ ਫ਼ਰਜ਼ ਬਣਦਾ ਹੈ ਕਿ ਇਸ ਕਦੀਮੀ ਵਿਰਸੇ ਦੀ ਸੋਧ ਕਰਦੇ ਹੋਏ ਕੁਝਨਾਂ ਸ਼ਰਮਨਾਕ ਤੇ ਮਿਥਿਆਵਾਦੀ ਕਿਸੇ ਕਹਾਣੀਆਂ ਅਥਵਾ ਅਸਭਿਆ ਤਾਈ ਕਾਂਡਾ ਤੋਂ ਆਪਣੀ ਵਿਸ਼ੇਸ਼ ਪੂੰਜੀ ਨੂੰ ਸੁਤੰਤਰ ਕਰਾਨ। 'ਸਾਸਨ'

# ਗੁਰਸਿਖੀ ਨੂੰ ਅਪਨਾਉਣ ਦਾ ਉਦੇਸ਼

ਪੁਸਤਕ ਦੇ ਮੁਢਲੇ ਪੰਨੇ ਸ਼ਾਹਦੀ ਭਰਦੇ ਹਨ ਕਿ ਬ੍ਰਾਹਮਣ ਸ਼੍ਰੇਣੀ ਦੇ ਪ੍ਰਸਿਧ ਰਿਸ਼ੀ ਮੁਨੀਆਂ ਨੂੰ ਵਿਦਿਆ ਦੇ ਸਭੀ ਖੇਤ੍ਰਾਂ ਵਿਚ ਪਰਮੁਖਤਾ ਪ੍ਰਾਪਤ ਹੋਣ ਸਦਕੇ

ਜਿਥੇ ਉਨ੍ਹਾਂ ਨੇ ਰਾਸ਼ਟਰ ਦੀ ਪੁਰਾਤਨ ਸੰਸਕ੍ਰਿਤੀ ਨੂੰ ਨਰੋਆ ਸਾਹਿਤ ਦਿਤਾ ਤੇ ਆਪਣੇ ਸਮੇਂ ਦੇ ਅਵਤਾਰਾਂ, ਦੇਵਤਿਆਂ ਤੇ ਰਾਜੇ-ਮਹਾਰਾਜਿਆਂ ਦੇ ਰਾਜਗੁਰੂ ਤੇ ਮੰਤ੍ਰੀ ਆਦਿਕ ਰਹੇ ਉਥੇ ਜਦ ਤੀਕ ਇਸ ਦੇਸ਼ ਦੀ ਧਰਤੀ ਤੇ ਹਿੰਦੂ ਧਰਮੀਆਂ ਦਾ ਸ਼ਾਸਨ ਰਿਹਾ, ਰਿਖੀਆਂ ਤੇ ਬੋਧਕ ਪੁਰਖਾਂ ਦੀ ਔਲਾਦ ਹੀ ਰਾਜ ਪਾਟ ਨੂੰ ਚਲਾਣ ਦੀ ਵਾਹਿਦ ਜਿਮੇਂਵਾਰ ਤੇ ਹਕਦਾਰ ਰਹੀ। ਦੂਜੇ ਅਰਥਾਂ ਵਿਚ ਨਾਂਵ ਤੇ ਮੋਹਰ ਨਰੇਸ਼ਾਂ ਦੀ ਹੁੰਦੀ ਸੀ ਪਰ ਸਿਆਹੋ ਸਫੈਦ ਦੇ ਮਾਲਕ ਬ੍ਰਾਹਮਣ ਸ਼ਾਸਕ ਹੀ ਹੁੰਦੇ ਸਨ। ਪਰ ਸਿਆਣਿਆਂ ਦੇ ਕਥਨ ਅਨੁਸਾਰ 'ਕਮਾਲੇ ਰਾ ਜ਼ਵਾਲ'' ਦੀ ਭਾਂਤਿ ਜਿਵੇਂ ਪ੍ਰਕਾਸ਼ ਮਗਰੋਂ ਅੰਧਕਾਰ ਤੇ ਬਹਾਰ ਉਪ੍ਰੰਤ ਪਤ-ਝੜ ਦਾ ਆਣਾ ਅਵਸ਼ਕ ਹੁੰਦਾ ਹੈ ਤਿਵੇਂ ਹੀ ਧੀਰੇ-2 ਬ੍ਰਾਹਮਣ ਪਰਸ਼ਾਸਕਾਂ ਤੇ ਦੂਜੇ ਜ਼ਿਮੇਂਵਾਰ ਅਧਿਕਾਰੀਆਂ ਨੇ ਵੀ ਆਪਣੇ ਅਸਲੇ-ਵਿਰਸੇ ਤੋਂ ਅਚੇਤ ਹੋ ਅਥਵਾ ਆਪਣੇ ਆਪ ਨੂੰ ਦੂਜਿਆਂ ਨਾਲੋਂ ਉਤਮ ਤੇ ਸਰੇਸ਼ਟ ਸਮਝ ਜਿਥੇ ਮਨ-ਮਾਨੀਆਂ ਕਰਨ ਤੇ ਲਕ ਬੰਨ੍ਹ ਲਿਆ ਉਥੇ ਬਿਨਾਂ ਮਤਲਬ ਦੀਆਂ ਢਕੋਸਲੇਬਾਜ਼ੀਆਂ, ਮਿਥਿਆਵਾਦੀ ਝਮੇਲਿਆਂ ਤੇ ਮਨ-ਮਤੀ ਦਲਦਲਾਂ ਵਿਚ ਵੀ ਫੱਸ ਗਏ। ਇਨ੍ਹਾਂ ਭੱਦਰ ਪੁਰਸ਼ਾਂ ਤੋਂ ਛੁਟ ''ਵਿਨਾਸ ਕਾਲੇ ਵਿਪਰੀਤ ਬੁਧੀ'' ਦੀ ਪਰਚਲਤ ਕਹਾਵਤ ਵਾਂਗ ਮੁਲਕ ਦੇ ਕਰੀਬ ਸਭੀ ਹੀ ਵਡੇ-ਛੋਟੇ ਰਾਜੇ ਮਹਾਰਾਜੇ ਵੀ ਆਪਸੀ ਮਤ-ਭੇਦਾਂ ਤੇ ਫੁਟ ਦਾ ਸ਼ਿਕਾਰ ਹੋ ਇਕ ਦੂਜੇ ਦੀ ਜਾਨ ਦੇ ਵੈਰੀ ਬਣ ਗਏ ਜਿਸ ਦਾ ਲਾਭ ਉਠਾਂਦੇ ਹੋਏ 'ਅਰਬ, ਗਜ਼ਨੀ, ਕਾਬਲ-ਕੰਧਾਰ ਤੇ ਫ਼ੁਰਗਾਨਾਂ ਵਰਗੇ ਦੂਰ-ਦਰਾਜ਼ ਦੇ ਮੁਲਕਾਂ ਤੋਂ ਆਂਦੀਆਂ ਡਾਕੂਆਂ ਦੀਆਂ ਛੋਟੀ-2 ਟੋਲੀਆਂ ਨੇ ਭਾਰਤ ਦੇ ਬਿਖਰੇ ਰਾਜੇ-ਰਾਣਿਆਂ ਦੇ ਟਿਡੀ ਦਲ ਲਸ਼ਕਰਾਂ ਨੂੰ ਮਾਤ ਦੇ ਉਨ੍ਹਾਂ ਨੂੰ ਕੇਵਲ ਨਾਕਾਰਾ ਤੇ ਖੋਖਲਾ ਹੀ ਨਾਂ ਕਰ ਦਿਤਾ ਸਗੋਂ ਇਕ ਤੋਂ ਬਾਅਦ ਇਕ ਜਿਤ ਪ੍ਰਾਪਤ ਕਰਦੇ ਹੋਏ ਸੈਂਕੜੇ ਪਵਿਤਰ ਧਰਮ ਸਥਾਨਾਂ ਦੀਆਂ ਸੁੰਦਰ ਮੂਰਤੀਆਂ ਨੂੰ 'ਬੁਤ ਫ਼ਿਰੋਸ਼' ਅਖਵਾਣ ਦੇ ਬਜਾਏ 'ਬੁਤ ਸ਼ਿਕਨ' ਦੀ ਲਲਕਾਰ ਲਗਾ ਆਪਣੇ ਗੁਰਜ਼ਾਂ ਨਾਲ ਮਿਟੀ ਵਿਚ ਮਿਲਾ ਦਿਤਾ, ਲਖਾਂ ਨਿਰਦੋਸ਼ਾਂ ਨੂੰ 'ਬਿਜ਼ਨ' ਦਾ ਹੁਕਮ ਦੇ ਉਨ੍ਹਾਂ ਦੀਆਂ ਖੋਪਰੀਆਂ ਦੇ ਮੀਨਾਰ ਖੜੇ ਕਰਵਾਏ, ਮਣਾਂ-ਟਨਾਂ ਦੇ ਤੋਲ ਦਾ ਸੋਨਾ ਤੇ ਹੀਰੇ ਜਵ੍ਹਾਰਾਤ ਲੁਟੇ ਅਥਵਾ ਹਜਾਰਾਂ ਦੁਰਬਲ ਤੇ ਅਬਲਾਂ ਕੁੜੀਆਂ ਨੂੰ ਉਧਾਲ ਆਪਣੇ ਪਿੰਡਾਂ ਵਿਚ ਟਕੇ-2 ਤੇ ਨੀਲਾਮ ਕੀਤਾ ਤੇ ਫਿਰ ਇਥੋਂ ਤੀਕ ਹੀ ਸੀਮਿਤ ਨਾਂ ਰਹਿੰਦੇ ਹੋਏ ਇਸ ਬਦਕਿਸਮਤ ਤੇ ਲਾਵਾਰਸ ਦੇਸ਼ ਦੇ ਪਕੇ ਪੈਰੀਂ ਮਾਲਕ ਵੀ ਬਣ ਬੈਠੇ ਤੇ ਹਿੰਦੂ ਜੰਤਾ ਦੇ ਸਵਾ-2 ਮਣ ਜੰਞੂ ਉਤਰਵਾ ਇਸਲਾਮ ਕਬੂਲ ਕਰਨੇ ਯਾ ਦੂਜੀ ਸੂਰਤ ਵਿਚ ਕਤਲ ਕਰਨ ਦਾ ਅਜਿਹਾ ਬਾਜ਼ਾਰ ਗਰਮ ਕੀਤਾ ਜਿਸ ਨੂੰ ਮਾਨਵਤਾ ਨੇ ਹੀ ਨਹੀਂ, ਇਸ ਦੇ ਸਿਰਜਨਹਾਰ ਨੇ ਵੀ ਇਹ ਕੁਝ ਸਹਾਰ ਨਾਂ ਸਕਦੇ ਹੋਏ ਪੰਜਾਬ ਪ੍ਰਾਂਤ ਦੇ ਪਰਸਿਧ ਪਿੰਡ 'ਤਲਵੰਡੀ' ਵਿਖੇ ਆਪਣੀ ਜੋਤ ਨੂੰ ਪ੍ਰਕਾਸ਼ਮਾਨ ਕੀਤਾ ਜਿਸ ਦੇ ਜੀਵਨ ਸਥੱਲ ਤੇ ਪਰਚੰਡ ਨੂਰ ਚੋਂ ਆਸ਼ਾਵਾਂ ਤੇ ਵਿਸ਼ਵਾਸ਼ ਦੇ ਨਿਕਲੇ ਆਭਾ ਪੂਰਨ ਲਿਸ਼ਕਾਰੇ ਨਾਲ ਚਿਰਾਂ ਤੋਂ ਜ਼ੁਲਮਤ ਦੇ ਘੋਰ ਕਾਲੇ ਅੰਧਕਾਰ ਵਿਚ ਘਿਰਿਆ ਸਮੁਚਾ ਦੇਸ਼ ਮੁੜ ਚੁੰਧਿਆ ਉਠਿਆ ਭਾਵ ਇਹ ਕਿ ਅਰਸ਼ ਤੋਂ ਫਰਸ਼ ਤੇ ਆ ਪਰਗਟ ਹੋਈ ਨਿਰੰਕਾਰ ਦੀ ਇਕ ਮਨਮੋਹਨੀ ਸੂਰਤ ਨੇ 15-4-1469 ਈ: ਨੂੰ (ਕਈ ਲੇਖਕਾਂ ਨੇ ਕਤਕ ਦੀ ਪੂਰਨਮਾਸੀ ਸਿਧ ਕਰ ਰਖਿਆ ਹੈ) ਮਹਿਤਾ ਕਾਲੂ ਦੀ ਧਰਮ ਪਤਨੀ

ਮਾਤਾ ਤ੍ਰਿਪਤਾ ਜੀ ਦੀ ਕੁਖੋਂ ਜਨਮ ਲਿਆ ਜਿਸਦੀ ਵਾਸ਼ਨਾ ਤੇ ਸੁਗੰਧੀ ਨੇ ਉਨ੍ਹਾਂ ਮਹਾਨ ਬ੍ਰਾਹਮਣ ਪਿਤ੍ਰਾ,ਜੋ ਆਪਣੇ ਵਰਗ ਦੇ ਸਾਸਕਾਂ ਭਾਵ ਐਸ਼ ਪ੍ਰਸਤੀ ਤੇ ਬ੍ਰਾਹਮਣ ਵਾਦ ਦੇ ਚਲਾਏ ਚੱਕਰਾਂ ਤੋਂ ਤੰਗ ਆ ਆਪਣੀ ਉਚ ਸੁਰਤੀ ਸਦਕੇ ਭਵਿਸ਼ ਵਿਚ ਆਣ ਵਾਲੇ ਇਨਕਲਾਬ ਦਾ ਗਿਆਨ ਬੋਧ ਰਖਦੇ ਹੋਇਆਂ ਪ੍ਰਭੂ ਜੋਤ ਦੇ ਪ੍ਰਗਟ ਹੋਣ ਦੀ ਉਡੀਕ ਵਿਚ ਚੁਪ ਸਾਧੇ ਬੈਠੇ ਸਨ,ਵਿਚੋਂ ਸਭ ਤੋਂ ਪਹਿਲਾਂ ਜਿਸ ਭਲੇ ਪੁਰਖ ਦੇ ਮਨ ਅੰਦਰ ਖਿਚ ਪੈਦਾ ਕੀਤੀ ਉਹ ਸਨ ਪ੍ਰਸਿਧ ਜੋਤਸ਼ੀ ਹਰਿ ਦਿਆਲ ਪੰਡਤ ਜੋ ਇਸ ਦੈਵੀ ਪ੍ਰਕਾਸ਼ ਦੇ ਦਰਸ਼ਨਾਂ ਲਈ ਮਹਿਤਾ ਜੀ ਦੇ ਨਿਵਾਸ ਵਲ ਦੌੜੇ ਚਲੇ ਗਏ ਤੇ ਕੁਝ ਕੁ ਘੜੀਆਂ ਪਹਿਲਾਂ ਦੇ ਦ੍ਰਿਸ਼ ਮਾਨ ਹੋਏ ਮਸੂਮਣੇ ਗੁਰੂ ਅਵਤਾਰ ਨਾਨਕ ਦੇ ਦੀਦਾਰ ਕਰਦਿਆਂ ਹੀ ਸਿਦਕ-ਸਤਿਕਾਰ ਵਜੋਂ ਚਰਨਾਂ ਤੇ ਸਿਰ ਨਿਵਾ ਈਸ਼ਵਰ ਰੂਪ ਦੇ ਸਭ ਤੋਂ ਪਹਿਲੇ ਸਿਖ ਬਣੇ । ਇਹ ਸਨ ਚਿੰਨ੍ਹ ਬ੍ਰਾਹਮਣਾਂ ਲਈ ਗੁਰਸਿਖੀ ਨੂੰ ਅੰਗੀਕਾਰ ਕਰਨ ਦੇ ।

ਸੁਰਤੀ ਪੈਂਦੇ ਹੀ ਸੱਚੇ ਸੌਦੇ ਤੇ ਸੁਕੇ ਪਤਰਾਂ ਨੂੰ ਹਰੇ ਕਰਨ ਵਰਗੇ ਅਨੇਕਾਂ ਕੌਤਕ ਰਚਾਣ ਵਾਲੇ ਨਾਨਕ ਨਿਰੰਕਾਰੀ ਨੇ ਚਾਰ ਉਦਾਸੀਆਂ ਸਮੇਂ ਨਿਮਰਤਾ ਤੇ ਸਦਭਾਵਨਾ ਦੇ ਜਜ਼ਬੇ ਅੰਦਰ ਸਰਸ਼ਾਰ ਤੇ ਲੀਨ ਹੋ ਮਾਨਵ ਜ਼ਾਤੀ ਨੂੰ ਇਕ ਅਕਾਲ, ਇਕ ਰੂਪ ਤੇ ਇਕ ਜੋਤ ਨਾਲ ਸਤਿਨਾਮ ਅਪਨਾਉਣ ਦਾ ਉਪਦੇਸ਼ ਦੇ ਸਿਧੇ ਰਸਤੇ ਪਾਉਣ ਦਾ ਅਜਿਹਾ ਅੰਦਾਜ਼ ਯਾ ਢੰਗ ਵਰਤਿਆ ਜਿਸ ਤੋਂ ਪ੍ਰਭਾਵਿਤ ਹੋ ਸਭੀ ਹਿੰਦੂ ਵਰਗਾਂ ਦੇ ਵਿਅਕਤੀ ਮੰਡਲੀਆਂ ਦੀ ਸ਼ਕਲ ਵਿਚ ਆਪ ਤੇ ਸਿਦਕ ਲਿਆਣ ਲਗ ਪਏ ਜਿਹਨਾਂ ਵਿਚ ਬ੍ਰਾਹਮਣ ਵੰਸ਼ੀ ਵੀ ਸੁਖਾਵੀਂ ਸੰਖਿਆ ਵਿਚ ਸਨ ।

ਬ੍ਰਾਹਮਣ ਸ਼੍ਰੇਣੀ ਵਲੋਂ ਗੁਰੂ ਮਹਾਰਾਜ ਜੀ ਤੇ ਲਿਆਂਦੇ ਨਿਯਮਤ ਤੇ ਭਰੋਸੇ ਭਰੇ ਸਿਦਕ ਤੋਂ ਛੁਟ ਉਨ੍ਹਾਂ ਦਾ ਗੁਰਸਿਖੀ ਨੂੰ ਪਰਵਾਨ ਕਰਨ ਦਾ ਇਕ ਇਹ ਵੀ ਕਾਰਨ ਸੀ ਕਿ ਪੁਰਤਾਨ ਕਾਲ ਤੋਂ ਹਿੰਦੂ ਸੰਸਕ੍ਰਿਤੀ ਦੇ ਸਾਜਕ ਤਥਾ ਚੋਟੀ ਦੇ ਵਿਦਵਾਨ ਹੋਣ ਨਾਤੇ ਚੂੰਕਿ ਉਨ੍ਹਾਂ ਪੁਰਖਾਂ ਨੂੰ ਅਧਿਕ ਸਰੇਸ਼ਟਤਾ ਤੇ ਪਰਮੁਖਤਾ ਪ੍ਰਾਪਤ ਹੁੰਦੀ ਆ ਰਹੀ ਸੀ ਇਸ ਲਈ ਇਨ੍ਹਾਂ ਗੁਣਾਂ ਤੋਂ ਅਸਚਰਜਤ, ਪ੍ਰੇਸ਼ਾਨ ਅਤੇ ਮਜ਼ੁਬੀ ਕੱਟੜਪੁਣੇ ਦਾ ਸ਼ਿਕਾਰ ਹੋ ਵਦੇਸ਼ੀ ਹਾਕਮਾਂ ਨੇ ਆਪਣੀ ਨਿਸ਼ਚਿਤ ਵਿਉਂਤ ਨੂੰ ਅਮਲ ਵਿਚ ਲਿਆ ਜਿਥੇ ਭਾਰਤੀ ਤਹਿਜ਼ੀਬ ਤੇ ਕਲਚਰ ਨੂੰ ਸਦਾ ਲਈ ਮਲੀਆਮੇਟ ਕਰਨ ਦਾ ਸੰਕਲਪ ਲੈਂਦੇ ਹੋਏ ਬ੍ਰਾਹਮਣਾਂ ਦਾ ਕਤਲੇਆਮ ਜਾਰੀ ਰਖਿਆ ਉਥੇ ਉਨ੍ਹਾਂ ਨੂੰ ਆਪਣੇ ਵਿਚ ਸਮੇਟ ਭਾਵ ਸ਼ੇਖ਼ ਬਣਾ, ਉਨ੍ਹਾਂ ਦੇ ਹੀ ਮੂੰਹਾਂ ਤੋਂ ਆਪਣੇ ਪਿਤਰਾਵਲੀ ਸਾਹਿਤ ਨੂੰ ਬੇਬੁਨਿਆਦ ਤੇ ਬੋਗਸ ਸਿਧ ਕਰਵਾ, ਇਸਲਾਮੀ ਅਦਬ ਤੇ ਸਭਿਅਤਾ ਨੂੰ ਪ੍ਰਚਾਰਦੇ-ਉਘਾੜਦੇ ਹੋਏ ਸਾਰੀ ਹਿੰਦੂ ਮਨੁੱਖਤਾ ਨੂੰ ਦੀਨ ਕਬੂਲ ਕਰਾਣ ਦੇ ਸੁਪਨੇ ਲੈਣੇ ਸ਼ੁਰੂ ਕਰ ਦਿਤੇ ਸਨ ਤਥਾ ਇਸ ਵਿਚ ਕੋਈ ਸ਼ੱਕ ਵੀ ਨਹੀਂ ਕਿ ਹਜ਼ਾਰਾਂ ਲੱਖਾਂ ਕਮਜ਼ੋਰ ਧਰਮ ਪੰਡਤਾਂ ਨੇ ਆਪਣੀਆਂ ਜਾਨਾਂ ਬਚਾਣ ਖ਼ਾਤਰ ਇਸਲਾਮੀ ਚੋਲਾ ਪਹਿਨ ਵੀ ਲਿਆ ਸੀ ਪਰ ਇਸ ਦੇ ਬਾਵਜੂਦ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਦੇ ਫਲਸਰੂਪ ਕਈ ਉਚਤਮ ਸੂਝ-ਬੂਝ ਵਾਲੇ ਦੂਰ ਦਰਸ਼ੀ ਬ੍ਰਾਹਮਣ ਪੁਰਖਾਂ, ਜੋ ਉਪ੍ਰੋਕਤ ਦੋਨਾਂ ਤੋਂ ਬਚੇ ਪਏ ਸਨ, ਨੂੰ ਯਕੀਨ ਹੋ ਚੁਕਾ ਸੀ ਕਿ ਵਿਦੇਸ਼ੀ ਮਜ਼ੁਬ, ਜਿਸ ਦੀ ਚਿੰਤਨ ਸ਼ੈਲੀ ਨਾਲ ਸਾਡੇ ਧਰਮ ਦਾ ਦੂਰ ਦਾ ਵੀ ਕੋਈ ਵਾਸਤਾ

ਯਾ ਮੇਲ ਨਹੀਂ, ਨੂੰ ਧਾਰਨ ਕਰਨ ਨਾਲੋਂ ਸਿਖ ਮਤ ਜਿਸ ਦੀ ਭਾਵ ਪ੍ਰਣਾਲੀ ਹਿੰਦੂ ਧਰਮ ਦੇ ਬਹੁਤ ਨੇੜੇ ਹੈ, ਨੂੰ ਗ੍ਰਹਿਣ ਕਰ ਲੈਣ ਤੇ ਜਿਥੇ ਉਨ੍ਹਾਂ ਦੀ ਇਜ਼ਤ-ਆਬਰੂ ਸਤਿ-ਪਤ ਤੇ ਧਰਮ ਆਦਿਕ ਸੁਰਖਿਅਤ ਹੋਣਗੇ ਉਥੇ ਸਾਹਿਤਕ ਗਿਆਨ ਤੇ ਪਾਵਨ ਬੋਧ ਤੋਂ ਕਮਾਈ 'ਭਗਤੀ' ਤਥਾ ਆਂਦੇ ਸਮੇਂ ਸ੍ਰੀ ਦਸ਼ਮੇਸ਼ ਗੁਰੂ ਦਾ ਅੰਮ੍ਰਿਤ ਛਕਣ ਤੋਂ ਪ੍ਰਾਪਤ ਹੋਣ ਵਾਲੀ 'ਸ਼ਕਤੀ' ਭਾਵ ਭਗਤੀ-ਸ਼ਕਤੀ ਤੇ ਹੋਸ਼ -ਜੋਸ਼ ਦੇ ਮਿਲਵੇਂ ਤੱਤਾਂ ਤੋਂ ਹਾਸਲ ਹੋਇਆ 'ਸਾਰ ਤੇ ਰਸ' ਸੱਚ ਮੁਚ ਹੀ ਦੇਸ਼ ਵਾਸੀਆਂ ਸਨਮੁਖ ਇਕ ਅਜੂਬਾ, ਕਰਾਮਾਤ ਤੇ ਅਲੌਕਿਕ ਘਟਨਾ ਸਿਧ ਹੋਏਗਾ। ਇਹ ਅਨੁਮਾਨ ਲਗਾ ਸਾਡੇ ਪੂਜਨੀਕ ਬਜ਼ੁਰਗਾਂ ਨੇ ਜਿਥੇ ਆਪਣੇ ਆਪ ਨੂੰ ਨਾਨਕ ਨਿਰੰਕਾਰੀ ਦੇ ਚਰਨੀ ਲਗਾ ਉਸ ਦੀ ਗੁਰਸਿਖੀ ਨਾਲ ਜੋੜਿਆ ਉਥੇ ਉਨ੍ਹਾਂ ਦੀ ਆਗਿਆਕਾਰ ਸੰਤਾਨ ਨੇ ਸਿੰਘ ਸਜ ਕੇ ਸਾਕਾਰ ਕੀਤਾ ਜਿਸ ਦੀ ਪ੍ਰੋੜਤਾ ਇਹ ਪੰਨੇ ਕਰਦੇ ਹਨ। 'ਸਾਸਨ'

# ਬ੍ਰਾਹਮਣ ਸਿੱਖ ਸ਼੍ਰੇਣੀ ਦਾ ਅਰੰਭ

ਸਰਵੋਤਮ ਗੁਰੂ ਖ਼ਾਲਸਾ ਪੰਥ ਦੇ ਬਾਨੀ-ਏ-ਆਜ਼ਮ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਤੋਂ ਲੈ ਪਹਿਲੀ ਵੈਸਾਖ 1699 ਈਸਵੀ ਤੱਕ ਗੁਰੂ ਘਰ ਦਾ ਕੋਈ ਵੀ ਸਿਖ ਪੂਰੀ ਵਿਧੀ ਨਾਲ ਕੇਸਾਧਾਰੀ ਸਿਖ ਨਹੀਂ ਸੀ। ਉਪ੍ਰੋਕਤ ਇਤਿਹਾਸਕ ਦਿਵਸ ਤੇ ਗੁਰੂ ਗੋਬਿੰਦ ਰਾਏ ਜੀ ਵਲੋਂ ਸ੍ਰੀ ਅਨੰਦ ਪੁਰ ਸਾਹਿਬ ਵਿਖੇ ਰਚਾਏ ਅਸਚਰਜਤਾ ਭਰੇ ਕੌਤਕ ਸਮੇਂ ਜਿਨ੍ਹਾਂ ਵਿਅਕਤੀਆਂ ਨੇ ਆਪਣੇ ਸਿਰਾਂ ਨੂੰ ਗੁਰੂ ਚਰਨੀ ਭੇਟ ਕਰਦੇ ਹੋਏ ਖੰਡੇ ਦਾ ਅੰਮ੍ਰਿਤ ਪਾਨ ਕੀਤਾ ਉਨ੍ਹਾਂ ਨੂੰ ਜਿਥੇ ਪੰਜ ਕਕਾਰਾਂ ਦੀ ਬਖਸ਼ਿਸ਼ ਹੋਣ ਤੇ ਆਪਣੇ ਨਾਵਾਂ ਮਗਰ ਸਿੰਘ ਸ਼ਬਦ ਜੋੜਨ ਦੀ ਉਪਾਧੀ ਹਾਸਲ ਹੋਈ ਉਥੇ ਆਪਣੇ ਜੀਵਨ ਨੂੰ ਸਿਖੀ ਕੇਸਾਂ ਸਵਾਸਾਂ ਨਾਲ ਬਤੀਤ ਕਰਨ ਦਾ ਆਦੇਸ਼ ਵੀ ਮਿਲਿਆ। ਇਸੇ ਵਾਂਗ ਜਦ ਇਨ੍ਹਾਂ ਨਵੇਂ ਸਜੇ ਪੰਜ ਸਿੰਘਾਂ ਤੋਂ ਸ੍ਰੀ ਗੋਬਿੰਦ ਰਾਏ ਨੇ ਅੰਮ੍ਰਿਤ ਛਕਿਆ ਤਾਂ ਉਹ ਵੀ ਗੁਰੂ ਗੋਬਿੰਦ ਸਿੰਘ ਪ੍ਰਸਿਧ ਹੋਏ ਪ੍ਰੰਤੂ ਜੋ ਲੋਕ ਕਿਸੇ ਕਾਰਣ ਇਸ ਅਮੁਲੀ ਦਾਤ ਨੂੰ ਪ੍ਰਾਪਤ ਕਰਨ ਵਿਚ ਅਸਮਰਥ ਰਹੇ, ਹਾਲਾਂ ਕਿ ਉਹ ਨਾਂ ਕੇਵਲ ਗੁਰੂ ਘਰ ਦੇ ਸਿਰੜੀ ਸਿਖ ਹੀ ਸਨ ਸਗੋਂ ਆਪਣੇ ਬਚਿਆਂ ਨੂੰ ਸਿੰਘ ਸਜਾਣ ਦਾ ਵੱਡਾ ਸਾਧਨ ਵੀ ਸਨ, ਨੂੰ "ਸਹਿਜਧਾਰੀ ਸਿਖ" ਦੇ ਪਵਿਤਰ ਨਾਂਵ ਨਾਲ ਸਨਮਾਨਤ ਕੀਤਾ ਗਿਆ। ਬ੍ਰਾਹਮਣ ਵਰਗ ਦਾ ਗੁਰਸਿਖੀ ਨੂੰ ਅਪਨਾਉਣ ਦਾ ਅਰੰਭ ਭਾਵੇਂ ਗੁਰੂ ਨਾਨਕ ਦੇਵ ਜੀ ਦੇ ਆਗਮਨ ਦੇ ਕੁਝ ਹੀ ਵਕਫਿਆਂ ਬਾਅਦ ਭਾਵ ਪਰਸਿਧ ਜੋਤਸ਼ੀ ਪੰਡਤ ਹਰਦਿਆਲ, ਜੋ ਸਭ ਤੋਂ ਪਹਿਲਾਂ ਨੂਰਾਨੀ ਮਾਸੂਮਣੇ ਦੇ ਦਰਸ਼ਨ ਕਰਦਿਆਂ ਹੀ ਆਪ ਦਾ ਸਿਖ ਬਣਿਆ, ਤੋਂ ਹੀ ਸਪਸ਼ਟ ਹੁੰਦਾ ਹੈ ਮਗਰ ਇਸ ਕਾਲ ਤੋਂ ਵੀ ਅਧਿਕ ਪਹਿਲਾਂ ਬਹੁਤ ਸਾਰੇ ਅਜਿਹੇ ਬ੍ਰਾਹਮਣ ਵੰਸ਼ੀ 'ਭਗਤ ਜਨ' ਜਨਮ ਲੈ ਚੁਕੇ ਸਨ ਜਿਨ੍ਹਾਂ ਨੇ ਆਪਣੀ ਉਚੀ-ਸੁਚੀ ਸੁਰਤੀ ਸਦਕੇ ਇਕ ਅਕਾਲ,

ਇਕ ਜੋਤ ਤੇ ਇਕ ਰੂਪ ਦੀ ਹੀ ਹਾਮੀ ਭਰੀ ਤੇ ਕੁਰਾਹੇ ਪਈ ਮਾਨਵਤਾ ਨੂੰ ਸਿਧੇ ਮਾਰਗ ਤੇ ਤੋਰਨ ਲਈ ਨਿਰੰਕਾਰੀ ਨਾਨਕ ਦੇ ਭਾਵਾਂ ਦੀ ਪੇਸ਼ਕਾਰੀ ਕੀਤੀ ਜਿਨ੍ਹਾਂ ਤੋਂ ਪ੍ਰਸੰਨ ਹੋ ਪੰਜਵੀਂ ਗੁਰੂ ਨਾਨਕ ਜੋਤ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗਰੰਥ ਸਾਹਿਬ ਦੀ ਪਾਵਨ ਬੀੜ ਵਿਚ ਜਿਥੇ ਸਿਖ ਗੁਰੂ ਸਾਹਿਬਾਨ, ਹਿੰਦੂ ਸੰਤਾਂ-ਭਗਤਾਂ ਤਥਾ ਮੁਸਲਿਮ ਸੂਫੀਆਂ ਦੀ ਬਾਣੀ ਤੇ ਕਲਾਮ ਨੂੰ ਮੂਰਤੀਮਾਨ ਕੀਤਾ ਉਥੇ ਕੇਵਲ ਸ੍ਰੀ ਅਕਾਲ ਪੁਰਖ ਜੀ ਦੀ ਬੰਦਗੀ ਦਾ ਸੰਕੇਤ ਦੇਣ ਵਾਲੇ ਬ੍ਰਹਮਣ ਵੰਸ਼ੀ ਪ੍ਰਭੂ ਭਗਤਾਂ ਦੀ ਪਵਿਤਰ ਪੁਨੀਤ ਰਚਨਾ ਨੂੰ ਵੀ ਢੁਕਵੀਂ ਥਾਂ ਦਿਤੀ। ਸੋ ਜੇ ਕਰ ਬ੍ਰਾਹਮਣ ਸਿਖ ਭਾਈਚਾਰੇ ਨੂੰ ਪੂਰਵ ਭਗਤਾਂ ਦੀ ਅਵਧੀ ਤੋਂ ਹੀ ਗੁਰੂ ਨਾਨਕ ਦੀ ਫ਼ਿਲਾਸਫ਼ੀ ਤੇ ਸਿਦਕ ਲਿਆਣ ਨਾਲ ਮਿਲਾ ਦਿਤਾ ਜਾਏ ਤਾਂ ਇਸਨੂੰ ਅਸੁਖਾਵਾਂ ਯਾ ਗੈਰਵਾਜਬ ਨਹੀਂ ਕਿਹਾ ਜਾ ਸਕਦਾ। (ਸਾਸਨ)

# ਨਿਰੰਕਾਰੀ ਜੋਤ ਦਾ ਸਿਦਕੀ ਸਿਖ

## ਪੰਡਤ ਹਰਦਿਆਲ ਜੋਤਸ਼ੀ

ਤਲਵੰਡੀ (ਨਨਕਾਣਾ ਸਾਹਿਬ) ਦੇ ਵਾਸੀ ਮਹਿਤਾ ਕਲਿਆਣ ਚੰਦ (ਕਾਲੂ) ਪਟਵਾਰੀ ਦੀ ਧਰਮ ਪਤਨੀ ਮਾਂਤਾ ਤ੍ਰਿਪਤਾ ਜੀ ਦੀ ਕੁਖੋਂ 15 ਕਾਰਤਕ 1526, ਪੂਰਨਮਾਸ਼ੀ, ਨੂੰ ਜਦ ਅਕਾਲ ਜੋਤ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਗਮਨ ਹੋਇਆ ਤਾਂ ਸਮੇਂ ਦੀ ਪਰਚਲਤ ਰੀਤ ਅਨੁਸਾਰ ਨਵੇਂ ਜਨਮੇ ਬਾਲਕੇ ਦੀ ਜਨਮ ਪਤਰੀ ਬਣਵਾਣ ਲਈ ਇਕ ਪ੍ਰਸਿਧ ਜੋਤਸ਼ੀ ਹਰਦਿਆਲ ਪੰਡਤ ਨੂੰ ਇਸ ਸ਼ੁਭ ਕੰਮ ਲਈ ਸੱਦਿਆ ਗਿਆ। ਚਿਰਾਂ ਤੋਂ ਮਨ ਵਿਚ ਦਬੀਆਂ ਸਿਕਾਂ ਤੇ ਸਦਰਾਂ ਸਾਕਾਰ ਰੂਪ ਵਿਚ ਬਦਲੀਆਂ ਦਿਖਾਈ ਦਿਤੀਆਂ। ਝੱਟ ਵਿਚ ਹੀ ਚਾਈਂ-ਚਾਈਂ ਮਹਿਤਾ ਜੀ ਦੇ ਘਰ ਪੁਜ ਕੇ ਬਾਲੜੇ ਦੇ ਚੰਦਰਮਾਂ ਰੂਪ ਮਸਤਕ ਦੇ ਦਰਸ਼ਨ ਕੀਤੇ ਤਾਂ ਦੂਰਦਰਸ਼ੀ ਸਿਧ ਪੁਰਖ ਨੂੰ ਮਸੂਮਣੇ ਦੇ ਭੇਸ ਵਿਚ ਨਿਰੰਕਾਰ ਦੇ ਚਿਤ੍ਰਾਂ ਦੀ ਸਾਖਿਆਤ ਝਲਕੀ ਦਿਖਾਈ ਦਿਤੀ ਜਿਸ ਤੇ ਮੋਹਿਤ ਹੋ ਪੰਡਤ ਜੀ ਅਦੁੱਤੀ ਤੇ ਦੈਵੀ ਖੁਸ਼ੀ ਨੂੰ ਆਪਣੇ ਵਿਚ ਹੀ ਸਮੇਟਦੇ ਹੋਏ ਆਪ ਮੁਹਾਰੇ ਹੀ ਆਪਣੇ ਸੀਸ ਨੂੰ ਬਾਲਕੇ ਗੁਰਦੇਵ ਦੇ ਚਰਨਾਂ ਵਿਚ ਨਿਵਾ ਨਦਰੀ ਨਦਰ ਨਿਹਾਲ ਹੋ ਇਨ੍ਹਾਂ ਉਤੇ ਆਪਣਾ ਸਿਦਕ ਤੇ ਈਮਾਨ ਲੈ ਆਂਦਾ ਅਥਵਾ ਮਹਿਤਾ ਜੀ ਨੂੰ ਵਧਾਈ ਹਾਜ਼ਰ ਕਰਦਿਆਂ ਆਪਣੀ ਪੂਰਵ ਕਲਪਨਾ ਦੇ ਅੰਤਰ-ਗਤ ਇੰਜ ਸੰਬੋਧਨ ਕੀਤਾ—"ਮਹਿਤਾ ਜੀ ਆਪ ਦੋਵੇਂ ਪਤੀ-ਪਤਨੀ ਬੜੇ ਭਾਗਸ਼ਾਲੀ ਤੇ ਖੁਸ਼ਕਿਸਮਤ ਹੋ ਆਪ ਦੇ ਘਰ ਜਿਸ ਮਾਸੂਮਣੇ ਨੇ ਜਨਮ ਲਿਆ ਹੈ ਉਹ ਵਾਸਤਵ ਵਿਚ ਆਮ ਤੇ ਸਧਾਰਨ ਬਚਿਆਂ ਵਾਂਗ ਹਰਗਿਜ਼ ਨਹੀਂ ਤੇ ਨਾਹੀ ਇਹ ਕੁਝ ਕਦੀ ਸਮਝਣਾ। ਇਹ ਨਾਂ ਕੇਵਲ ਆਪ ਦੀ ਕੁਲ ਨੂੰ ਹੀ ਬਲਕਿ ਆਪਣੇ ਸਾਰੇ ਅਨੁਯਾਈਆਂ ਨੂੰ ਸੰਸਾਰ

ਦੇ ਬੰਧਨਾਂ ਤੋਂ ਖ਼ਲਾਸੀ ਦਲਾਣ ਲਈ ਪ੍ਰਕਾਸ਼ਮਾਨ ਹੋਇਆ ਹੈ। ਅਵਤਾਰਾਂ ਵਾਂਗ ਇਸ ਦੇ ਸਿਰ ਤੇ ਛਤਰ ਝੁਲਣੇ ਹਨ ਜਿਸ ਦੀ ਗਵਾਹੀ ਉਸ ਦੇ ਸਰੀਰਕ ਚਿੰਨ੍ਹ ਭਰ ਰਹੇ ਹਨ। ਆਪ ਦਾ ਇਹ ਲੜਕਾ ਬੜਾ ਤੇਜ਼ ਪ੍ਰਤਾਪੀ, ਧਰਮੀ. ਪਰਉਪਕਾਰੀ ਰਾਜ ਯੋਗੀ ਤਥਾ ਚਕਰਵਰਤੀ ਸਿਧ ਹੋਏਗਾ। ਇਹ ਅਵਤਾਰ ਨਹੀਂ ਬਲਕਿ ਗੁਰੂ ਅਵਤਾਰ ਹੋਵੇਗਾ। ਵਡੇਰੀ ਅਵਸਥਾ ਵਿਚ ਪੈਰ ਰਖ ਚੁਕੇ ਹੋਣ ਕਰਕੇ ਮੈਨੂੰ ਇਹ ਹੀ ਅਰਮਾਨ ਰਹੇਗਾ ਕਿ ਇਸ ਦਾ ਤੇਜ਼ ਪ੍ਰਤਾਪ ਦੇਖਣ ਲਈ ਮੇਰੀ ਜ਼ਿੰਦਗੀ ਸ਼ਾਇਦ ਮੇਰਾ ਸਾਥ ਨਹੀਂ ਦੇ ਪਾਏਗੀ। ਇਸ ਰੱਬੀ ਜੋਤ ਨੇ ਕੇਵਲ ਵਾਹਦੇ ਲਾ ਸ਼ਰੀਕ ਭਾਵ ਇਕੋ ਅਕਾਲ ਪੁਰਖ ਦੀ ਸਿਫਤ ਸਲਾਹ ਨੂੰ ਹੀ ਪਰਚਾਰਦੇ ਹੋਏ ਸੰਸਾਰ ਦੇ ਅਨੇਕਾਂ ਭੁਲੇ ਭਟਕੇ ਵਾਸੀਆਂ ਨੂੰ ਜ਼ੁਲਮਤ-ਅੰਧਕਾਰ ਤੇ ਅਧਰਮ-ਕੁਕਰਮ ਦੇ ਇੰਦਰਜਾਲ ਤੋਂ ਰਾਹਤ ਦਿਲਵਾ ਧਰਮ-ਸੁਕਰਮ, ਸੱਚ-ਸਵੱਛ ਤਥਾ ਈਸ਼ਵਰੀ ਭਗਤੀ ਦੇ ਖੁਲ੍ਹੇ-ਮੋਕਲੇ ਮਾਰਗ ਤੇ ਚਲਣ ਦੀ ਸੇਧ ਦੇਣੀ ਹੈ। ਅਜ ਦਾ ਇਹ ਬਾਲਕ ਭਲੇ ਹੀ ਸਾਧਾਰਨ ਦਿਖਾਈ ਦੇਂਦਾ ਹੋਵੇ ਪਰ ਦਰਹਕੀਕਤ ਇਹ ਸੰਸਾਰ ਸਾਗਰ ਤੋਂ ਪਾਰ ਲੰਘਾਣ ਵਾਲਾ ਇਕ ਅਜਿਹਾ ਮਾਂਝੀ ਹੋਏਗਾ ਜਿਸ ਨੂੰ ਸੰਸਾਰ ਦਾ ਕੋਈ ਵਾਓ-ਵਾਰੋਲਾ, ਹਨੇਰੀ-ਝੱਖੜ, ਪਰਬਤਾਂ ਦੀ ਸੀਤ, ਮਾਰੂਥਲਾਂ ਦੀ ਲੂ ਇਤਅਦਿਕ ਆਪਣੇ ਅਸੂਲਾਂ ਤੇ ਸਿਧਾਤਾਂ ਤੋਂ ਡੁਲ੍ਹਾ ਨਹੀਂ ਸਕਦੀ ਸਗੋਂ ਈਰਖਾ, ਵੈਰ-ਵਿਰੋਧ ਦੀ ਭੱਖਦੀ ਭੱਠੀ ਦਾ ਭੁੱਜਿਆ ਵਿਅਕਤੀ ਇਸ ਦੇ ਪਰਵਚਨਾਂ ਤੇ ਵੱਡਮੁਲੀ ਸਿਖਿਆ ਨੂੰ ਜੇ ਕਰ ਅਪਨਾਏਗਾ ਤਾਂ ਉਹ ਮਨੋਂ ਕਲਪਤ ਝਮੇਲਿਆਂ ਤੋਂ ਛੁਟਕਾਰਾ ਪਾ ਇਸ ਦੀ ਸੂਰਤ ਤੇ ਸੀਰਤ ਭਾਵ ਚੰਦਰ ਮੁਖੀ ਤੇ ਗੁਣ ਸਰੂਟ ਬਾਲੇ ਦਾ ਸਦਾ ਲਈ ਆਸ਼ਕ ਤੇ ਸ਼ੈਦਾਈ ਭਾਵ ਪੂਜਾਰੀ ਬਣ ਜਾਏਗਾ''। 'ਸਾਸਨ'

## ਪੰਡਤ ਗੋਪਲ ਦਾਸ ਜੀ ਪਾਂਧਾ

ਜਦੋਂ ਮਸੂਮਣੀ ਅਵਸਥਾ ਤੋਂ ਨਿਕਲ ਹੌਲੀ ਹੌਲੀ ਬਾਲਕੇ ਦੇ ਜਾਮੇ ਵੱਲ ਪੈਰ ਵਧਾਂਦਿਆਂ ਨਾਨਕ ਨੂੰ ਆਪਣੇ ਹਮਝੋਲੀਆਂ ਨਾਲ ਖੇਡਣ ਦਾ ਇਤਫਾਕ ਪ੍ਰਾਪਤ ਹੋਇਆ ਤਾਂ ਆਪ ਨਾਲ ਖੇਲਣ ਵਾਲੇ ਬਾਲਕਾਂ ਵਿਚੋਂ ਸਭ ਤੋਂ ਜਿਆਦਾ ਜੋੜ ਤੇ ਦੋਸਤੀ ਕਰਨ ਦਾ ਅਵਸਰ ਪੰਡਤ ਗੋਪਾਲ ਦਾਸ ਪਾਂਦੇ ਨੂੰ ਪ੍ਰਾਪਤ ਹੋਇਆ। ਗੁਰੂ ਦੇਵ ਦੀ ਸੰਗਤ ਤੋਂ ਪ੍ਰੇਰਤ ਹੋ ਗੋਪਾਲ ਜੀ ਨੂੰ ਬ੍ਰਹਮ ਗਿਆਨ ਦੀ ਸਾਰ ਪ੍ਰਾਪਤ ਹੋ ਗਈ ਜਿਸ ਤੇ ਪੰਡਤ ਜੀ ਨੇ ਬਿਨਾਂ ਕਿਸੇ ਹਿਚਕਚਾਹਟ ਦੇ ਗੁਰੂ ਨਾਨਕ ਦੀ ਸਿਖੀ ਨੂੰ ਧਾਰਨ ਕਰ ਲਿਆ।

# ਸੰਸਕ੍ਰਿਤ ਅਧਿਆਪਕ ਪੰਡਤ ਬ੍ਰਿਜ ਲਾਲ ਜੀ

ਮਹਿਤਾ ਕਾਲੂ ਜੀ ਨੇ ਆਪਣੇ ਲੜਕੇ (ਗੁਰੂ ਨਾਨਕ ਦੇਵ ਜੀ) ਨੂੰ ਸੰਸਕ੍ਰਿਤ ਦੀ ਸਿਖਿਆ ਦਵਾਣ ਦੇ ਆਸ਼ੇ ਨੂੰ ਮੁੱਖ ਰਖਦੇ ਹੋਏ ਪ੍ਰਸਿਧ ਅਧਿਆਪਕ ਪੰਡਤ ਬ੍ਰਿਜ ਲਾਲ ਜੀ ਪਾਸ ਭੇਜਿਆ। ਚੰਦ ਦਿਨਾਂ ਮਗਰੋਂ ਜਦ ਕਾਲੂ ਜੀ ਨੇ ਨਾਨਕ ਦੀ ਪੜ੍ਹਾਈ ਵਿਚ ਹੋਈ ਪ੍ਰਗਤੀ ਬਾਰੇ ਪੁਛਿਆ ਤਾਂ ਪੰਡਤ ਜੀ ਨੇ ਦੋਨੋ ਹੱਥ ਜੋੜ ਕੇ ਉਤਰ ਦਿਤਾ ਕਿ ਮਹਿਤਾ ਜੀ ਆਪ ਦੇ ਸਪੁੱਤਰ ਨੂੰ ਧੁਰ ਤੋਂ ਹੀ ਜੋ ਗਿਆਨ ਪ੍ਰਾਪਤ ਹੋ ਚੁਕਿਆ ਹੈ ਉਹ ਕਿਸੇ ਹੋਰ ਨੂੰ ਨਹੀਂ। ਅਜਿਹੇ ਬ੍ਰਹਮ ਗਿਆਨੀ, ਅਨੂਠੇ ਅਥਵਾ ਅਨੂਪਮ ਦਮਾਗੀ ਸ਼ਕਤੀ ਦੇ ਮਾਲਕ ਨੂੰ ਪੜ੍ਹਾਨ ਦਾ ਕੌਣ ਹੱਠ ਯਾ ਦਲੇਰੀ ਕਰ ਸਕਦਾ ਹੈ ? ਜੇ ਸੱਚ ਪੁਛੋ ਤਾਂ ਆਪ ਦਾ ਬਰਖੁਰਦਾਰ ਨਿਰਸੰਦਿਹ ਹੀ ਕੋਈ ਅਵਤਾਰ ਨਜ਼ਰੀ ਪੈਂਦਾ ਹੈ ਜੋ ਕਲਯੁਗੀ ਮਾਨਵਤਾ ਦਾ ਪਾਰਉਤਾਰ ਕਰਨ ਆਇਆ ਹੈ। ਇਹ ਤਾਂ ਅਜਬ ਤੇ ਅਸਚਰਜਤਾ ਭਰੇ ਖੇਲ ਤੇ ਕੌਤਕ ਰਚਾ ਰਿਹਾ ਹੈ। ਇਸ ਤਰ੍ਹਾਂ ਦੀ ਸ਼ਰਧਾ ਪ੍ਰਗਟਾਂਦੇ ਹੋਏ ਪੰਡਤ ਜੀ ਵੀ ਨਿਰੰਕਾਰੀ ਨਾਨਕ ਦੇ ਸਿਦਕੀ ਸਿਖਾਂ ਵਿਚ ਸ਼ਾਮਲ ਹੋ ਗਏ।

# ਸੰਤ ਰੇਨ ਜੀ

ਮਹਿਤਾ ਕਲਿਆਨ ਦਾਸ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਬਾਲ ਅਵਸਥਾ ਵਿਚ ਵੀਹ ਰੁਪੈ ਦੇ ਕਰ ਸੱਚਾ ਸੌਦਾ ਕਰਨ ਲਈ ਭੇਜਿਆ। ਰਸਤੇ ਵਿਚ ਕੁਝ ਸਾਧੂ ਮਿਲੇ ਜੋ ਕਈ ਦਿਨਾਂ ਦੇ ਭੁੱਖੇ ਸਨ। ਆਪ ਜੀ ਨੇ ਸੋਚਿਆ ਕਿ ਇਸ ਤੋਂ ਕੋਈ ਹੋਰ ਸੱਚਾ ਸੌਦਾ ਕੀ ਹੋ ਸਕਦਾ ਹੈ ? ਭਾਈ ਬਾਲਾ ਜੀ ਭੀ ਨਾਲ ਸਨ, ਆਪ ਸਾਧੂ ਫਕੀਰਾਂ ਨੂੰ ਉਹਨਾਂ ਪੈਸਿਆਂ ਦਾ ਭੋਜਨ ਛਕਾ ਆਏ। ਉਨ੍ਹਾਂ ਮਹਾਂਪੁਰਸ਼ਾਂ ਵਿਚ ਜਿਹਨਾਂ ਨੂੰ ਮਹਾਰਾਜ ਜੀ ਨੇ ਪ੍ਰਸਾਦ ਛਕਾਇਆ ਤੇ ਸੱਚਾ ਸੌਦਾ ਕੀਤਾ ਉਹਨਾਂ ਦੇ ਮੁਖੀ ਸੰਤ ਰੇਨ ਜੀ ਸਨ ਜੋ ਬ੍ਰਹਮਣ ਵੰਸ਼ੀ ਸਨ ਜਿਹਨਾਂ ਦੇ ਖਾਨਦਾਨ ਵਿਚੋਂ ਸ੍ਰੀ ਜਸਪਤ ਜੀ ਹੋਏ ਹਨ। ਸ੍ਰੀ ਗੁਰੂ ਹਰਗੋਬਿੰਦ ਜੀ ਕਸ਼ਮੀਰ ਤੋਂ ਵਾਪਸ ਆਉਂਦਿਆਂ ਹਾਫ਼ਜ਼ਾਬਾਦ ਤੋਂ ਹੋ ਕੇ ਇਸ ਖਾਨਦਾਨ ਨੂੰ ਭਾਈ ਕੇ ਮਟੂ ਵਿਖੇ ਜਾ ਦਰਸ਼ਨ ਦਿਤੇ ਤੇ ਤਿੰਨ ਦਿਨ ਉਥੇ ਹੀ ਰਹੇ। ਦਸਮ ਪਾਤਸ਼ਾਹ ਸਮੇਂ ਇਹ ਖਾਨਦਾਨ ਅੰਮ੍ਰਿਤ ਛਕ ਕੇ ਸਿੰਘ ਸਜਿਆ।

# ਪੰਡਤ ਚਤਰ ਦਾਸ ਜੀ

ਬਨਾਰਸ ਵਿਖੇ ਇਕ ਮਹਾਨ ਪੰਡਤ, ਵੇਦਾਂ ਸ਼ਾਸ਼ਤ੍ਰਾਂ ਦਾ ਗਿਆਤਾ ਰਹਿੰਦਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨਾਲ ਆਪ ਜੀ ਦੀ ਚਰਚਾ ਹੋਈ। ਮਹਾਰਾਜ ਜੀ

ਨੇ ਪੰਡਤ ਜੀ ਨੂੰ ਉਪਦੇਸ ਦਿਤਾ। ਰਾਮਕਲੀ ਵਾਰ ਵਿਚ ਦਖਣੀ ਓਅੰਕਾਰ ਸਾਰੀ ਬਾਣੀ ਇਥੇ ਹੀ ਉਚਾਰੀ। ਪੰਡਤ ਚਤਰ ਦਾਸ ਮਹਾਰਾਜ ਜੀ ਦਾ ਸਿਖ ਬਣਿਆ ਗੁਰੂ ਜੀ ਨੇ ਨਿਰੰਕਾਰੀ ਮਿਸ਼ਨ ਦੇ ਪ੍ਰਚਾਰ ਲਈ ਪੰਡਤ ਜੀ ਨੂੰ ਪ੍ਰਚਾਰਕ ਮੁਕਰਰ ਕੀਤਾ।

## ਪੰਡਤ ਬਰਹਮ ਦਾਸ ਸ੍ਰੀਨਗਰ

ਜਦ ਤੀਜੀ ਉਦਾਸੀ ਸਮੇਂ ਭਾਵ 15 ਅਸੂ 1574 ਬਿ: ਨੂੰ ਕਈ ਥਾਵਾਂ ਦਾ ਰਟਨ ਕਰਦੇ ਗੁਰੂ ਜੀ ਸ੍ਰੀਨਗਰ ਪੁਜੇ ਤਾਂ ਇਥੋਂ ਦੇ ਕਸ਼ਮੀਰੀ ਪੰਡਤਾਂ ਦੇ ਪ੍ਰਸਿਧ ਵਿਦਵਾਨ ਪੰਡਤ ਬ੍ਰਹਮ ਦਾਸ ਜੀ ਨਾਲ ਆਪ ਜੀ ਦੀ ਭੇਂਟ ਹੋਈ ਤੇ ਕਾਫੀ ਚਿਰ ਤੀਕ ਧਾਰਮਿਕ ਵਿਸ਼ੇ ਤੇ ਪ੍ਰਸ਼ਨ-ਉਤਰ ਹੋਏ ਤੇ ਆਖ਼ਰ ਆਪਣੀ ਹਾਰ ਮੰਨਦੇ ਹੋਏ ਪੰਡਤ ਜੀ ਆਪਣੇ ਕਈ ਹੋਰ ਸਾਥੀਆਂ ਸਣੇ ਗੁਰੂ ਜੀ ਦੀ ਸਿੱਖੀ ਨੂੰ ਧਾਰ ਆਪਣੇ ਘਰੋਂ ਠਾਕਰਾਂ ਦੀਆਂ ਮੂਰਤੀਆਂ ਨੂੰ ਚੁਕਵਾ ਦਿਤਾ।

## ਪੰਡਤ ਬਿਸ਼ੰਬਰ ਦਾਸ ਜੀ

ਆਪ ਮਟਨ (ਰਿਆਸਤ ਕਸ਼ਮੀਰ) ਸਾਹਿਬ ਦੇ ਵਾਸੀ ਸਨ ਜਿਥੇ ਕਿ ਗੁਰਦੇਵ ਜੀ ਦੀ ਯਾਦ ਵਿਚ ਗੁਰਦੁਆਰਾ ਕਾਇਮ ਹੈ ਅਥਵਾ ਹਿੰਦੂਆਂ ਦਾ ਵੀ ਪ੍ਰਸਿਧ ਤੀਰਥ ਹੈ। ਆਪ ਵੀ ਗੁਰੂ ਨਾਨਕ ਦੇਵ ਜੀ ਦੇ ਸ਼ਰਧਾਲੂ ਸਿਖ ਹੋ ਗੁਜ਼ਰੇ ਹਨ।

# ਸ੍ਰੀ ਗੁਰੂ ਅਮਰਦਾਸ ਜੀ ਦੇ ਸਿਦਕੀ ਸਿੱਖ ਤੇ ਬਾਈ (੨੨) ਮੰਜੀਆਂ

ਸ੍ਰੀ ਗੁਰੂ ਅਮਰਦਾਸ ਜੀ ਨੇ ਜਦ ਸਿਖੀ ਦਾ ਦਾਇਰਾ ਵਧਦਾ ਅਥਵਾ ਦੂਰ-2 ਤਕ ਫੈਲਦਾ ਮਹਿਸੂਸ ਕੀਤਾ ਤਾਂ ਆਪ ਜੀ ਨੇ ਬਾਈ ਮੰਜੀਆਂ ਭਾਵ ਪ੍ਰਚਾਰ ਕੇਂਦਰ ਕਾਇਮ ਕਰਕੇ ਆਪਣੇ ਖ਼ਾਸ ਖ਼ਾਸ ਸਿਦਕੀ ਤੇ ਵਿਸ਼ਵਾਸ ਪਾਤਰ ਸੇਵਕਾਂ ਨੂੰ ਇਹਨਾਂ ਸਥਾਨਾਂ ਦੀ ਦੇਖ ਰੇਖ ਤੇ ਸੇਵਾ ਸੰਭਾਲ ਲਈ ਨਿਯੁਕਤ ਕੀਤਾ ਜਿਸ ਦੇ ਅੰਤਰਗਤ ਧਰਮ ਪ੍ਰਚਾਰ ਦੇ ਨਾਲ ਨਾਲ ਗੁਰੂ ਦਰਬਾਰ ਦੇ ਲੰਗਰ ਇਤਆਦਿ ਲਈ ਸ਼ਰਧਾਲੂਆ ਵਲੋਂ ਹਾਜਰ ਕੀਤੀ ਜਾਂਦੀ ਦਸਵੰਦ ਵੀ ਬਕਾਇਦਗੀ ਨਾਲ ਅਪੜਦੀ ਰਵੇ। ਇਨ੍ਹਾਂ ਮੰਜੀਆਂ ਲਈ ਮਨੋਨੀਤ

ਕੀਤੇ ਗਏ ਭਗਤ ਪੁਰਖਾਂ ਵਿਚੋਂ ਨਿਮਨ ਲਿਖਤ ਸਿਧ ਵਿਅਕਤੀ ਬ੍ਰਾਹਮਣ ਵੰਸ਼ੀ ਵੀ ਸਨ ਜਿਹਨਾਂ ਦਾ ਸੰਖੇਪ ਵਰਨਣ ਇੰਜ ਹੈ :—

## ਭਾਈ ਰਾਜਾ ਰਾਮ ਜੀ

ਆਪ ਸਾਰਸ੍ਵਤ ਬ੍ਰਹਮਣ ਸਨ ਜੋ ਕਠਨ ਸਾਧਨਾ ਕਰਦੇ ਰਹਿਣ ਕਾਰਨ ਅਭਿਮਾਨ ਤੇ ਹਉਮੈ ਨੂੰ ਹੀ ਜੀਵਨ ਦਾ ਸਭ ਤੋਂ ਪ੍ਰਮੁਖ ਉਦੇਸ਼ ਸਮਝਦੇ ਸਨ ਪਰ ਜਦ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਸ਼ਨ-ਦੀਦਾਰੇ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਤਾਂ ਭਰਮਪੂਰਨ ਹੰਕਾਰ ਦਾ ਸਿਰ ਤੇ ਸਵਾਰ ਹੋਇਆ ਭੂਤ ਨਿਮਖ ਵਿਚ ਹੀ ਲੱਥ ਗਿਆ ਅਥਵਾ ਪੂਰਨ ਨਿਰਮਾਣਤਾ ਵਿਚ ਆ ਆਤਮ ਗਿਆਨ ਨੂੰ ਪ੍ਰਾਪਤ ਕਰ ਲਿਆ। ਆਪ ਵਿਚ ਆਏ ਅਚਾਨਕ ਪਰਿਵਰਤਨ ਤੋਂ ਅਨੰਦਿਤ ਹੋ ਗੁਰੂ ਮਹਾਰਾਜ ਨੇ ਆਪ ਨੂੰ ਮੰਜੀ ਦੀ ਬਖਸ਼ਿਸ਼ ਕੀਤੀ ਆਪ ਦੀ ਵੰਸ਼ ਦੇ ਕਈ ਘਰਾਣੇ ਅਜ ਵੀ ਜ਼ਿਲਾ ਜਲੰਧਰ ਦੇ ਇਲਾਕਾ ਸਿਧਵਾਂ ਵਿਖੇ ਆਬਾਦ ਹਨ।

## ਭਾਈ ਪਲੂ ਤੇ ਭਾਈ ਭੀਖਾ ਜੀ

ਆਪ ਦੋਵੇਂ ਬ੍ਰਹਮਣ ਵੰਸ਼ੀ ਸਨ ਜੋ ਸ੍ਰੀ ਗੁਰੂ ਅਮਰਦਾਸ ਜੀ ਦੇ ਸਿਦਕੀ ਸਿਖ ਸਨ। ਆਪ ਦੋਨਾਂ ਦੀ ਪ੍ਰਭੂ ਭਗਤੀ ਤੇ ਗੁਰੂ ਘਰ-ਦਰ ਦੀ ਨਿਸ਼ਕਾਮ ਸੇਵਾ ਤੋਂ ਪ੍ਰਭਾਵਤ ਹੋ ਦੋਹਾਂ ਭਗਤਾਂ ਨੂੰ ਸਿਖੀ ਪ੍ਰਚਾਰ ਲਈ ਵੱਖੋ ਵੱਖ ਮੰਜੀਆਂ ਬਖ਼ਸ਼ ਰਖੀਆਂ ਸਨ। ਇਸ ਵਡਮੁੱਲੀ ਦਾਤ ਨੂੰ ਪ੍ਰਾਪਤ ਕਰਨ ਤੇ ਆਪੋ-ਆਪਣੇ ਇਲਾਕਿਆਂ ਵਿਚ ਬੜਾ ਭਾਰੀ ਧਰਮ ਪ੍ਰਚਾਰ ਕਰਕੇ ਭੁਲੇ-ਭਟਕਿਆਂ ਨੂੰ ਸਿਧੇ ਮਾਰਗ ਪਾਇਆ।

## ਸਜਨ ਸੱਚ

ਆਪ ਪਿੰਡ ਮੰਦਰ, ਤਹਿਸੀਲ ਸ਼ਕਰਪੁਰ ਜ਼ਿਲਾ ਲਾਹੌਰ ਦੇ ਵਾਸੀ ਸਨ। ਧਰਮ ਗਰੰਥਾਂ ਦੇ ਚੰਗੇ ਗਿਆਤਾ ਤੇ ਉਚੇ ਸੁਚੇ ਤਪੱਸਵੀ ਹੁੰਦੇ ਹੋਏ ਸ੍ਰੀ ਗੁਰੂ ਅਮਰਦਾਸ ਜੀ ਨੇ ਸਿਖੀ ਪ੍ਰਚਾਰ ਲਈ ਆਪ ਨੂੰ ਮੰਜੀ ਦੀ ਬਖਸ਼ਿਸ਼ ਕੀਤੀ। ਗੁਰਦੇਵ ਜੀ ਨੇ ਆਪਣੀ ਕ੍ਰਿਪਾ ਸਦਕੇ ਹਰੀ ਪੁਰ ਦੀ ਇਕ ਜਵਾਨ ਸ਼ੁਦਾਇਣ ਕੰਨਿਆ ਨੂੰ ਅਰੋਗਤਾ ਬਖ਼ਸ਼ ਉਸ ਦੀ ਸ਼ਾਦੀ ਪੰਡਤ ਸੱਜਨ ਸੱਚ ਨਾਲ ਕਰਾ ਦਿਤੀ। ਗੁਰੂ ਮਹਾਰਾਜ ਜੀ ਦੇ ਦਿਤੇ ਆਦੇਸ਼ ਨੂੰ ਪ੍ਰਵਾਨਦੇ ਹੋਏ ਆਪ ਨੇ ਆਪਣੀ ਸਾਰੀ ਅਵਸਥਾ ਸਿਖੀ ਪ੍ਰਚਾਰ ਲਈ ਖਰਚ ਕੀਤੀ ਤੇ ਸੈਂਕੜੇ ਭੁਲੜਾਂ ਨੂੰ ਸੱਚੇ ਮਾਰਗ ਤੇ ਤੋਰਿਆ। ਪਾਕਿਸਤਾਨ ਬਣਨ ਤੋਂ ਪਹਿਲਾਂ ਆਪ ਦੀ ਵੰਸ਼ ਆਪਣੇ ਪਿੰਡ ਵਸ ਰਹੀ ਸੀ ਪਰ ਹੁਣ ਦਾ ਪਤਾ ਨਹੀਂ।

## ਭਾਈ ਖੇੜਾ ਜੀ

ਆਪ ਖੇਮ ਕਰਨ (ਅੰਮ੍ਰਿਤਸਰ) ਦੇ ਵਾਸੀ ਪੰਡਤ ਦੁਰਗਾ ਭਗਤ ਦੇ ਸਪੁੱਤਰ ਸਨ। ਸ੍ਰੀ ਗੁਰੂ ਅਮਰਦਾਸ ਜੀ ਦੇ ਦਰਸ਼ਨ ਹੁੰਦਿਆਂ ਭੁਲੜ ਰਸਤੇ ਨੂੰ ਤਿਆਗ ਸਿਧੇ ਤੇ ਹਮਵਾਰ ਰਾਹ ਤੇ ਕਦਮ ਰਖ ਦਿਤੇ ਤੇ ਤਨ-ਮਨ ਅਥਵਾ ਪੂਰੇ ਸਿਦਕ ਨਾਲ ਗੁਰੂ ਘਰ ਦੇ ਉਪਾਸ਼ਕ ਬਣ ਲੰਗਰ ਦੀ ਸੇਵਾ ਕਰਨ ਵਿਚ ਜੁਟ ਗਏ। ਆਪ ਦੀ ਨਿਸ਼ਕਾਮ ਸੇਵਾ ਤੋਂ ਪ੍ਰਸੰਨ ਹੋ ਗੁਰੂ ਜੀ ਨੇ ਆਪ ਨੂੰ ਸਿਖੀ ਪਰਚਾਰ ਲਈ ਮੰਜੀ ਬਖ਼ਸ਼ੀ।

## ਬੇਣੀ ਮਾਧੋ ਜੀ

ਆਪ ਜ਼ਿਲਾ ਲਾਹੌਰ ਦੇ ਪਿੰਡ ਚੂਹੜੀਆਂ ਦੇ ਰਹਿਣ ਵਾਲੇ ਸਨ ਜੋ ਚੰਗੇ ਸੁਲਝੇ ਹੋਏ ਵਿਦਵਾਨ ਪੁਰਖ ਅਥਵਾ ਆਮ ਤੌਰ ਤੇ ਦਿਗ ਬਿਜੈ ਦੇ ਅਭਿਆਸੀ ਸਨ। ਇਕ ਵੇਰ ਜਦ ਪੰਡਤ ਜੀ ਨੂੰ ਸ੍ਰੀ ਗੋਇੰਦਵਾਲ ਜਾਣ ਦਾ ਅਵਸਰ ਪ੍ਰਾਪਤ ਹੋਇਆ ਤਾਂ ਉਹਨਾਂ ਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਸ਼ਨਾਂ ਦੀ ਖਿਚ ਮਹਿਸੂਸ ਹੋਈ। ਗੁਰ ਚਰਨਾਂ ਵਿਚ ਜੁੜ ਦਰਸ਼ਨ ਕਰਦੇ ਹੀ ਸਭੀਮਾਨ ਅਭਿਮਾਨ ਤੇ ਆਕੜ ਹੰਕਾਰ ਦੁਮਦਬਾ ਕੇ ਨਠ ਗਏ ਤੇ ਆਪ ਸ੍ਰੀ ਗੁਰ ਦੇਵ ਦੇ ਸਿਦਕੀ ਸਿਖ ਬਣ ਗਏ। ਦਸਿਆ ਜਾਂਦਾ ਹੈ ਕਿ ਮਲਾਰ ਰਾਗ ਦਾ ਇਹ ਸ਼ਬਦ "ਇਹ ਮਨ ਗਿਰਹੀ ਕਿ ਇਹ ਮਨ ਉਦਾਸੀ" ਇਹਨਾਂ ਦੇ ਪ੍ਰਥਾਏ ਹੀ ਉਚਾਰਿਆ ਗਿਆ ਸੀ। ਸੰਤ ਮਾਧੋ ਜੀ ਬੜੀ ਉਚ ਕਰਨੀ ਵਾਲੇ ਤੇ ਧਰਮ ਪ੍ਰਚਾਰਕ ਸਨ। ਉਹਨਾਂ ਦੀ ਇਸ ਵਿਦਵਤਾ ਤੋਂ ਪ੍ਰਸੰਨ ਹੋ ਗੁਰੂ ਜੀ ਨੇ ਇਹਨਾਂ ਨੂੰ ਮੰਜੀ ਬਖਸ਼ੀ। ਉਤਮ ਨਾਮੀ ਪ੍ਰਸਿਧ ਕਵੀ ਜਿਹਨਾਂ ਨੇ "ਸਾਰਕਤਾਵਲੀ" ਤੇ ਵੈਰਾਗ ਸ਼ਕਤੀ ਅਧਿਕ ਮਸ਼ਹੂਰ ਪੁਸਤਕਾਂ ਦਾ ਅਨੁਵਾਦ ਕੀਤਾ, ਉਹ ਮਾਧੋ ਜੀ ਦੀ ਵੰਸ਼ ਵਿਚੋਂ ਹੀ ਸਨ।

## ਮਾਈ ਦਾਸ ਜੀ

ਆਪ ਨਿਰੋਲੀ ਪਿੰਡ, ਮਾਝੇ ਖੇਤਰ ਦੇ ਰਹਿਣ ਵਾਲੇ ਸਨ। ਵੈਸ਼ਨਵ ਸੰਪਰਦਾਇ ਦੇ ਆਪ ਗੌਰਵਸ਼ਾਲੀ ਸਾਧ ਸਨ। ਸ੍ਰੀ ਗੁਰੂ ਅਮਰਦਾਸ ਮਹਾਰਾਜ ਦੀ ਮਹਿਮਾ ਤੇ ਵਡਿਆਈ ਦੀ ਸ਼ੋਹਰਤ ਸੁਣ ਆਪ ਦਰਸਨਾਂ ਲਈ ਆਏ ਤੇ ਇਥੋਂ ਦੇ ਹੀ ਹੋ ਕੇ ਰਹਿ ਗਏ। ਗੁਰ ਦੇਵ ਜੀ ਨੇ ਸੰਤ ਮਾਈ ਦਾਸ ਦੇ ਸ਼ਿਸ਼ ਬਣਨ ਦੇ ਭਾਵਾਂ ਨੂੰ ਦੇਖ ਆਪਣਾ ਸਿਖ ਸਵੀਕਾਰ ਕਰ ਲਿਆ। ਗੁਰੂ ਆਦੇਸ਼ ਅਨੁਸਾਰ ਭਾਈ ਮਾਣਕ ਚੰਦ ਜੀ ਦੀ ਸੰਗਤ ਵਿਚ ਰਹਿ ਆਤਮ ਗਿਆਨ ਨੂੰ ਪ੍ਰਾਪਤ ਕਰ ਲਿਆ। ਜਿਸ ਤੋਂ ਪ੍ਰਭਾਵਤ ਤੇ ਖੁਸ਼ ਹੋ ਗੁਰੂ ਜੀ ਨੇ ਧਰਮ ਪ੍ਰਚਾਰ ਲਈ ਆਪ ਨੂੰ ਮੰਜੀ ਬਖ਼ਸ਼ੀ। ਮਾਝੇ ਇਲਾਕੇ ਵਿਚ ਗੁਰਸਿਖੀ ਦਾ ਪ੍ਰਚਾਰ ਕਰ ਕੇ ਕੁਰਾਹੇ ਪਏ ਵਿਅਕਤੀਆਂ ਨੂੰ ਸਿਧੇ ਮਾਰਗ ਦੇ ਸੰਕੇਤ ਦੇ ਕੇ ਸਿਖੀ ਦਾਇਰੇ ਵਿਚ ਲਿਆਂਦਾ।

ਉਪ੍ਰੋਕਤ ਮੰਜੀਆਂ ਤੋਂ ਛੁਟ ਸ੍ਰੀ ਗੁਰੂ ਅਮਰਦਾਸ ਮਹਾਰਾਜ ਜੀ ਨੇ ਸਿਖੀ ਦਾਇਰੇ ਨੂੰ ਹੋਰ ਵਿਸ਼ਾਲ ਕਰਨ ਦੇ ਆਸ਼ੇ ਨੂੰ ਮੁਖ ਰਖ 72 ਪੀੜ੍ਹੇ, ਵੀ ਸਥਾਪਤ ਕੀਤੇ ਜਿਹਨਾਂ ਵਿਚੋਂ ਦੋ ਪੀੜ੍ਹੇ ਭਾਈ ਬੂਲਾ ਤੇ ਪੰਡਤ ਕੇਸ਼ੋ ਗੁਪਾਲ ਨੂੰ ਵਿਰਸੇ ਵਿਚ ਪ੍ਰਾਪਤ ਹੋਏ। ਇਹਨਾਂ ਦੋਨਾਂ ਗੁਰੂ ਸਿਰੜੀਆਂ ਨੇ ਗੁਰਸਿਖੀ ਦਾ ਕਾਫ਼ੀ ਪ੍ਰਚਾਰ ਕੀਤਾ।

ਉਪਰੋਕਤ ਚਾਰ ਬ੍ਰਹਮਣ ਸਿਖ ਪੁਰਖਾਂ ਤੋਂ ਛੁਟ ਗੁਰੂ ਸਾਹਿਬ ਨੇ 18 ਮੰਜੀਆਂ ਵਿਚੋਂ ਕਾਬਲ ਦੀ ਮੰਜੀ ਭਾਈ ਸੇਵਾ ਨੂੰ ਕਸ਼ਮੀਰ ਦੀ ਮਾਈ ਭਾਗੋ ਜੀ ਨੂੰ ਤੇ ਕਪੂਰਥਲੇ ਦੀ ਮੰਜੀ ਨਵਾਬ ਅੱਲਾ ਯਾਰ ਖਾਨ ਨੂੰ ਬਖ਼ਸ਼ ਰਖੀਆਂ ਸਨ।

## ਬਾਬਾ ਗੁਰੀਆ ਜੀ

ਬਾਬਾ ਗੁਰੀਆ ਜੀ ਬ੍ਰਹਾਮਣ ਵੰਸ਼ੀ ਨੂੰ ਸ੍ਰੀ ਗੁਰੂ ਅਮਰਦਾਸ ਜੀ ਦੀ ਸੇਵਾ ਦਾ ਸੁਭਾਗ ਪ੍ਰਾਪਤ ਹੋਇਆ। ਜਿਹਨਾਂ ਦੀ ਯਾਦਗਾਰ ਵਿਚ ਗੁਰਦਵਾਰਾ ਝੂਲਨਾ ਮਹਿਲ ਜ਼ਿਲਾ ਗੁਰਦਾਸਪੁਰ ਵਿਚ ਮੌਜੂਦ ਹੈ।

# ਭਗਤਾਂ ਦੀ ਬਾਨੀ

ਪੰਜਵੀਂ ਗੁਰੂ ਨਾਨਕ ਜੋਤ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗਰੰਥ ਸਾਹਿਬ ਦੇ ਪਵਿਤਰ ਸੰਗ੍ਰਹਿ ਨੂੰ ਅਮਲੀ ਰੂਪ ਵਿਚ ਲਿਆਉਣ ਲਈ ਜਦ ਗੁਰੂ ਸਾਹਿਬਾਨ ਦੀ ਬਾਨੀ ਦਾ ਇਕਤਰੀਕਰਨ ਪੂਰਾ ਕਰ ਲਿਆ ਤਾਂ ਉਹਨਾਂ ਨੇ ਕਈ ਪ੍ਰਸਿਧ ਭਗਤਾਂ ਦੀ ਸ਼ੁਧ ਰਚਨਾ, ਜੋ ਸਿਧਾਂਤਕ ਤੌਰ ਤੇ ਸਿਖ ਫਿਲਾਸਫ਼ੀ ਦੀ ਪੁਸ਼ਟੀ ਕਰਦੀ ਸੀ, ਨੂੰ ਵੀ ਬੀੜ ਸਾਹਿਬ ਵਿਚ ਸਮਲਿਤ ਕਰਨ ਦਾ ਨਿਸ਼ਚਾ ਕਰਦੇ ਹੋਏ ਬਹੁਤ ਸਾਰੇ ਭਗਤਾਂ ਦੀ ਚੋਣ ਕੀਤੀ ਜਿਹਨਾਂ ਵਿਚ ਕੁਝ ਬ੍ਰਹਮਣ ਵੰਸ਼ ਤੋਂ ਵੀ ਸਨ। ਸੋ ਇਹਨਾਂ ਵਿਚੋਂ 6 ਪ੍ਰਭੂ ਪਰਸਤਾਂ ਦੇ ਸੰਖੇਪ ਜੀਵਨ ਬਿਰਤਾਂਤ ਤੇ ਗੁਰੂ ਗਰੰਥੀ ਸਾਹਿਬ ਵਿਚ ਪ੍ਰਕਾਸ਼ ਮਾਨ ਅਨੇਕਾਂ ਸ਼ਬਦਾਂ ਵਿਚੋਂ ਇਕ ਇਕ ਸ਼ਬਦ ਪਾਠਕਾਂ ਦੀ ਜਾਣਕਾਰੀ ਲਈ ਇਸ ਪ੍ਰਕਾਰ ਹਨ :

'ਸਾਸਨ'

# ਭਗਤ ਰਾਮਾ ਨੰਦ ਗੋਸਾਈਂ

ਆਪ ਦਾ ਜਨਮ ਪਿੰਡ ਮੇਲਕੋਟ (ਪ੍ਰਯਾਗ) ਦੇ ਇਕ ਗੌੜ ਬਰਾਹਮਣ ਭੂਰੀ ਕਰਮਾ ਦੀ ਧਰਮ ਪਤਨੀ ਮਾਤਾ ਸੁਸ਼ੀਲ ਦੀ ਕੁਖੋਂ ਸੰਮਤ 1399 (ਇਕ ਲਿਖਤ ਅਨੁਸਾਰ

ਸੰਮਤ 1423) ਨੂੰ ਹਇਆ । ਛੋਟੀ ਅਵਸਥਾ ਤੋਂ ਹੀ ਧਾਰਮਿਕ ਖਿਆਲਾਂ ਵਿਚ ਰੁਚੀ ਰਖਦੇ ਹੋਏ ਆਪ ਨੂੰ ਸਾਧੂ ਸੰਤਾਂ ਦੀ ਸੰਗਤ ਵਿਚ ਰਹਿਣ ਦਾ ਬੜਾ ਚਾਅ ਸੀ । ਇਕ ਪਰਸਿਧ ਸਨਿਆਸੀ ਮਹਾਤਮਾ ''ਰਾਮ ਭਜ'' ਤੋਂ ਗੁਰ ਮੰਤਰ ਲੈ ਇਹਨਾਂ ਦੇ ਸ਼ਿਸ਼ ਬਣ ਗਏ । ਅੱਠੇ ਪਹਿਰ ਪ੍ਰਭੂ ਅਰਾਧਨਾ ਵਿਚ ਜੁੜੇ ਰਹਿਣ ਤੇ ਆਪ ਨੇ ਬ੍ਰਹਮ ਗਿਆਨ ਨੂੰ ਪਾ ਲਿਆ ਜਿਸ ਸਦਕੇ ਆਪ ਦਾ ਨਾਂ, ਨਾ ਕੇਵਲ ਆਪਣੇ ਆਲੇ ਦੁਆਲੇ ਹੀ ਸਗੋਂ ਦੂਰ ਦੂਰ ਤੀਕ ਬੜਾ ਮਸ਼ਹੂਰ ਹੋ ਉਠਿਆ । ਇਕ ਪਰਸਿਧ ਗਾਥਾ ਅਨੁਸਾਰ ਆਪਣੇ ਰੋਜ਼ਮਰਾ ਦੇ ਨਿਯਮ ਨੂੰ ਮੁਖ ਰਖ ਇਕ ਪ੍ਰਭਾਤ ਨੂੰ ਜਦ ਭਗਤ ਜੀ ਇਸ਼ਨਾਨ ਕਰਕੇ ਪ੍ਰਭੂ ਸਿਮਰਨ ਕਰਦੇ ਆਪਣੇ ਅਸਥਾਨ ਵਲ ਆ ਰਹੇ ਸਨ ਕਿ ਅਚਾਨਕ ਰਸਤੇ ਵਿਚ ਸੁਤੇ ਪਏ ਭਗਤ ਕਬੀਰ ਜੀ ਨਾਲ ਠੇਡਾ ਲਗ ਗਿਆ ਜਿਸ ਤੇ ਆਪਨੇ ਰੁਕਦੇ ਹੋਏ ਇਹ ਸ਼ਬਦ ਉਚਾਰੇ:— ''ਉਠੋ ਰਾਮ ਕੇ ਰਾਮ ਕਹੋ'' ਇਹ ਸੁਣਦੇ ਹੀ ਭਗਤ ਕਬੀਰ ਜੀ ਨੇ ਚਰਨਾਂ ਤੇ ਮਸਤਕ ਨਿਵਾਇਆ ਜਿਸ ਤੇ ਉਹਨਾਂ ਦੇ ਅੰਦਰ ਦੇ ਕਪਾਟ ਖੁਲ੍ਹ ਗਏ ਭਾਵ ਜਿਸ ਵਸਤੂ ਦੀ ਕਬੀਰ ਨੂੰ ਅਭਿਲਾਖਾ ਸੀ ਉਹ''ਉਠੋ ਰਾਮ ਕੇ ਰਾਮ ਕਹੋ'' ਦੇ ਵਾਕ ਤੋਂ ਪੂਰੀ ਹੋ ਗਈ ਤੇ ਇਸ ਨੂੰ ਆਪ ਨੇ ਗੁਰ ਮੰਤ੍ਰ ਧਾਰ ਲਿਆ । ਸਵਾਮੀ ਰਾਮਾ ਨੰਦ ਜੀ ਨੇ ਕਈ ਤੀਰਥਾਂ ਦਾ ਰਟਨ ਕਰਕੇ ਆਖ਼ਰ ਕਾਸ਼ੀ ਪੁਜੇ ਜਿਥੇ ਆਪ ਨੇ ਆਪਣੇ ਸਰੋਤਿਆਂ ਨੂੰ ਮੂਰਤੀ ਪੂਜਨ ਤੇ ਤੀਰਥ ਪਰਸਨ ਦੇ ਬਜਾਏ ਕੇਵਲ ਅਕਾਲ ਪੁਰਖ ਸਰਵ ਸ਼ਕਤੀਮਾਨ ਤੇ ਸਿਦਕ ਲਿਆਣਾ ਹੀ ਸਰੇਸ਼ਟ ਦਸਿਆ । ਆਪ ਦਾ ਨਿਮਨ ਲਿਖਤ ਸ਼ਬਦ ਜੋ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਅੰਕਤ ਹੈ ਉਕਤ ਸੰਸਿਆਂ ਨੂੰ ਦੂਰ ਕਰ ਦੇਂਦਾ ਹੈ :—

ਰਾਮਾ ਨੰਦ ਜੀ ਘਰੁ ੧

ੴ ਸਤਿਗੁਰ ਪ੍ਰਸਾਦਿ

ਕਤ ਜਾਈਐ ਰੇ ਘਰ ਲਾਗੋ ਰੰਗੁ ॥ ਮੇਰਾ ਚਿਤ ਨਾ ਚਲੈ ਮਨੁ ਭਇਓ ਪੰਗੁ
॥੧॥ਰਹਾਉ॥ਏਕ ਦਿਵਿਸ ਮਨ ਭਈ ਉਮੰਗ ॥ ਘਸਿ ਚੰਦਨ ਚੋਆ ਬਹੁ ਸੁਗੰਧ ॥
ਪੂਜਨ ਚਾਲੀ ਬ੍ਰਹਮ ਠਾਇ ॥ ਸੋ ਬ੍ਰਹਮ ਬਤਾਇਓ ਗੁਰ ਮਨਹੀ ਮਾਹਿ ॥੧॥

ਜਹਾਜਾਈਐ ਤਹ ਜਲ ਪਖਾਨ ॥ ਤੂ ਪੂਰਿ ਰਹਿਓ ਹੈ ਸਭ ਸਮਾਨ ॥
ਬੇਦ ਪੁਰਾਨ ਸਭ ਦੇਖੇ ਜੋਇ ॥ ਉਹਾਂ ਤਉ ਜਾਈਐ ਜਉ ਈਹਾਂ ਨ ਹੋਇ ॥੨॥

ਸਤਿਗੁਰ ਮੈ ਬਲਿਹਾਰੀ ਤੋਰ ॥ ਜਿਨ ਸਕਲ ਬਿਕਲ ਭ੍ਰਮ ਕਾਟੇ ਮੋਰ ॥
ਰਾਮਾ ਨੰਦ ਸੁਆਮੀ ਰਮਤ ਬ੍ਰਹਮ ॥ ਗੁਰ ਕਾ ਸ਼ਬਦ ਕਾਟੈ ਕੋਟਿ ਕਰਮ ॥੩॥੧॥

ਭਗਤ ਕਬੀਰ ਜੀ ਵਾਂਗ ਹੀ ਆਪ ਦੇ ਕਈ ਹੋਰ ਚੇਲੇ, ਧੰਨਾ ਭਗਤ, ਰਾਮ ਦੇਵ, ਮੀਰਾ ਬਾਈ, ਰਵੀ ਦਾਸ, ਸੈਨ ਤੇ ਪੀਪਾ, ਬਣੇ ਜਿਨ੍ਹਾਂ, ਨੇ ਕੇਵਲ ਪ੍ਰਭੂ ਭਗਤੀ ਨੂੰ ਹੀ

ਵਡਿਆਇਆ। ਭਗਤ ਜੀ ਨੇ 101 ਵਰਸ਼ ਦੀ ਆਯੂ ਭੋਗ ਕਾਸ਼ੀ ਵਿਖੇ ਪ੍ਰਲੋਕ ਗਮਨ ਕੀਤਾ। 'ਸਾਸਨ'

# ਭਗਤ ਸੂਰ ਦਾਸ ਜੀ

ਸੰਮਤ 1562 ਵਿਚ ਪਿੰਡ ਹਾਕਮ ਸਾਦਲਾ, ਜੋ ਗਵਾਲੀਅਰ ਨੇੜੇ ਸਥਿਤ ਸੀ, ਦੇ ਵਾਸੀ ਪੰਡਿਤ ਰਾਮ ਦਾਸ ਦੇ ਘਰ ਜਨਮ ਹੋਇਆ। ਵਾਸਤਵਿਕ ਨਾਂ ਤਾਂ ਆਪ ਦਾ ਮਦਨ ਮੋਹਨ ਅਥਵਾ ਉਹ ਜਮਾਂਦਰੂ ਮਨਾਖੇ ਵੀ ਨਹੀਂ ਸਨ ਪਰ ਜਵਾਨੀ ਸਮੇਂ (ਜਦ ਕਿ ਵਿਰਸੇ ਤੋਂ ਮਿਲੀ ਗ਼ਰੀਬੀ ਕਾਰਨ ਲੱਕੜਾਂ ਵੇਚ ਆਪਣਾ ਪਾਲਨ ਕਰਦੇ ਸਨ ਇਕ ਵਿਆਹੁਤਾ ਸੁੰਦਰੀ ਤੇ ਮੋਹਤ ਹੋ ਜਾਣ ਦੀ ਵਾਪਰੀ ਦੁਰਘਟਨਾ ਦੇ ਸਿਟੇ ਵਜੋਂ) ਆਪਣੀਆਂ ਅੱਖਾਂ ਵਿਚ ਸਲਾਈਆਂ ਖੋਭ ਅੰਨ੍ਹਾ ਕਰ ਲਿਆ ਸੀ।

ਆਪ ਨੂੰ ਰਾਗ ਦਾ ਬਹੁਤ ਸ਼ੌਕ ਸੀ ਜਿਸ ਦੀ ਉਪਮਾਂ ਸੁਣ ਅਕਬਰ ਬਾਦਸ਼ਾਹ ਨੇ ਆਪਣੇ ਦਰਬਾਰ ਵਿਚ ਰਖ ਲਿਆ ਸੀ। ਇਕ ਦਿਨ ਅਚਾਨਕ ਹੀ ਬਲਭਚਾਰਯ ਜੀ ਨਾਲ ਭੇਂਟ ਹੋ ਗਈ ਤੇ ਭਗਤ ਜੀ ਦੀ ਰਾਗ ਕਲਾ ਦੀ ਚਰਚਾ ਸੁਣ ਅਥਵਾ ਬੇਨਤੀ ਤੇ ਗੁਰ ਮੰਤ੍ਰ ਦੇਂਦੇ ਹੋਏ ਨਾਮ ਜਪਣ ਦਾ ਉਪਦੇਸ਼ ਦਿਤਾ ਜਿਸ ਦਾ ਆਪ ਤੇ ਇਤਨਾ ਅਸਰ ਹੋਇਆ ਕਿ ਰਾਗ ਵਿਦਿਆ ਨੂੰ ਛੱਡ ਕੇਵਲ ਈਸ਼ਵਰ ਦੀ (ਕ੍ਰਿਸ਼ਨ ਭਗਵਾਨ) ਉਸਤਤੀ ਵਿਚ ਜੁੜ ਗਏ ਅਥਵਾ ਪ੍ਰਭੂ ਪ੍ਰਾਪਤੀ ਲਈ ਜੰਗਲ ਵਲ ਤੁਰ ਪਏ ਪਰ ਰਸਤੇ ਪੈਂਦੇ ਇਕ ਖੂਹ ਵਿਚ ਡਿਗ ਗਏ ਤੇ ਉਸੇ ਵਿਚ ਪਿਆਂ ਹੋਇਆਂ ਹੀ ਕਾਫੀ ਸਮਾਂ ਅਕਾਲ ਅਰਾਧਨਾ ਵਿਚ ਗੁਜ਼ਾਰਿਆਂ ਜਿਸ ਤੋਂ ਪ੍ਰਸੰਨ ਹੋ ਭਗਵਾਨ ਨੇ ਆਪ ਆ ਸੂਰਦਾਸ ਨੂੰ ਖੂਹ ਵਿਚੋਂ ਬਾਹਰ ਕਢਿਆ ਤਥਾ ਇਹ ਕੁਝ ਕਰ ਕੇ ਜਦੋਂ ਸਿਰਜਣਹਾਰ ਹੱਥ ਛੁਡਾ ਕੇ ਜਾਣ ਲੱਗੇ ਤਾਂ ਭਗਤ ਜੀ ਬੋਲੇ "ਬਾਂਹ ਛੁਡਾਵਤ ਜਾਤ ਹੋ ਨਿਰਬਲ ਜਾਨਤ ਮੁਹਿ, ਦਿਲ ਸੇ ਜਬ ਤੁਮ ਜਾਓਗੇ ਬਲੀ ਜਾਨੂੰਗਾ ਤੋਹਿ।" ਇਹ ਬਚਨ ਸੁਣ ਜਦ ਦੈਵੀ ਸ਼ਕਤੀ ਨੇ ਵਰ ਮੰਗਣ ਲਈ ਕਿਹਾ ਤਾਂ ਭਗਤ ਜੀ ਦੀ ਬੇਨਤੀ ਤੇ ਉਹਨਾਂ ਦੀਆਂ ਅੱਖਾਂ ਦਰਸ਼ਨ ਕਰਾਣ ਲਈ ਠੀਕ ਕਰ ਦਿਤੀਆਂ ਤੇ ਉਹਨਾਂ ਦੇ ਕਹੇ ਅਨੁਸਾਰ ਹੀ ਮੁੜ ਸੂਰਦਾਸ ਬਣਾ ਦਿਤਾ। ਆਪ ਕਾਫੀ ਸਮਾਂ ਗੁਵਰਧਨ ਪਿੰਡ ਰਹੇ ਤੇ 80 ਕੁ ਸਾਲ ਦੀ ਅਵਸਥਾ ਹੋ ਜਾਣ ਤੇ 1642 ਵਿਚ ਸੁਆਮੀ ਅਗਰ ਦੇ ਗ੍ਰਾਮ ਪਗਸੌਲੀ ਵਿਖੇ ਜਿਥੇ ਕਿ ਆਪ ਜੀ ਦੀ ਸਮਾਧ ਹੈ ਭਜਨ ਕਰਦੇ ਹੋਏ ਪਰਲੋਕ ਸਿਧਾਰ ਗਏ।

ਸ੍ਰੀ ਗੁਰੂ ਗਰੰਥ ਸਾਹਿਬ ਜੀ ਵਿਚ ਆਪ ਦਾ ਇਹ ਨਿਮਨ ਲਿਖਤ ਸ਼ਬਦ ਮੂਰਤੀਮਾਨ ਹੈ :—

ਸਾਰੰਗ ਮਹਲਾ ੫ ਸੂਰਦਾਸ

ੴ ਸਤਿਗੁਰ ਪ੍ਰਸਾਦਿ

ਹਰਿ ਕੇ ਸੰਗ ਬਸੇ ਹਰਿ ਲੋਕ ॥ ਤਨੁ ਮਨੁ ਅਰਪਿ ਸਰਬ ਸੁ ਸਭੁ ਅਰਪਿਓ ਅਨਦ ਸਹਜ ਧੁਨਿ ਝੋਕ ॥੧॥ ਰਹਾਉ ॥ ਦਰਸਨ ਪੇਖਿ ਭਏ ਨਿਰਬਿਖਈ ਪਾਏ ਹੈ ਸਗਲੇ ਥੋਕ ।

ਆਨ ਬਸਤ ਸਿਉ ਕਾਜ ਨਾ ਕਛੂਐ ਸੁੰਦਰ ਬਦਨ ਅਲੋਕ ।
ਸਿਆਮ ਸੁੰਦਰ ਤਜਿ ਆਨ ਜੋ ਚਾਹਤ ਜਿਉ ਕੁਸਟੀ ਤਨਿ ਜੋਕ
ਸੂਰਦਾਸ ਮਨਿ ਪ੍ਰਭਿ ਹਥਿ ਲੀਨੋ ਦੀਨੋ ਇਹੁ ਪਰਲੋਕ । (ਸਾਸਨ)

# ਭਗਤ ਬੇਣੀ ਜੀ

ਭਗਤ ਬੇਣੀ ਜੀ ਉੱਚੀ ਸੁਰਤੀ ਵਾਲੇ ਮਹਾਤਮਾ ਹੋਏ ਹਨ ਜੋ ਹਰ ਰੋਜ਼ ਮੁਕਾਮੀ ਰਾਜੇ ਦੇ ਕਥਾ ਵਿਖਿਆਨ ਕਰਿਆ ਕਰਦੇ ਸਨ ਜਿਸ ਤੇ ਆਪ ਜੀ ਨੂੰ ਬੜਾ ਮਾਣਿਆ ਸਤਿਕਾਰਿਆ ਜਾਂਦਾ ਸੀ ਪਰ ਇਕ ਵੇਰ ਜਦ ਉਹਨਾਂ ਨੇ ਕਥਾ ਦੌਰਾਨ ਇਹ ਸ਼ਬਦ ਸੁਣਾਇਆ ਕਿ ਰਿਸ਼ੀ ਅਗਸਤ ਮੁਨੀ ਸੱਤ ਚੁਲੀਆਂ ਨਾਲ ਸਮੁੱਚੇ ਸਾਗਰ ਨੂੰ ਪੀ ਗਏ ਸਨ ਤਾਂ ਰਾਜਨ ਨੇ ਇਸਨੂੰ ਅਤਿ ਕਥਨੀ ਸਮਝਦੇ ਹੋਏ ਇਕ ਗਾਗਰ ਵਿਚ 7-8 ਗੜਵੇ ਦੁੱਧ ਦੇ ਪਵਾ ਭਗਤ ਜੀ ਨੂੰ ਇਕੋ ਵੇਰ ਪੀ ਜਾਣ ਦਾ ਕਿਹਾ ਤਾਂ ਭਗਤ ਜੀ ਨੇ ਅਜਿਹਾ ਕਰਨ ਤੇ ਆਪਣੀ ਅਸਮਰਥਾ ਜ਼ਾਹਿਰ ਕੀਤੀ ਜਿਸ ਤੇ ਨਰੇਸ਼ ਨੇ ਮਖੌਲ ਉੜਾਂਦੇ ਹੋਏ ਭਗਤ ਜੀ ਨੂੰ ਕਿਹਾ ਕਿ ਜੇਕਰ ਅਗਸਤ ਰਿਸ਼ੀ ਖਾਰੇ ਸਮੁੰਦਰ ਨੂੰ 7 ਚੁਲੀਆਂ ਨਾਲ ਪੀ ਗਏ ਸਨ ਤਾਂ ਉਹਨਾਂ ਦੀ ਅੰਸ਼ ਤੋਂ ਹੁੰਦੇ ਹੋਏ ਤੁਸੀਂ ਮਿੱਠੇ ਦੁਧ ਦੇ 7-8 ਗੜਵੇਂ ਕਿਉਂ ਨਹੀਂ ਪੀ ਸਕਦੇ ? ਅਕਲ ਸਿਆਣਪ ਤੋਂ ਕੰਮ ਲੈਂਦੇ ਕੁਝ ਸਮਾਂ ਚੁਪ ਰਹਿਣ ਉਪ੍ਰੰਤ ਇਕ ਦਿਨ ਭਗਤ ਜੀ ਨੇ ਰਾਜੇ ਨੂੰ ਕਿਹਾ ਕਿ ਆਪ ਤੇ ਅਪੱਧਰਾ ਆਈ ਜਾਪਦੀ ਹੈ ਜਿਸ ਕਾਰਨ ਆਪ ਉਤੇ ਸਾਰੇ ਗ੍ਰਹਿ ਇਕੱਠੇ ਹੋ ਰਹੇ ਹਨ । ਚਿੰਤਾਤਰ ਹੋ ਅਪੱਧਰਾ ਨੂੰ ਟਾਲਨ ਦਾ ਜਦ ਰਾਜੇ ਨੇ ਉਪਾਅ ਪੁਛਿਆ ਤਾਂ ਬੇਣੀ ਜੀ ਨੇ ਕਿਹਾ ਕਿ ਇਸ ਆਫ਼ਤ ਤੋਂ ਬਚਣ ਲਈ ਜੇਕਰ ਆਪ ਖੁਲੇ ਮੈਦਾਨ ਵਿਚ ਆਪਣੀ ਪਰਜਾ ਸਾਹਮਣੇ ਠਾਕਰਾਂ ਦੀ ਪੂਜਾ ਕਰੋ ਤਾਂ ਪਰਸੰਨ ਹੋ ਠਾਕਰ ਜਲ ਵਿਚ ਤਰਨ ਲਗ ਪੈਣਗੇ ਤਥਾ ਇਸ ਦੇ ਫ਼ਲਸਰੂਪ ਆਪ ਤੇ ਆਈ ਸਾੜਸਤੀ ਸਮਾਪਤ ਹੋ ਜਾਏਗੀ । ਰਾਜੇ ਨੇ ਭਗਤ ਜੀ ਦੇ ਦਰਸਾਏ ਅਨੁਸਾਰ ਇਸੇ ਤਰ੍ਹਾਂ ਕੀਤਾ ਪਰ ਮੂਰਤੀ ਤਰਨ ਦੀ ਬਜਾਏ ਪਾਣੀ ਵਿਚ ਡੁਬ ਗਈ ਇਸ ਤੇ ਭਗਤ ਜੀ ਝੱਟ ਬੋਲ ਉਠੇ ਕਿ ਤੁਸੀਂ ਤਾਂ ਉਹਨਾਂ ਰਾਜੇ-ਮਹਾਂਰਾਜਿਆਂ ਦੀ ਸੰਤਾਨ ਹੋ ਜਿਹਨਾਂ ਨੇ ਪਹਾੜ ਜਿਤਨੇ-2 ਵਜ਼ਨੀ ਪਥਰਾਂ ਉਤੇ ਰਾਮ-ਰਾਮ ਲਿਖ ਸਮੁੰਦਰ ਉਪਰ ਰਖ ਕੇ ਪੁਲ ਦਾ ਮੰਤੱਵ ਸਿਧ ਕੀਤਾ ਸੀ ਪਰ ਤੁਸੀਂ ਉਹਨਾਂ ਦੀ ਨਸਲ ਤੋਂ ਹੰਦੇ ਹੋਇਆ

ਸੇਰ ਭਰ ਦੀ ਮੂਰਤੀ ਨੂੰ ਤਾਰ ਨਹੀਂ ਸਕੇ ਇਸ ਤੇ ਰਾਜਾ ਨੇ ਕੋਈ ਉਤਰ ਨ ਦੇ ਭਗਤ ਜੀ ਤੋਂ ਖਿਮਾ ਦੀ ਯਾਚਨਾ ਕੀਤੀ।

ਇਸ ਉਪਰੰਤ ਬੇਣੀ ਜੀ ਨੇ ਰਾਜ ਦਰਬਾਰ ਵਿਚ ਕਥਾ ਕਰਨੀ ਛੱਡ ਕੇਵਲ ਪ੍ਰਭੂ ਦੀ ਅਰਾਧਨਾ ਵਿਚ ਹੀ ਮਗਨ ਰਹਿੰਦੇ ਅਥਵਾ ਕਦੀ-2 ਤਾਂ ਸੁਧ ਬੁਧ ਹੀ ਗਵਾ ਲੈਂਦੇ ਸਨ। ਵੇਤਨ ਬੰਦ ਹੋ ਜਾਣ ਤੇ ਖਾਣ-ਪੀਣ ਦੀਆ ਵਸਤੂਆਂ ਇਕ-ਇਕ ਕਰਕੇ ਜਵਾਬ ਦੇਣ ਲਗ ਪਈਆਂ ਜਦ ਕਦੀ ਧਰਮ ਪਤਨੀ ਇਸ ਵਿਸ਼ੇ ਤੇ ਕੋਈ ਜ਼ਿਕਰ ਛੇੜਦੀ ਤਾਂ ਆਪ ਹਸ ਕੇ ਟਾਲਦੇ ਹੋਏ ਅਜ ਕਲ ਵਿਚ ਹੀ ਸਭ ਕੁਝ ਲੈ ਆਣ ਦਾ ਝਾਂਸਾ ਦੇ ਭਜਨ ਬੰਦਗੀ ਤੇ ਯੋਗ ਅਭਿਆਸ ਕਰਨ ਜੰਗਲ ਵਲ ਨਿਕਲ ਜਾਂਦੇ। ਇਕ ਦਿਨ ਜਦ ਭਗਤ ਜੀ ਫਿਰ ਧਰਮ ਪਤਨੀ ਨੂੰ ਇਹ ਕਹਿ ਕਿ ਮੇਰਾ ਰਾਜਨ ਬਹੁਤ ਹੀ ਚੰਗਾ ਹੈ ਭਗਤੀ ਕਰਨ ਲਈ ਬਾਹਰ ਨਿਕਲੇ ਹੀ ਸਨ ਕਿ ਭਗਵਾਨ ਜੀ ਰਾਜੇ ਦੇ ਭੇਸ ਵਿਚ ਅਨਾਜ ਤੇ ਸਾਮਗ੍ਰੀ ਦੇ ਭਰੇ ਗਡੇ ਲੈ ਆਏ ਤੇ ਭਗਤ ਜੀ ਦੀ ਇਸਤਰੀ ਤੋਂ ਪੁਛ ਸਾਰਾ ਸਾਮਾਨ ਬੇਣੀ ਜੀ ਦੇ ਘਰ ਅੰਦਰ ਰਖਵਾ ਆਪ ਅਲੋਪ ਹੋ ਗਏ ਤੇ ਜਿਥੇ ਭਗਤ ਜੀ, ਪ੍ਰਭੂ ਆਰਾਧਨਾ ਵਿਚ ਜੁੜੇ ਬੈਠੇ ਸਨ, ਪਾਸ ਜਾ ਉਹਨਾਂ ਨੂੰ ਤਸਲੀ ਦਿਤੀ ਕਿ ਉਹਨਾਂ ਦਾ ਘਰ ਰਸਦ ਇਤ ਆਦਿਕ ਨਾਲ ਭਰਿਆ ਪਿਆ ਹੈ ਸੋ ਹੁਣ ਉਹ ਨਿਸ਼ਚਿਤ ਹੋ ਭਜਨ-ਬੰਦਗੀ ਕਰ ਸਕਦੇ ਹਨ। ਇਸ ਵਾਂਗ ਕਈ ਹੋਰ ਸਾਖੀਆਂ ਵੀ ਹਨ ਜਿਹਨਾਂ ਤੋਂ ਇਹ ਸੰਕੇਤ ਮਿਲਦਾ ਹੈ ਕਿ ਭਗਤ ਜੀ ਨੂੰ ਸਚ ਹੀ ਅਕਾਲ ਪੁਰਖ ਦਾ ਨੇੜ ਪ੍ਰਾਪਤ ਸੀ।

ਪ੍ਰਭਾਤੀ ਭਗਤ ਬੇਣੀ ਜੀ ਕੀ

ੴ ਸਤਿਗੁਰ ਪ੍ਰਸਾਦਿ

ਤਨਿ ਚੰਦਨੁ ਮਸਤਕਿ ਪਾਤੀ ॥ ਰਿਦ ਅੰਤਰਿ ਕਰਤਲ ਕਾਤੀ ॥ ਠਗ
ਦਿਸਟਿ ਬਗਾ ਲਿਵਲਾਗਾ ॥ ਦੇਖਿ ਬੈਸਨੋ ਪ੍ਰਾਨ ਮੁਖ ਭਾਗਾ ॥੧॥
ਕਲਿ ਭਗਵਤ ਬੰਦ ਚਿਰਾਮੰ ॥ ਕ੍ਰੂਰ ਦਿਸਟਿ ਰਤਾ ਨਿਸਿਬਾਦੰ ॥੧॥
ਰਹਾਉ ॥ ਨਿਤ ਪ੍ਰਤਿ ਇਸਨਾਨੁ ਸਰੀਰੰ ॥ ਦੁਇ ਧੋਤੀ ਕਰਮ ਮੁਖਿ
ਖੀਰੰ ॥ ਰਿਦੈ ਛੁਰੀ ਸੰਧਿਆਨੀ ॥ ਪਰ ਦਰਬੁਹਿਰਨ ਕੀ ਬਾਨੀ ॥੨॥
ਸਿਲ ਪੂਜਸਿ ਚਕ੍ਰ ਗਣੇਸੰ ॥ ਨਿਸਿ ਜਾਗਸਿ ਭਗਤਿ ਪ੍ਰਵੇਸੰ ॥
ਪਗਨਾਚਸਿ ਚਿਤੁ ਅਕਰਮੰ ॥ ਏ ਲੰਪਟ ਨਾਚ ਅਧਰਮੰ ॥੩॥ ਮ੍ਰਿਗ
ਆਸਣੁ ਤੁਲਸੀਮਾਲਾ ॥ ਕਰ ਊਜਲ ਤਿਲਕੁ ਕਪਾਲਾ ॥ ਰਿਦੈ ਕੂੜੁ
ਕੰਠਿ ਰੁਦ੍ਰਾਖੰ ॥ ਰੇ ਲੰਪਟ ਕ੍ਰਿਸਨੁ ਅਭਾਖੰ ॥੪॥ ਜਿਨ ਆਤਮ ਤਤੁ
ਨ ਚੀਨ੍ਹਿਆ ॥ ਸਭ ਫੋਕਟ ਧਰਮ ਅਬੀਨਿਆ ॥

ਬੇਣੀ ਭਗਤ ਜੀ ਦੇ ਉਪਰੋਕਤ ਸ਼ਬਦ ਦਾ ਤੱਤ ਸਾਰ ਇਹ ਹੈ ਕਿ ਪਾਖੰਡ ਛਡ ਸਤਿਗੁਰ ਜੀ ਦੇ ਦਰਸਾਏ ਰਸਤੇ ਨੂੰ ਅਪਨਾਓ ਜਿਹਾ ਕਿ ਉਹ ਅੰਤ ਵਿਚ ਹੀ ਸਿਧ ਕਰਦੇ ਹਨ ਕਿ :—

ਕਹੁ ਬੇਣੀ ਗੁਰਮੁਖਿ ਧਿਆਵੈ ॥ ਵਿਣੁ ਸਤਿਗੁਰ ਬਾਟ ਨ ਪਾਵੈ ॥੫॥

(ਸਾਸਨ)

# ਭਗਤ ਪ੍ਰਮਾਨੰਦ ਜੀ

ਆਪ ਦਾ ਜਨਮ ਗਰਾਮ ਬਾਰਸੀ, ਪਰਗਨਾ ਸੋਹਲਾ ਪੁਰ ਵਿਖੇ ਸੰਮਤ 1398 ਨੂੰ ਇਕ ਬ੍ਰਾਹਮਣ ਪਰਿਵਾਰ ਵਿਚ ਹੋਇਆ। ਸ਼ੱਕ ਨਹੀਂ ਕਿ ਆਪ ਬੈਰਾਗੀ ਮਤ ਨਾਲ ਜੁੜੇ ਹੋਏ ਸਨ, ਪਰ ਵਾਸਤਵਿਕ ਵਿਚ ਬਾਲੜੀ ਅਵਸਥਾ ਤੋਂ ਹੀ ਜਿਥੇ ਆਪ ਜੀ ਨੂੰ ਸਾਧੂ ਸੰਤਾਂ ਦੀ ਸੰਗਤ ਵਿਚ ਰਹਿਣ ਦਾ ਸ਼ੌਕ ਸੀ ਉਥੇ ਉਹ ਉੱਚ ਪਾਏ ਦੀ ਰਾਗ ਵਿਦਿਆ ਵਿਚ ਵੀ ਪੂਰੀ ਤਰ੍ਹਾਂ ਸਮਗਰ ਤੇ ਅਖੰਡ ਹੋਣ ਦਾ ਚਾਅ ਰਖਦੇ ਸਨ। ਸੋ ਉਹ ਆਪਣੀ ਕਠਨ ਮਿਹਨਤ ਸਦਕੇ ਥੋਹੜੇ ਸਮੇਂ ਵਿਚ ਹੀ ਗਾਇਕ ਪਰਸਿਧ ਹੋ ਗਏ ਤਥਾ ਅਧਿਕ ਸਮਾਂ ਪ੍ਰਭੂ ਭਗਤੀ ਵਿਚ ਰਹਿ ਬ੍ਰਹਮ ਗਿਆਨ ਦੀ ਸਾਰ ਨੂੰ ਵੀ ਪ੍ਰਾਪਤ ਕਰ ਲਿਆ। ਸਭ ਪਾਖੰਡਾਂ ਦਾ ਖੰਡਨ ਕਰਦੇ ਹੋਏ ਕੇਵਲ ਈਸ਼ਵਰ ਭਗਤੀ ਦਾ ਹੀ ਪ੍ਰਚਾਰ ਕੀਤਾ। ਸ੍ਰੀ ਗੁਰੂ ਗਰੰਥ ਸਾਹਿਬ ਵਿਚ ਮੂਰਤੀਮਾਨ ਇਹ ਸ਼ਬਦ ਆਪ ਦੇ ਉਕਤ ਭਾਵਾਂ ਦੀ ਪੁਸ਼ਟੀ ਕਰਦਾ ਹੈ :—

" ਰਾਗ ਸਾਰੰਗ "

ੴ ਸਤਿਗੁਰ ਪ੍ਰਸਾਦਿ

ਤੈ ਨਰ ਕਿਆ ਪੁਰਾਨ ਸੁਨਿ ਕੀਨਾ ॥ ਅੰਨ ਪਾਵਨੀ ਭਗਤਿ ਨਹੀ
ਉਪਜੀ ਭੂਖੈ ਦਾਨ ਨ ਦੀਨਾ ॥੧॥ ਰਹਾਉ ॥ ਕਾਮ ਨ ਬਿਸਰਿਓ
ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ ॥ ਪਰ ਨਿੰਦਾ ਮੁਖ ਤੇ ਨਹੀਂ
ਛੂਟੀ ਨਿਫਲ ਭਈ ਸਭ ਸੇਵਾ ॥੧॥ ਬਾਟ ਪਾਰਿ ਘਰੁ ਮੂਸਿ ਬਿਰਾਨੋ
ਪੇਟੁ ਭਰੈ ਅਪ੍ਰਾਧੀ ॥ ਜਿਹਿ ਪਰਲੋਕ ਜਾਇ ਅਪਕੀਰਤਿ ਸੋਈ
ਅਬਿਦਿਆ ਸਾਧੀ ॥੨॥ ਹਿੰਸਾ ਭਉ ਮਨ ਤੇ ਨਹੀ ਛੂਟੀ ਜੀਅ
ਦਇਆ ਨਹੀ ਪਾਲੀ ॥ ਪਰਮਾਨੰਦ ਸਾਧ ਸੰਗਤਿ ਮਿਲ ਕਥਾ
ਪੁਨੀਤ ਨ ਚਾਲੀ ॥੩॥੧॥੬॥

ਆਪ ਦੀ ਸਿਖਿਆ ਯਾ ਉਪਦੇਸ਼ ਬੜੇ ਸਿਧੇ-ਸਾਦੇ ਭਾਵਾਂ ਤੇ ਅਧਾਰਤ ਸੀ। 107 ਸਾਲ ਦੀ ਅਵਸਥਾ ਦੇ ਹੋ ਆਪ ਨੇ ਪਰਲੋਕ ਗਮਨ ਕੀਤਾ। 'ਸਾਸਨ'

# ਭਗਤ ਤਿਰਲੋਚਨ ਜੀ

ਆਪਦਾ ਜਨਮ ਸੰਮਤ 1324 ਬਿ: ਮੁਤਾਬਿਕ ਸੰਨ 1267 ਈਸਵੀ ਨੂੰ ਬਿਸ਼ਨ ਨਾਮੀ ਬ੍ਰਾਹਮਣ, ਵਾਸੀ ਪਿੰਡ ਪਾਧਰ ਪੁਰ ਜ਼ਿਲਾ ਸ਼ੋਲਾ ਪੁਰ ਦੇ ਗ੍ਰਹਿ ਵਿਖੇ ਹੋਇਆ। ਛੋਟੀ ਅਵਸਥਾ ਤੋਂ ਹੀ ਆਪ ਭਜਨ ਬੰਦਗੀ ਤੇ ਭਗਤੀ ਭਾਵ ਵਾਲੇ ਸਨ। ਆਪ ਠਾਕਰਾਂ ਦੀ ਪੂਜਾ ਕਰਿਆ ਕਰਦੇ ਸਨ। ਦਸਿਆ ਗਿਆ ਹੈ ਕਿ ਜਦੋਂ ਤਰਲੋਚਨ ਜੀ ਨੂੰ ਪਤਾ ਲੱਗਾ ਕਿ ਧੰਨਾ ਭਗਤ ਨੂੰ ਮੇਰਾ ਦਿਤਾ ਹੋਇਆ ਠਾਕਰ ਤਾਂ ਖੂਬ ਖਾਂਦਾ ਪੀਂਦਾ ਹੈ ਤੇ ਜੱਟ ਭਗਤ ਦਾ ਕੰਮ ਕਾਜ ਵੀ ਖ਼ੂਬ ਕਰਦਾ ਹੈ ਤਾਂ ਤਿਰਲੋਚਨ ਜੀ ਨੇ ਉਸ ਮੂਰਤੀ ਦੇ ਦਰਸ਼ਨ ਕਰਨ ਦੀ ਇੱਛਾ ਧੰਨਾ ਜੀ ਨੂੰ ਦਰਸ਼ਾਈ ਜਿਸ ਨੂੰ ਪਰਵਾਨਦੇ ਹੋਏ ਧੰਨਾ ਜੀ ਨੇ ਠਾਕਰ ਜੀ ਅੱਗੇ ਅਰਦਾਸ ਕਰਕੇ ਭਗਤ ਤਿਰਲੋਚਨ ਜੀ ਨੂੰ ਸਾਖਿਆਤ ਭਗਵਾਨ ਦੇ ਦਰਸ਼ਨ ਕਰਾ ਦਿਤੇ ਜਿਸ ਤੋਂ ਸੰਤੁਸ਼ਟ ਹੋ ਮੁੜ ਪ੍ਰਭੂ ਸਿਮਰਨ ਵਿਚ ਜੁੜ ਗਏ। ਆਪ ਦੀ ਸ਼ਾਦੀ ਅਨੰਤਾ ਨਾਮ ਦੀ ਇਸਤ੍ਰੀ ਨਾਲ ਹੋਈ ਜੋ ਭਗਤ ਤਿਰਲੋਚਨ ਵਾਂਗ ਹੀ ਸਾਧੂ ਸੰਤਾਂ ਤੇ ਸਾਧ ਸੰਗਤ ਦੀ ਸੇਵਾ ਕਰਨ ਲਈ ਹਰ ਵੇਲੇ ਤਿਆਰ ਰਹਿੰਦੀ ਸੀ। ਭਗਤ ਜੀ ਦੀ ਔਲਾਦ ਕੋਈ ਨਹੀਂ ਸੀ ਜਿਸ ਤੇ ਉਹ ਇਸ ਗੱਲੋਂ ਬੜੀ ਵਿਆਕਲ ਰਹਿੰਦੀ ਸੀ ਕਿ ਘਰ ਵਿਚ ਹੋਰ ਕੋਈ ਹੱਥ ਵਟਾਣ ਵਾਲਾ ਨਾ ਹੋਣ ਕਰਕੇ ਉਸ ਇਕੱਲੀ ਨੂੰ ਹੀ ਸਾਰਾ ਕੰਮ ਕਰਨਾ ਪੈਂਦਾ ਹੈ ਤੇ ਰੋਜ਼ਾਨਾ ਦਾ ਨਿਤਨੇਮ ਵੀ ਪੂਰੀ ਤਰ੍ਹਾਂ ਨਹੀਂ ਹੋ ਸਕਦਾ। ਅਨੰਤਾ ਦੇ ਇਸ ਤੌਖਲੇ ਤੋਂ ਪਰਭਾਵਿਤ ਹੋ ਖੁਦ ਭਗਵਾਨ ਇਕ ਸੁੰਦਰ ਬਾਲਕੇ ਦਾ ਰੂਪ ਧਾਰ ਅਨੰਤਾ ਪਾਸ ਕੰਮ ਕਾਜ ਲਈ ਇਸ ਸ਼ਰਤ ਤੇ ਰਾਜ਼ੀ ਹੋ ਗਿਆ ਕਿ ਉਸ ਨੂੰ ਖਾਣ ਪਹਿਨਣ ਲਈ ਕਿਤਨਾ ਵੀ ਘਟ ਮਿਲੇ ਉਹ ਖੁਸ਼ੀ ਖੁਸ਼ੀ ਘਰ ਦਾ ਸਾਰਾ ਕੁਝ ਕਰਦਾ ਰਹੇਗਾ ਪਰ ਜਦ ਕਦੀ ਵੀ ਉਸ ਖਿਲਾਫ ਨਿੰਦਾ ਯਾ ਭੰਡੀ ਪ੍ਰਚਾਰ ਹੋਇਆ ਤਾਂ ਫਿਰ ਉਹ ਹਰ ਸੂਰਤ ਵਿਚ ਚਲਾ ਜਾਏਗਾ। ਕੁਝ ਸਮਾਂ ਬਾਲਕ ਨੇ ਜੀ ਲਗਾ ਕੇ, ਜੋ ਕੰਮ ਮਿਲਿਆ ਖੁਸ਼ੀ ਖੁਸ਼ੀ ਕੀਤਾ। ਇਕ ਦਿਨ ਘਟਨਾ ਇਹ ਵਾਪਰੀ ਕਿ ਅਨੰਤਾ ਜੀ ਨੇ ਆਪਣੀ ਗੁਵਾਂਢਣ ਨੂੰ ਬਾਲਕੇ ਦੇ ਪੇਟੂ ਹੋਣ ਦਾ ਜ਼ਿਕਰ ਕਰ ਦਿਤਾ ਜਿਸ ਤੇ ਬਾਲਕ ਇਕ ਦਮ ਅਲੋਪ ਹੋ ਗਿਆ ਤਥਾ ਅਨੰਤਾ ਆਪਣੇ ਕਹੇ ਤੇ ਬੜੀ ਪਛਤਾਈ ਪਰ ਹੁਣ ਕੀ ਹੋ ਸਕਦਾ ਸੀ। ਭਗਤ ਤਿਰਲੋਚਨ ਜੀ ਜਿਹਨਾਂ ਨੂੰ ਭਗਵਾਨ ਦੇ ਰਚਾਏ ਇਸ ਕੌਤਕ ਦਾ ਗਿਆਨ ਸੀ ਨੇ ਆਪਣੀ ਇਸਤਰੀ ਦੇ ਗਿਆਤ ਲਈ ਇਹ ਸ਼ਬਦ ਉਚਾਰਿਆ ਜੋ ਸ੍ਰੀ ਗੁਰੂ ਗਰੰਥ ਸਾਹਿਬ ਵਿਚ

ਦਰਜ ਹੈ :—

ਧਨਾਸਰੀ ਬਾਣੀ ਭਗਤਾਂ ਕੀ ਤ੍ਰਿਲੋਚਨ

ੴ ਸਤਿਗੁਰ ਪ੍ਰਸਾਦਿ ।

ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ ॥ ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ ॥੧॥ ਰਹਾਉ ॥ ਸੰਕਰਾ ਮਸਤਕਿ ਬਸਤਾ ਸੁਰਸਰੀ ਇਸਨਾਨ ਰੇ ॥

ਕਲ ਜਨ ਮਧੇ ਮਿਲੋ, ਸਾਰਗ ਪਾਨ ਰੇ । ਕਰਮ ਕਰਿ ਕਲੰਕੁ ਮਫੀਟ ਸਿਰੀ
ਬਿਸ੍ਵ ਕਾ ਦੀਪਕ ਸਵਾਮੀ ਤਾਚੇ ਰੇ ਸੁਆਰਥੀ ਪੰਖੀ
ਰਾਇ ਗਰੁੜ ਤਾਚੇ ਬਾਧਵਾ ॥ ਕਰਮ ਕਰਿ ਅਰੁਣ ਪਿੰਗੁਲਾਰੀ ॥੨॥

ਅਨਿਕ ਪਾਤਿਕ ਹਰਤਾ ਤ੍ਰਿਭਵਣ ਨਾਥ ਰੀ ਤੀਰਥ ਤੀਰਥ ਭ੍ਰਮਤਾ ਲਹੈ ਨ ਪਾਰੁ ਰੀ ॥

ਕਰਮ ਕਰਿ ਕਪਾਲੁ ਮਫੀਟ ਸਿਰੀ ॥੩॥ ਅੰਮ੍ਰਿਤ ਸਸੀ ਅਧੇਨ ਲਛਿਮੀ ਕਲ ਪਤਰ ਸਿਖਰਿ ਸੁਨਾਗਰ ਨਦੀਚੇ ਨਾਰ ॥ ਕਰਮਿ ਕਰਿ ਖਾਰੁ ਮਫੀਟ ਸਿਰੀ ॥੪॥

ਦਾਧੀ ਲੇ ਲੰਕਾ ਗੜੁ ਉਪਾੜੀ ਲੇ ਰਾਵਣ ਬਣੁ ਸਲਿ
ਬਿਸਲਿ ਆਣਿ ਤੋਖੀਲੇ ਹਰੀ ॥ ਕਰਮ ਕਰਿ ਕਛਉਟੀ ਮਫੀਟ ਸਿਰੀ। ੫॥
ਪੂਰਬਲੋ ਕ੍ਰਿਤ ਕਰਮੁ ਨਮਿਟੇਰੀ ਘਰ ਗੇਹਣਿ ਤਾਚੇ ਮੋਹਿ ਜਾਪੀਅਲੇ
ਰਾਮ ਚੇ ਨਾਮੰ।। ਬਦਤਿ ਤ੍ਰਿਲੋਚਨ ਰਾਮ ਜੀ ॥੬॥੧॥੧॥

ਭਗਤ ਤ੍ਰਿਲੋਚਨ ਅੰਤ ਸਮੇਂ ਤੀਕ ਸਾਧ ਸੰਗਤ ਦੀ ਸੇਵਾ ਤੇ ਨਿਰੰਕਾਰ ਦੀ ਉਸਤਤੀ ਕਰਦੇ ਰਹੇ ਤੇ ਫਿਰ ਪ੍ਰਭੂ ਦੇ ਆਏ ਹੁਕਮ ਅਨੁਸਾਰ ਸੱਚਖੰਡ ਪਿਆਨਾ ਕਰ ਗਏ ।

# ਭਗਤ ਜੈ ਦੇਵ ਜੀ

ਸੰਮਤ 1265 ਵਿਚ ਪਿੰਡ ਕੇਂਦਲੀ ਜ਼ਿਲਾ ਬੀਰ ਭੂਮ ਵਿਖੇ ਬ੍ਰਾਹਮਣ ਵੰਸ਼ੀ ਭੋਜ ਦੇਵ ਦੀ ਧਰਮ ਪਤਨੀ ਬਾਮ ਦੇਵੀ ਦੀ ਕੁਖੋਂ ਆਪ ਦਾ ਜਨਮ ਹੋਇਆ । ਆਪ ਛੋਟੀ ਅਵਸਥਾ ਤੋਂ ਹੀ ਪਰਸਿਧ ਬੁਧੀਮਾਨ ਸਿਧ ਹੋਣ ਲਗ ਪਏ ਸਨ । ਅਨਜਾਣੇ ਵਿਚ ਹੀ ਮਾਤਾ ਪਿਤਾ ਦਾ ਸਿਰੋਂ ਸਾਇਆ ਉਠ ਜਾਣ ਤੇ ਇਕ ਸਾਹੂਕਾਰ ਨੇ ਲੈਣ-ਦੇਣ ਦੇ ਚੱਕਰ ਵਿਚ ਭਗਤ ਜੀ ਦਾ ਮਕਾਨ ਤੇ ਸੰਪਤੀ ਆਪਣੇ ਅਧਿਕਾਰ ਹੇਠ ਕਰ ਲਈ ਪਰ ਕੁਝ ਹੀ ਸਮੇਂ ਮਗਰੋਂ ਸ਼ਾਹੂਕਾਰ ਦੀ ਆਪਣੀ ਹਵੇਲੀ ਅੱਗ ਦੀ ਲਪੇਟ ਵਿਚ ਆ ਜਾਣ

ਤੇ ਉਸ ਨੇ ਆਪਣੀ ਗਲਤੀ ਮਹਿਸੂਸ ਕਰਦੇ ਹੋਏ ਭਗਤ ਜੀ ਦੇ ਚਰਨ ਫੜ ਭੁਲ ਬਖਸ਼ਵਾਈ ਤਾਂ ਅੱਗ ਠੰਡੀ ਹੋ ਗਈ ਜਿਸ ਤੇ ਭਗਤ ਜੀ ਨੂੰ ਆਪਣਾ ਮਕਾਨ ਆਦਿ ਵਾਪਸ ਮਿਲ ਗਿਆ।

## ਭਗਤ ਜੀ ਦੀ ਦਿਆਲਤਾ

ਜੈ ਦੇਵ ਜੀ ਪ੍ਰਭੂ ਭਗਤ ਹੋਣ ਦੇ ਨਾਲ ਨਾਲ ਬੜੇ ਦਿਆਲੂ ਵੀ ਸਨ। ਇਕ ਵੇਰ ਜਦ ਉਹ ਪਿੰਡ ਕੇਂਦਲੀ ਵਿਚ ਮੰਦਰ ਬਨਵਾਣ ਦੇ ਆਸ਼ੇ ਨੂੰ ਮੁਖ ਰਖਦੇ ਹੋਏ ਕੁਝ ਸ਼ਹਿਰਾਂ ਤੋਂ ਕਾਫ਼ੀ ਮਾਇਆ ਇਕੱਠੀ ਕਰਕੇ ਪਿੰਡ ਪਰਤ ਰਹੇ ਸਨ ਤਾਂ ਰਸਤੇ ਵਿਚ ਪੈਂਦੇ ਜੰਗਲ ਵਿਚ ਡਾਕੂਆਂ ਨੇ ਜਿਥੇ ਭਗਤ ਜੀ ਤੋਂ ਸਾਰੀ ਰਕਮ ਖੋਹ ਲਈ ਉਥੇ ਉਹਨਾਂ ਦੀਆਂ ਮੁਸ਼ਕਾਂ ਬੰਨ ਇਕ ਪੇੜ ਨਾਲ ਜਕੜ ਦਿਤਾ ਪਰ ਰੱਬ ਦੇ ਭਾਣੇਂ ਉਸ ਦਿਨ ਰਾਜਾ ਲਛਮਣ, ਜੋ ਸ਼ਿਕਾਰ ਕਰਨ ਲਈ ਉਸ ਰਸਤਿਉਂ ਗੁਜ਼ਰ ਰਿਹਾ ਸੀ, ਨੇ ਜਦ ਭਗਤ ਜੀ ਨੂੰ ਇਸ ਦਿਸ਼ਾ ਵਿਚ ਦੇਖਿਆ ਤਾਂ ਉਸ ਨੇ ਭਗਤ ਜੀ ਨੂੰ ਛੁਡਵਾ ਡਾਕੂਆਂ ਨੂੰ ਪਕੜਨ ਦਾ ਆਦੇਸ਼ ਵੀ ਦਿਤਾ ਪਰ ਭਗਤ ਜੀ ਨੇ ਕੁਝ ਨਾ ਕਰਨ ਦੀ ਨਰੇਸ ਨੂੰ ਬੇਨਤੀ ਕੀਤੀ। ਇਸੇ ਵਾਂਗ ਹੀ ਜਦ ਭਗਤ ਜੀ ਦੀ ਇਸਤ੍ਰੀ ਪਦਮਾ ਨੇ ਇਕ ਕਾਮੀ ਪੁਰਸ਼ ਤੋਂ ਆਪਣੀ ਪਤ ਬਚਾਉਣ ਲਈ ਆਤਮ ਘਾਤ ਕਰ ਲਿਆ ਤਾਂ ਰਾਜੇ ਨੇ ਉਸ ਬਦਮਾਸ਼ ਨੂੰ ਦੰਡ ਦੇਣਾ ਚਾਹਿਆ ਪਰ ਭਗਤ ਜੀ ਨੇ ਅਜਿਹਾ ਕਰਨ ਤੋਂ ਰਾਜੇ ਨੂੰ ਮਨ੍ਹਾਂ ਕਰ ਦਿਤਾ।

ਭਗਤ ਜੀ ਜਿਥੇ ਭਗਤੀ ਗੀਤ ਲਿਖ-ਗਾ ਆਪ ਅਨੰਦ ਮਾਣਦੇ ਸਨ ਉਥੇ ਰਾਜਾ ਤੇ ਪਰਜਾ ਵੀ। ਇਕ ਵੇਰ ਭਗਤੀ ਰਸ ਦਾ ਗੀਤ ਲਿਖਦੇ-2 ਉਹਨਾਂ ਨੂੰ ਅੰਤਲੀ ਪੰਗਤੀ ਦੀ ਸੋਹਜ ਨਹੀਂ ਪੈ ਰਹੀ ਸੀ। ਕਾਫ਼ੀ ਸਮਾਂ ਵਿਅਰਥ ਹੋ ਜਾਣ ਤੇ ਜਦ ਆਪ ਇਸ਼ਨਾਨ ਕਰਨ ਲਈ ਤੁਰ ਗਏ ਤੇ ਆਪ ਮਗਰੋਂ ਭਗਵਾਨ ਜੀ ਜੈ ਦੇਵ ਦਾ ਭੇਸ ਧਾਰ ਆਪ ਦੇ ਘਰ ਜਾ ਪੁਜੇ ਅਥਵਾ ਪਦਮਾ (ਜੋ ਅਜੇ ਜ਼ਿੰਦਾ ਸਨ) ਤੋਂ ਗੋਬਿੰਦ ਗੀਤਾਂ ਵਾਲੀ ਪੁਸਤਕ ਮੰਗੀ ਤੇ (ਪਦਮਾ ਦੇ ਪ੍ਰਸ਼ਨ ਦਾ ਉਤਰ ਦੇਂਦੇ ਹੋਏ ਕਿ ਪੰਗਤੀ ਰਸਤੇ ਵਿਚ ਹੀ ਸਮਝ ਆ ਗਈ ਜਿਸ ਤੇ ਉਹ ਬਿਨਾਂ ਇਸ਼ਨਾਨ ਕੀਤੇ ਹੀ ਵਾਪਸ ਮੁੜ ਆਏ ਹਨ) ਪੰਗਤੀ ਖ਼ੁਦ ਆਪਣੇ ਹੱਥਾਂ ਨਾਲ ਪੁਸਤਕ ਵਿਚ ਲਿਖ ਦਿਤੀ ਤਥਾ ਭਗਤ ਜੀ ਲਈ ਤਿਆਰ ਹੋਇਆ ਭੋਜਨ ਛਕ ਕੁਝ ਚਿਰ ਮੰਜੇ ਤੇ ਬਿਸਰਾਮ ਕੀਤਾ ਤੇ ਫਿਰ ਜੈ ਦੇਵ ਜੀ ਦੇ ਆਉਣ ਤੋਂ ਪਹਿਲਾਂ ਹੀ ਚਲੇ ਗਏ। ਭਗਤ ਜੈ ਦੇਵ ਜੀ ਨੇ ਜਦ ਸਾਰੀ ਵਾਰਤਾ ਆਪਣੀ ਪਤਨੀ ਤੋਂ ਸੁਣੀ ਅਥਵਾ ਪੁਸਤਕ ਵਿਚ ਗੀਤ ਨਾਲ ਆਖਰੀ ਪੰਗਤੀ ਜੁੜੀ ਦੇਖੀ ਤਾਂ ਆਪ ਜੀ ਨੂੰ ਵਿਸ਼ਵਾਸ ਹੋ ਗਿਆ ਕਿ ਸ੍ਰੀ ਭਗਵਾਨ ਜੀ ਨੇ ਹੀ ਇਹ ਕੌਤਕ ਰਚਾਇਆ ਹੈ ਜਿਸ ਨੂੰ ਵੇਖ ਉਹ ਬੜੇ ਅਨੰਦਤ ਹੋਏ। ਭਗਤ ਜੀ ਦਾ ਉਚਾਰਿਆ ਇਹ ਸ਼ਬਦ ਗੁਰੂ ਗਰੰਥ ਸਾਹਿਬ ਵਿਚ ਹੈ:—

ਰਾਗ ਮਾਰੂ ਬਾਣੀ ਜੈ ਦੇਵ ਜੀ ਕੀ

ੴ ਸਤਿਗੁਰ ਪ੍ਰਸਾਦਿ

ਚੰਦ ਸਤ ਭੇਦਿਆ ਨਾਦ ਸਤ ਪੂਰਿਆ ਸੂਰ ਸਤ ਖੋੜ ਸਾਦਤੁ ਕੀਆ ।
ਅਬਲ ਬਲੁ ਤੋੜਿਆ ਅਚਲ ਚਲੁ ਥਪਿਆ ਅਘੜੁ ਘੜਿਆ ਤਹਾ
ਅਪਿਉ ਪੀਆ ॥੧॥ ਮਨ ਆਦਿ ਗੁਣ ਅਦਿ ਵਖਾਣਿਆ ॥ ਤੇਰੀ
ਦੁਬਿਧਾ ਦ੍ਰਿਸ਼ਟਿ ਸੰਮਾਨਿਆ ॥੧॥ਰਹਾਉ॥ ਅਰਧਿ ਕਉ
ਅਰਧਿਆ ਸਰਧਿ ਕਉ ਸਰਧਿਆ ਸਲਲ ਕਉ ਸਲਲਿ ਸੰਮਾਨਿ
ਆਇਆ । ਬਦਤਿ ਜੈ ਦੇਉ ਜੈ ਦੇਵ ਕਉ ਰੰਮਿਆ ਬ੍ਰਹਮ ਨਿਰਬਾਨ
ਲਿਵਲੀਣੁ ਪਾਇਆ ॥੨॥

ਭਗਤ ਜੈ ਦੇਵ ਜੀ ਨੇ ਆਪਣੇ ਆਖਰੀ ਪੜਾਅ ਦਾ ਚੌਥਾ ਸਮਾਂ ਕੇਂਦਲੀ ਹੀ ਰਹਿ ਅਕਾਲ ਪੁਰਖ ਜੀ ਦੀ ਭਜਨ ਬੰਦਗੀ ਕੀਤੀ ਤੇ 75 ਵਰਸ਼ ਦੇ ਹੋ 1340 ਬਿ: ਨੂੰ ਚਲਾਣਾ ਕੀਤਾ ।

ਕਾਂਦਲੀ ਪਿੰਡ ਵਿਖੇ ਹੀ ਭਾਗੀਰਥੀ ਨਦੀ ਕੰਡੇ ਆਪ ਦੀ ਸਮਾਧ ਸਥਿਤ ਹੈ ਜਿਥੇ ਹਰ ਲੋਹੜੀ ਭਾਵ ਮਾਘ ਦੀ ਸੰਗਰਾਂਦ ਨੂੰ ਬੜਾ ਭਾਰੀ ਮੇਲਾ ਲਗਦਾ ਹੈ ।'ਸਾਸਨ'

## ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਿਖ ਚਾਰ ਵੇਦਾਂ ਅਤੇ ਛੇ ਸ਼ਸਤਰਾਂ ਦੇ ਗਿਆਤਾ ਪੰਡਤ ਬਾਲਾ ਤੇ ਕ੍ਰਿਸ਼ਨਾ ਦੇ ਪ੍ਰਕਰਣ ।

ਆਪ ਜੀ ਦੋਵੇਂ ਉੱਚ ਕੋਟੀ ਦੇ ਵਿਦਵਾਨ ਪੰਡਤ ਸਨ ਜੋ ਅਤਿ ਸੁਚੱਜੇ ਢੰਗ ਨਾਲ ਕਥਾ ਆਦਿਕ ਰਾਹੀਂ ਸਰੋਤਿਆਂ ਦੇ ਮਨ ਜਿੱਤ ਲੈਂਦੇ ਸਨ ਤੇ ਸਭੀ ਵਿਅਕਤੀ ਉਹਨਾਂ ਨੂੰ ਬਹੁਤ ਸਨਮਾਨਦੇ ਸਨ । ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਉਸਤਤੀ ਤੇ ਸਿਫਤ ਸੁਣ ਆਪ ਦੋਨੋਂ ਸੱਚਖੰਡ ਦਰਬਾਰ ਵਿਚ ਹਾਜ਼ਰ ਹੋ ਗੁਰਦੇਵ ਜੀ ਨੂੰ ਪ੍ਰਣਾਮ ਕਰਕੇ ਜਾਚਨਾ ਕੀਤੀ ਕਿ ਅਸੀਂ ਬ੍ਰਹਮਣ ਵੰਸ਼ੀ ਪੰਡਤ ਚਾਰ ਵੇਦਾਂ ਤੇ ਛੇ ਸ਼ਾਸਤ੍ਰਾਂ ਅਥਵਾ ਕਈ ਦੂਜੇ ਪਰਬਮ ਧਾਰਮਿਕ ਗਰੰਥਾਂ ਦੇ ਗਿਆਤਾ ਤੇ ਵਿਆਖਿਆਕਾਰ ਹੁੰਦੇ ਹੋਇਆਂ ਵੀ ਆਪਣੇ ਅਸ਼ਾਂਤ ਮਨਾਂ ਨੂੰ ਸ਼ਾਂਤ ਕਰਨ ਵਿਚ ਅਸਮਰਥ ਰਹੇ ਹਾਂ ਇਸ ਲਈ ਆਪ ਦੇ ਚਰਨਾਂ ਵਿਚ ਮਾਨਸਿਕ ਚੈਨ ਦੀ ਪ੍ਰਾਪਤੀ ਲਈ ਹਾਜ਼ਰ ਹੋਏ ਹਾਂ ਸੋ ਅਜਿਹਾ ਆਪ ਜੀ ਅਸਾਂ ਨੂੰ ਕੋਈ ਉਪਾਉ ਤੇ ਜੁਗਤੀ ਬਖਸ਼ੋ ਜਿਸ ਤੇ ਸਾਡੇ ਹਿਰਦਿਆਂ ਵਿਚ ਸਬਰ-ਸੰਤੋਖ ਭਰ ਜਾਏ ਅਥਵਾ ਸੰਸਾਰਕ ਲੋਭ-ਲਾਲਚ ਤੇ

ਵਾਸ਼ਨਾਵਾਂ ਤੋਂ ਛੁਟਕਾਰਾ ਮਿਲ ਸਕੇ। ਗੁਰੂ ਜੀ ਨੇ ਉੱਤਰ ਵਜੋਂ ਇਹ ਉਪਦੇਸ਼ ਦਿਤਾ ਕਿ ਜੇਕਰ ਤੁਸੀਂ ਵਾਸਤਵ ਵਿਚ ਹੀ ਇਹ ਕੁਝ ਚਾਹੁੰਦੇ ਹੋ ਤਾਂ ਜਿਵੇਂ ਮਨੁਖਜ਼ਾਤੀ ਲਈ ਕਥਾ ਇਤ ਆਦਿਕ ਨੂੰ ਸ਼ਾਂਤੀ ਦਾ ਸਾਧਨ ਦਸਦੇ ਹੋ ਤਾਂ ਆਪਣੇ ਦਿਲਾਂ ਦਿਮਾਗਾਂ ਨੂੰ ਵੇਦਾਂ ਸਾਸ਼ਤ੍ਰਾ ਦੇ ਲਿਖੇ ਤੇ ਅਮਲ ਕਰਨ ਲਈ ਪ੍ਰੇਰਤ ਕਰੋ ਜਿਸ ਤੇ ਨਿਸ਼ਚਿਤ ਹੀ ਸਫ਼ਲਤਾ ਮਿਲੇਗੀ। ਦੋਵਾਂ ਵਿਦਵਾਨ ਪੰਡਤਾਂ ਨੇ ਗੁਰਦੇਵ ਜੀ ਦੇ ਅਮੁੱਲੇ ਫੁਰਮਾਨ ਨੂੰ ਸਿਰ ਮੱਥੇ ਪਰਵਾਨਦੇ ਹੋਏ ਸਤਿਨਾਮ ਦਾ ਸਿਮਰਨ ਕਰਕੇ ਆਪਣੀ ਦਮਾਗੀ ਕਲਪਨਾਵਾਂ ਤੇ ਕਾਬੂ ਪਾ ਪੂਰਨ ਸੁਤੰਤਰ ਹੋ ਗਏ ਤੇ ਗੁਰੂ ਜੀ ਦੇ ਸਿਦਕੀ ਸਿਖ ਬਣ ਗਏ।

# ਗੰਗਾ ਰਾਮ ਸੁਦਾਗਰ

ਪੰਜਵੇਂ ਗੁਰਦੇਵ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ 1645 ਬਿ: ਵਿਚ ਜਦ ਅੰਮ੍ਰਿਤਸਰ(ਗੁਰੂਚੱਕ) ਵਿਖੇ ਸੰਤੋਖਸਰ ਸਰੋਵਰ ਦੀ ਸੇਵਾ ਕਰਵਾ ਰਹੇ ਸਨ ਤਾਂ ਉਹਨਾਂ ਦਾ ਇਕ ਸਿਦਕੀ ਸਿਖ ਗੰਗਾ ਰਾਮ ਜੋ ਬਾਜਰਾ ਇਤ ਆਦਿਕ ਅਨਾਜ ਖ਼ਰੀਦ ਕੇ ਆਪਣੇ ਉੱਠਾਂ ਤੇ ਬਾਹਰਲੇ ਇਲਾਕਿਆਂ ਵਿਚ ਵੇਚਣ ਜਾਇਆ ਕਰਦਾ ਸੀ, ਇਕ ਵੇਰ ਆਪਣੀ ਕਾਨਵਾਏ ਨਾਲ ਤਜਾਰਤ ਕਰਨ ਜਾਂਦੇ ਹੋਏ ਗੁਰੂ ਦਰਸ਼ਨਾਂ ਲਈ ਅੰਮ੍ਰਿਤਸਰ ਆਇਆ ਤਾਂ ਸੈਂਕੜੇ ਅਮੀਰ-ਗਰੀਬ ਗ਼ੁਰਸਿਖਾਂ ਤਥਾ ਮਜ਼ਦੂਰਾਂ ਕਾਰੀਗਰਾਂ ਨੂੰ ਜਿਥੇ ਪੂਰੇ ਉਤਸਾਹ ਨਾਲ ਸਰੋਵਰ ਦੀ ਕਾਰ ਸੇਵਾ ਕਰਦੇ ਵੇਖ ਬੜਾ ਪ੍ਰਭਾਵਤ ਹੋਇਆ ਉਥੇ ਇਹ ਅੰਦਾਜ਼ਾ ਕਰਦੇ ਹੋਏ ਕਿ ਇਤਨੀ ਵੱਡੀ ਸੰਖਿਆ ਵਿਚ ਜੁੜੇ ਮਾਈ ਭਾਈ ਵਿਚ ਉਸ ਦਾ ਸਾਰਾ ਦਾਣਾ-ਫੱਕਾ ਵਿਕ ਜਾਏਗਾ, ਕੁਝ ਦਿਨਾਂ ਲਈ ਇਥੇ ਹੀ ਉਤਾਰਾ ਕਰ ਲਿਆ।

ਚੰਦ ਦਿਨਾਂ ਉਪਰੰਤ ਲਾਗਲੇ ਪਿੰਡਾਂ ਤੋਂ ਗੱਲਾ ਨਾ ਪੁਜ ਸਕਣ ਤੇ ਜਦ ਗੁਰੂ ਦੇ ਲੰਗਰ ਮਸਤ ਹੋਣ ਦੇ ਆਸਾਰ ਦਿਖਾਈ ਦੇਣ ਲੱਗੇ ਤਾਂ ਆਪਣੀ ਸ਼ਰਧਾ ਅਨੁਸਾਰ ਇਕ ਦਿਨ ਦਾ ਲੰਗਰ ਗੰਗਾ ਰਾਮ ਨੇ ਆਪਣੇ ਵਲੋਂ ਤਿਆਰ ਕਰਵਾਇਆ ਪਰ ਬਾਹਰੋਂ ਸਪਲਾਈ ਵਿਚ ਵਿਘਨ ਪੈ ਜਾਣ ਤੇ ਗੁਰੂ ਜੀ ਤੋਂ ਮਿਲੇ ਆਦੇਸ਼ ਤੇ ਸੰਜਮੀ ਬਿਪਰ ਨੇ ਧੀਰੇ ਧੀਰੇ ਆਪਣਾ ਕਈ ਸੌ ਮਣ ਅਨਾਜ ਲੰਗਰ ਲਈ ਇਸ ਯਕੀਨ ਨਾਲ ਹਾਜ਼ਰ ਕਰ ਦਿਤਾ ਦਿ ਇਹ ਸਾਰਾ ਕੁਝ ਵੈਸਾਖੀ ਤੇ ਆਈ ਜਿਨਸ ਤੇ ਚੜ੍ਹਾਵੇ ਚੋਂ ਵਾਪਸ ਮਿਲ ਜਾਏਗਾ। ਵੈਸਾਖੀ ਦੇ ਸ਼ੁਭ ਤਿਉਹਾਰ ਤੇ ਬੇਅੰਤ ਸੰਗਤ ਹੁਮ ਹੁਮਾ ਕੇ ਗੁਰੂ ਦਰਸ਼ਨਾਂ ਲਈ ਹਾਜ਼ਰ ਹੋਈ ਤੇ ਅਗਾਧ ਸ਼ਰਧਾ ਸਹਿਤ ਹਜ਼ਾਰਾਂ ਮਣ ਰਸਦ ਤਥਾ ਨਕਦੀ ਭੇਟ ਕੀਤੀ। ਸਮਾਗਮ ਸੰਪੂਰਨ ਹੋ ਜਾਣ ਮਗਰੋਂ ਗੁਰੂ ਜੀ ਨੇ ਵਿਉਪਾਰੀ ਸਿਖ ਨੂੰ ਬੁਲਾ ਆਪਣਾ ਲੇਖਾ ਚੁਕਤਾ ਕਰਨ ਦਾ ਫੁਰਮਾਣ ਕੀਤਾਂ ਤਾਂ ਸੱਚੇ ਪਾਤਸ਼ਾਹ ਦੇ ਚਰਨਾਂ ਢੇ ਸਿਰ ਨਿਵਾ ਜਿਥੇ ਅਨਾਜ ਨਾ ਵਾਪਸ ਲੈਣ ਦਾ ਸੰਕਲਪ

ਸਪਸ਼ਟ ਕੀਤਾ ਉਥੇ ਗੁਰ ਦਰਬਾਰ ਵਿਖੇ ਹੀ ਟਿਕ ਟਹਿਲ ਸੇਵਾ ਕਰਦੇ ਰਹਿਣ ਦੀ ਆਗਿਆ ਵੀ ਮੰਗੀ। ਕਾਫੀ ਸਮਝਾਂਣ ਤੇ ਵੀ ਜਦ ਪੰਡਤ ਗੰਗਾ ਰਾਮ ਜੀ ਆਪਣੇ ਇਰਾਦੇ ਤੇ ਦ੍ਰਿੜ ਦਿਖਾਈ ਦਿਤੇ ਤਾਂ ਗੁਰੂ ਮਹਾਰਾਜ ਨੇ ਸਿਦਕੀ ਸਿਖ ਨੂੰ ਨਾਮ ਜਪਣ ਤੇ ਸਿਖੀ ਪ੍ਰਚਾਰ ਕਰਨ ਦੀ ਪ੍ਰੇਰਨਾ ਬਖਸ਼ੀ ਅਥਵਾ ਕਈ ਪ੍ਰਕਾਰ ਦੀਆਂ ਆਤਮਕ, ਰੂਹਾਨੀ, ਭਗਤੀ ਤੇ ਸ਼ਕਤੀ ਤਥਾ ਰਿਧੀਆਂ ਸਿਧਿਆਂ ਵਿਚ ਨਿਪੁੰਨਤਾ ਪਰਦਾਨ ਕਰਦੇ ਹੋਏ ਮੁੜ ਆਪਣੇ ਨਗਰ ਵਾਪਸ ਜਾ ਗੁਰੂ ਨਾਨਕ ਮਿਸ਼ਨ ਨੂੰ ਘਰ ਘਰ ਤਕ ਪਹੁੰਚਾਣ ਦੀ ਸੋਹਝੀ ਦਿਤੀ। ਗੁਰੂ ਜੀ ਦੇ ਹੁਕਮ ਨੂੰ ਨਾ ਟਾਲਦੇ ਹੋਏ ਗੰਗਾ ਰਾਮ ਜੀ ਬੇਸ਼ੱਕ ਹੀ ਆਪਣੇ ਗ੍ਰਾਮ ਵਾਪਸ ਪੁਜ ਤਾਂ ਗਏ ਪਰ ਉਸ ਦੇ ਅੰਦਰ ਜਾਣ ਦੀ ਬਜਾਏ ਪਿੰਡ ਦੇ ਬਾਹਰ ਹੀ ਡੇਰਾ ਲਾ ਆਖ਼ਰੀ ਸਵਾਸਾਂ ਤੀਕ ਨਾਮ ਜਪਦੇ ਜਪਾਂਦੇ ਰਹੇ ਤਥਾ ਪੀੜਤਾਂ ਦੇ ਦੁੱਖ-ਦਰਦਾਂ ਨੂੰ ਨਿਵਾਰਦੇ ਰਹੇ।

ਇਸ ਸਮੇਂ ਆਪ ਦੀ ਸੰਤਾਨ ਵਿਚੋਂ ਪ੍ਰਸਿਧ ਵਿਦਵਾਨ ਪੰਡਤ ਮਾਨ ਸਿੰਘ ਜੀ ਜੋ ਮੌੜ ਮੰਡੀ ਜ਼ਿਲਾ ਬਠਿੰਡਾ ਵਿਚ ਜੀਵਤ ਹਨ ਤਥਾ ਜ਼ਿਲੇ ਪਟਿਆਲੇ ਦੇ ਕਈ ਨਗਰਾਂ ਕਸਬਿਆਂ ਵਿਚ ਭੀ ਸੁਦਾਗਰ ਜੀ ਦੇ ਖਾਨਦਾਨ ਦੇ ਕਾਫੀ ਪਰਿਵਾਰ ਅਬਾਦ ਹਨ ਜੋ ਸਾਬਤ ਸੂਰਤ ਸਿੰਘ ਹਨ ਤੇ ਵੱਡੇ ਵੱਡੇ ਰੁਤਬਿਆਂ ਤੇ ਬਿਰਾਜਮਾਨ ਹਨ। 'ਸਾਸਨ'

# ਸਤਾਰਾਂ ਬ੍ਰਾਹਮਣ ਵੰਸ਼ੀ ਭੱਟਾਂ ਦਾ ਪ੍ਰਸੰਗ

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ 'ਸਤੇ ਬਲਵੰਡ' ਰਬਾਬੀ ਨੇ ਸ਼ਬਦ ਦਾ ਗਾਇਨ ਕਰਦੇ ਹੋਏ ਆਖਰੀ ਪੰਗਤੀ ਵਿਚ ਨਾਨਕ ਨਾਮ ਦਾ ਜ਼ਿਕਰ ਕੀਤਾ ਤਾਂ ਸੱਚੇ ਪਾਤਸ਼ਾਹ ਨੇ ਫੁਰਮਾਇਆ ਕਿ ਇਹ ਗੁਰੂ ਨਾਨਕ ਦੇਵ ਜੀ ਦੀ ਅਮਰ ਬਾਣੀ ਨਹੀਂ ਕਿਸੇ ਹੋਰ ਨੇ ਲਿਖ ਕੇ ਗੁਰੂ ਜੀ ਦਾ ਨਾਮ ਜੋੜ ਦਿਤਾ ਹੈ। ਇਹ ਸੁਣ ਰਬਾਬੀ ਨੇ ਗੁਰੂ ਜੀ ਦੇ ਭਤੀਜੇ 'ਮਿਹਰਬਾਨ' ਤੋਂ ਕੰਠ ਕੀਤੀ ਦਰਸਾਈ। ਇਸ ਤੇ ਗੁਰੂ ਜੀ ਨੂੰ ਪੁਖਤਾ ਯਕੀਨ ਹੋ ਗਿਆ ਕਿ ਭਵਿਸ਼ ਵਿਚ ਕਹਿਣੀ ਦੇ ਅਨੇਕਾਂ ਪਰ ਕਰਨੀ ਦੇ ਵਿਰਲੇ ਹੀ ਕਵੀ ਹੋਣਗੇ ਜੋ ਆਪਣੀਆਂ ਚਤਰਾਈਆਂ ਦੇ ਬਲ-ਬੋਤੇ ਸੱਚੀ ਤੇ ਵਾਸਤਵਿਕ ਗੁਰਬਾਣੀ ਵਿਚ ਕੱਚੀ, ਝੂਠੀ ਤਥਾ ਮਨਘੜਤ ਨੂੰ ਰਲਾਉਣ ਦਾ ਕੋਝਾ ਯਤਨ ਕਰਨਗੇ ਜਿਸ ਤੇ ਗੁਰਸਿਖਾਂ ਨੂੰ ਸੁਧ ਤੇ ਅਸ਼ੁਧ ਦਾ ਨਿਰਣਾ ਕਰਨਾ, ਪਾਣੀ ਮਿਲੇ ਦੁੱਧ ਤੋਂ ਦੁੱਧ ਵੱਖਰੇ ਕਰਨ ਵਾਂਗ ਕਠਨ ਹੋ ਜਾਏਗਾ। ਆਣਵਾਲੇ ਕੱਲ ਦੇ ਦੇਹਧਾਰੀ ਗੁਰੂ ਵੀ ਲੋਭੀ, ਪਾਖੰਡੀ ਤੇ ਹੰਕਾਰੀ ਹੋਣਗੇ ਅਥਵਾ ਰੂਹਾਨੀ ਸ਼ਕਤੀ ਨਾ ਹੋਣ ਕਰਕੇ ਗੁਰਸਿਖਾਂ ਦੇ ਸਿਦਕ ਤੇ ਸ਼ਰਧਾ ਦੀ ਕੀਮਤ ਨਹੀਂ ਚੁਕਾ ਸਕਣਗੇ। ਅਸਲੀ ਗੁਰੂ ਦੇ ਚਿੰਨ੍ਹ ਚੱਕਰ ਤੇ ਨਿਸ਼ਾਨੀਆਂ ਇਹ ਹੁੰਦੀਆਂ ਹਨ ਕਿ ਉਹ ਨਿਸ਼ਚਿਤ ਹੀ ਨਿਰਲੋਭੀ, ਸਬਰ-ਸੰਤੋਖੀ, ਖਿਮਾਵਾਨ, ਪਰ-ਉਪਕਾਰੀ, ਨਿਰਹੰਕਾਰੀ ਸੁਸ਼ੀਲ, ਤਪਸਵੀ ਅਥਵਾ ਤਿਆਗੀ ਹੋਵੇ ਜੋ ਆਪਣੇ ਭਗਤਾਂ ਦੇ ਦੁੱਖ-ਦਰਦ ਤੇ

ਭਰਮ-ਸੰਸਿਆਂ ਇਤ ਆਦਿਕ ਦੀ ਨਿਵਰਤੀ ਕਰ ਸਕੇ। ਸੋ ਤਿਆਗ ਮੂਰਤੀ, ਸਰਬ ਗੁਣ ਸਮਰਥ ਤੇ ਮੁਕਤੀ ਦਾਤੇ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਦੂਰਦਰਸ਼ੀ ਨਜ਼ਰ ਰਾਹੀਂ ਭਵਿਖ ਕਾਲ ਦਾ ਜਾਇਜ਼ਾ ਲੈ ਭਾਦਰੋਂ ਸੁਦੀ ਇਕ ਸੰਮਤ 1661 ਨੂੰ ਗੁਰਦੁਆਰਾ ਸ੍ਰੀ ਰਾਮ ਸਰ ਵਿਖੇ ਗੁਰੂ ਗਰੰਥ ਸਾਹਿਬ ਜੀ ਦੀ ਪਾਵਨ ਬੀੜ ਦਾ ਅਰੰਭ ਕਰ ਦਿਤਾ ਜਿਸ ਵਿਚ ਸੰਸਕ੍ਰਿਤ ਦੇ ਸ਼ਬਦ ਜੋੜਨ ਲਈ ਭਾਈ ਗੁਰਦਾਸ ਜੀ ਦੀ ਸੇਵਾ ਲੈ ਬੀੜ ਨੂੰ ਸੰਪੂਰਨ ਕੀਤਾ। ਇਸੇ ਦੌਰਾਨ ਚਾਰ ਵੇਦਾਂ, ਸਤਾਰ੍ਹਾਂ ਬ੍ਰਾਹਮਣ ਪੁਰਖਾਂ ਦੇ ਭੇਸ ਵਿਚ, ਗੁਰਦੇਵ ਜੀ ਪਾਸ ਆ, ਉਨ੍ਹਾਂ ਦੀ ਉਸਤਤੀ ਕਰਨ ਵਿਚ ਜੁੜ ਗਏ।

ਇਹ ਵਾਰਤਾ ਇਸ ਤਰ੍ਹਾਂ ਹੈ :—

ਕਾਸ਼ੀ,ਜੋ ਹਰ ਪ੍ਰਕਾਰ ਦੀ ਵਿਦਿਆ ਦਾ ਕੇਂਦਰ ਸੀ ਤੇ ਹੈ, ਵਿਖੇ ਚਾਰ ਵੇਦ ਵੀ ਰਹਿੰਦੇ ਸਨ। ਕਿਸੇ ਸਮੇਂ ਇਹਨਾਂ ਦੇ ਮਨਾਂ ਵਿਚ ਅਭਿਮਾਨ ਆ ਗਿਆ ਤੇ ਸ਼ੇਖ਼ੀ ਮਾਰੀ ਕਿ ਬ੍ਰਹਿਮੰਡ ਦੇ ਸਾਰੇ ਨਿਰਨੇ ਉਹਨਾਂ ਦੇ ਵੱਡੇ ਗਿਆਨ ਸਦਕੇ ਹੀ ਹੁੰਦੇ ਹਨ,ਤਥਾ ਜੇਕਰ ਉਹ ਇਹ ਕੁਝ ਨਾ ਕਰਨ ਤਾਂ ਸਾਰੇ ਸੰਸਾਰ ਵਿਚ ਅਗਿਆਨਤਾ ਦਾ ਘੁਪ ਅੰਧਕਾਰ ਛਾਇਆ ਰਹੇ। ਅਗਿਆਨੀ ਲੋਕ ਉਹਨਾਂ ਤੋਂ ਹੀ ਗਿਆਨ ਤੇ ਮੁਕਤੀ ਪ੍ਰਾਪਤ ਕਰਦੇ ਹਨ। ਵੇਦਾਂ ਦੇ ਇਸ ਘੁਮੰਡ ਤੇ ਪ੍ਰਮਾਤਮਾ ਨੇ ਬੁਰਾ ਮਨਾਇਆ ਤੇ ਅਨੁਭਵ ਕੀਤਾ ਕਿ ਵਾਸਤਵ ਵਿਚ ਇਹ ਆਤਮ ਸਨਮਾਨ ਹੀ ਸਾਰੇ ਦੁੱਖਾ-ਕਲੇਸ਼ਾਂ ਦੀ ਜੜ੍ਹ ਹੈ ਅਥਵਾ ਚੁਰਾਸੀ ਦੇ ਗੇੜ ਦਾ ਵੱਡਾ ਕਾਰਨ ਵੀ ਇਹ ਹੰਕਾਰ ਹੀ ਹੈ। ਜੇਕਰ ਵੇਦ ਵੀ ਆਪਣੀ ਗੌਰਵਤਾ ਵਿਚ ਘਿਰੇ ਰਹੇ ਤਾਂ ਮਾਨਵਤਾ ਨੂੰ ਅਕਲ ਦਾਨਸ਼ ਕਿਵੇਂ ਆਵੇਗੀ ਤੇ ਉਹ ਮੁਕਤੀ ਕਿਵੇਂ ਪਾ ਸਕੇਗੀ। ਸੋ ਇਹਨਾਂ ਵੇਦਾਂ ਦੇ ਇਸ ਗੁਮਾਨ ਨੂੰ ਜਿਵੇਂ ਕਿਵੇਂ ਹੋ ਸਕੇ ਸਮਾਪਤ ਕੀਤਾ ਜਾਏ। ਅਚਾਨਕ ਹੀ ਵੇਦਾਂ ਨੂੰ ਅਕਾਸ਼ ਬਾਣੀ ਹੋਈ ਕਿ ਉਹ ਬ੍ਰਹਮਾ ਸਹਿਤ ਮਨੁੱਖ ਜਨਮ ਧਾਰ ਆਪਣੇ ਦਿਲੋਂ ਟੰਗਾਰ-ਵਡਿਆਰ ਨੂੰ ਕੱਢਣ ਲਈ ਕਿਸੇ ਸੱਚੇ-ਸੁਚੇ ਗੁਰੂ ਨੂੰ ਲੱਭਣ ਜੋ ਉਹਨਾਂ ਦਾ ਕਲਿਆਣ ਕਰ ਸਕੇ। ਸੁਣਦੇ ਹੀ ਵੇਦਾਂ ਨੇ ਬ੍ਰਹਮਾਂ ਜੀ ਨੂੰ ਮੋਹਰੀ ਨਿਸ਼ਚਿਤ ਕਰਕੇ ਹਰ ਇਕ ਵੇਦ ਨੇ ਚਾਰ-ਚਾਰ ਰੂਪ ਧਾਰੇ ਜਿਨ੍ਹਾਂ ਦੇ ਨਾਂ ਇਹ ਸਨ :— ਬ੍ਰਹਮਾ......ਭਿਖਾ। ਰਿਗ ਵੇਦ......ਕਲਸ ਜੱਲ, ਨੱਲਸਹਾਰ ਤੇ ਨਲ। ਸਿਆਮ ਵੇਦ...... ਮਥਰਾ, ਜਾਲਪ, ਬੱਲ, ਤੇ ਹਰਬੰਸ। ਯਜ਼ਰ ਵੇਦ...... ਟੱਲ, ਸੱਲ, ਜੱਲ ਤੇ ਭੱਲ। ਅਥਰ ਵੇਦ......ਦਾਸ, ਕੀਰਤ, ਰਾਵਿੰਦ ਤੇ ਸਦਰੰਗ/ਪੁਰਖੀ ਰੂਪ ਧਾਰ ਇਹ ਸਾਰੇ ਸਤਾਰ੍ਹਾਂ ਬ੍ਰਾਹਮਣ ਭੱਟਾਂ ਦੇ ਨਾਂ (ਸੰਗਿਆ) ਨਾਲ ਪ੍ਰਸਿਧ ਹੋਏ ਕਿਉਂ ਕਿ ਇਹ ਭੱਟਾਂ ਵਾਂਗ ਹੀ ਕਵਿਤਾ ਭਾਵ ਬਾਣੀ ਰਚ ਈਸ਼ਵਰ ਦਾ ਜਸ ਗਾਇਨ ਕਰਦੇ ਸਨ। ਆਕਾਸ਼ ਬਾਣੀ ਦੀ ਪਾਲਨਾ ਵਜੋਂ ਇਹ ਸਭੀ ਸਾਲਾਂ ਬਦੀ ਸੰਨਿਆਸੀਆਂ ਜੋਗੀਆਂ ਬ੍ਰਹਮਚਾਰੀਆਂ ਤੇ ਵੈਰਾਗੀਆਂ ਆਦਿਕ ਦੀਆਂ ਮੰਡਲੀਆਂ ਤੇ ਮੱਠਾਂ ਵਿਚ ਜਾ-ਜਾ ਸੱਚੇ ਗੁਰੂ ਦੀ ਭਾਲ ਕਰਦੇ ਰਹੇ ਪਰ ਕਿਥੋਂ ਵੀ ਮਨ ਨੂੰ ਸ਼ਾਂਤੀ ਨ ਮਿਲਣ ਤੇ ਅੰਤ ਵਿਚ ਉਹ ਗੁਰੂ ਰਾਮਦਾਸ ਪੁਰ (ਅੰਮ੍ਰਿਤਸਰ) ਵਿਖੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਬਾਰ, ਹਰਿਮੰਦਰ ਸਾਹਿਬ ਵਿਚ ਹਾਜ਼ਰ ਹੋਏ ਤੇ ਡੰਡੋਤ ਕਰਨ ਉਪਰੰਤ ਭੱਟਾਂ ਦੇ ਮੁਖੀ ਭਿਖਾ ਜੀ ਨੇ ਆਪਣੇ ਆਉਣ ਦਾ ਮੰਤਵ ਇੰਜ ਵਰਣਨ ਕੀਤਾ :—

ਰਹਿਓ ਸੰਤ ਹਉ ਟੋਲ ਸਾਧ ਬਹੁਤੇਰੇ ਡਿਠੇ। ਸੰਨਿਆਸੀ ਤਪਸੀਅਹ ਮੁਖਹੁ ਇਹ ਪੰਡਤ ਮਿਠੇ।
ਬਰਸ ਇਕ ਹਉ ਫਿਰਿਉ ਕਿਨੈ ਨਹੁ ਪਰਚਉ ਲਾਯਉ।
ਹਰਿ ਨਾਮ ਛਡਿ ਦੂਜੇ ਲਗ ਤਿਨਕੇ ਗੁਣ ਹਉ ਕਹਾ ਕਹਉ
ਗੁਰ ਦਯਿ ਮਿਲਾਯਉ ਭਿਖਿਆ ਜਿਵ ਤੂੰ ਰਖਹਿ ਤਿਵ ਰਹਾਉ ॥2॥20॥

(ਸਵੱਈਏ ਮਹੱਲੇ ਤੀਜੇ ਕੇ)

ਇਸ ਉਪਰੰਤ ਭਿਖੇ ਫਿਰ ਬੇਨਤੀ ਕੀਤੀ ਕਿ ਅਸੀਂ ਕਾਸ਼ੀ ਤੋਂ ਚਲ ਆਏ ਹਾਂ ਆਪ ਸਾਨੂੰ ਕੋਈ ਅਜਿਹਾ ਉਪਦੇਸ਼ ਬਖਸ਼ੋ ਜਿਸ ਨਾਲ ਸਾਡੇ ਮਨ ਸੰਤੁਸ਼ਟ ਤੇ ਸ਼ਾਂਤ ਹੋ ਸਕਣ। ਭਿਖੇ ਦੀ ਅਰਜੋਈ ਸੁਣ ਪੰਚਮ ਪਾਤਸ਼ਾਹ ਜੀ ਨੇ ਫੁਰਮਾਨ ਕੀਤਾ ਕਿ ਤੁਸੀਂ ਚਾਰ ਵੇਦ, ਸਣੇ ਬ੍ਰਹਮਾ ਜੀ ਦੇ, ਮਨੁੱਖੀ ਜਾਮਾ ਧਾਰ ਕੇ ਜੋ ਆਏ ਹੋ ਇਹ ਯਕੀਨਨ ਹੀ ਕੀਤੇ ਗਰੂਰ ਦਾ ਹੀ ਪਰਿਣਾਮ ਹੋ ਸਕਦਾ ਹੈ। ਆਪ ਸਭੀ ਵੇਦ ਤਾਂ ਹੀ ਨਜਾਤ, ਖਲਾਸੀ ਯਾ ਮੁਕਤੀ ਪਾ ਸਕੋਗੇ ਜੇਕਰ ਆਤਮ ਸਨਮਾਨ ਤਥਾ ਸ਼ੇਖੀ-ਵਡਿਆਈ ਨੂੰ ਛੱਡ ਉਸ ਈਸ਼ਵਰੀ ਜੋਤ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਜੀ ਦਾ ਸਿਮਰਨ ਤਥਾ ਉਸ ਦੀ ਮਹਿਮਾ ਦਾ ਗਾਇਨ ਕਰੋ ਜੋ ਅਕਾਲ ਰੂਪ ਹੁੰਦੇ ਹੋਏ ਮਨੁੱਖੀ ਜਾਮਾ ਧਾਰ ਉਪਰੋਕਤ ਬੁਰਾਈਆ ਨੂੰ ਦੂਰ ਕਰਨ ਲਈ ਸੰਸਾਰ ਤੇ ਪ੍ਰਗਟ ਹੋਏ ਸਨ। ਇਹ ਸੁਣ ਭੱਟਾਂ ਨੇ ਮੁੜ ਪ੍ਰਾਥਰਨਾ ਕੀਤੀ ਕਿ ਉਹਨਾਂ ਨੂੰ ਪਹਿਲਾਂ ਅਜਿਹਾ ਕੁਝ ਖੁਦ ਉਚਾਰ ਕੇ ਦਰਸਾਓ ਤਾਂ ਕਿ ਉਸੇ ਅਧਾਰ ਤੇ ਉਹ ਵੀ ਕੁਝ ਉਚਾਰਨ ਕਰਕੇ ਆਪਣੇ ਮਹਾਨ ਗੁਰੂ ਜੀ ਦੀ ਸੋਭਾ ਨੂੰ ਬਿਆਨ ਕਰ ਸਕਣ। ਭੱਟਾਂ ਦੀ ਬੇਨਤੀ ਨੂੰ ਸਵੀਕਾਰਦੇ ਹੋਏ ਗੁਰੂ ਜੀ ਨੇ 20 ਸਵੱਯੇ ਉਚਾਰ ਭੱਟਾਂ ਨੂੰ ਸੁਣਾਏ ਜਿਸ ਤੇ ਭਟਾਂ ਨੇ ਵੀ ਗੁਰੂ ਸਾਹਿਬਾਨ ਦੀ ਉਸਤਤੀ ਤੇ ਉਪਾਸ਼ਨਾ ਵਜੋਂ ਹੇਠਾ ਦਰਸਾਏ 123 ਸਵਯਾਂ ਦਾ ਉਚਾਰਨ ਕੀਤਾ :—

| | |
|---|---|
| ਸ੍ਰੀ ਗੁਰੂ ਨਾਨਕ ਜੀ ਦੀ ਉਸਤਤੀ ਤੇ | 10 |
| ਸ੍ਰੀ ਗੁਰੂ ਅੰਗਦ ਦੇਵ ਜੀ ਦੀ ਮਹਿਮਾ ਤੇ | 10 |
| ਸ੍ਰੀ ਗੁਰੂ ਅਮਰਦਾਸ ਜੀ ਦੀ ਅਰਾਧਨਾ ਵਜੋਂ | 22 |
| ਸ੍ਰੀ ਗੁਰੂ ਰਾਮ ਦਾਸ ਜੀ ਦੀ ਸ਼ਰਧਾ ਵਜੋਂ | 60 |
| ਸ੍ਰੀ ਗੁਰੂ ਅਰਜਨ ਦੇਵ ਜੀ ਦੀ ਉਪਾਸ਼ਨਾ ਤੇ | 21 |

ਜੋੜ—123 ਸਵੱਯੇ

ਭੱਟਾਂ ਦੀ ਪੂਰਵ ਕਿਰਤ ਤੇ ਖੁਸ਼ ਹੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਹਨਾਂ ਨੂੰ ਸਤਿਨਾਮ ਦਾ ਉਪਦੇਸ਼ ਦੇ ਕੇ ਨਿਹਾਲ ਕੀਤਾ ਤੇ ਉਹਨਾਂ ਦੀ ਸਾਰੀ ਬਾਣੀ (123 ਸਵੱਯਾਂ) ਨੂੰ ਭਾਈ ਗੁਰਦਾਸ ਜੀ ਤੋਂ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਪ੍ਰਕਾਸ਼ਮਾਨ ਕਰਾ

ਦਿਤਾ। ਇੰਜ ਭੱਟਾਂ ਦਾ ਮਨੋਰਥ ਸੰਪੂਰਨ ਹੋ ਜਾਣ ਤੇ ਉਹ ਮੁੜ ਕਾਸ਼ੀ ਪਰਤ ਆਪਣਾ ਇਨਸਾਨੀ ਸਰੀਰ ਤਿਆਗ ਪਹਿਲੇ ਵਾਂਗ ਹੀ ਵੇਦ ਰੂਪ ਹੋ ਗਏ। 'ਸਾਸਨ'

# ਸ੍ਰੀ ਗੁਰੂ ਹਰਗੋਬਿੰਦ ਜੀ ਦੇ ਸਿਖ
# ਬਾਬਾ ਬੀਰਮ ਸ਼ਾਹ ਦੱਤ

ਆਪ ਜੀ ਦਾ ਜਨਮ ਪਿੰਡ ਕੰਜਲੂਰ ਜਿਲਾ ਗੁਰਦਾਸ ਪੁਰ ਵਿਖੇ ਪੰਡਤ ਕੋਲੋ ਰਾਮ ਦੱਤ ਦੇ ਗ੍ਰਹਿ ਵਿਖੇ ਹੋਇਆ। ਬਚਪਨ ਤੋਂ ਹੀ ਰੁਚੀ ਧਾਰਮਿਕ ਖਿਆਲਾਂ ਨਾਲ ਜੁੜੀ ਹੋਣ ਕਰਕੇ ਹੋਸ਼ ਸੰਭਾਲਦੇ ਹੀ ਆਪ ਗੁਰੂ ਘਰ ਦੀ ਵਡਿਆਈ ਤੇ ਪ੍ਰਸੰਸ਼ਾ ਹੁੰਦੀ ਸੁਣ ਅੰਮ੍ਰਿਤਸਰ ਵਿਖੇ ਛੇਵੇਂ ਸਤਿਗੁਰ ਸ੍ਰੀ ਹਰਿ ਗੋਬਿੰਦ ਜੀ ਪਾਸ ਹਾਜ਼ਰ ਹੋ ਸਿਖੀ ਨੂੰ ਕਬੂਲਿਆ ਤੇ ਅੱਠੇ ਪਹਿਰ ਲੰਗਰ ਦੀ ਸੇਵਾ ਵਿਚ ਜੁਟ ਗਏ ਜਿਸ ਤੋਂ ਪ੍ਰਸੰਨ ਹੋ ਗੁਰੂ ਮਹਾਰਾਜ ਜੀ ਨੇ ਆਪ ਜੀ ਨੂੰ ਮੰਜੀ ਦੀ ਦਾਤ ਬਖਸ਼ ਪਹਾੜ ਦਾ ਵਿਚਲਾ ਖੇਤਰ ਭਾਵ ਮੀਰ ਪੁਰ ਦਾ ਇਲਾਕਾ ਪ੍ਰਦਾਨ ਕੀਤਾ ਜਿਥੇ ਜਾ ਕੇ ਆਪ ਨੇ ਗੁਰਸਿਖੀ ਦਾ ਬੜਾ ਭਾਰੀ ਪ੍ਰਚਾਰ ਕੀਤਾ। ਜਿਥੇ ਜਿਥੇ ਵੀ ਆਪ ਧਰਮ ਪ੍ਰਚਾਰ ਲਈ ਗਏ, ਲੋਕਾਂ ਦੇ ਦਿਲਾਂ ਤੇ ਪ੍ਰਚਾਰ ਦੀ ਅਮਿਟ ਛਾਪ ਛਡਦੇ ਗਏ ਜਿਸ ਤੇ ਆਪ ਦੇ ਚੇਤੇ ਹਮੇਸ਼ਾਂ ਸੱਜਰੇ ਰੱਖਣ ਲਈ ਗੁਰੂ ਭਗਤਾਂ ਨੇ ਥਾਂ ਥਾਂ ਤੇ ਗੁਰਦਵਾਰੇ ਬਣਵਾਏ ਜਿਵੇਂ ਕਿ :— ਮੀਰਪੁਰ, ਝੰਗੜ, ਸੁਹਾਣੇ, ਸੇਰੀ, ਬਟਲ, ਮਹਿਡਰ, ਚਲਾਸ, ਅਰੂਟੇ, ਪੁਣਛ ਸ਼ਹਿਰ, ਮਥਰਾਨੀ, ਮਨੇਤਰ, ਸਿਆਲੀਆਂ. ਚੋਮਕ, ਵਲ, ਸਰਿਆਂ ਤੇ ਕੈਣੀ ਇਤ ਆਦਿਕ ਵਰਨਣ ਯੋਗ ਹਨ। ਆਪ ਦੀ ਪ੍ਰਸਿਧਤਾ ਦਾ ਅਵਾਜ਼ਾ ਸੁਣ ਕੇ ਨਾ ਕੇਵਲ ਸ਼ੇਰੇ ਪੰਜਾਬ ਨੇ ਹੀ ਸਗੋਂ ਕਈ ਮੁਸਲਮ ਜਾਗੀਰਦਾਰਾਂ ਨੇ ਭੀ ਕੁਲ ਮਿਲਾ ਕੇ ਬਾਰਾਂ (12) ਹਜ਼ਾਰ ਕਨਾਲ ਜ਼ਮੀਨ ਤੇ ਦਸ (10) ਹਜ਼ਾਰ ਰੁਪੈ ਦੀ ਜਾਗੀਰ ਤੇ ਨਕਦੀ ਮੰਜੀ ਦੇ ਡੇਰੇ ਨਾਲ ਲਗਾ ਰਖੀ ਸੀ। ਬਾਬਾ ਬੀਰਮ ਸ਼ਾਹ ਜੀ ਦੀ ਗੁਰੂ ਸਾਹਿਬ ਜੀ ਲਈ ਅਤੁਟ ਸ਼ਰਧਾ ਤੇ ਦਿਲ ਦੀਆਂ ਗਹਿਰਾਈਆਂ ਵਿਚਲੀ ਅਮਿਟ ਖਿਚ ਦਾ ਸਦਕਾ ਸੰਨ 1623ਈ ਵਿਚ ਮੀਰੀ-ਪੀਰੀ ਦੇ ਵਾਹਿਦ ਮਾਲਕ ਸ੍ਰੀ ਗੁਰੂ ਹਰ ਗੋਬਿੰਦ ਜੀ ਆਪ ਚਲ ਬਾਬਾ ਜੀ ਦੇ ਡੇਰੇ ਪੁਜ ਕੇ ਇਲਾਕੇ ਦੀਆਂ ਸੰਗਤਾਂ ਤਥਾ ਬਾਬਾ ਜੀ ਨੂੰ ਨਿਹਾਲ ਕੀਤਾ। ਕਾਫੀ ਬਿਰਧ ਹੋ ਜਾਣ ਤੇ ਵੀ ਮਾਨਵਤਾ ਦੀ ਸੇਵਾ ਕਰਨ ਦਾ ਇਤਨਾਂ ਚਾਅ ਸੀ ਕਿ ਕੁਡੀ ਨਾਮੀ ਥਾਂ ਤੇ ਬੈਠ ਆਏ ਗਏ ਮੁਸਾਫਰਾਂ ਨੂੰ ਜਲ ਛਕਾਂਦੇ ਰਹਿੰਦੇ ਤੇ ਹਾਜਤਮੰਦਾਂ ਦੀਆਂ ਲੋੜਾਂ ਪੂਰੀਆ ਕਰਦੇ ਰਹਿੰਦੇ ਸਨ। 'ਸਾਸਨ'

# ਬਾਬਾ ਬਿਧਿਆ ਜੀ

ਆਪ ਜੀ ਰਿਆਸਤ ਪੁਣਛ ਦੇ ਪਿੰਡ ਧਮਣ ਦੇ ਵਾਸੀ ਸਨ। (ਜਿਸ ਨੂੰ ਆਬਾਦ ਕਰਨ ਵਿਚ ਆਪ ਦਾ ਯੋਗ ਹੱਥ ਸੀ) ਕਠਨ ਤਪਸਿਆ ਕਰਦੇ ਰਹਿਣ ਤੇ ਆਪ ਨੇ ਪੂਰਨ ਸਿਧਤਾ ਪ੍ਰਾਪਤ ਕੀਤੀ। ਜਦ ਕਸਮੀਰ ਫੇਰੀ ਤੇ ਮੀਰੀ ਪੀਰੀ ਦੇ ਮਾਲਿਕ ਸ੍ਰੀ ਗੁਰੂ ਹਰਿਗੋਬਿੰਦ ਜੀ ਆਏ ਤਾਂ ਬਾਬਾ ਜੀ ਨੇ ਸਤਿਗੁਰ ਦੇ ਦਰਸ਼ਨ ਕਰਦਿਆਂ ਹੀ ਉਹਨਾਂ ਤੇ ਸਿਦਕ ਲਿਆ ਗੁਰਸਿਖੀ ਨੂੰ ਕਬੂਲ ਕੀਤਾ।

ਆਪ ਦੇ ਸਪੁੱਤਰ ਭਾ: ਕੇਸਰ ਸਿੰਘ ਜੀ ਸੂਦਨ ਹੋ ਗੁਜ਼ਰੇ ਹਨ, ਜੋ ਆਪਣੇ ਮਹਾਨ ਕਰਨੀ ਵਾਲੇ ਪੂਜਪਿਤਾ ਵਾਂਗ ਹੀ ਗੁਰੂ ਘਰ ਦੇ ਸੇਵਾ ਵਿਚ ਜੁੜੇ ਰਹੇ। ਆਪ ਨੇ ਸ੍ਰੀ ਦਸ਼ਮੇਸ ਜੀ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਤੇ ਆਪਣੇ ਮੁਰਸ਼ਿਦ ਦੀ ਹਜ਼ੂਰੀ ਵਿਚ ਰਹਿੰਦੇ ਰਹਿਣ ਦਾ ਸੁਭਾਗ ਹਾਸਲ ਕਰਦੇ ਹੋਏ ਗੁਰੂ ਜੀ ਨਾਲ ਸ੍ਰੀ ਅਨੰਦਪੁਰ ਸਾਹਿਬ ਵਿਖੇ ਹੋਏ ਸਾਰੇ ਧਰਮ ਯੁਧਾਂ ਵਿਚ ਭਾਗ ਲੈ ਬੜੀ ਦਲੇਰੀ ਤੇ ਸੂਰਬੀਰਤਾ ਦੇ ਜੌਹਰ ਦਿਖਾ ਕੇ ਗੁਰਦੇਵ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ।

# ਭਾਈ ਮੂਲਾ ਜੀ

ਆਪ ਕਸ਼ਮੀਰ ਖੇਤਰ ਦੇ ਰਹਿਣ ਵਾਲੇ ਉਚ ਪੱਧਰ ਦੇ ਮਹਾਨ ਵਿਦਵਾਨ ਸਨ, ਜੋ ਸਦਾ ਹੀ ਭਗਤੀ ਰਸ ਦਾ ਅਨੰਦ ਮਾਣਦੇ ਹੋਏ ਵੀ ਮਨ ਵਿਚ ਗੁਰੂ ਦਰਸ਼ਨਾਂ ਦੀ ਸਿਕ ਰਖਦੇ ਹੋਏ ਵਿਆਕਲ ਰਹਿੰਦੇ ਸਨ। ਆਖ਼ਰ ਮੰਗੀਆਂ ਮੁਰਾਦਾਂ ਸਾਕਾਰ ਹੋਈਆਂ ਭਾਵ ਜਦ ਮੀਰੀ-ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿ ਗੋਬਿੰਦ ਜੀ ਕਸ਼ਮੀਰ ਫੇਰੀ ਤੇ ਗਏ ਤਾਂ ਭਾਈ ਜੀ ਨੂੰ ਦਰਸ਼ਨ ਦੇ ਨਦਰੀ-ਨਿਹਾਲ ਕੀਤਾ। ਭਾਈ ਮੂਲਾ ਗੁਰੂ ਜੀ ਦੀ ਉਜ਼ਮਤ ਤੇ ਸ਼ਖਸੀਅਤ ਤੇ ਇਤਨੇ ਮੋਹਤ ਹੋਏ ਕਿ ਬਸ ਉਹਨਾਂ ਦੇ ਹੀ ਹੋ ਗਏ। ਗੁਰੂ ਜੀ ਭਾਈ ਜੀ ਦਾ ਸਿਦਕ ਤੇ ਪ੍ਰੇਮ ਦੇਖ ਬਹੁਤ ਪ੍ਰਸੰਨ ਹੋਏ ਤੇ ਸਿਖੀ ਪ੍ਰਚਾਰ ਲਈ ਉਹਨਾਂ ਨੂੰ ਮੰਜੀ ਬਖ਼ਸ਼ਿਸ਼ ਕੀਤੀ।

# ਪੰਡਤ ਦੇਸਾ ਜੀ

ਅਮੀਰੀ ਤੇ ਸ਼ਾਹੂਕਾਰ ਜਾਮੇ ਵਿਚ ਹੁੰਦੇ ਹੋਏ ਵੀ ਭਾਈ ਦੇਸਾ ਜੀ ਛੇਵੀਂ ਗੁਰ ਨਾਨਕ ਜੋਤ ਸ੍ਰੀ ਗੁਰੂ ਹਰਿ ਗੋਬਿੰਦ ਜੀ ਦੇ ਸਿਦਕੀ ਸਿਖ ਸਨ। ਚੰਗੇ ਖਾਸੇ ਧਨਾਡ ਹੁੰਦੇ ਹੋਇਆ ਵੀ ਗੁਰੂ ਘਰ ਦਰ ਅਥਵਾ ਮਾਨਵ ਸੇਵਾ ਦੀ ਇਤਨੀ ਲਗਨ ਲਗੀ

ਕਿ ਆਪਣਾ ਜੱਦੀ ਪੇਸ਼ਾ ਭੁੱਲ ਰੱਬ ਦੀ ਬੰਦਗੀ ਵਿਚ ਲੀਨ ਰਹਿਣ ਲੱਗ ਪਏ। ਦੇਣ ਲੈਣ ਦੇ ਪੇਸ਼ੇ ਤੋਂ ਮਨ ਮੋੜ ਕੇ ਸੱਚੇ ਸੌਦੇ ਦੇ ਵਿਉਪਾਰ ਨੂੰ ਅਪਣਾ ਲਿਆ। ਗੁਰੂ ਦਰਬਾਰ ਦੀ ਸਫਾਈ ਕਰਨਾ, ਜੁੜੀ ਸੰਗਤ ਦੇ ਜੋੜੇ ਝਾੜਨਾ, ਗਰਮ ਰੁੱਤ ਵਿਚ ਪੱਖੀ ਝੱਲਣਾ, ਦੁੱਧ-ਜਲ ਛਕਾਉਣਾ, ਰਾਹ ਗੁਜ਼ਰ ਰਹੇ ਭੁੱਖੇ ਪਿਆਸਿਆਂ ਨੂੰ ਅੰਨ-ਜਲ ਤਥਾ ਨੰਗੇ ਗਰੀਬ ਗੁਰਬਿਆਂ ਨੂੰ ਬਸਤਰ ਦੇਣੇ। ਧਰਮ ਬਿਰਤੀ ਹੋ ਜਾਣ ਤੇ ਕੰਮ ਕਾਰ ਭਾਵੇਂ ਘਟ ਗਿਆ ਫਿਰ ਵੀ ਕਰਜ਼ਦਾਰ ਨੂੰ ਤੰਗ ਨਾ ਕਰਨਾ, ਨੌਕਰਾਂ ਚਾਕਰਾਂ ਨੂੰ ਫਿਕਾ ਬੋਲ ਬੋਲਣ ਤੋਂ ਸੰਕੋਚ ਕਰਨਾ ਇਤ ਆਦਿਕ। ਪੰਡਤ ਜੀ ਨੇ ਗੁਰਬਾਣੀ ਪੜ੍ਹਨ, ਸੁਣਨ ਤੇ ਵਿਚਾਰਨ ਅਥਵਾ ਕਥਾ ਕੀਰਤਨ ਨਾਲ ਮਨ ਜੋੜ ਲਿਆ ਤਥਾ ਪ੍ਰੇਮਾ ਭਗਤੀ ਦੇ ਰੰਗ ਵਿਚ ਹੀ ਰੰਗੇ ਹੋਇਆਂ ਸੰਸਾਰਕ ਜੀਵਨ ਬਿਤਾਉਂਦੇ ਹੋਇਆਂ ਪ੍ਰਲੋਕ ਗਮਨ ਕੀਤਾ।

# ਪੰਡਤ ਨਿਤਾ ਨੰਦ ਜੀ

ਆਪ ਬਟਾਲਾ ਜ਼ਿਲਾ ਗੁਰਦਾਸ ਪੁਰ ਦੇ ਪ੍ਰਸਿਧ ਵਿਦਵਾਨ ਤੇ ਕਥਾ ਵਾਚਕ ਸਨ ਜਿਹਨਾਂ ਦੀ ਆਲਮੀਅਤ ਦਾ ਚਰਚਾ ਦੂਰ ਦੂਰ ਤਕ ਸੁਣਿਆ ਜਾਂਦਾ ਸੀ। ਪੰਡਤ ਜੀ ਤੋਂ ਕਥਾ ਆਦਿਕ ਸੁਣਨ ਦੇ ਆਸ਼ੇ ਨੂੰ ਮੁਖ ਰੱਖ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਉਹਨਾਂ ਨੂੰ ਆਪਣੇ ਪਾਸ ਬੁਲਵਾ ਕਥਾ ਸੁਣਾਨ ਦਾ ਆਦੇਸ਼ ਦਿਤਾ ਜਿਸ ਤੇ ਪੰਡਤ ਜੀ ਨੇ ਗੁਰੂ ਮਹਾਰਾਜ ਜੀ ਦੇ ਹੁਕਮ ਨੂੰ ਸਵੀਕਾਰਦੇ ਸਨਮਾਨਦੇ ਦੂਜੀ ਸਵੇਰ ਤੋਂ ਕੁਝ ਦਿਨਾਂ ਲਈ ਕਥਾ ਕਰਨੀ ਅਰੰਭ ਕਰ ਦਿਤੀ। ਪੰਡਤ ਜੀ ਦੀ ਤਰਜ਼ੇਬਿਆਨੀ ਵਿਚ ਬੜੀ ਲਚਕ ਤੇ ਮਿਠਾਸ ਸੀ ਜਿਸ ਨੂੰ ਸੁਣਨ ਲਈ ਸਰੋਤਾ ਜਨ ਦੂਰ ਦੂਰ ਤੋਂ ਆ ਜੁੜਦੇ ਸਨ। ਇਕ ਦਿਨ ਪਰਾਣਾਂ ਦੇ ਹਵਾਲੇ ਨਾਲ ਪੰਡਤ ਜੀ ਨੇ ਇਹ ਸਿਧ ਕੀਤਾ ਕਿ ਮਰਨ ਉਪ੍ਰੰਤ ਮ੍ਰਿਤਕ ਨੂੰ ਪਤਾਲ ਲੋਕ ਤੀਕ ਪੁਜਣ ਲਈ ਘਟੋ ਘਟ ਸਾਲ ਲੱਗ ਜਾਂਦਾ ਹੈ ਜਿਸ ਤੇ ਸੁੰਦਰ ਨਾਮੀ ਸਿਖ ਨੇ ਇਹ ਦਾਵਾ ਕੀਤਾ ਕਿ ਗੁਰੂ ਕ੍ਰਿਪਾ ਸਦਕੇ ਮੈਂ ਉਕਤ ਰਸਤੇ ਨੂੰ ਪਹਿਰਾਂ ਵਿਚ ਪੂਰਾ ਕਰ ਸਕਦਾ ਹਾਂ। ਦੂਜੇ ਸਿਖ ਲਾਲ ਨੇ ਦੋ ਪਹਿਰਾਂ ਵਿਚ, ਮਯਾ ਸਿਖ ਨੇ ਇਕ ਪਹਿਰ ਤਥਾ ਨਿਹਾਲੇ ਨੇ ਇਕ ਪਲ ਵਿਚ ਇਹ ਕੁਝ ਕਰ ਦੇਣ ਦਾ ਵਿਸ਼ਵਾਸ ਪ੍ਰਗਟਾਇਆ। ਇਹ ਸੁਣ ਪੰਡਤ ਜੀ ਨੇ ਸਤਿਗੁਰ ਸਨਮੁਖ ਸਨਿਮਰ ਬੇਨਤੀ ਕੀਤੀ ਕਿ ਜਦ ਪ੍ਰਾਣਾ ਅਨੁਸਾਰ ਮ੍ਰਿਤਕ ਨੂੰ ਪਤਾਲ ਪੁਰੀ ਪੁਜਣ ਲਈ ਇਕ ਸਾਲ ਲਿਖਿਆ ਹੋਇਆ ਹੈ ਤਾਂ ਆਪਦੇ ਸਿਖ ਪਲ 'ਚ ਕਿਵੇਂ ਪੁਜਣ ਦਾ ਵਿਸ਼ਵਾਸ ਦਿਲਾ ਸਕਦੇ ਹਨ। ਗੁਰੂ ਮਹਾਰਾਜ ਦੇ ਇਸ਼ਾਰੇ ਤੇ ਭਾਈ ਗੁਰਦਾਸ ਜੀ ਨੇ ਪੰਡਤ ਜੀ ਨੂੰ ਇਹ ਉੱਤਰ ਦਿਤਾ ਕਿ ਪਰਾਣਾ ਦਾ ਲਿਖਿਆ ਭਲੇ ਹੀ ਸੱਚ ਹੈ ਪਰ ਇਹਨਾਂ ਗੁਰੂ ਭੌਰਿਆਂ ਦਾ ਕਥਨ ਵੀ ਗਲਤ ਨਹੀਂ ਹੋ ਸਕਦਾ ਕਿਉਂ ਕਿ ਉਹ ਪਰਾਣਾ ਦੀ ਦਰਸਾਈ ਹਦਾਇਤ ਤੇ ਨਹੀ ਬਲਕਿ ਆਪਣੇ ਗੁਰੂ ਦੇ ਹੁਕਮ ਦੀ ਪਾਲਨਾ ਕਰਦੇ ਹਨ। ਕਰਮ ਕਾਂਡੀ ਤੇ ਪੁੰਨ ਦਾਨ ਇਤ ਆਦਿਕ ਕਰਨ ਵਾਲੇ ਪ੍ਰਾਣੀਆਂ ਲਈ ਤਾਂ ਅਨੇਕ ਕਿਸਮਾਂ ਦੀਆਂ ਪਾਲਕੀਆਂ

ਆਉਂਦੀਆਂ ਹਨ, ਜਿਹਨਾਂ ਵਿਚ ਬੈਠ ਉਹ ਜੀਵ ਆਤਮਾਵਾਂ ਸਾਲ ਦਾ ਪੈਂਡਾਂ ਤਹਿ ਕਰ ਧਰਮਰਾਜ ਦੀ ਕਚਿਹਰੀ ਪੁਜ ਆਪਣੇ ਕੀਤੇ ਅਮਲਾਂ ਦਾ ਲੇਖਾ ਕਰਦੇ ਹਨ ਪਰ ਪਾਪੀ,ਦੁਸ਼ਟ ਤੇ ਭਰਿਸ਼ਟ ਰੂਹਾਂ ਜਮਦੂਤਾਂ ਨਾਲ ਪੈਦਲ ਚਲ ਕਾਫੀ ਦੇਰ ਵਿਚ ਯਮਰਾਜ ਤੋਂ ਸਜਾਵਾਂ ਪਾਉਂਦੀਆਂ ਹਨ। ਪਰ ਇਹ ਕੁਝ ਗੁਰਸਿਖਾਂ ਨਾਲ ਨਹੀਂ ਹੁੰਦਾ। ਜਮਦੂਤਾਂ ਨੂੰ ਉਹਨਾਂ ਨੇੜੇ ਆਉਣ ਦਾ ਹੌਂਸਲਾ ਪੈਂਦਾ ਹੀ ਨਹੀਂ ਅਥਵਾ ਗੁਰਸਿਖ ਜਦ ਮਨੁੱਖ ਦੇਹੀ ਤਿਆਗ ਧਰਮ ਰਾਜ ਪਾਸ ਪੁਜਦਾ ਹੈ ਤਾਂ ਉਸ ਦੀ ਕਦਰ ਵਜੋਂ ਧਰਮਰਾਜ ਆਦਰ ਭਾਵ ਨਾਲ ਪੇਸ਼ ਆਉਂਦਾ ਹੈ। ਗੁਰੂ ਨਾਨਕ ਨਾਮ ਲੇਵਾ ਜੋ ਕੁਝ ਮੂੰਹੋਂ ਉਚਾਰਦੇ ਹਨ ਉਹ ਆਪਣੇ ਮਨੋ ਬਲ ਤਥਾ ਰੂਹਾਨੀ ਸ਼ਕਤੀ ਦੇ ਬਲ ਬੋਤੇ ਹੀ ਕਹਿੰਦੇ ਹਨ। ਇਹ ਹੀ ਉਹ ਸਿਖ ਹਨ ਜਿਨਾਂ ਲਈ ਧਰਮ ਰਾਜ ਆਪਣੇ ਦੂਤਾਂ ਨੂੰ ਇਉਂ ਤਾਕੀਦ ਕਰਦੇ ਹਨ :—

ਜਹ ਸਾਧੂ ਗੋਬਿੰਦ ਭਜਨ ਕੀਰਤਨ ਨਾਨਕ ਕੀਤਨਾ
ਣਹਉਣਾ ਤੂੰ ਣਹ ਛੁਟਹਿ ਨਿਕਟ ਨ ਜਾਈ ਅਹੁ ਦੂਤ।

ਭਾਵ ਹੇ ਦੂਤ ਵਹਿਗੁਰੂ ਦਾ ਸਿਮਰਨ ਕਰਨ ਵਾਲੇ ਦੇ ਨੇੜੇ ਨਹੀਂ ਜਾਣਾ ਵਰਨਾ ਤੂੰ ਤੇ ਮੈਂ ਦੋਵੇਂ ਹੀ ਈਸ਼ਵਰ ਦੇ ਦੰਡ ਤੋਂ ਬਚ ਨਹੀਂ ਸਕਾਗੇਂ। ਭਾਈ ਗੁਰਦਾਸ ਜੀ ਦੀ ਸੁਣਾਈ ਇਸ ਵਾਰਤਾ ਤੋਂ ਪੰਡਤ ਜੀ ਨੇ ਇਹ ਮਹਿਸੂਸ ਕੀਤਾ ਕਿ ਮੈਂ ਗੁਰੂ ਜੀ ਦੇ ਮੁਕਾਬਲੇ ਕੁਝ ਵੀ ਨਹੀਂ ਬਲਕਿ ਉਹ ਤਾਂ ਅੰਤਰਯਾਮੀ, ਭੂਤ ਭਵਿਖ ਦੇ ਜਾਣੂੰ ਤੇ ਜਗਤ ਕਰਤਾ ਹਨ। ਇਹ ਸਮਝ ਝਟ ਹੀ ਗੁਰਦੇਵ ਜੀ ਦੇ ਚਰਨੀ ਪੈ ਗਿਆ ਅਥਵਾ ਗੁਰੂ ਜੀ ਨੂੰ ਆਪਣਾ ਸਿਖ ਬਨਾਉਣ ਦੀ ਜੋਦੜੀ ਕੀਤੀ ਜਿਸ ਨੂੰ ਪ੍ਰਵਾਨਦੇ ਹੋਏ ਮੀਰੀ ਪੀਰੀ ਦੇ ਮਾਲਕ ਨੇ ਪੰਡਤ ਜੀ ਨੂੰ ਆਪਣੇ ਸਿਖੀ ਦਾਇਰੇ ਵਿਚ ਲਿਆਂਦਾ।

## ਮਾਈ ਭਾਗਭਰੀ ਜੀ [ਸ੍ਰੀਨਗਰ ਕਸ਼ਮੀਰ]

ਆਪ ਦੇ ਦੋ ਸਪੁੱਤਰ ਭਾਈ ਸੇਵਾ ਦਾਸ ਤੇ ਭਾਈ ਲਖਮੀਦਾਸ ਸਨ। ਗ੍ਰਿਹਸਤੀ ਹੋਣ ਦੇ ਨਾਲ ਨਾਲ ਭਾਈ ਸੇਵਾ ਦਾਸ ਸਾਰੇ ਵੇਦਾਂ ਤੇ ਖਟ ਸ਼ਾਸਤਰ ਦੇ ਸਮਰਥ ਗਿਆਤਾ ਸਨ। ਦੇਸ਼ ਦੇ ਚਾਰ ਧਾਮ ਆਦਿਕ ਪਰਸ ਜਦ ਭਾਈ ਜੀ ਅੰਮ੍ਰਿਤਸਰ ਪੁਜੇ ਤਾਂ ਸ੍ਰੀ ਨਗਰ ਵਿਖੇ ਮਾਧੋ ਦਾਸ ਸੋਢੀ ਤੇ ਰਾਮ ਗੜੀਏ ਵਲੋਂ ਕੀਤੇ ਜਾ ਰਹੇ ਗੁਰਸਿਖੀ ਪ੍ਰਚਾਰ ਦਾ ਖ਼ਿਆਲ ਆਉਂਦੇ ਹੀ ਝਟ ਸ੍ਰੀ ਗੁਰੂ ਹਰਿ ਗੋਬਿੰਦ ਜੀ ਦੇ ਚਰਨਾਂ ਵਿਚ ਆ ਜੁੜੇ। ਦਰਸ਼ਨ ਕਰਦਿਆਂ ਹੀ ਨਦਰੀ ਨਦਰ ਨਿਹਾਲ ਹੋ ਅਗਲੇ ਪਿਛਲੇ ਕਰਮ ਕਾਡਾਂ ਦਾ ਤਿਆਗ ਕਰਦੇ ਹੋਏ ਕੇਵਲ ਗੁਰੂ ਦੇ ਸਿਦਕੀ ਸਿਖ ਬਣ ਗਏ। ਕੁਝ ਸਮਾਂ ਗੁਰੂ ਚਰਨਾਂ ਵਿਚ ਬਿਤਾ, ਬਾਬਾ ਬੁਢਾ ਜੀ ਵਰਗੇ ਪ੍ਰਮੁਖ ਵਿਦਵਾਨਾਂ ਤੋਂ ਸਿਖ ਸਿਧਾਂਤਾਂ ਦੀ ਸਾਰ ਤੇ ਤੱਤ ਅਥਵਾ ਬ੍ਰਹਮ ਗਿਆਨ ਦੀ ਪ੍ਰਾਪਤੀ ਹੋ ਜਾਣ ਤੇ ਆਪ ਸ੍ਰੀ ਨਗਰ ਵਾਪਸ ਪੁਜਦੇ ਹੀ ਪੂਰਵ ਦੋ ਗੁਰਸਿਖਾਂ ਨਾਲ ਮਿਲਕੇ ਰੱਬੀ ਫਲਸਫੇ ਦਾ

ਸੰਦੇਸ ਘਰੋ ਘਰੀ ਪਹੁੰਚਾਣ ਵਿਚ ਵਿਅਸਤ ਹੋ ਗਏ ।

ਸਾਰੇ ਤੀਰਥ ਪਰਸਨ ਤੇ ਵੀ ਮਾਨਸਿਕ ਸਥਿਰਤਾ ਨਾ ਪਾ ਸਕਣ ਪਰ ਗੁਰਦੇਵ ਜੀ ਦੇ ਕੇਵਲ ਦਰਸ਼ਨ ਹੁੰਦਿਆਂ ਹੀ ਮਨ ਦੀ ਤ੍ਰਿਪਤੀ ਹੋ ਜਾਣ ਜਦ ਦੀ ਵਾਰਤਾ ਆਪਣੀ ਬਿਰਧ ਤੇ ਨੇਤਰਹੀਨ ਮਾਤਾ ਨੂੰ ਸੁਣਾਈ ਤਾਂ ਉਸ ਦਾ ਪਵਿਤਰ ਹਿਰਦਾ ਗਦ ਗਦ ਹੋ ਉਠਿਆ ਅਥਵਾ ਅਣਡਿਠੇ ਪ੍ਰਭੂ ਦੇ ਦਰਸ਼ਨਾਂ ਦਾ ਜਜ਼ਬਾ ਆਪ ਮੁਹਾਰੇ ਉਮਡਪਿਆ ਪਰ ਸੇਵਾ ਦਾਸ ਦੇ ਇਸ ਦਰਸਾਏ, ਕਿ ਸਰੀਰ ਕਾਫੀ ਦੁਰਬਲ ਤੇ ਨਿਤਾਣਾ ਅਥਵਾ ਵੱਡੀ ਉਮਰ ਦੇ ਹੋ ਜਾਣ ਕਰਕੇ ਸ੍ਰੀ ਨਗਰ ਤੋਂ ਸ੍ਰੀ ਅੰਮ੍ਰਿਤਸਰ ਤਕ ਦੇ ਪੰਧ ਨੂੰ ਤਹਿ ਕਰਨਾ ਅਤਿ ਕਠਨ ਦਰਸਾਂਦੇ ਹੋਏ ਜਿਥੇ ਮਾਤਾ ਜੀ ਨੂੰ ਆਪਣੇ ਘਰ ਹੀ ਰਹਿ ਕੇ ਨਾਮ ਸਿਮਰਨ ਦੀ ਬੇਨਤੀ ਕੀਤੀ ਉਥੇ ਇਹ ਵੀ ਯਕੀਨ ਦਵਾਇਆ ਕਿ ਅੰਤਰਜਾਮੀ ਸਤਿਗੁਰੂ ਅਵਸ਼ ਹੀ ਇਥੇ ਪਧਾਰ ਮਾਤਾ ਜੀ ਦੀ ਤਾਂਘ ਨੂੰ ਪੂਰਾ ਕਰਨਗੇ । ਆਪਣੇ ਪੁੱਤਰ ਤੋਂ ਇਹ ਸੁਣ ਬਿਰਧ ਮਾਈ ਅਠੇ ਪਹਿਰ ਨਾਮ ਸਿਮਰਨ ਵਿਚ ਲੀਨ ਰਹਿਣ ਲਗ ਪਈ ਤੇ ਇੰਜ ਆਸਾਂ ਭਰੀ ਇੰਤਜਾਰ ਦੀ ਇਹ ਤੰਦ ਦਿਨੋਂ ਦਿਨ ਸਿਦਕ, ਭਰੋਸੇ ਤੇ ਨਿਸ਼ਚੇ ਵਿਚ ਪੀਂਡੀ ਹੁੰਦੀ ਗਈ ।

ਜ਼ਿਆਦਾ ਉਡੀਕ ਕਰਵਾਉਣੀ ਵਾਜਬ ਨਾਹ ਸਮਝਦੇ ਹੋਏ ਮੀਰੀ ਪੀਰੀ ਦੇ ਮਾਲਕ ਨੇ ਬਾਬਾ ਬੁੱਢਾ ਜੀ ਨੂੰ ਇਹ ਸੰਕੇਤ ਦੇ ਕਿ ਉਹ ਚਿਰਾਂ ਤੋਂ ਵਾਟ ਵੇਖ ਰਹੀ ਜਿੰਦਗੀ ਦੇ ਅੰਤਲੇ ਪੜਾ ਤੇ ਖੜੀ ਇਕ ਸਿਦਕਣ ਮਾਈ ਦਾ ਉਧਾਰ ਕਰਨ ਲਈ ਸ੍ਰੀਨਗਰ ਜਾ ਰਹੇ ਹਨ । ਇਸ ਅਤਿ ਰੌਚਕ ਕੌਤਕ ਦਾ ਨਕਸ਼ਾ ਕਵੀ ਸੰਤੋਖ ਸਿੰਘ ਜੀ ਨੇ ਇਸ ਪ੍ਰਕਾਰ ਖਿਚਿਆ ਹੈ :—

ਮਮ ਪ੍ਰਤੀਖਨਾ ਕਰਿਹ ਹੈ ਨਿਸਬਾਸਰ ਸੁਖ ਨਾਹਿ ।

ਕੁਝ ਸਿਦਕੀ ਮੁਰੀਦਾਂ ਨੂੰ ਨਾਲ ਲੈ ਸ੍ਰੀ ਗੁਰਦੇਵ ਸਿਆਲਕੋਟ ਤੋਂ ਗੁਜ਼ਰਦੇ ਮਲੋਟੀਆ, ਵਜ਼ੀਰਆਬਾਦ, ਮੀਰ ਪੁਰ, ਭਿੰਬਰ ਤੇ ਬਹਰਾਮ ਇਤ ਆਦਿਕ ਥਾਵਾਂ ਦੀ ਧਰਤੀ ਨੂੰ ਪਵਿਤਰ ਕਰਦੇ ਹੋਏ ਕਾਠੀ ਦਰਵਾਜ਼ੇ ਆ ਪੁਜੇ ਤੇ ਆਪਣੇ ਨਾਲ ਲਿਆਂਦੇ ਸਿਖਾਂ ਨੂੰ ਇਥੇ ਹੀ ਅਰਾਮ ਕਰਨ ਦਾ ਆਦੇਸ਼ ਦੇ ਖੁਦ ਘੋੜੇ ਤੇ ਸਵਾਰ ਹੋ ਸਿਧਾ ਭਾਈ ਸੇਵਾ ਦਾਸ ਪਾਸ ਆਏ ਜਿਸ ਤੇ ਸੇਵਾ ਦਾਸ ਨੇ ਪੂਰੇ ਆਦਰ ਸਤਿਕਾਰ ਸਹਿਤ ਆਪਣੇ ਸੀਸ ਨੂੰ ਗੁਰ ਚਰਨੀ ਜੋੜਿਆ ਤੇ ਫਿਰ ਮਕਾਨ ਅੰਦਰ ਲਿਜਾ ਮਾਤਾ ਜੀ ਨੂੰ ਸੂਚਿਤ ਕੀਤਾ । ਸੁਣਦੇ ਹੀ ਮਾਈ ਜੀ ਚਰਨੀਂ ਆ ਲੱਗੇ । ਚਿਰ ਕਾਲ ਤੋਂ ਉਡੀਕਦੀ ਮਾਤਾ ਨੇ ਵੈਰਾਗ, ਮਿਲਾਪ ਤੇ ਖੁਸ਼ੀਆਂ ਦੇ ਅੱਖਾਂ ਵਿਚ ਭਰ ਆਏ ਸੇਕਵੇਂ ਅਥਰੂਆਂ ਨਾਲ ਮਹਾਰਾਜ ਜੀ ਦੇ ਚਰਨ ਧੋ ਸਫ਼ਰ ਦੀ ਸਾਰੀ ਥਕਾਵਟ ਨੂੰ ਲਾਂਭੇ ਪਾ ਦਿਤਾ । ਇਤਨੇ ਨੂੰ ਹੀ ਮੀਰੀ-ਪੀਰੀ ਦੇ ਮਾਲਕ ਨੇ ਨੇਤਰਹੀਨ ਮਾਤਾ ਨੂੰ ਮੁੜ ਲੋ ਬਖਸ਼ਦੇ ਹੋਏ ਉਸ ਬਸਤਰ ਦੀ ਮੰਗ ਕੀਤੀ ਜੋ ਮਾਤਾ ਨੇ ਆਪਣੀ ਹੱਥੀ ਸੂਤ ਕਤ ਚਾਈਂ ਚਾਈਂ ਤਿਆਰ ਰਖਿਆ ਸੀ । ਬਸਤਰ (ਚੋਲੇ) ਨੂੰ ਅੰਗੀਕਾਰ ਕਰਨ ਦੇ ਨਾਲ ਨਾਲ ਆਪ ਨੇ ਸੁੰਦਰ ਤੇ ਸੁਗੰਧੀ ਭਰੀ ਉਹ ਪੁਸ਼ਪ ਮਾਲਾ (ਜੋ ਮਾਤਾ ਤਿਆਰ ਕਰ ਲੈ ਆਏ ਸਨ) ਵੀ ਪਹਿਨੀ ਤੇ ਅਤਿ ਪ੍ਰਸੰਨ ਹੋ ਇਹ ਬਚਨ ਕੀਤੇ ਕਿ ਉਹ ਮਾਤਾ ਜੀ ਦੀ ਅਤੁਟ ਪ੍ਰੇਮ

ਡੋਰੀ ਵਿਚ ਬਧੇ ਚਲੇ ਆਏ ਹਨ ।

(ਜਾਣਕਾਰ ਸੂਤਰਾਂ ਦੇ ਦਰਸਾਏ ਅਨੁਸਾਰ) ਅੰਤਲਾ ਸਮਾਂ ਨੇੜੇ ਆਇਆ ਦੇਖ ਮਾਤਾ ਜੀ ਗੁਰੂ ਮਹਾਰਾਜ ਦੇ ਚਰਨਾ ਵਿਚ ਬੈਠ ਗਏ ਤੇ ਆਪ ਦੇ ਨੂਰਾਨੀ ਚਹਿਰੇ ਤੇ ਰੂਪ ਸਰੂਪ ਨੂੰ ਧਿਆਨ ਵਿਚ ਰੱਖਦੇ ਹੋਏ ਪ੍ਰਲੋਕ ਗਮਨ ਕਰ ਗਏ ।

ਭਾਈ ਸੇਵਾ ਦਾਸ ਨੇ ਆਪਣੀ ਪੂਜਯ ਮਾਤਾ ਦੇ ਪੰਜ ਭੂਤਕ ਸਰੀਰ ਨੂੰ ਅਗਨੀ ਭੇਟ ਕੀਤਾ । ਕਿਰਿਆ ਦੀ ਰਸਮ ਤੇ ਗੁਰੂ ਮਹਾਰਾਜ ਜੀ ਨੇ ਸੇਵਾ ਦਾਸ ਨੂੰ ਦਸਤਾਰ ਨਾਲ ਸਨਮਾਨਤ ਕੀਤਾ ਅਥਵਾ ਉਸ ਸਾਰੇ ਖੇਤਰ ਦਾ ਮਸੰਦ ਥਾਪ ਆਪ ਵਾਪਸ ਸ੍ਰੀ ਅੰਮ੍ਰਿਤਸਰ ਪਰਤ ਆਏ ।

ਭਾਈ ਸੇਵਾ ਦਾਸ ਜੀ ਦੇ ਪੋਤੇ ਭਾਈ ਦਯਾ ਸਿੰਘ ਨੇ 'ਵੈਸਾਖ 1699 ਵਾਲੇ ਇਤਿਹਾਸਕ ਦਵਿਸ ਤੇ ਸ੍ਰੀ ਦਸ਼ਮੇਸ਼ ਪਿਤਾ ਜੀ ਤੋਂ ਤੀਜੇ ਯਾ ਚੌਥੇ ਜਥੇ ਨਾਲ ਅੰਮ੍ਰਿਤ ਪਾਨ ਕੀਤਾ ਸੀ । 'ਸਾਸਨ'

# ਸਿੰਘਾ ਪ੍ਰੋਹਤ

ਜਾਣਕਾਰ ਸੂਤਰਾਂ ਦੇ ਹਵਾਲੇ ਅਨੁਸਾਰ ਸਿੰਘਾ ਪ੍ਰੋਹਤ ਪੰਡਤ ਹਰਿਦਿਆਲ ਜੋਤਸ਼ੀ ਦੀ ਛੇਵੀਂ ਪੁਸ਼ਤ ਵਿਚੋਂ ਸਨ । ਆਪ ਗੋਪਾਲ ਪੰਡਤ ਦੇ ਸਪੁਤਰ ਸਨ ਤੇ ਪੰਜ ਪਿਆਰਿਆਂ ਦੇ ਮੁਖੀ ਭਾਈ ਦਯਾ ਸਿੰਘ ਪ੍ਰੋਹਤ ਦੇ ਪੂਜਯ ਦਾਦਾ ਸਨ । ਸਿੰਘਾ ਜੀ ਮੀਰੀ ਪੀਰੀ ਦੇ ਮਾਲਕ ਸ੍ਰੀ ਹਰਿਗੋਬਿੰਦ ਗੁਰੂ ਜੀ ਦੇ ਚੋਟੀ ਦੇ ਜਰਨੈਲਾਂ ਵਿਚੋਂ ਇਕ ਸਨ । ਆਪ ਜੀ ਨੂੰ ਜਿਥੇ ਸਾਰੇ ਯੁੱਧ ਯੰਤਰਾਂ ਦੀ ਵਰਤੋਂ ਵਿਚ ਕਮਾਲ ਹਾਸਲ ਸੀ ਉਥੇ ਉਹ ਯੁਧ ਨੀਤੀ ਭਾਵ War Strategy ਨੂੰ ਮਿਥਣ ਵਿਚ ਵੀ ਆਪਣਾ ਸਾਨੀ ਨਹੀ ਸਨ ਰਖਦੇ । ਆਪਣੇ ਗੁਰਦੇਵ ਦੀ ਅਗਵਾਈ ਹੇਠਾਂ ਹਰ ਲੜਾਈ ਸਮੇਂ ਸੈਂਕੜੇ ਵੈਰੀਆਂ ਨੂੰ ਮੌਤ ਦੀ ਨੀਂਦ ਸੁਲਾਉਣ ਯਾ ਸ਼ਖਤ ਫਟੜ ਕਰਨ ਤੋਂ ਪ੍ਰਸੰਨ ਹੋ ਜਿਥੇ ਆਪ ਨੂੰ ਸੈਨਕਾਂ ਦੀ ਇਕ ਟੁਕੜੀ ਦਾ ਜਰਨੈਲ ਨਿਯੁਕਤ ਕੀਤਾ ਗਿਆ ਸੀ ਉਥੇ ਅਕਲ ਦਾਨਸ਼ ਵਿਚ ਸਮਰਥ ਹੋਣ ਸਦਕੇ ਰਾਜ ਦਰਬਾਰ ਦਾ ਦੀਵਾਨ ਵੀ ।

ਦਲੇਰੀ ਦੀ ਇਕ ਪਰਸਿਧ ਸਾਖੀ : ਅੰਮ੍ਰਿਤਸਰ ਵਿਖੇ ਬੀਬੀ ਵੀਰੋ (ਗੁਰੂ ਜੀ ਦੀ ਸਪੁਤਰੀ) ਦੀ ਸ਼ਾਦੀ ਦੀ ਤਿਆਰੀ ਵਿਚ ਗੁਰਸਿਖ ਆਪਣੀਆਂ ਆਪਣੀਆਂ ਡਿਊਟੀਆਂ ਵਿਚ ਰੁਝੇ ਹੋਏ ਸਨ ਕਿ ਅਚਾਨਕ ਹੀ ਦੁਸ਼ਮਣ ਨੇ ਗੁਰੂ ਦਰਬਾਰ ਤੇ ਧਾਵਾ ਬੋਲ ਦਿਤਾ ਜਿਸ ਤੇ ਹਰ ਪਾਸੇ ਭਗਦੜ ਮਚ ਗਈ । ਗੁਰੂ ਜੀ ਉਹਨਾਂ ਦੇ ਮਹਿਲ ਅਥਵਾ ਸੱਚ ਖੰਡ ਦਰਬਾਰ ਵਿਚ ਜੁੜੀ ਸਿਖ ਸੰਗਤ ਤਾਂ ਬਚ-ਬਚਾ ਗੁਰੂ ਜੀ ਦੀ ਵਡਾਲੀ ਪੁਜ ਗਈ ਪਰ ਨੱਠ-ਭੱਜ ਦੌਰਾਨ ਬੀਬੀ ਵੀਰੋ ਜੀ ਘਰ ਹੀ ਰਹਿ

ਗਏ। ਪਤਾ ਲੱਗਣ ਤੇ ਉਸੇ ਪਲ ਆਪਣੇ ਦੋ ਵਿਸ਼ਵਾਸ਼ ਪਾਤਰ ਸੂਰਮੇ ਸਿਦਕੀਆਂ ਸਿੰਘਾ ਪ੍ਰੋਹਤ ਤੇ ਬਾਵਕ ਨੂੰ ਅੰਮ੍ਰਿਤਸਰ ਭੇਜਿਆ ਗਿਆ। ਆਪਣੀ ਮੰਜ਼ਲ ਤੇ ਪੁਜਦੇ ਹੀ ਭੁੱਖੇ ਬਾਜ਼ਾਂ ਵਾਂਗ ਬੀਬੀ ਵੀਰੋ ਤੇ ਪਹਿਰਾ ਦੇ ਰਹੇ ਮੁਗ਼ਲ ਸੈਨਕਾਂ ਤੇ ਝਪਟੇ ਤੇ ਪਹਿਲੀ ਫੁਰਸਤ ਵਿਚ ਹੀ ਸਭ ਨੂੰ ਟਿਕਾਣੇ ਲਗਾ ਵੀਰੋ ਜੀ ਨੂੰ ਬਾਵਕ ਨੇ ਆਪਣੇ ਕੰਧਿਆਂ ਤੇ ਉਠਾ ਲਿਆ ਤੇ ਸਿੰਘੇ ਨੇ ਪਿਛਾ ਕਰ ਰਹੇ ਜਰਵਾਣਿਆਂ ਦੀ ਕਟਾ-ਵੱਢੀ ਕਰਦੇ ਹੋਏ ਬੀਬੀ ਨੂੰ ਗੁਰੂ ਕੀ ਵਡਾਲੀ ਲਿਆਂਦਾ। ਪੰਜਾਬੀ ਦੇ ਪਰਸਿਧ ਕਵੀ ਗਿਆਨੀ ਜੋਧ ਸਿੰਘ ਜੀ ਨੇ ਆਪਣੀ ਕ੍ਰਿਤ ਸ੍ਰੀ ਖਰਗਧਾਰੀ ਹੁਲਾਸ ਦੇ ਪੰਨਾ 79 ਤੇ ਇੰਜ ਨਕਸ਼ਾ ਖਿਚਿਆ ਹੈ :—

ਰਾਤ ਬੜੀ ਹਨੇਰੜੀ ਮੱਸਿਆ ਦੀ ਆਏ ਵਿਚ ਪਰਿਵਾਰ ਸੁਲਤਾਨ ਭਾਈ।
ਵੀਰੋ ਨਹੀਂ ਡਿਠੀ ਸਤਿਗੁਰਾਂ ਨੇ ਜਾਂ ਸਿੰਘੇ ਬਾਵਕ ਦੇ ਤਈ ਭਿਜਵਾਨ ਭਾਈ।
ਤੁਸਾਂ ਤਈਂ ਬੀਬੀ ਵੀਰੋ ਜਾਣਦੀ ਏ ਦੂਜੇ ਆਪ ਹੋ ਸੂਰੇ ਬਲਵਾਨ ਭਾਈ।
ਰਹੀ ਹੋਗੁ ਉਹੁ ਗੁੱਡੀਆਂ ਸਾਂਭਦੀ ਹੀ ਤੁਸਾਂ ਦੇਵਨੇ ਅਸਾਂ ਨਿਸ਼ਾਨ ਭਾਈ।
ਆਏ ਸੂਰੇ ਦੋਵੇਂ ਪਉਣ ਵਾਂਗ ਉਥੇ ਬੀਬੀ ਵੀਰੋ ਨੂੰ ਜਾਇ ਬੁਲਾਨ ਭਾਈ।
ਬੱਸ ਚੁੱਕ ਕੰਧਾੜੇ ਤੇ ਲਿਆ ਬਾਵਕ ਸਿੰਘਾ ਤੁਰੇ ਸੰਭਾਲ ਕਮਾਨ ਭਾਈ।
ਰਾਹੁ ਵਿਚ ਹੋਇਆ ਜੰਗ ਬੜਾ ਭਾਰੀ ਸਿੰਘੇ ਸਿੰਘ ਜਿਉਂ ਹੱਥ ਦਿਖਾਂਵਦੇ ਨੀ।
ਜੇਹੜਾ ਸਾਹਮਣੇ ਆਯਾ ਨਾ ਗਿਆ ਵਾਪਸ ਝੱਟ ਮੌਤ ਦਾ ਮੂੰਹ ਦਿਖਾਂਵਦੇ ਨੀ।
ਲੜਦੇ ਭਿੜਦਿਆਂ ਰਾਮ ਸਰ ਆਏ ਡਿੱਠਾ ਬੀਬੀ ਮਾਤ ਜੀ ਗਲੇ ਲਗਾਂਵਦੇ ਨੀ।

ਅਮਰ ਸਹੀਦੀ :— ਸਿੰਘਾ ਪ੍ਰੋਹਤ ਜੀ ਦੇ ਸ਼ਹੀਦੀ ਸਾਕੇ ਨੂੰ ਇਸੇ ਪੁਸਤਕ ਦੇ ਪੰਨਾ 81 ਤੇ ਕਵੀ ਜੋਧ ਸਿੰਘ, ਜੋ ਮਹਾਨ ਸਾਹਿਤਕਾਰ ਪ੍ਰਿੰਸੀਪਲ ਸ. ਸ. ਅਮੋਲ ਦੇ ਪੂਜਯ ਪਿਤਾ ਸਨ, ਨੇ ਇੰਜ ਉਘਾੜ ਰੱਖਿਆ ਹੈ :—

ਜੇਠੇ ਸਿੰਘੇ ਨੇ ਹਾਥੀਆਂ ਵਾਂਗ ਭਾਈ ਖੇਤ ਗੰਨਿਆਂ ਤੁਰਕ ਲਤਾੜਿਆ ਹੈ।
ਵਧਿਆ ਵੇਖ ਕੇ ਤੇ ਸਿੰਘੇ ਤਾਈ ਪਾਜ਼ੀ ਅਲੀ ਅਲੀ ਮੁਹੰਮਦ ਉਚਾਰਿਆ ਹੈ।
ਮਾਰੂ ਵੱਜਦੇ ਨੀ ਦੁਹਾਂ ਪਾਸਿਆਂ ਥੀਂ ਕਾਇਰ ਸੂਰਮਿਆਂ ਵਾਂਗ ਲਲਕਾਰਯਾ ਹੈ।
ਆਉਂਦੇ ਦੇਖ ਕੇ ਸਿੰਘੇ ਨੇ ਵੈਰੀਆਂ ਨੂੰ ਘੋੜਾ ਫੇਰ ਕੇ ਅਲੀ ਵੰਗਾਰਿਆ ਹੈ।
ਆਯਾ ਸਾਹਮਣੇ ਖਾਇਕੇ ਬੜਾ ਗੁੱਸਾ ਸਿੰਘ ਸਾਹਿਬ ਨੇ ਦਨ੍ਹਖ ਸੰਭਾਰਯਾ ਹੈ।
ਵਿਚ ਮੂੰਹ ਦੇ ਮਾਰਿਆ ਖਿਚ ਐਸਾ ਲਹੂ ਧਾਰ ਦੇ ਰੰਗ ਦਿਖਾਰਿਆ ਹੈ।
ਪਾਨ ਖਾਇ ਕੇ ਤੇ ਜਿਵੇਂ ਕਿਸੇ ਪ੍ਰਾਨੀ, ਪੀਕ ਸੁਟ ਕੇ ਮੁਖ ਸੰਵਾਰਿਆ ਹੈ।
ਥਲੇ ਘੋੜਿਓਂ ਆਏ ਨਿਮਾਜ਼ ਸੇਤੀ ਸਿਰ ਸਿਜਦਿਆ ਨਾਲ ਉਲਾਰਿਆ ਹੈ।
ਬੱਸ ਉਠਣਾ ਹੋਯਾ ਮੁਹਾਲ ਉਸਨੂੰ ਵਿਚ ਪ੍ਰੇਮ ਪਰਲੋਕ ਪਧਾਰਿਆ ਹੈ।
ਮਰਿਆ ਦੇਖ ਸਰਦਾਰ ਨੂੰ ਕੁਲ ਗਿਲਜ਼ੇ ਸਿੰਘੇ ਪ੍ਰੋਹਤ ਉਤੇ ਚੱਲ ਆਂਵਦੇ ਨੀ।

ਬੜੇ ਰੋਹੁ ਕ੍ਰੋਧ ਦੇ ਵਿਚ ਆ ਕੇ ਚੱਕ ਵਿਚ ਪਰਵਾਰ ਲਿਆਂਵਦੇ ਨੀ।
ਕਈਆਂ ਗੋਲੀਆਂ ਨੇ ਕੀਤਾ ਜ਼ਖਮ ਡਾਢਾ ਐ ਪਰ ਚਿੱਤ ਤੇ ਨਹੀਂ ਸਮਾਂਵਦੇ ਨੀ।
ਤਨ ਛਾਣਨੀ ਵਾਂਗ ਤਮਾਮ ਹੋਇਆ ਕੰਮ ਆਪਣਾ ਨਹੀਂ ਤਜਾਂਵਦੇ ਨੀ।
ਕਈ ਮਾਰ ਸੁਟੇ ਕਈ ਕਰੇ ਘਾਇਲ ਕਈ ਧੱਕ ਕੇ ਪਰੇ ਹਟਾਂਵਦੇ ਨੀ।
ਮੂਦੇ-ਮੂਦੇ ਭੀ ਕਈਆਂ ਦੀ ਕਲਮ ਲਾਹੀ ਸਿੰਘੇ ਪ੍ਰੋਹਤ ਪਰਲੋਕ ਸਿਧਾਂਵਦੇ ਨੀ।
ਸੁਣਿਆ ਸਿੰਘੇ ਦਾ ਜਦੋਂ ਸ਼ਹੀਦ ਹੋਣਾ ਸਤਿਗੁਰਾਂ ਨੇ ਧਨੁਖ ਸੰਭਾਰਿਆ ਈ।
ਰਣ ਭੂਮੀ ਅੰਦਰ ਉਚੀ ਜਗ੍ਹਾ ਉਪਰ ਗੁਰੂ ਸਾਹਿਬ ਨੇ ਸਖਤ ਸਵਾਰਿਆ ਈ।

ਸੋ ਕਵੀ ਜੀ ਦੇ ਉਕਤ ਸਪਸਟੀਕਰਨ ਉਪਰੰਤ ਇਹ ਅਨੁਮਾਨ ਲਗਾਉਣਾ ਕਠਨ ਨਹੀਂ ਰਹਿ ਜਾਂਦਾ ਕਿ ਜਿਥੇ ਪ੍ਰੋਹਤ ਜੀ ਨੇ ਇਤਨੀ ਸੂਰਮਤਾਈ ਦਿਖਾ ਵੀਰਗਤੀ ਨੂੰ ਪ੍ਰਾਪਤ ਕਰਨਾ ਬਿਨਾਂ ਕਿਸੇ ਸ਼ਕ-ਸ਼ੰਕੇ ਦੇ ਆਪਣੇ ਗੁਰਦੇਵ ਪ੍ਰਤਿ ਵੱਜਵੀ ਸ਼ਰਧਾ ਦਾ ਪ੍ਰਤੀਕ ਸੀ ਉਥੇ ਸਿੰਘੇ ਦਾ ਅਚਾਨਕ ਸ਼ਹੀਦ ਹੋ ਜਾਣ ਉਪਰੰਤ ਮੀਰੀ ਪੀਰੀ ਦੇ ਮਾਲਕ ਦਾ ਖੁਦ ਰਣ-ਭੂਮੀ ਵਿਚ ਉਤਰ ਆਉਣਾ ਨਿਸ਼ਚਿਤ ਹੀ ਇਹ ਸਿਧ ਕਰਦਾ ਹੈ ਕਿ ਗੁਰੂ ਜੀ ਪਾਸ ਕੋਈ ਇਤਨਾ ਵੀਰ ਯੋਧਾ ਹੋਰ ਨਹੀਂ ਸੀ ਜੋ ਸਿੰਘੇ ਪ੍ਰੋਹਤ ਵਾਲੀ ਖਾਲੀ ਥਾਂ ਨੂੰ ਪੁਰ ਕਰ ਸਕਦਾ ਤਥਾ ਜਿਸ ਤੇ ਗੁਰੂ ਜੀ ਨੂੰ ਆਪ ਆ ਕੇ ਲੜਨਾ ਨਾਂ ਪੈਂਦਾ। 'ਸਾਸਨ'

# ਪੰਡਿਤ ਲਾਲੂ ਜੀ

ਸਰਸਾ ਨਦੀ ਨੂੰ ਪਾਰ ਕਰਕੈ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਰੋਪੜ ਪਹੁੰਚੇ। ਰਾਜਾ ਭੂਪ ਸਿੰਘ ਨੇ ਸੁਆਗਤ ਕੀਤਾ ਤੇ ਸਾਰੇ ਡੇਰੇ ਨੂੰ ਸੰਗਤ ਸਮੇਤ ਪ੍ਰਸਾਦਿ ਛਕਾਇਆ। ਗੁਰੂ ਘਰ ਦਾ ਜਸ ਤੇ ਗੁਰਬਾਣੀ ਦਾ ਕੀਰਤਨ ਸੁਣਿਆ। ਰੋਪੜ ਤੋਂ ਚਲ ਕੇ ਗੁਰੂ ਜੀ ਥਨੇਸਰ ਪਹੁੰਚੇ। ਥਨੇਸਰ ਸ਼ਹਿਰ ਦੇ ਨਾਲ ਹੀ ਕਰੂਖੇਤ੍ਰ ਤੀਰਥ ਹੈ। ਇਸ ਤੀਰਥ ਤੇ ਪੰਡਿਤ ਲਾਲੂ ਰਹਿੰਦਾ ਸੀ ਜੋ ਬੜਾ ਉੱਘਾ ਵਿਦਵਾਨ ਸੀ ਤੇ ਗੀਤਾ ਦੇ ਸ਼ਬਦ ਅਰਥ ਭਾਵ ਅਰਥ ਕਰਿਆ ਕਰਦਾ ਸੀ। ਗਿਆਨ ਚਰਚਾ ਕਰਨ ਵਿਚ ਬੜਾ ਉਸਤਾਦ ਸੀ। ਸਤਿਗੁਰ ਜੀ ਨੇ ਡੇਰਾ ਥਨੇਸਰ ਤੋਂ ਬਾਹਿਰ ਲਗਾਇਆ। ਸਤਿਗੁਰਾਂ ਦੇ ਡੇਰੇ ਨੂੰ ਵੇਖ ਪੰਡਤ ਲਾਲੂ ਨੇ ਪਤਾ ਕੀਤਾ ਕਿ ਡੇਰੇ ਦੇ ਮਾਲਕ ਕੌਣ ਹਨ। ਪਤਾ ਲੱਗਾ ਕਿ ਡੇਰੇ ਦੇ ਮਾਲਕ ਭਗਵਾਨ ਦਾ ਰੂਪ ਸਚਾ ਪਾਤਸ਼ਾਹ ਹੈ ਤੇ ਨਾਮ ਸ੍ਰੀ ਹਰਿਕ੍ਰਿਸ਼ਨ ਜੀ ਹੈ, ਇਹ ਦੀਨ ਦੁਨੀਆਂ ਦੇ ਮਾਲਕ ਹਨ ਭਵਸਾਗਰ ਤੋਂ ਪਾਰ ਕਰਦੇ ਹੋਇ ਦੁਖਾਂ ਨੂੰ ਸੁਖਾਂ ਵਿਚ ਪਲਟ ਦਿੰਦੇ ਹਨ।

ਪੰਡਤ ਲਾਲੂ ਜੀ ਸੁਣ ਕਰ ਅਸਚਰਜ ਹੋਇਆ ਕਿ ਕ੍ਰਿਸ਼ਨ ਜੀ ਤਾਂ ਦੁਆਪਰ ਯੁੱਗ ਵਿਚ ਹੋ ਚੁਕੇ ਹਨ। ਇਹਨਾਂ ਦਾ ਨਾਮ ਹਰਿਕ੍ਰਿਸ਼ਨ ਹੈ ਦਰਸ਼ਨਾ ਨੂੰ ਆਇਆ। ਸ਼ੰਕਾ ਹੋਇਆ ਕਿ ਸਚਮੁਚ ਜੇ ਕ੍ਰਿਸ਼ਨ ਰੂਪ ਹਨ ਤਾਂ ਸ੍ਰੀ ਕ੍ਰਿਸ਼ਨ ਜੀ ਦੀ ਉਚਾਰੀ ਹੋਈ ਗੀਤਾ ਦਾ ਅਰਥ ਸੁਨਾਉਣ। ਮਸੰਦ ਨੇ ਇਸ ਸ਼ੰਕੇ ਬਾਰੇ ਮਹਾਰਾਜ ਜੀ ਨੂੰ ਦਸਿਆ।

ਮਹਾਰਾਜ ਜੀ ਨੇ ਪੰਡਤ ਨੂੰ ਕਿਹਾ ਕਿ ਅਸੀਂ ਗੀਤਾ ਦੇ ਅਰਥ ਕੀਤੇ ਤਾਂ ਕਹੋਗੇ ਕਿ ਕਿਸੇ ਪੰਡਤ ਨੇ ਸ਼ਾਇਦ ਯਾਦ ਕਰਵਾਏ ਹੋਣ। ਤੁਸੀਂ ਆਪਣੇ ਸ਼ਹਿਰ ਵਿਚੋਂ ਕੋਈ ਅਨਪੜ੍ਹ ਤੇ ਅਗਿਆਨੀ ਪੁਰਸ਼ ਲੱਭ ਕੇ ਲਿਆਉ ਸਤਿਗੁਰਾਂ ਦੀ ਕਿਰਪਾ ਨਾਲ ਉਹ ਅਰਥ ਕਰੇਗਾ। ਕੁਝ ਚਿਰ ਬਾਅਦ ਛੱਜੂ ਝੀਊਰ ਜੋ ਗੂੰਗਾ ਤੇ ਮੂਰਖ ਸੀ ਨੂੰ ਲਿਆਂਦਾ ਗਿਆ।

ਛੱਜੂ ਰਾਮ ਨੂੰ ਸਤਿਗੁਰਾਂ ਨੇ ਆਪਣੇ ਨੇੜੇ ਬਿਠਾ ਲਿਆ ਤੇ ਉਸ ਦੇ ਲਾਗੇ ਪੰਡਤ ਲਾਲੂ ਜੀ ਬੈਠ ਗਿਆ। ਸਤਿਗੁਰਾਂ ਨੇ ਆਪਣੇ ਹੱਥ ਦੀ ਛਟੀ ਛੱਜੂ ਰਾਮ ਦੇ ਸਿਰ ਤੇ ਰਖੀ। ਛੱਟੀ ਸਿਰ ਨਾਲ ਛੂਹਣ ਦੀ ਦੇਰ ਸੀ ਕਿ ਛੱਜੂ ਰਾਮ ਨੂੰ ਪੂਰਾ ਗਿਆਨ ਹੋ ਗਿਆ। ਪੰਡਤ ਜੀ ਦੇ ਬੋਲੇ ਸਲੋਕਾਂ ਦਾ ਛਜੂ ਰਾਮ ਨੇ ਪੂਰਨ ਅਰਥ ਕੀਤੇ, ਸ਼ਬਦ ਅਰਥ ਤੇ ਫਿਰ ਭਾਵਅਰਥ ਕੀਤੇ ਤੇ ਨਾਲ ਹੀ ਵਿਆਖਿਆ ਕੀਤੀ। ਪੰਡਤ ਲਾਲੂ ਮਹਾਰਾਜ ਜੀ ਦੇ ਚਰਨਾਂ ਤੇ ਡਿੱਗ ਪਿਆ ਤੇ ਕਿਹਾ ਬਖਸ਼ ਲਵੋ ਅਤੇ ਆਪਣਾ ਸੇਵਕ ਬਣਾ ਲਓ। ਸਤਿਗੁਰਾਂ ਨੇ ਬਚਨ ਕੀਤਾ, ਸਿਮਰਨ ਕਰੋ, ਸੇਵਾ ਕਰੋ, ਹੰਕਾਰ ਛਡੋ ਇਸ ਤੇ ਪੰਡਤ ਲਾਲੂ ਜੀ ਨੇ ਸਤਿਗੁਰੂ ਦੇ ਬਚਨਾਂ ਤੇ ਚਲਣ ਦਾ ਪ੍ਰਣ ਕੀਤਾ। ਥਨੇਸਰ ਵਾਸੀਆਂ ਨੇ ਸਤਿਗੁਰੂ ਜੀ ਦੇ ਮਥਾ ਟੇਕਿਆ। ਪੰਡਤ ਲਾਲੂ ਜੀ ਨੂੰ ਸਤਿਗੁਰਾਂ ਨੇ ਬਖਸ਼ਸ਼ ਕੀਤੀ ਤੇ ਆਪਣਾ ਸਿਖ ਸੇਵਕ ਬਣਾਇਆ।

# ਪੰਡਤ ਚਰਨ ਦਾਸ ਜੀ ਸਾਧੂ

ਆਪ ਜੀ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਮੇਂ ਹੋਏ ਹਨ। ਆਪ ਜੀ ਗੁਰੂ ਘਰ ਦੇ ਬੜੇ ਸ਼ਰਧਾਲੂ ਸਨ। ਇਕ ਵੇਰ ਗੁਰੂ ਤੇਗ ਬਹਾਦਰ ਜੀ ਪਾਸ ਸ਼ਰਧਾਲੂ ਸਿੱਖ ਜੋ ਛੇਵੀਂ ਸਤਵੀਂ ਤੇ ਅੱਠਵੀਂ ਪਾਤਸ਼ਾਹੀਆਂ ਦੇ ਸਮੇਂ ਤੋਂ ਗੁਰੂ ਘਰ ਦੀ ਸੇਵਾ ਕਰਦੇ ਸਨ ਆਏ ਅਤੇ ਉਹਨਾਂ ਨੇ ਬੇਨਤੀ ਕੀਤੀ ਕਿ ਉਹ ਅੰਮ੍ਰਿਤਸਰ ਗੁਰੂ ਦੀ ਨਗਰੀ ਜਾ ਕੇ ਰਹਿਣ ਤੇ ਸੰਗਤਾਂ ਨੂੰ ਤਾਰਣ। ਸਤਿਗੁਰ ਜੀ ਜ਼ਿਲਾ ਅੰਮ੍ਰਿਤਸਰ ਦੇ ਤੀਰਥਾਂ ਦੀ ਯਾਤਰਾ ਲਈ ਤਿਆਰ ਹੋ ਗਏ। ਵਲੇ ਨਗਰ ਤੋਂ ਹੁੰਦੇ ਹੋਏ ਆਪ ਜੀ ਵਾਪਸ ਬਕਾਲੇ ਚਲੇ ਗਏ।

ਬਕਾਲੇ ਰਹਿੰਦਿਆਂ ਥੋੜੇ ਦਿਨ ਹੋਏ ਕਿ ਮਾਤਾ ਕਿਸ਼ਨ ਕੌਰ ( ਸ੍ਰੀ ਹਰਿ ਕ੍ਰਿਸ਼ਨ ਜੀ ਦੀ ਮਾਤਾ ) ਵਲੋਂ ਭਾਈ ਗੁਰਬਖਸ਼ ਨਾਮ ਦਾ ਸੇਵਕ ਸਤਿਗੁਰਾਂ ਪਾਸ ਆਇਆ ਤੇ ਬੇਨਤੀ ਕੀਤੀ ਕਿ ਹੇ ਦਾਤਾ ਮਾਤਾ ਜੀ ਨੇ ਆਗਿਆ ਕੀਤੀ ਹੈ ਕਿ ਆਪ ਪਰਿਵਾਰ ਸਮੇਤ ਸ੍ਰੀ ਕੀਰਤਪੁਰ ਆ ਕੇ ਵਸੋ ਤੇ ਗੁਰੂ ਨਾਨਕ ਦੇਵ ਜੀ ਦੇ ਧਰਮ ਨੂੰ ਪ੍ਰਚਾਰੋ। ਮਾਤਾ ਜੀ ਨੇ ਇਸ ਕਰਕੇ ਬਕਾਲੇ ਆਦਮੀ ਭੇਜਿਆ ਸੀ ਕਿ ਉਹ ਮਸੰਦਾਂ ਪਾਸੋਂ ਬਹੁਤ ਤੰਗ ਸਨ ਕਿਉਂ ਕਿ ਮਸੰਦਾਂ ਨੇ ਲਾਲਚ ਵਿਚ ਆ ਕੇ ਧੀਰ ਮਲ, ਰਾਮ ਰਾਏ ਤੇ ਸੂਰਜ ਮੱਲ ਆਦਿਕ ਨੂੰ ਗੁਰੂ ਪ੍ਰਗਟ ਕਰਨਾ ਸ਼ੁਰੂ ਕਰ ਦਿਤਾ ਸੀ। ਗੁਰਧਾਮ

ਕੀਰਤਪੁਰ ਦੀ ਆਮਦਨ ਬਹੁਤ ਘਟ ਗਈ ਸੀ ।

ਮਾਤਾ ਜੀ ਦੀ ਪੱਤਰਕਾ ਪੜ੍ਹਕੇ ਅਤੇ ਭਾਈ ਗੁਰਬਖਸ਼ ਦੀ ਬੇਨਤੀ ਨੂੰ ਪ੍ਰਵਾਨ ਕਰਕੇ ਗੁਰੂ ਜੀ ਨੇ ਹੁਕਮ ਕੀਤਾ ਕਿ ਤਿਆਰੀ ਕੀਤੀ ਜਾਵੇ ਤੇ ਮਾਤਾ ਨਾਨਕੀ ਜੀ ਅਤੇ ਸਤਿਗੁਰ ਜੀ ਦੇ ਮਹਿਲ ਮਾਤਾ ਗੁਜਰੀ ਜੀ ਸਾਥ ਚੱਲਣ । ਸਾਵਣ ਦਾ ਮਹੀਨਾ ਸੀ । ਮੀਂਹ ਕਦੀ ਦੋ ਦਿਨ ਕਦੀ ਤਿੰਨ ਦਿਨ ਲਗਾਤਾਰ ਵਰਦਾ ਰਹਿੰਦਾ ਸੀ । ਐਸੇ ਖ਼ਰਾਬ ਮੌਸਮ ਵਿਚ ਸਤਿਗੁਰ ਜੀ ਵਹੀਰ ਸਮੇਤ ਕੀਰਤਪੁਰ ਵਲ ਚਲ ਪਏ । ਦਰਿਆ ਬਿਆਸ ਤੋਂ ਪਾਰ ਹੋਣ ਲੱਗੇ ਤਾਂ ਭਾਈ ਚਰਨ ਦਾਸ ਸਾਧੂ ਬ੍ਰਾਹਮਣ ਵੰਸ਼ੀ ਆਦਿ ਸ੍ਰੀ ਗੁਰੂ ਗਰੰਥ ਸਾਰਿਬ ਜੀ ਦੀ ਬੀੜ ਗੁਰੂ ਜੀ ਪਾਸ ਲੈ ਕੇ ਆਏ, ਸਤਿਗੁਰੂ ਜੀ ਨੇ ਪੁਛਿਆ ਪੰਡਤ ਜੀ ਇਹ ਕੀ ਹੈ ।

ਸਾਧੂ— ਮਹਾਰਾਜ ਇਹ ਆਦਿ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਬੀੜ ਹੈ ਜੋ ਧੀਰ ਮਲ ਪਾਸੋਂ ਕ੍ਰਿਪਾਲ ਜੀ ਤੇ ਹੋਰ ਸਿਖਾਂ ਨੇ ਖੋਹੀ ਸੀ ਇਸ ਨੂੰ ਆਪਣੇ ਪਾਸ ਰਖੋ, ਪ੍ਰਕਾਸ਼ ਕਰੋ । ਚਰਨਦਾਸ ਦੇ ਪਾਸੋਂ ਇਹ ਸੁਣ ਕੇ ਸਤਿਗੁਰ ਜੀ ਨੇ ਬਚਨ ਕੀਤਾ ਇਸ ਬੀੜ ਨੂੰ ਅਸਾਂ ਨਹੀਂ ਰੱਖਣਾ ਧੀਰ ਮਲ ਦੇ ਹਵਾਲੇ ਕਰ ਦਿਓ ਉਹ ਪੂਜਾ ਪ੍ਰਾਪਤ ਕਰਦੇ ਰਹਿਣ । ਉਸੇ ਵਕਤ ਬੀੜ ਧੀਰ ਮਲ ਵੱਲ ਭੇਜ ਦਿਤੀ ਜੋ ਅਜੇ ਤੱਕ ਕਰਤਾਰਪੁਰ ਸੋਢੀ ਨਿਹਾਲ ਸਿੰਘ ਜੀ ਦੀ ਵੰਸ਼ ਕੋਲ ਹੈ ।

# ਮਹਾਤਮਾ ਅਲਮਸਤ ਜੀ
# (ਗੁਰਦਵਾਰਾ ਨਾਨਕਮਤਾ ਯੂ.ਪੀ.)

ਆਪ ਜੀ ਦਾ ਜਨਮ ਸੰਮਤ 1620 ਵਿਚ ਕਸ਼ਮੀਰ ਦੇ ਇਲਾਕੇ ਵਿਚ ਇਕ ਗੋੜ ਬ੍ਰਾਹਮਣ ਦੇ ਘਰ ਹੋਇਆ । ਬਾਲੂ ਹਸਤਾਨਾ ਇਹਨਾਂ ਦਾ ਛੋਟਾ ਭਰਾ ਸੀ । ਆਪ ਆਤਮ ਗਿਆਨੀ ਮਹਾਨ ਤਪਸਵੀ ਭਜਨੀਕ ਉਦਾਸੀ ਮਹਾਤਮਾਂ ਹੋਏ ਹਨ । ਗੁਰਦਵਾਰਾ ਨਾਨਕਮਤਾ ਇਤਿਹਾਸਕ ਅਸਥਾਨ ਜ਼ਿਲਾ ਪੀਲੀ ਭੀਤ, ਯੂ.ਪੀ. ਵਿਖੇ ਇਕ ਪ੍ਰਸਿਧ ਅਸਥਾਨ ਹੈ,ਪਹਿਲੇ ਇਸ ਦਾ ਨਾਮ ਗੋਰਖਮਤਾ ਸੀ ਪਰ ਜਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਥੇ ਚਰਨ ਪਾਏ ਜੋਗੀਆਂ ਨਾਲ ਗੋਸਟ ਕਰਕੇ ਵਿਜੈ ਪ੍ਰਾਪਤ ਕੀਤੀ, ਉਸ ਦਿਨ ਤੋਂ ਇਸ ਦਾ ਨਾਮ ਨਾਨਕਮਤਾ ਪ੍ਰਸਿਧ ਹੋਇਆ । ਇਸ ਬਾਰੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ :—

ਸਿਧ ਆਸਣ ਸਭ ਜਗਤ ਕੇ ਨਾਨਕ ਆਦਿ ਮਤੇ ਜੇ ਕੋਆ (ਵਾਰ229) ।

ਗੁਰਦੇਵ ਸ੍ਰੀ ਗੁਰੂ ਨਾਨਕ ਮਤੇ ਜੀ ਦੇ ਅਸਥਾਨ ਦੀ ਸੇਵਾ ਮਹਾਤਮਾਂ ਅਲਮਸਤ ਜੀਨੇ ਕੀਤੀ ।

ਅਲਮਸਤ ਜੀ ਛੇਵੀਂ ਪਾਤਸ਼ਾਹੀ ਦੇ ਵੱਡੇ ਸਪੁਤ੍ਰ ਬਾਬਾ ਗੁਰਦਿੱਤਾ ਜੀ ਦੇ ਚੇਲੇ

ਸਨ ਇਹਨਾਂ ਬਾਰੇ ਭਾਈ ਸੰਤੋਖ ਸਿੰਘ ਜੀ ਨੇ ਲਿਖਿਆ ਹੈ :—

ਬਾਲੂ ਹਸਨਾਂ ਫੂਲ ਪੁਨ ਸੌਦਾ ਸਾਰ ਅਲਮਸਤ
ਮੁਖ ਉਦਾਸੀ ਇਹ ਭਏਬਾਰੋ ਸਾਧੂ ਸਮਸਤ ।

ਭਾਵ ਬਾਲੂ ਹਸਨਾ, ਫੂਲੀ ਜੀ, ਗੋਇੰਦ ਜੀ ਤੇ ਅਲਮਸਤ ਜੀ ਬਾਬਾ ਜੀ ਦੇ ਮੁਖੀ ਚੇਲੇ ਸਨ । ਇਹਨਾਂ ਦੇ ਨਾਮ ਪਰ ਉਦਾਸੀਨ ਮਹਾਤਮਾਂ ਦੇ ਚਾਰ ਧੂਣੇ ਸਨ, ਅਰਥਾਤ ਭਜਨ ਬੰਦਗੀ ਕਰਦੇ ਸਨ, ਉਸ ਵਕਤ ਪਹਾੜੀ ਤੇ ਘੋਰ ਜੰਗਲ ਸੀ । ਅਲਮਸਤ ਜੀ ਪੂਰਬੀ ਭਾਰਤ ਤੇ ਬੰਗਾਲ ਦੇ ਪ੍ਰਚਾਰ ਮੁਖੀ ਸਨ ਉਹਨਾਂ ਦਾ ਪੀਲੀਭੀਤ ਤੇ ਨਾਨਕਮਤੇ ਦੇ ਇਲਾਕੇ ਵਿਚ ਬੜਾ ਡੂੰਘਾ ਪ੍ਰਭਾਵ ਸੀ ।

ਗਿਆਨੀ ਗਿਆਨ ਸਿੰਘ ਜੀ ਤਵਾਰੀਖ਼ ਖਾਲਸਾ ਵਿਚ ਲਿਖਦੇ ਹਨ ਕਿ ਜਦ ਅਲਮਸਤ ਜੀ ਨਾਨਕ ਮਤੇ ਵਿਚ ਭਜਨ ਤਪ ਕਰ ਰਹੇ ਸਨ ਉਸ ਵਕਤ ਕੰਨ ਪਾਟੇ ਜੋਗੀਆਂ ਨੇ ਈਰਖਾ ਤੇ ਦਵੈਤ ਕਰਕੇ ਜਿਸ ਪਿਪਲ ਹੇਠ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਬੈਠ ਕੇ ਸਿਧਾਂ ਨਾਲ ਗੋਸ਼ਟੀ ਕੀਤੀ ਸੀ ਉਸ ਪਿਪਲ ਨੂੰ ਜੋਗੀਆਂ ਨੇ ਸਾੜ ਦਿਤਾ ਤੇ ਅਲਮਸਤ ਜੀ ਦਾ ਕੋਠਾ ਭੀ ਢਾਹ ਦਿਤਾ । ਆਪ ਦੇ ਚੇਲਿਆਂ ਨੇ ਮੀਰੀਪੀਰੀ ਦੇ ਮਾਲਕ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਪਾਸ ਜਾ ਫਰਿਆਦ ਕੀਤੀ ਅਤੇ ਮਹਾਰਾਜ ਜੀ ਦੇ ਅਸਥਾਨ ਦੀ ਬੇਅਦਬੀ ਦੀ ਇਤਲਾਹ ਦਿਤੀ ।

ਗੁਰੂ ਸਾਹਿਬ ਡਰੋਲੀ ਫੀਰੋਜ਼ਪੁਰ ਵਿਚ ਆਪਣੇ ਸਾਂਢੂ ਭਾਈ ਸਾਂਈ ਦਾਸ ਜੀ ਪਾਸ ਠਹਿਰੇ ਹੋਏ ਸਨ ਜਦ ਉਦਾਸੀ ਸਾਧੂਆਂ ਨੇ ਨਾਨਕ ਮਤੇ ਦੀ ਸਾਰੀ ਵਾਰਤਾ ਸੁਣਾਈ ਤਦ ਆਪ ਜੀ ਨੇ ਸ੍ਰੀ ਅੰਮ੍ਰਿਤਸਰ ਪੁਜ ਕੇ ਨਾਨਕਮਤੇ ਜਾਣ ਦੀ ਤਿਆਰੀ ਕਰ ਲਈ । ਅੰਮ੍ਰਿਤਸਰ ਤੋਂ ਚਲ ਕੇ ਯੂ. ਪੀ. ਦੇ ਕਈ ਸ਼ਹਿਰਾਂ ਗੜ੍ਹਮੁਕਤੇਸਵਰ ਤੇ ਮੁਰਾਦਾਬਾਦ ਤੋਂ ਹੁੰਦੇ ਹੋਏ ਨਾਨਕਮਤੇ ਪੁਜੇ । ਅਲਮਸਤ ਜੀ ਨੇ ਬੜੇ ਪ੍ਰੇਮ ਨਾਲ ਆਪ ਜੀ ਦਾ ਸੁਆਗਤ ਕੀਤਾ ਤੇ ਸੇਵਾ ਕੀਤੀ । ਕੰਨ ਪਾਟੇ ਜੋਗੀਆਂ ਵਲੋਂ ਗੁਰੂ ਨਾਨਕ ਦੇਵ ਜੀ ਦਾ ਪਿਪਲ ਸਾੜਨ ਤੇ ਉਹਨਾਂ ਦੀ ਬੁਰਛੇ ਗਰਦੀ ਦਾ ਜਿਕਰ ਕੀਤਾ । ਗੁਰੂ ਸਾਹਿਬ ਜੀ ਨੇ ਸਿਖਾਂ ਨੂੰ ਹੁਕਮ ਦਿਤਾ ਕਿ ਦੋਸ਼ੀਆਂ ਨੂੰ ਫੜ ਕੇ ਲੈ ਆਉ ਜੋਗੀ ਡਰਦੇ ਨੱਠ ਗਏ । ਉਸ ਇਲਾਕੇ ਦਾ ਰਾਜਾ ਬਾਜ ਬਹਾਦਰ ਜੋਗੀਆਂ ਦਾ ਸੇਵਕ ਸੀ ਉਸ ਨੂੰ ਫੜ ਕੇ ਲੈ ਆਏ । ਰਾਜਾ ਗੁਰੂ ਜੀ ਦੇ ਦਰਸ਼ਨ ਤੇ ਤੇਜ਼ ਪ੍ਰਤਾਪ ਵੇਖ ਕੇ ਬਹੁਤ ਪ੍ਰਭਾਵਿਤ ਹੋਇਆ, ਉਹ ਗੁਰੂ ਜੀ ਦਾ ਸੇਵਕ ਬਣਿਆ ।

ਛੇਵੀਂ ਪਾਤਸ਼ਾਹੀ ਨੇ ਗੁਰੂ ਨਾਨਕ ਦੇਵ ਜੀ ਦੇ ਸੜੇ ਹੋਏ ਪਿਪਲ ਉਪਰ ਸਤਿਨਾਮ ਆਖਕੇ ਚੰਦਨ ਰਗੜ ਕੇ ਛਿਟੇ ਮਾਰੇ ਉਹ ਹਰਾ ਭਰਾ ਹੋ ਗਿਆ, ਜੋ ਇਸ ਵਕਤ ਵੀ ਮੌਜੂਦ ਹੈ, ਤੇ ਉਸ ਦੇ ਪਤਰਾਂ ਉਪਰ ਚਿਟੇ ਨਿਸ਼ਾਨ ਦਿਸਦੇ ਹਨ । ਗੁਰੂ ਜੀ ਦਾ ਤੇਜ਼ ਵੇਖ ਕੇ ਰਾਜਾ ਬਾਜ਼ ਬਹਾਦਰ ਨੇ ਨਾਨਕਮਤੇ ਦੇ ਨਾਮ ਚਾਰ ਪਿੰਡ ਜਾਗੀਰ ਵੀ ਲਗਾਈ ।

ਅਲਮਸਤ ਜੀ ਪੂਰਬੀ ਭਾਰਤ ਵਿਚ ਸਿਖੀ ਦੇ ਵਡੇ ਪ੍ਰਚਾਰਕ ਸਨ । ਉਹਨਾਂ ਦਾ ਇਕ ਚੇਲਾ ਭਾਈ ਨਥਾ ਢਾਕੇ ਵਿਚ ਹੋਇਆ । ਜਦ ਸ੍ਰੀ ਗੁਰੂ ਤੇਗ ਬਹਾਦਰ ਜੀ ਢਾਕੇ

ਗਏ ਤਾਂ ਉਹ ਬਲਾਕੀ ਦਾਸ ਦੇ ਘਰ ਠਹਿਰੇ ਸਨ, ਉਸ ਦੀ ਮਾਤਾ ਤੇ ਭਾਈ ਨਥੇ ਨੇ ਉਹਨਾਂ ਦੀ ਬੜੀ ਸੇਵਾ ਕੀਤੀ।

ਗੁਰੂ ਘਰ ਦੇ ਪ੍ਰੀਤਵਾਨ ਰਾਜਾ ਬਹਾਦਰ ਦੇ ਲੜਕਾ ਹੋਇਆ। ਉਸ ਨੇ ਅਲਮਸਤ ਜੀ ਨੂੰ ਬਹੁਤ ਸਾਰਾ ਧਨ ਪਦਾਰਥ ਤੇ ਤੋਹਫੇ ਦੇ ਕੇ ਗੁਰੂ ਹਰਿਗੋਬਿੰਦ ਜੀ ਪਾਸ ਭੇਜਿਆ, ਮਹਾਰਾਜ ਜੀ ਨੇ ਉਹਨਾਂ ਦਾ ਮਾਣ ਸਤਿਕਾਰ ਕੀਤਾ। ਗੁਰੂ ਘਰ ਦੀ ਮਰਿਯਾਦਾ ਵੇਖ ਪਹਾੜੀ ਸੰਗਤ ਉਪਰ ਬਹੁਤ ਪ੍ਰਭਾਵ ਪਿਆ। ਕੁਝ ਚਿਰ ਬਾਅਦ ਗੁਰੂ ਜੀ ਨੇ ਅਲਮਸਤ ਜੀ ਤੇ ਸੰਗਤ ਨੂੰ ਸਰੋਪਾ ਦੇ ਕੇ ਵਿਦਾ ਕੀਤਾ।

ਇਕ ਵੇਰ ਅਲਮਸਤ ਜੀ ਆਪਣੇ ਚੇਲੇ ਦਰਿਆਈ ਲਾਲ ਨਾਲ ਜਗਨ ਨਾਥ ਦੀ ਯਾਤਰਾ ਨੂੰ ਗਏ। ਉਥੇ ਤਿੰਨ ਦਿਨ ਮੰਦਰ ਦੇ ਸਾਹਮਣੇ ਸਤ ਸੰਤੋਖ ਨਾਲ ਬੈਠੇ ਰਹੇ। ਉਹਨਾਂ ਨੂੰ ਕਿਸੇ ਭੋਜਨ ਤਕ ਨਹੀਂ ਪੁਛਿਆ। ਉਥੋਂ ਉਠ ਕੇ ਸਮੁੰਦਰ ਕੰਡੇ ਚਲੇ ਗਏ, ਉਥੇ ਭਜਨ ਬੰਦਗੀ ਵਿਚ ਲੀਨ ਹੋ ਗਏ। ਮੰਦਰ ਦੇ ਪੁਜਾਰੀ ਜਿਸ ਥਾਲ ਵਿਚ ਭੋਜਨ ਰੱਖਕੇ ਠਾਕੁਰ ਨੂੰ ਭੋਗ ਲੁਆਉਂਦੇ ਸਨ, ਉਹ ਗੁੰਮ ਹੋ ਗਿਆ। ਉਹਨਾਂ ਨੇ ਭੋਜਨ ਛਕ ਕੇ ਥਾਲ ਸਮੁੰਦਰ ਕੰਢੇ ਸੁਟ ਦਿਤਾ। ਕਿਸੇ ਪੰਡਤਾਂ ਨੂੰ ਦਸ ਪਾਈ, ਉਹ ਥਾਲ ਲੱਭਣ ਲਈ ਪੁਜ ਗਏ। ਸਮੁੰਦਰ ਕੰਡੇ ਥਾਲ ਪਿਆ ਵੇਖ ਕੇ ਉਹਨਾਂ ਨੂੰ ਬੜੀ ਹੈਰਾਨੀ ਹੋਈ। ਉਹਨਾਂ ਨੇ ਅਲਮਸਤ ਜੀ ਦੀ ਸੇਵਾ ਵਿਚ ਹਾਜ਼ਰ ਹੋ ਕੇ ਆਪਣੀ ਭੁਲ ਦੀ ਖਿਮਾਂ ਮੰਗੀ।

ਜਦ ਉਸ ਇਲਾਕੇ ਦੇ ਰਾਜੇ ਨੂੰ ਇਸ ਕੌਤਕ ਦਾ ਪਤਾ ਲੱਗਾ ਤਾਂ ਉਹ ਅਲਮਸਤ ਜੀ ਦਾ ਸੇਵਕ ਬਣ ਗਿਆ,ਉਸ ਨੇ ਮੰਦਰ ਤੋਂ ਥੋੜੀ ਦੂਰ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਇਕ ਮਕਾਨ ਬਣਾ ਦਿਤਾ ਤੇ ਦੋ ਪਿੰਡ ਉਸ ਨੇ ਜਾਗੀਰ ਲਾ ਦਿਤੀ। ਉਸ ਅਸਥਾਨ ਦਾ ਨਾਮ ਮੰਗੂ ਮਠ ਹੈ, ਉਸ ਨੂੰ ਨਾਨਕ ਮਠ ਭੀ ਕਹਿੰਦੇ ਹਨ। ਨਾਲ ਹੀ ਸਮੁੰਦਰ ਦੇ ਕੰਢੇ ਗੁਰੂ ਜੀ ਦੀ ਇਕ ਬਾਉਲੀ ਵੀ ਹੈ ਜਿਸ ਦਾ ਜਲ ਮਿਠਾ ਹੈ।

ਗੁਰੂ ਦੇਵ ਜੀ ਨੇ ਅਲਮਸਤ ਜੀ ਦੀ ਹਰ ਪ੍ਰਕਾਰ ਸਹਾਇਤਾ ਕੀਤੀ। ਭਾਈ ਗੁਰਦਾਸ ਜੀ ਲਿਖਦੇ ਹਨ :

"ਪੁਨ ਅਲਮਸਤ ਸਾਧੂ ਕੇ ਧੀਰ ਦੇ ਕਰ ਚਲੇ ਗੁਰੂ ਬਰਬੀਰ"

ਪਿਛੋਂ ਅਲਮਸਤ ਜੀ ਉਥੇ 14 ਸਾਲ ਭਜਨ ਤਪ ਅਤੇ ਸੇਵਾ ਸੰਭਾਲ ਕਰਦੇ ਰਹੇ, ਆਖਿਰ ਸੰਮਤ 1700 ਬਿਕਰਮੀ ਵਿਚ ਉਹਨਾਂ ਦਾ ਦਿਹਾਂਤ ਸ੍ਰੀ ਨਾਨਕ ਮਤੇ ਹੋਇਆ।

ਸ੍ਰੀ ਨਾਨਕ ਮਤੇ ਦੀ ਸੇਵਾ ਪਹਿਲਾਂ ਉਦਾਸੀ ਸਾਧੂ ਕਰਦੇ ਸਨ ਕਿਉਂਕਿ ਅਲਮਸਤ ਜੀ ਉਦਾਸੀਆਂ ਦੇ ਚਾਰ ਧੂਣਿਆਂ ਵਿਚੋਂ ਇਕ ਧੂਣੀ ਦੇ ਪ੍ਰਮੁਖ ਸਨ। ਅਲਮਸਤ ਜੀ ਦੇ ਪ੍ਰਭਾਵ ਨਾਲ ਇਸ ਪਹਾੜੀ ਇਲਾਕੇ ਦੇ ਬਹੁਤ ਸਾਰੇ ਲੋਕ ਨਾਨਕ ਪੰਥੀ ਬਣੇ। ਉਹਨਾਂ ਵਿਚ ਧਾਹੂ ਜਾਤੀ ਦੇ ਅਹੀਰ ਗੁਰੂ ਘਰ ਤੇ ਬੜੀ ਸ਼ਰਧਾ ਰਖਦੇ ਹਨ। ਜਿਸ ਪਿਪਲ ਹੇਠ ਗੁਰੂ ਨਾਨਕ ਜੀ ਨੇ ਸਿਧਾਂ ਨਾਲ ਗੋਸ਼ਟੀ ਕੀਤੀ

ਅਤੇ ਅਲਮਸਤ ਜੀ ਦਾ ਧੂਣਾ ਹੈ ਹੁਣ ਉਸ ਨੂੰ ਬਹੁਤ ਸਾਫ ਸੁਥਰਾ ਬਣਾਇਆ ਗਿਆ ਹੈ ।

# ਕਸ਼ਮੀਰੀ ਪੰਡਤ

ਹਾਲਾਤ ਦੇ ਮੁਤਾਬਕ ਜਿਸ ਖਾਹਿਸ਼ ਨਾਲ ਗੁਰੂ ਗੋਬਿੰਦ ਸਿੰਘ ਜੀ ਨੇ ਹਿੰਦੂ ਰੂਪ ਵਿਚੋਂ ਖਾਲਸਾ ਪੰਥ ਨਾਮ ਦੀ ਫੌਜ ਤਿਆਰ ਕੀਤੀ ਸੀ ਇਸ ਦਾ ਮਕਸਦ ਇਹੋ ਸੀ ਕਿ ਦੇਸ਼ ਧਰਮ ਦੀ ਸੰਸਕ੍ਰਿਤੀ ਤੇ ਸਭਿਅਤਾ ਨੂੰ ਬਚਾਇਆ ਜਾਵੇ । ਉਸ ਵੇਲੇ ਅਗਰ ਮਨੁਖ (ਬੰਦੇ) ਜੀਂਦੇ ਰਖਣੇ ਸਨ ਤਾਂ ਸਾਰੇ ਭਾਰਤ ਵਸਨੀਕਾਂ ਨੂੰ ਮੁਸਲਮਾਨ ਬਣਾ ਕੇ ਔਰੰਗਜ਼ੇਬ ਦੀ ਮੁਗ਼ਲਸ਼ਾਹੀ ਸਦਾ ਲਈ ਉਹਨਾਂ ਦੀ ਸੰਭਾਲ ਵਾਸਤੇ ਕਾਫ਼ੀ ਸੀ ਫੇਰ ਗੁਰੂ ਜੀ ਨੂੰ ਪੰਥ ਸਾਜਨ ਦੀ ਲੋੜ ਨਹੀਂ ਸੀ । ਪਰ ਇਹ ਗਲ ਤਾਂ ਸਿਆਣੇ ਹਿੰਦੂਆਂ ਤਾਈਂ ਵੀ ਮਨਜ਼ੂਰ ਨਹੀਂ ਸੀ, ਕਿਉਂਕਿ ਉਹ ਸਮਝਦੇ ਸਨ ਜੋ ਆਰਥਕ ਤੇ ਸਮਾਜਕ ਤੌਰ ਤੇ ਨੀਵੇਂ ਤੇ ਨਿਰਬਲ ਹੋ ਚੁਕੇ ਬੇਸ਼ੁਮਾਰ ਹਿੰਦੂਆਂ ਨੇ ਲੋਭਵਸ ਹੋ ਕੇ ਧਰਮ ਤਿਆਗਿਆ, ਜਾਂ ਮੌਤ ਤੋਂ ਡਰਦਿਆਂ ਹੋਇਆਂ ਮੁਸਲਮਾਨ ਬਣਦੇ ਰਹੇ ਸਨ । ਪਰ ਐਸੇ ਲੋਕ ਭੀ ਮੌਜੂਦ ਸਨ ਜੋ ਇਸ ਦੁਖ ਨੂੰ ਅਸਹਿ ਜਰਦੇ ਤੇ ਹਿੰਦੂ ਸਭਿਅਤਾ ਤੇ ਸੰਸਕ੍ਰਿਤੀ ਨੂੰ ਹਿੰਦ ਵਿਚ ਕਾਇਮ ਰਖਣ ਦੇ ਖਾਹਿਸ਼ਮੰਦ ਸਨ । ਉਹਨਾਂ ਜੈਸੇ ਲੋਕਾਂ ਵਿਚੋਂ ਹੀ ਉਹ ਕਸ਼ਮੀਰੀ ਪੰਡਤ ਵੀ ਸਨ ਜੋ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਆਪਣਾ ਪਰਮ ਪੂਜਯ ਗੁਰੂ ਜਾਣਦੇ ਅਤੇ ਧਰਮ ਬਚਾਉਣ ਦੀ ਆਸ ਨਾਲ ਗੁਰੂ ਜੀ ਪਾਸ ਅਨੰਦਪੁਰ ਆਏ ।

ਗੁਰੂ ਤੇਗ ਬਹਾਦਰ ਜੀ ਪਾਸ ਇਸ ਵੇਲੇ ਕੋਈ ਫ਼ੌਜੀ ਤਾਕਤ ਨਹੀਂ ਸੀ, ਨ ਹੋਰ ਕੁਝ ਸ਼ਾਹੀ ਮੁਕਾਬਲੇ ਦਾ ਜੰਗੀ ਸਾਮਾਨ ਸੀ ਜਿਸ ਦਾ ਭਰੋਸਾ ਰਖ ਕੇ ਪੰਡਤ ਲੋਕ ਆਏ ਸਨ । ਫੌਜੀ ਤਾਕਤ ਦਾ ਸ਼ਾਹੀ ਮੁਕਾਬਲਾ ਤਾਂ ਰਾਜਪੂਤ ਜਾ ਸ੍ਰੀ ਅਨੰਦਪੁਰ ਨੇੜੇ ਦੇ ਪਹਾੜੀ ਰਾਜੇ ਵੀ ਕੁਝ ਕਰ ਸਕਦੇ ਸਨ । ਪਰ ਇਹ ਪੰਡਤ ਲੋਕ ਉਹਨਾਂ ਪਾਸ ਧਰਮ ਰਖਿਆਂ ਦੇ ਖਿਆਲ ਨਾਲ ਨਹੀਂ ਗਏ ਕਿਉਂਕਿ ਇਹ ਸਮਝਦੇ ਸਨ ਜੋ ਉਹਨਾਂ ਰਾਜਿਆਂ ਪਾਸ ਕੇਵਲ ਦਿਖਲਾਵੇ ਮਾਤਰ ਦਾ ਹਿੰਦੂ ਧਰਮ ਹੈ, ਉਹਨਾਂ ਦਾ ਧਰਮ ਸ਼ਾਹੀ ਤਾਕਤ ਦੇ ਰਹਿਮ ਉਤੇ ਸੀ ।

ਇਹ ਕਸ਼ਮੀਰੀ ਪੰਡਤ ਬੜੇ ਸੂਝ ਬੂਝ ਵਾਲੇ ਸਨ, ਅਤੇ ਹਿੰਦੂ ਰੂਪ ਵਿਚ ਸਿਖ ਸਨ ਕਿਉਂਕਿ ਉਸ ਵੇਲੇ ਤਕ ਗੁਰੂ ਕਾ ਸਿਖ ਹੋਣ ਲਈ ਕਿਸੇ ਬੈਰੂਨੀ ਚਿਨ ਦਾ ਰਖਣਾ ਜ਼ਰੂਰੀ ਨਹੀਂ ਸੀ । ਤਿਲਕ ਲਾਕੇ ਭੀ ਗੁਰਦਵਾਰੇ ਜਾਂਦੇ ਸਨ ਇਹ ਉਸ ਵਕਤ ਦਾ ਰਵਾਜ ਸੀ ਜੋ ਭਾਈ ਗੁਰਦਾਸ ਜੀ ਨੇ ਭੀ ਕਥਨ ਕੀਤਾ ਹੈ :—

ਅੰਮ੍ਰਿਤ ਵੇਲੇ ਉਠ ਕੇ ਜਾਇ ਅੰਦਰ ਦਰਿਆਵੇ ਨਾਂਹਦੇ,

ਸਹਿਜ ਸਮਾਧ ਅਗਾਧ ਵਿਚ ਇਕ ਮੰਨ ਹੋ ਗੁਰ ਜਾਪ ਜਪੰਦੇ ।
ਮਥੇ ਟਿਕਾ ਲਾਲ ਲਾ ਸਾਧ ਸੰਗਤ ਚਲ ਜਾਇ ਬਹੰਦੇ ।
(ਵਾਰ 6, ਪਉੜੀ 3)

ਇਸ ਲਈ ਇਸ ਵੀਚਾਰ ਨੂੰ ਮੰਨਣਾ ਯੋਗ ਹੈ ਕਿ ਉਸ ਵੇਲੇ ਦੇ ਇਹ ਕਸ਼ਮੀਰੀ ਪੰਡਤ ਤਿਲਕ ਜੰਜੂਧਾਰੀ ਰੂਪ ਦੇ ਸਿਖ ਹੀ ਸਨ ਤਦ ਹੀ ਉਹ ਗੁਰੂ ਜੀ ਦੀ ਸ਼ਰਨ ਆਇ ਸਨ ਕਿਉਂਕਿ ਅਤਿ ਮੁਸੀਬਤ ਵੇਲੇ ਕਿਸੇ ਅਤਿ ਪਿਆਰੇ ਅਤੇ ਸ਼ਰੋਮਣੀ ਧਾਰਮਕ ਵਿਅਕਤੀ ਪਾਸ ਹੀ ਬਚਾਉ ਦੀ ਆਸ ਹੁੰਦੀ ਹੈ ਤੇ ਫੈਸਲਾਕੁਨ ਸਲਾਹ ਲੈਣੀ ਹੁੰਦੀ ਹੈ, ਇਸ ਵੇਲੇ ਅਗਰ ਗੁਰੂ ਤੇਗ ਬਹਾਦਰ ਵਕਤ ਟਪਾਊ ਤੇ ਜਾਨ ਬਚਾਊ ਸਲਾਹ ਦਿੰਦੇ ਤਾਂ ਸਾਰਿਆਂ ਨੇ ਐਸਾ ਹੀ ਮੰਨ ਕੇ ਮੁਸਲਮਾਨ ਹੋ ਜਾਣਾ ਸੀ, ਪਰ ਗੁਰੂ ਜੀ ਨੇ ਉਹਨਾਂ ਨੂੰ ਧਰਮ ਦੇ ਪਿਆਰੇ ਅਤੇ ਆਪਣੇ ਸਿਖ ਹੀ ਜਾਣ ਕਰ ਭਰੋਸਾ ਦਿਤਾ ਸੀ ਤੇ ਪੂਰਾ ਕਰ ਦਿਖਾਇਆ ਸੀ। ਗੁਰੂ ਜੀ ਨੇ ਉਹਨਾਂ ਨੂੰ ਆਖਿਆ ਸੀ ਕਿ ਜਾਕੇ ਬਾਦਸ਼ਾਹ ਨੂੰ ਕਹਿ ਦਿਉ ਕਿ ਅਗਰ ਸਾਡਾ ਗੁਰੂ, ਗੁਰੂ ਤੇਗ ਬਹਾਦਰ ਮੁਸਲਮਾਨ ਹੋ ਜਾਵੇ ਤਾਂ ਸਾਰੇ ਹਿੰਦੂ ਸਹਿਜੇ ਹੀ ਮੁਸਲਮਾਨ ਹੋ ਜਾਣਗੇ ।

ਉਹਨਾਂ ਪੰਡਤ ਲੋਕਾਂ ਨੇ ਸਿਰਫ਼ ਮੁਸੀਬਤ ਵਸ ਹੋ ਕੇ ਗੁਰੂ ਤੇਗ ਬਹਾਦਰ ਨੂੰ ਆਪਣਾ ਗੁਰੂ ਮੰਨਿਆ ਤੇ ਨ ਆਪਣੇ ਆਪ ਨੂੰ ਉਹਨਾਂ ਨੇ ਹੋਣਾ ਦਸਿਆ ਭੀ ਤੇ ਨਾ ਹੀ ਗੁਰੂ ਤੇਗ ਬਹਾਦਰ ਜੀ ਨੇ ਉਹਨਾਂ ਦੀ ਮਜਬੂਰੀ ਦਾ ਲਾਭ ਲੈਣ ਨੂੰ ਉਹਨਾਂ ਤੋਂ ਐਸਾ ਅਖਵਾਇਆ ਸੀ ਬਲਕਿ ਇਹ ਇਕ ਸਚਾਈ ਸੀ ਕਿ ਉਸ ਵਕਤ ਦੇ ਸਾਰੇ ਸਮਝਦਾਰ ਤੇ ਦੂਰ ਅੰਦੇਸ਼ ਹਿੰਦੂ ਵਿਦਵਾਨ ਗੁਰੂ ਨਾਨਕ ਦੇਵ ਜੀ ਨੂੰ ਗੁਰ ਅਵਤਾਰ ਮੰਨਦੇ ਤੇ ਉਹਨਾਂ ਦੇ ਜਾਨਸ਼ੀਨਾ ਨੂੰ ਆਪਣਾ ਗੁਰੂ ਤੇ ਆਪਣੇ ਆਪ ਨੂੰ ਗੁਰੂ ਕੇ ਸਿਖ ਸਮਝਦੇ ਸਨ। ਇਹ ਹੀ ਕਾਰਨ ਸੀ ਕਿ ਪੰਡਤਾਂ ਦੇ ਕਹੇ ਮੁਤਾਬਕ ਗੁਰੂ ਤੇਗ ਬਹਾਦਰ ਜੀ ਨੂੰ ਸਾਰੇ ਹਿੰਦੂਆਂ ਦਾ ਗੁਰੂ ਜਾਣ ਕੇ ਸ਼ਾਹੀ ਹੁਕਮ ਨਾਲ ਗ੍ਰਿਫਤਾਰ ਕੀਤਾ ਤੇ ਇਸਲਾਮ ਕਬੂਲਨ ਨੂੰ ਪ੍ਰੇਰਿਆ, ਕਈ ਤਰ੍ਹਾਂ ਦੇ ਤਸੀਹੇ ਦੇ ਕਰ ਗੁਰੂ ਜੀ ਦੇ ਸਿਦਕ ਨੂੰ ਡੁਲਾ ਨਹੀਂ ਸਕੇ ਅਤੇ ਆਖਰ ਗੁਰੂ ਜੀ ਨੂੰ ਦਿਲੀ ਵਿਚ ਸ਼ਹੀਦ ਕਰਾ ਦਿਤਾ। (ਲਿਖਤ ਗਿਆਨੀ ਈਸ਼ਰ ਸਿੰਘ ਨਾਹਰਾ)

# ਛਿਬਰ ਖਾਨਦਾਨ ਦੇ ਸਿਦਕੀ ਗੁਰਸਿਖਾਂ ਦੀ ਅਮਰ ਵਾਰਤਾ

ਪਿੰਡ ਕਰਿਆਲਾ ਜ਼ਿਲਾ ਜੇਹਲਮ (ਪਾਕਿਸਤਾਨ) ਵਿਖੇ ਮਹਾਤਮਾ ਗੌਤਮ ਦੇ ਕੁਟੰਬ ਵਿਚੋਂ ਛਿਬਰ ਜ਼ਾਤ ਦੇ ਕੁਝ ਬ੍ਰਾਹਮਣ ਪਰਿਵਾਰ ਆਬਾਦ ਸਨ। ਸਤਾਰਵੀਂ ਸਦੀ ਵਿਚ ਜਦ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਚਲਾਇਆ ਸਿਖ ਮਤ ਦੇਸ਼ ਦੀ ਹਰ

ਸੰਮਤ ਉਜਾਗਰ ਹੋ ਉਠਿਆ ਤਾਂ ਕਰਿਆਲੇ ਗਰਾਮ ਦੇ ਤਿੰਨ ਯੁਵਕਾਂ ਭਾਈ ਜੇਤਾ, ਭਾਈ ਨੰਦਾ ਤੇ ਭਾਈ ਪਿਰਾਗਾ ਨੇ ਵੀ ਪਰਭਾਵਤ ਹੋ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਰਨ ਆ ਗੁਰਸਿਖੀ ਨੂੰ ਧਾਰਨ ਕੀਤਾ ਜਿਸ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਵਾਰ ।। ਪੌਹੜੀ 24 ਵਿਚ ਇਸ ਤਰ੍ਹਾਂ ਕਰ ਰਖਿਆ ਹੈ :

"ਜੈਤਾ, ਨੰਦਾ ਜਾਣੀਐ, ਪੁਰਖ ਪਿਰਾਗਾ ਸ਼ਬਦ ਅਪਾਰਾ ।"

ਚੂੰਕਿ ਪੰਜਵੀਂ ਗੁਰੂ ਜੋਤ ਤੋਂ ਲੈ ਦਸਵੀਂ ਪਾਤਸ਼ਾਹੀ ਦੇ ਮਧ ਕਾਲ ਤੀਕ ਗੋਤਮ ਗੋਤ ਦੇ ਛਿਬਰ ਖਾਨਦਾਨ ਦੇ ਕਈ ਬਹਾਦਰ ਸੂਰਬੀਰਾਂ, ਸਿਦਕੀ ਸ਼ਹੀਦਾਂ ਅਥਵਾ ਰਾਜਸੀ ਖ਼ੇਤਰ ਵਿਚ ਨਾਮਣਾ ਤੇ ਸ਼ੋਹਰਤ ਪ੍ਰਾਪਤ ਕਰ ਚੁਕੇ ਮਹਾਂ 'ਪੁਰਖਾਂ' ਦਾ ਸਿਖ ਧਰਮ ਨਾਲ ਅਤਿ ਗੂੜ੍ਹਾ ਤਥਾ ਮਹੱਤਵਪੂਰਨ ਸਬੰਧ ਹੈ । ਇਸ ਲਈ ਕੁਝਨਾਂ ਗੁਰੂ ਭਗਤਾਂ ਦਾ ਸੰਖੇਪ ਵਰਨਣ ਪਾਠਕਾਂ ਦੀ ਜਾਣਕਾਰੀ ਲਈ ਹਾਜ਼ਰ ਹੈ ।

# ਭਾਈ ਪਿਰਾਗਾ

ਆਪ ਦੇ ਛਿਬਰ ਬ੍ਰਾਹਮਣ ਹੋਣ ਦੀ ਪੁਸ਼ਟੀ ਭਾਈ ਕਾਹਨ ਸਿੰਘ ਨਾਭਾ ਨੇ ਆਪਣੀ ਪ੍ਰਸਿਧ ਰਚਨਾ ਮਹਾਂ ਕੋਸ਼ ਵਿਚ ਇੰਜ ਪਰਗਟਾ ਰੱਖੀ ਹੈ "ਪਿਰਾਗਾ ਜ਼ਿਲ੍ਹੇ ਜੇਹਲਮ ਦੇ ਪਿੰਡ ਕਰਿਆਲੇ ਦਾ ਵਾਸੀ ਸੀ ਤੇ ਛਿਬਰ ਬ੍ਰਾਹਮਣ ਮਹਾਤਮਾ ਗੋਤਮ ਦੀ ਅੰਸ਼ ਤੋਂ ਸੀ ਜਿਸ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਸਿਖੀ ਦੀ ਅਮੁਲੀ ਦਾਤ ਪ੍ਰਾਪਤ ਕਰਕੇ ਆਪਣੇ ਜੀਵਨ ਨੂੰ ਹੋਰਨਾਂ ਲਈ ਨਮੂਨਾ ਸਿੱਧ ਕੀਤਾ ।" ਭਾਈ ਪਿਰਾਗਾ ਅਤਿ ਦਰਜੇ ਦਾ ਨਿਰਭੈ ਯੋਧਾ, ਨਿਡਰ ਸੂਰਬੀਰ ਅਥਵਾ ਯੁਧ ਕਲਾ ਵਿਚ ਸਮੁਚੇ ਤੌਰ ਤੇ ਨਿਪੁੰਨ ਸੀ ਜਿਸ ਨੇ ਆਪਣੇ ਗੁਰਦੇਵ ਦੇ ਸ਼ਾਨਾਂ-ਬ-ਸ਼ਾਨਾ ਮੁਗਲ ਸਾਮਰਾਜ ਨਾਲ ਹੋਏ ਕਈ ਧਰਮਯੁਧਾਂ ਚ ਆਪਣਾ ਯੋਗ ਹਿਸਾ ਪਾਇਆ ਜਿਸ ਤੇ ਪਰਸੱਨ ਹੋ ਮੀਰੀ ਪੀਰੀ ਦੇ ਮਾਲਕ ਨੇ ਆਪਣੇ ਮਹਾਨ ਜਰਨੈਲ ਨੂੰ ਨਾ ਕੇਵਲ ਤਲਵਾਰ ਤੇ ਸਰੋਪਾ ਨਾਲ ਹੀ ਸਨਮਾਨਤ ਕੀਤਾ ਬਲਕਿ ਇਕ ਫ਼ੌਜੀ ਦਸਤੇ ਦੀ ਜਥੇਦਾਰੀ ਵੀ ਬਖਸ਼ੀ । 1628 ਵਿਚ ਜਦ ਮੁਗਲ ਫੌਜਦਾਰ ਸ਼ਾਹ ਜ਼ੁਮਾਨ ਨੇ ਭਾਰੀ ਲਸ਼ਕਰ ਸਮੇਤ ਸ੍ਰੀ ਅੰਮ੍ਰਿਤਸਰ ਤੇ ਧਾਵਾ ਬੋਲਿਆ ਤਾਂ ਨਿਰਦੇਹੀ ਵੈਰੀਆਂ ਨਾਲ ਜੂਝਦੇ ਹੋਏ ਜਿਥੇ ਦਰਜਨਾਂ ਸ਼ਤਰੂਆਂ ਨੂੰ ਮੌਤ ਦੀ ਨੀਂਦ ਸੁਲਾਇਆ ਉਥੇ ਅਚਾਨਕ ਹੀ ਮੁਖ਼ਲਿਸ ਖਾਨ ਕਮਾਂਡਰ ਨਾਲ ਲੜਦੇ ਹੋਏ ਸਖਤ ਫਟੜ ਹੋ ਗੁਰ ਪ੍ਰਤਾਪ ਸੂਰਜ ਦੇ ਲਿਖੇ

"ਜੈਤ ਸੁ ਪਿਰਾਗਾ ਬੀਰ ਪੈੜਾ ਜੰਗ ਆਯੋ ਹੈ" ਅਨੁਸਾਰ ਸ਼ਹੀਦੀ ਪ੍ਰਾਪਤ ਕਰ ਗਏ ।

ਸ਼ਹੀਦ ਭਾਈ ਪਿਰਾਗੇ ਜੀ ਦਾ ਇਕੋ ਪੁਤਰ ਭਾਈ ਲਖੀ ਦਾਸ ਸੀ ਜਿਸ ਦੇ ਦੋ ਬੇਟੇ ਭਾਈ ਦਰਗਾਹ ਮਲ ਤੇ ਭਾਈ ਹੀਰਾ ਨੰਦ ਸਨ । ਭਾਈ ਦਰਗਾਹ ਮਲ ਸ੍ਰੀ ਗੁਰੂ

ਹਰਿ ਰਾਇ ਜੀ ਤੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੇ ਇਤਬਾਰੀ ਪੇਸ਼ਕਾਰ ਯਾਨੀ ਦੀਵਾਨ ਸਨ ਜਿਨ੍ਹਾਂ ਬਾਰੇ ਇਤਿਹਾਸ ਇਹ ਸਪਸ਼ਟ ਕਰਦਾ ਹੈ :—

"ਦਰਗਹ ਮਲ ਦੀਵਾਨ ਗੁਰੂ ਹਰਿ ਰਾਇ ਜੀ ਦਾ। ਜ਼ਾਤ ਦਾ ਬ੍ਰਾਹਮਣ ਛਿਬਰ ਬਹੁਤ ਫਹਿਮੀਦਾ" ਭਾਵ ਬਹੁਤ ਅਕਲ ਦਾਨਸ਼ ਵਾਲਾ।

# ਭੂਮਕਾ ਭਾ: ਮਤੀ ਦਾਸ– ਭਾ: ਸਤੀ ਦਾਸ ਜੀ ਛਿਬਰ

ਆਪ ਦੋਵੇਂ ਪਿੰਡ ਕਰਿਆਲਾ ਜ਼ਿਲ੍ਹਾ ਜੇਹਲਮ ਦੇ ਵਾਸੀ ਭਾਈ ਹੀਰਾ ਨੰਦ ਛਿਬਰ ਦੇ ਪੁਤਰ ਅਤੇ ਦੀਵਾਨ ਦਰਗਹ ਮਲ ਛਿਬਰ ਦੇ ਸਕੇ ਭਤੀਜੇ ਸਨ। ਇਨ੍ਹਾਂ ਦੋ ਪੁਤਰਾਂ ਤੋਂ ਛੁਟ ਭਾਈ ਹੀਰਾ ਨੰਦ ਜੀ ਦੇ ਦੋ ਹੋਰ ਪੁਤਰ ਭਾਈ ਜਤੀ ਦਾਸ ਤੇ ਭਾਈ ਸਖੀ ਦਾਸ ਵੀ ਸਨ। ਦੀਵਾਨ ਦਰਗਹ ਮਲ ਤੇ ਭਾਈ ਹੀਰਾ ਨੰਦ ਜੀ ਭਾਈ ਲਖੀ ਦਾਸ ਦੇ ਬੇਟੇ ਤਥਾ ਸ਼ਹੀਦ ਭਾਈ ਪਿਰਾਗਾ ਦੇ ਪੋਤਰੇ ਸਨ ਜੋ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਜੀਵਨ ਕਾਲ ਸਮੇਂ ਆਪਣੇ ਗੁਰਦੇਵ ਦੇ ਸ਼ਾਨਾ ਬ ਸ਼ਾਨਾਂ ਮੁਗਲ ਸਾਮਰਾਜੀਆਂ ਨਾਲ ਲੜਦੇ ਹੋਏ ਸ਼ਹੀਦੀ ਪਾ ਗਏ ਸਨ। ਇਸ ਦਰਸਾਏ ਦਾ ਮੂਲ ਭਾਵ ਇਹ ਹੈ ਕਿ ਭਾਈ ਪਿਰਾਗਾ ਦੇ ਪੁਤਰ ਭਾਈ ਲਖੀ ਦਾਸ ਭਾਈ ਲਖੀ ਦਾਸ ਦੇ ਪੁਤਰ ਤੇ ਭਾਈ ਪਿਰਾਗੇ ਦੇ ਪੋਤਰੇ ਭਾਈ ਹੀਰਾ ਨੰਦ ਤੇ ਦੀਵਾਨ ਦਰਗਹ ਮਲ ਜੀ ਸਨ। ਭਾ: ਹੀਰਾ ਨੰਦ ਦੇ ਪੁਤਰ, ਭਾਈ ਲਖੀ ਦਾਸ ਦੇ ਪੋਤਰੇ ਤੇ ਭਾਈ ਪਿਰਾਗੇ ਦੇ ਚਾਰ ਪੜ ਪੋਤਰੇ ਭਾਈ ਮਤੀਦਾਸ, ਭਾ: ਸਤੀ ਦਾਸ, ਭਾ: ਜਤੀ ਦਾਸ ਤੇ ਭਾਈ ਸਖੀ ਦਾਸ ਜੀ ਸਨ। ਇਸੇ ਵਾਂਗ ਹੀ ਦੀਵਾਨ ਦਰਗਹ ਮਲ ਦੇ ਪੁਤਰ, ਭਾਈ ਲਖੀ ਦਾਸ ਦੇ ਪੋਤਰੇ ਤਥਾ ਭਾਈ ਪਿਰਾਗਾ ਜੀ ਦੇ ਪੜ ਪੋਤਰੇ ਭਾ: ਧਰਮ ਚੰਦ ਜੀ ਸਨ।

ਦੀਵਾਨ ਦਰਗਹ ਮਲ ਛਿਬਰ ਦੀ ਤਰ੍ਹਾਂ ਹੀ ਭਾ: ਹੀਰਾ ਨੰਦ ਵੀ, ਬੜੇ ਸੂਰਬੀਰ ਤੇ ਧਾਰਮਿਕ ਰੁਚੀ ਰਖਣ ਵਾਲੇ ਪਰਸਿਧ ਮਹਾ ਪੁਰਖ ਸਨ, ਜੋ ਸ੍ਰੀ ਗੁਰੂ ਹਰਿ ਰਾਇ ਜੀ ਦੇ ਸਚੇ ਸੁਚੇ ਉਪਾਸ਼ਕ ਸਨ, ਜਿਨ੍ਹਾਂ ਨੇ ਗੁਰੂ ਘਰ ਦਰ ਦੀ ਟਹਿਲ ਸੇਵਾ ਲਈ ਆਪਣੇ ਦੋ ਲੜਕਿਆਂ ਭਾਈ ਮਤੀ ਦਾਸ ਤੇ ਭਾਈ ਸਤੀ ਦਾਸ ਨੂੰ ਸਚਖੰਡ ਦਰਬਾਰ ਵਿਚਲਿਆ ਗੁਰੂ ਚਰਨਾਂ ਨਾਲ ਜੋੜਿਆ ਜਿਸ ਤੇ ਪ੍ਰਸੰਨ ਹੋ ਸਾਹਿਬਾਂ ਨੇ ਦੋਨਾਂ ਬਾਲਕਾਂ ਨੂੰ ਅਸ਼ੀਰਵਾਦ ਦੇਂਦੇ ਹੋਏ ਭਾ: ਹੀਰਾ ਨੰਦ ਨੂੰ ਤਸਲੀ ਪ੍ਰਗਟਾਂਦੇ ਹੋਏ ਫੁਰਮਾਨ ਕੀਤਾ ਸੀ ਕਿ ਇਨ੍ਹਾਂ ਨਵਯੁਵਕਾਂ ਨੂੰ ਵੀ ਆਪਣੇ ਪੂਰਵਜਾਂ ਵਾਂਗ ਗੁਰੂ ਘਰ ਤੋਂ ਸਦਾ ਹੀ ਇਜ਼ਤ ਮਾਣ ਤੇ ਪਿਆਰ ਪ੍ਰਾਪਤ ਹੁੰਦਾ ਰਹੇਗਾ।

ਗੱਦੀ ਤੇ ਬਿਰਾਜਮਾਨ ਹੁੰਦੇ ਹੀ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸ੍ਰੀ ਗੁਰੂ ਹਰਿ

ਕ੍ਰਿਸ਼ਨ ਜੀ ਸਮੇਂ ਦੇ ਸਭੀ ਰਾਜ ਦਰਬਾਰੀਆਂ ਨੂੰ ਮੁੜ ਆਪਣੀਆਂ ਪਦਵੀਆਂ ਬਖਸ਼ ਦਿਤੀਆਂ ਸਨ ਪਰ ਬ੍ਰਿਧ ਅਵਸਥਾ ਦਾ ਹੋ ਜਾਣ ਕਰ ਕੇ ਦੀਵਾਨ ਦਰਗਾਹ ਮਲ ਨੇ ਜਿਥੇ ਸੇਵਾ ਮੁਕਤ ਹੋ ਜਾਣ ਲਈ ਬੇਨਤੀ ਕੀਤੀ ਉਥੇ ਆਪਣੇ ਦੋ ਭਤੀਜਿਆਂ ਨੂੰ (ਆਪਣਾ ਲੜਕਾ ਧਰਮ ਚੰਦ ਨਾਬਾਲਿਗ ਸੀ) ਰਾਜ ਦਰਬਾਰ ਦੀ ਸੇਵਾ ਲਈ ਪੇਸ਼ ਕੀਤਾ। ਆਪਣੇ ਦੀਵਾਨ ਦੀ ਯਾਚਨਾ ਨੂੰ ਕਬੂਲਦੇ ਹੋਏ ਗੁਰੂ ਜੀ ਨੇ ਭਾਈ ਮਤੀ ਦਾਸ ਨੂੰ ਦੀਵਾਨ ਤੇ ਭਾਈ ਸਤੀ ਦਾਸ ਨੂੰ, ਫਾਰਸੀ ਦਾ ਚੰਗਾ ਜਾਣੂੰ ਹੋਣ ਨਾਤੇ, ਆਪਣਾ ਜ਼ਾਤੀ ਲਿਖਾਰੀ ਹੋਣ ਦੀ ਪਦਵੀ ਨਾਲ ਸਨਮਾਨਤ ਕੀਤਾ ਜਿਸ ਦੀ ਪੁਸ਼ਟੀ ਭਾਈ ਕੇਸਰ ਸਿੰਘ ਛਿਬਰ ਇੰਜ ਕਰਦੇ ਹਨ:—

ਦੀਵਾਨ ਦਰਗਹ ਮਲ ਬ੍ਰਾਹਮਣ ਛਿਬਰ। ਸੋ ਚਰਨੀ ਆਏ ਲਗਾ ਤਜ ਮਨ ਕਾ ਕਿਬਰ। ਸਿਰੋਪਾਏ ਦੀਵਾਨੀ ਦਾ ਗੁਰੂ ਤੇਗ ਬਹਾਦਰ ਨੇ ਤਿਸ ਨੂੰ ਦਿਤਾ। ਇਸ ਕਾ ਸਰੀਰ ਹੈ ਸੀ ਵਡਾ ਭਾਰਾ ਉਸ ਨੇ ਕੰਮ ਚ ਦੋਨੋਂ ਭਤੀਜੇ ਖੜੇ ਕੀਤੇ। ਭਾਈ ਮਤੀ ਦਾਸ ਭਾਈ ਸਤੀ ਦਾਸ ਇਹ ਦੋਨੋਂ ਭਾਈ ਗੁਰੂ ਘਰ ਦੀ ਟਹਿਲ ਇਨ੍ਹਾਂ ਸਭ ਉਠਾਈ। ਦਰਗਹ ਮਲ ਦਾ ਬੇਟਾ ਧਰਮ ਚੰਦ ਕਹਾਈ। ਜੋ ਆ ਨਿਕੜਾ, ਕੰਮ ਗੁਰੂ ਕਾ ਭਾਰੀ, ਉਠਾਇਆ ਨਾ ਜਾਈ।''

ਕੁਝ ਸਮਾ ਬੜੀ ਖੁਸ਼ ਅਸਲੂਬੀ ਭਾਵ ਭਜਨ ਬੰਦਗੀ ਤੇ ਸਿਖੀ ਪ੍ਰਚਾਰ ਉਪਰੰਤ ਪੰਡਤ ਕਿਰਪਾ ਰਾਮ ਦੀ ਅਗਵਾਈ ਵਿਚ ਕਸ਼ਮੀਰੀ ਪੰਡਤਾਂ ਦੀ ਇਕ ਮੰਡਲੀ ਗੁਰੂ ਦਰਬਾਰ ਵਿਚ ਆਈ ਤੇ ਜ਼ਾਲਮ ਮੁਗਲ ਸਰਕਾਰ ਹਥੋਂ ਨਸ਼ਟ ਕੀਤੇ ਜਾ ਰਹੇ ਆਪਣੇ ਸਤ ਧਰਮ ਨੂੰ ਬਚਾਣ ਲਈ ਆ ਪੁਕਾਰ ਕੀਤੀ ਜਿਸ ਤੋਂ ਪਰਭਾਵਤ ਹੋ ਅਥਵਾ ਬਾਲੇ ਗੋਬਿੰਦ ਰਾਏ ਦੇ ਸੁਝਾਅ ਨੂੰ ਪਰਵਾਨਦੇ ਹੋਏ ਗੁਰਦੇਵ ਜੀ ਨੇ ਆਪਣੇ ਪੰਜ ਸਿਦਕੀ ਸਿਖਾਂ ਭਾ: ਮਤੀ ਦਾਸ, ਭਾਈ ਸਤੀ ਦਾਸ, ਭਾਈ ਦਿਆਲਾ, ਭਾਈ ਗੁਰਦਿਤਾ ਆਦਿ ਸਣੇ ਦਿਲੀ ਜਾ ਕੇ ਨਿਰਦੱਈ ਬਾਦਸ਼ਾਹ ਔਰੰਗਜ਼ੇਬ ਦੀ ਦਹਲੀਜ਼ ਤੇ ਆਪਣੇ ਸਿਰਾਂ ਦੀ ਬਲੀ ਦੇਣ ਲਈ ਕਮਰਕੱਸੇ ਕਰ ਲਏ।

## ਲਾ ਜ਼ਵਾਲ ਤੇ ਅਦੁਤੀ ਸ਼ਹੀਦੀਆਂ

ਦਿਲੀ ਪੁਜਦੇ ਹੀ ਔਰੰਗਜ਼ੇਬ ਦੇ ਦਿਤੇ ਹੁਕਮ ਅਨੁਸਾਰ ਗੁਰੂ ਜੀ ਤੇ ਉਨ੍ਹਾਂ ਦੇ ਪੰਜਾਂ ਸੇਵਕਾਂ ਨੂੰ ਵਕਤੀ ਹਕੂਮਤ ਦੇ ਖਿਲਾਫ ਨਫਰਤ ਘਿਰਣਾ ਤਥਾ ਬਗਾਵਤ ਫੈਲਾਣ ਤੇ ਹਿੰਦੂਆਂ ਨੂੰ ਆਪਣਾ ਧਰਮ ਛਡ ਦੀਨ ਕਬੂਲ ਨਾ ਕਰਨ ਲਈ ਵਰਗਲਾਂਣ ਦੇ ਦੋਸ਼ ਅਧੀਨ ਬੰਦੀ ਬਣਾ ਸਭਨਾਂ ਨੂੰ ਵੱਖੋ ਵੱਖ ਪਿੰਜਰਿਆਂ ਵਿਚ ਡਕ ਦਿਤਾ ਗਿਆ।

ਸਭ ਤੋਂ ਪਹਿਲਾਂ ਉਚ ਕੋਟੀ ਦੇ ਵਿਦਵਾਨ ਸਿਰੜੀ ਗੁਰ ਸਿਖ ਤਥਾ ਵਿਸ਼ਵਾਸ ਪਾਤਰ ਮਹਾ ਮੰਤ੍ਰੀ ਭਾਈ ਮਤੀ ਦਾਸ ਜਿਨ੍ਹਾਂ ਬਾਰੇ ਗੁਰਦੇਵ ਨੇ ਇਹ ਵਾਕ ਉਚਾਰ

ਰਖੇ ਸਨ:-

"ਤੂ ਹਮ ਮਿਤਰ ਸਹਾਇਕ ਭਾਰੀ ਮਤੀ ਦਾਸ ਮੋਹੇ ਪ੍ਰਿਯ ਮਾਨ"

ਨੂੰ ਸ਼ਾਹੀ ਦਰਬਾਰ ਵਿਚਲਿਆ ਔਰੰਗਜ਼ੇਬ ਸਾਹਮਣੇ ਪੇਸ਼ ਕੀਤਾ ਗਿਆ ਜਿਸ ਨੇ ਭਾਈ ਜੀ ਨੂੰ ਅਨੇਕਾਂ ਪ੍ਰਕਾਰ ਦੇ ਲੋਭ ਲਾਲਚ ਦੇ ਇਸਲਾਮ ਕਬੂਲ ਕਰਨ ਲਈ ਮਜਬੂਰ ਕੀਤਾ ਪਰ ਭਾਈ ਜੀ ਨੇ ਫਾਰਸੀ ਦੀ ਇਸ ਪੰਗਤੀ

ਈਂ ਖਿਆਲ ਅਸਤੋ ਮੁਹਾਲ ਅਸਤੋ ਮੁਹਾਲ ਅਸਤ

ਦੇ ਭਾਵ ਦੇ ਨਾਲ 2 ਇਹ ਵੀ ਸਪਸ਼ਟ ਕੀਤਾ ਕਿ ਤੇਰੇ ਮਨ ਵਿਚਲਾ ਖਿਆਲ (ਦੀਨ ਕਬੂਲ ਕਰਨ ਦਾ) ਬੜਾ ਗਲਤ ਹੈ ਤੇ ਇਸ ਨੂੰ ਮੰਨ ਲੈਣਾ ਅਤਿ-ਕਠਨ ਹੈ ਕਿਉਂ ਕਿ ਆਪਣੇ ਨਿਸ਼ਚੇ ਅਨੁਸਾਰ (ਭਾਈ ਜੀ ਦੇ) ਜੇਕਰ ਕਿਸੇ ਕਰਮਾਂ ਵਾਲੇ ਸਿਖ ਨੂੰ ਛਿਨ ਮਾਤਰ ਲਈ ਵੀ ਗੁਰੂ ਸੰਗਤ ਪ੍ਰਾਪਤ ਹੋ ਜਾਏ ਤਾਂ ਉਸਦੇ ਜਨਮ ਜਨਮ ਦੀ ਬੰਦ ਖੁਲਾਸ ਹੋ ਜਾਂਦੀ ਹੈ ਪਰ ਜਿਨ੍ਹਾਂ ਨੇ ਯਕੇ ਬਾਅਦ ਦੀਗਰੇ ਯੈਨੀ ਵਾਰੀ 2 ਤਿਨ ਗੁਰੂ ਸਾਹਿਬਾਨ(ਸੱਤਵੇਂ ਅੱਠਵੇਂ ਤੇ ਨਾਵੇਂ) ਦੇ ਕਈ ਕਈ ਸਾਲ ਦਰਸ਼ਨ ਦੀਦਾਰੇ ਕਰਨ ਤੇ ਚਰਨੀ ਜੁੜੇ ਰਹਿਣ ਦਾ ਸੁਭਾਗ ਮਾਣ ਰਖਿਆ ਹੋਵੇ ਉਨ੍ਹਾਂ ਗੁਰੂ ਭਗਤਾਂ ਦੀ ਆਤਮਕ ਸ਼ਕਤੀ ਜਿਹੜੇ ਪੜਾ ਤੇ ਪਹੁੰਚ ਚੁਕੀ ਹੁੰਦੀ ਹੈ ਇਸ ਦਾ ਅਨੁਮਾਨ ਵਾਹ-ਗਾਹ ਵਿਅਕਤੀ ਨਹੀਂ ਕੇਵਲ ਬ੍ਰਹਮ ਗਿਆਨੀ ਹੀ ਲਾ ਸਕਦਾ ਹੈ ਸੋ ਨਰੇਸ਼ ਤੇ ਇਸ ਦੇ ਕਾਜ਼ੀਆਂ ਦੇ ਛਲਾਵਿਆਂ ਦਾ ਭਰਮ ਕੱਢਦੇ ਹੋਏ ਇਹ ਹਕੀਕਤ ਬਿਆਨੀ ਕੀਤੀ ਕਿ ਜੋ ਕੋਈ ਧਰਮ ਬਦਲਦਾ ਹੈ ਉਹ ਬੇਈਮਾਨ ਕਹਿਲਾਂਦਾ ਹੈ ਮੈਂ ਆਪਣਾ ਧਰਮ ਬਦਲ ਕੇ ਬੇਈਮਾਨ ਨਹੀਂ ਬਣਨਾ ਚਾਂਹਦਾ ਤੇ ਨਾਂ ਹੀ ਆਪਣੇ ਗੁਰੂ ਜੀ ਤੋਂ ਮੂੰਹ ਮੋੜ ਨਿਮਕ ਹਰਾਮ ਹੋਣਾ ਪਸੰਦ ਕਰਦਾ ਹਾਂ। ਜੇਕਰ ਮੇਰੇ ਮੁਸਲਮਾਨ ਹੋ ਜਾਣ ਤੇ ਖੁਦਾ ਪਾਕ ਨੇ ਖੁਸ਼ ਹੋਣਾ ਹੁੰਦਾ ਤਾਂ ਉਹ ਮੇਰਾ ਜਨਮ ਕਿਸੇ ਮੁਸਲਮਾਨੀ ਦੀ ਕੁਖੋਂ ਕਰ ਦਿੰਦਾ। ਇਤਨਾ ਸੁਣਦੇ ਹੀ ਬਾਦਸ਼ਾਹ ਨੇ ਤੈਸ਼ ਵਿਚ ਆ ਭ ਈ ਜੀ ਨੂੰ ਆਰੇ ਨਾਲ ਦੋ ਫ਼ਾੜ ਕਰ ਦੇਣ ਦਾ ਹੁਕਮ ਕਰ ਦਿਤਾ। ਭਾਈ ਸਾਹਿਬ ਦੀ ਆਖੀਰਲੀ ਅਭਿਲਾਸ਼ਾ ਅਨੁਸਾਰ ਸ਼ਹੀਦ ਹੋਣ ਤੋਂ ਪਹਿਲਾਂ ਤੇ ਬਾਅਦ ਤੀਕ ਉਨ੍ਹਾਂ ਦਾ ਮੂੰਹ ਗੁਰੂ ਜੀ ਦੇ ਪਿੰਜਰੇ ਵਲ ਕਰ ਦਿਤਾ ਗਿਆ। ਚਾਂਦਨੀ ਚੌਂਕ ਦੇ ਫੁਆਰੇ ਸਥਿਤ ਭਾਈ ਮਤੀ ਦਾਸ ਜੀ ਨੂੰ ਲਿਆ ਜਦ ਆਰੇ ਨਾਲ ਦੋ ਟੋਟਿਆਂ ਵਿਚ ਵੰਡਿਆ ਜਾ ਰਿਹਾ ਸੀ ਤਾਂ ਅੰਤਲੇ ਸੁਆਸਾਂ ਸਮੇਂ ਵੀ ਉਨ੍ਹਾਂ ਦੇ ਮੁਖ ਤੋਂ ਇਹ ਧੁਨੀ

'ਨਹ ਕਿਛ ਜਨਮੈ ਨਹ ਕਿਛ ਮਰੈ ਆਪਨ ਚਲਿਤੁ ਆਪ ਹੀ ਕਰੈ'

ਗੂੰਜ ਰਹੀ ਸੀ। ਭਾਈ ਜੀ ਦੇ ਸੀਸ ਤੇ ਆਰਾ ਚਲਦੇ ਦੇਖ ਭਾਈ ਦਿਆਲਾ ਜੀ ਨੇ ਜਦ ਬਾਦਸ਼ਾਹ ਨੂੰ ਆਪਣੀ ਬਾਦਸਾਹੀ ਤੇ ਖ਼ਾਨਦਾਨ ਦੀਆਂ ਜੜ੍ਹਾਂ ਨੂੰ ਆਪਣੇ ਹੱਥੀਂ ਕਟਦੇ ਸਿਧ ਕੀਤਾ ਤਾਂ ਉਨ੍ਹਾਂ ਨੂੰ ਉਬਲਦੀ ਦੇਗ ਵਿਚ ਉਬਲਵਾ ਦਿਤਾ। ਇਸੇ ਵਾਂਗ ਨਿਰਦੇਹੀ ਨੇ ਜਦ ਭਾਈ ਸਤੀ ਦਾਸ ਦੇ ਸਾਰੇ ਜੁਸੇ ਨਾਲ ਰੂਈ ਲਪੇਟ ਉਤੇ ਤੇਲ ਛਿੜਕ ਉਨ੍ਹਾਂ ਨੂੰ ਜ਼ਿੰਦਾ ਅਗਨੀ ਭੇਟ ਕੀਤਾ ਗਿਆ ਤਾਂ ਉਹ ਸਿਦਕੀ ਗੁਰਸਿਖ ਆਪਣੇ ਮੂੰਹ ਤੋਂ ਇਹ ਉਚਾਰਦਾ ਸੁਣਿਆ ਗਿਆ

"ਆਪਣੇ ਭਾਣੇ ਵਿਚ ਸਦਾ ਰਖ ਮੇਰੇ ਸੁਆਮੀ।"

"ਭੱਟ ਵਹੀਂ ਮੁਲਤਾਨੀ ਸਿੰਧੀ" ਵਿਚ ਵੇਰਵਾ ਇਸ ਪ੍ਰਕਾਰ ਦਰਜ ਹੈ"

ਦਿਆਲ ਦਾਸ ਬੇਟਾ ਮਾਈ ਦਾਸ ਪੋਤਾ ਬਾਲੂਕਾ ਪੜਪੋਤਾ ਗੁਲੇ ਕਾ ਗੁਰੂ ਗੈਲ ਮਘਰਸੁਧੀ ਪੰਚਮੀ ਸਮਤ 1732 ਦਿਲੀ ਚਾਂਦਨੀ ਚੌਂਕ ਕੇ ਮਲੂਹਾਨ ਸ਼ਾਹੀ ਹੁਕਮ ਗੈਲ ਮਾਰਾ ਗਿਆ। ਗੈਲ ਮਤੀ ਦਾਸ ਸਤੀ ਦਾਸ ਬੇਟੇ ਹੀਰਾ ਨੰਦ, ਪੋਤੇ ਲਖੀ ਦਾਸ ਪੜ ਪੋਤੇ ਪਿਰਾਗੇ ਕੇ ਬੰਸ ਗੋਤਮ ਦੇ ਸਰੱਸਵਤੀ ਭਗਵਤ ਗੋਤਰ ਬ੍ਰਾਹਮਣ ਛਿਬਰ ਮਾਰੇ ਗਏ।

ਤਿੰਨ ਗੁਰੂ ਭੈਰਿਆਂ ਦੀ ਅਜ਼ੀਮ ਸ਼ਹਾਦਤ ਮਗਰੋਂ ਗੁਰੂ ਤੇਗ ਬਹਾਦਰ ਜੀ ਨੂੰ ਵੀ ਚਾਂਦਨੀ ਚੌਂਕ ਦੇ ਗੁਰਦਵਾਰਾ ਸੀਸ ਗੰਜ ਵਾਲੀ ਥਾਂ ਤੇ ਲਿਆ ਸ਼ਾਹੀ ਹੁਕਮ ਅਨੁਸਾਰ ਜਦ ਜਾਲਾਦਾਂ ਨੇ ਗੁਰੂ ਜੀ ਦੇ ਸੀਸ ਨੂੰ ਤਨ ਨਾਲੋਂ ਜੁਦਾ ਕੀਤਾ ਤਾਂ ਦਿਲੀ ਨੂੰ ਅਤਿ ਭਿਅੰਕਰ ਹਨੇਰੀ-ਝਖੜ ਨੇ ਅਜਿਹਾ ਆਪਣੀ ਲਪੇਟ ਵਿਚ ਲਿਆ ਕਿ ਸਮੁਚੀ ਰਾਜ ਧਾਨੀ ਮਾਰੇ ਡਰ-ਖੌਫ ਦੇ ਥਰ-ਥੱਰਾ ਉਠੀ ਅਥਵਾ ਸ਼ਹਿਰੀ ਵਸਨੀਕ ਤ੍ਰਾਸ ਤ੍ਰਾਸ ਕਰ ਉਠੇ ਪਰ ਇਤਨੇ ਵਡੇ ਕਿਆਮਤ ਭਰੇ ਤੂਫਾਨ ਵਿਚ ਹੀ ਆਪਣੀਆਂ ਜਾਨਾਂ ਦੀ ਪ੍ਰਵਾਹ ਨਾਂ ਕਰਦੇ ਹੋਏ ਜਿਥੇ ਭਾਈ ਜੈਤਾ ਤੇ ਭਾਈ ਅਦਾ ਨੇ ਗੁਰੂ ਸੀਸ ਨੂੰ ਗੁ: ਨਾਭਾ ਸਾਹਿਬ (ਇਹ ਤਿਤਿਹਾਸਕ ਗੁਰੂ ਅਸਥਾਨ ਚੰਡੀਗੜ੍ਹ ਪਟਿਆਲਾ ਰੋਡ ਉਤੇ ਜ਼ੀਰਕਪੁਰ ਤੋਂ ਤਿੰਨ ਕਿਲੋਮੀਟਰ ਤੇ ਸਥਿਤ ਹੈ) ਤੀਕ ਲਿਜਾ ਬਾਲੇ ਗੋਬਿੰਦ ਰਾਏ ਦੀ ਝੋਲੀ ਵਿਚ ਰਖਿਆ ਤਥਾ ਸ੍ਰੀ ਅਨੰਦਪੁਰ ਸਾਹਿਬ ਵਿਖੇ ਲੈ ਜਾ ਸਸਕਾਰ ਕੀਤਾ ਗਿਆ ਉਥੇ ਇਸੇ ਆਂਧੀ ਝੱਖੜ ਦਾ ਫਾਇਦਾ ਉਠਾਂਦੇ ਹੋਏ ਗੁਰੂ ਸਾਹਿਬ ਦੇ ਧੱੜ ਨੂੰ ਭਾਈ ਲਖੀ ਸ਼ਾਹ ਤੇ ਉਸ ਦੇ ਪੁਤਰ ਨਿਗਾਹੀਆ ਨੇ ਆਪਣੇ ਘਰ ਬਸਤੀ ਰਕਾਬ ਗੰਜ ਲੈ ਜਾ ਬੜੇ ਆਦਰ ਤੇ ਸਤਿਕਾਰ ਸਹਿਤ ਇਕ ਕੋਨੇ ਵਿਚ ਰੱਖ ਅਗਨੀ ਭੇਟ ਕਰ ਦਿਤਾ।

# ਛਿਬਰ ਖਾਨਦਾਨ ਦੇ ਕੁਝ ਹੋਰ ਧਰਮੀ ਸਿਖ

### ਭਾਈ ਹਰ ਜਸ ਰਾਏ:-

ਆਪ ਸ਼ਹੀਦ ਭਾਈ ਮਤੀ ਦਾਸ ਜੀ ਦੇ ਭਤੀਜੇ ਸਨ ਜੋ ਗੁਰੂ ਜੀ ਨੂੰ ਪੰਜਾਬੀ ਫਾਰਸੀ ਤੇ ਦੇਵਨਾਗਰੀ ਭਾਸ਼ਾਵਾਂ ਪੜ੍ਹਾਂਦੇ ਰਹੇ।

### ਭਾਈ ਧਰਮ ਚੰਦ ਤੇ ਭਾਈ ਸਾਹਿਬ ਚੰਦ:-

ਆਪਣੇ ਮਹਾਨ ਬਾਪ ਦੀ ਲਾਜਵਾਬ ਤੇ ਅਬਦੀ ਕੁਰਬਾਨੀ ਉਪਰੰਤ ਜਦ ਸ੍ਰੀ ਗੋਬਿੰਦ ਰਾਏ ਜੀ ਅਨੰਦਪੁਰ ਸਾਹਿਬ ਵਿਖੇ ਗੁਰਗੱਦੀ ਤੇ ਬਿਰਾਜਮਾਨ ਹੋਏ ਤਾਂ ਪੰਚਮ ਪਾਤਸ਼ਾਹ ਜੀ ਤੋਂ ਲੈ ਨੌਵੀਂ ਗੁਰ ਜੋਤ ਦੀ ਸ਼ਹੀਦੀ (ਭਾਵ ਪੰਜ ਗੁਰੂ ਪੀੜ੍ਹੀਆਂ) ਤੀਕ

ਛਿਬਰ ਖਾਨਦਾਨ ਦੇ ਕਈ ਸੂਰਮੇ ਜਰਨੈਲਾਂ, ਉਚ ਕੋਟੀ ਦੇ ਵਿਦਵਾਨਾਂ, ਸਿਦਕੀ ਸ਼ਹੀਦਾਂ ਤੇ ਰਾਜਸੀ ਪੱਧਰ ਦੇ ਪਰਸਿਧ ਦਰਬਾਰੀਆਂ ਵਲੋਂ ਗੁਰੂ ਘਰ ਲਈ ਦਰਸਾਈ ਅਗਾਧ ਸ਼ਰਧਾ, ਵਫਾਦਾਰੀ ਤਥਾ ਆਗਿਆ ਕਾਰੀ ਨੂੰ ਮੁਖ ਰਖਦਿਆਂ ਦਸ਼ਮੇਸ਼ ਗੁਰੂ ਜੀ ਨੇ ਫ਼ਰਮਾਨ ਕੀਤਾ ਕਿ ਜੇਕਰ ਛਿਬਰ ਖਾਨਦਾਨ ਦਾ ਕੋਈ ਵਿਅਕਤੀ ਇਸ ਦਰਬਾਰ ਵਿਚ ਹਾਜ਼ਰ ਹੈ ਤਾਂ ਉਹ ਸਾਡੇ ਸਨਮੁਖ ਆਏ ਕਿਉਂ ਕਿ ਉਹ ਗੁਰੂ ਘਰ ਦੇ ਕਦੀਮੀਂ ਵਿਸ਼ਵਾਸ਼ ਪਾਤਰ ਤੇ ਸ਼ਰਧਾਲੂ ਸਿਖ ਹਨ। ਇਹ ਸੁਣ ਸ਼ਹੀਦ ਭਾਈ ਮਤੀ ਦਾਸ ਦੇ ਚਾਚਾ ਜ਼ਾਦ ਭਾਈ ਯੈਨੀ ਦੀਵਾਨ ਦਰਗਹ ਮਲ ਦੇ ਲੜਕੇ ਧਰਮ ਚੰਦ ਤੇ ਭਤੀਜੇ ਸਾਹਿਬ ਚੰਦ ਗੁਰ ਚਰਨੀਂ ਆ ਜੁੜੇ ਜਿਨ੍ਹਾਂ ਤੇ ਪਰਸੰਨ ਹੋ ਭਾਈ ਚੌਪਾ ਸਿੰਘ ਨੇ ਇਨ੍ਹਾਂ ਨੂੰ ਸਿਰੋਪਾਉ ਭੇਟ ਕੀਤੇ। ਇਸ ਉਪ੍ਰੰਤ ਭਾਈ ਸਾਹਿਬ ਚੰਦ ਨੂੰ ਦੀਵਾਨ ਤੇ ਭਾਈ ਧਰਮ ਚੰਦ ਨੂੰ ਖਜ਼ਾਨੇ ਅਥਵਾ ਤੋਸ਼ੇਖਾਨੇ ਦਾ ਅਧਿਕਾਰੀ ਨਿਯੁਕਤ ਕੀਤਾ। ਇਨ੍ਹਾਂ ਤੋਂ ਛੁਟ ਧਰਮੀ ਸ਼ਹੀਦਾਂ ਦਾ ਇਕ ਹੋਰ ਭਤੀਜਾ ਭਾ: ਗੁਰਬਖ਼ਸ਼ ਸਿੰਘ ਵੀ ਦਸਮਪਿਤਾ ਦਾ ਕਾਰੋਬਾਰੀ ਦੀਵਾਨ ਹੋ ਗੁਜਰਿਆ ਹੈ। 'ਸਾਸਨ'

# ਪੰਡਤ ਕਿਰਪਾ ਰਾਮ ਜੀ ਮਟਨ (ਕਸ਼ਮੀਰ)

1675 ਈ: ਦੇ ਸ਼ੁਰੂ ਦੀ ਗਲ ਹੈ ਕਿ ਔਰੰਗਜ਼ੇਬ ਬਾਦਸ਼ਾਹ ਦੇ ਅਤਿਆਚਾਰਾਂ ਬਾਰੇ ਵੀਚਾਰ ਕਰਨ ਲਈ ਦੇਸ਼ ਭਰ ਦੇ ਹਿੰਦੂ ਨੇਤਾਵਾਂ ਪੰਡਤਾਂ ਤੇ ਵਿਦਵਾਨਾਂ ਦਾ ਇਕ ਭਾਰੀ ਇਕੱਠ ਸ੍ਰੀ ਅਮਰਨਾਥ ਵਿਖੇ ਹੋਇਆ ਜਿਸ ਵਿਚ ਔਰੰਗਜ਼ੇਬ ਦੇ ਕਰੜੇ ਹੁਕਮ ਤੇ ਚਲੀ ਹਤਿਆਚਾਰਾਂ ਦੀ ਲਹਿਰ ਤੇ ਵਿਚਾਰ ਕਰਨ ਪਿਛੋਂ ਸਭੀ ਪ੍ਰਮੁਖ ਇਸ ਸਿਟੇ ਤੇ ਪੁਜੇ ਕਿ ਉਹ ਆਪ ਇਨ੍ਹਾਂ ਅਤਿਆਚਾਰਾਂ ਦਾ ਮੁਕਾਬਲਾ ਜ਼ੁਲਮੀ ਹਕੂਮਤ ਨਾਲ ਨਹੀਂ ਕਰ ਸਕਦੇ ਅਤੇ ਨ ਹੀ ਟਾਕਰੇ ਲਈ ਕੋਈ ਤਰੀਕਾ ਸੁਝਦਾ ਹੈ। ਇਸ ਲਈ ਉਹਨਾਂ ਨੂੰ ਆਸ ਦੀ ਕਿਰਨ ਕੇਵਲ ਸ੍ਰੀ ਗੁਰੂ ਨਾਨਕ ਜੀ ਦਾ ਘਰ ਹੀ ਦਿਸਿਆ। ਉਹਨਾਂ ਦੇ ਪ੍ਰਤੀਨਿਧ ਬਣ ਕੇ ਸ੍ਰੀ ਅਮਰਨਾਥ ਦੇ ਮੰਦਰ ਤੋਂ ਕਸ਼ਮੀਰੀ ਪੰਡਤਾਂ ਦਾ ਇਕ ਮੰਡਲ ਤੁਰਿਆ ਜੋ ਸਿਧਾ ਸ੍ਰੀ ਅਨੰਦਪੁਰ ਸਾਹਿਬ ਆ ਗਿਆ। ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਦੀਵਾਨ ਲਗਾ ਹੋਇਆ ਸੀ ਜਿਸ ਵਿਚ ਹਾਜ਼ਰ ਹੋ ਕੇ ਉਹਨਾਂ ਨੇ ਆਪਣੀ ਦੁਖ ਭਰੀ ਕਹਾਣੀ ਗੁਰੂ ਜੀ ਨੂੰ ਸੁਣਾਈ। ਪੰਡਤਾਂ ਨੇ ਦਸਿਆ ਕਿ ਔਰੰਗਜ਼ੇਬ ਬਾਦਸ਼ਾਹ ਨੇ ਆਪਣੇ ਗਵਰਨਰ ਸ਼ੇਰ ਅਫਗਾਨ ਰਾਹੀਂ ਕੇਵਲ ਛੇ ਮਹੀਨੇ ਦਾ ਸਮਾਂ ਦਿਤਾ ਹੈ ਜੇ ਇਸ ਸਮੇਂ ਵਿਚ ਅਸੀਂ ਆਪਣਾ ਧਰਮ ਤੇ ਵਿਸ਼ਵਾਸ਼ ਨ ਬਦਲਿਆ ਤਾਂ ਸਾਨੂੰ ਮਾਰ ਦਿਤਾ ਜਾਵੇਗਾ।

ਪੰਡਤ ਕਿਰਪਾ ਰਾਮ ਮਟਨ ਕਸ਼ਮੀਰ ਦਾ ਵਸਨੀਕ ਸੀ। ਔਰੰਗਜ਼ੇਬ ਤੋਂ ਤੰਗ ਆ ਕੇ ਜੋ ਪੰਡਤ ਕਸ਼ਮੀਰ ਕੁਰਕਸ਼ੇਤਰ ਆਦਿ ਥਾਵਾਂ ਤੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਪਾਸ ਆਏ ਸਨ, ਇਹਨਾਂ ਦਾ ਮੁਖੀ ਕਿਰਪਾ ਰਾਮ ਹੀ ਸੀ। ਭਾਈ ਕੇਸਰ ਸਿੰਘ

ਛਿਬਰ ਦੇ ਕਥਨ ਅਨੁਸਾਰ ਕਿਰਪਾ ਰਾਮ ਜੋ ਪਿਛੋਂ ਅੰਮ੍ਰਿਤ ਛਕ ਕੇ ਸਿੰਘ ਸਜ ਗਿਆ ਸੀ, 8 ਪੋਹ ਸੰਮਤ 1762 ਬਿਕਰਮੀ ਨੂੰ ਚਮਕੌਰ ਦੀ ਜੰਗ ਵਿਚ ਸ਼ਹੀਦ ਹੋਇਆ। ਦੂਜਾ ਮੁਖੀ ਪੰਡਤ ਹਰਸਰਨ ਦਾਸ ਸੀ।

ਪੰਡਤਾਂ ਦੀ ਪੁਕਾਰ ਸੁਣ ਮਹਾਰਾਜ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਹਿੰਦੂ ਧਰਮ ਦੀ ਰਖਿਆ ਲਈ ਆਪਣਾ ਬਲੀਦਾਨ ਚਾਂਦਨੀ ਚੌਕ ਦਿਲੀ ਵਿਚ ਦਿਤਾ ਤੇ ਜ਼ੁਲਮ ਨੂੰ ਠਲ ਪਾਈ।

# ਭਾਈ ਚੋਪਾ ਸਿੰਘ ਜੀ

ਆਪ ਦਾ ਜਨਮ ਬ੍ਰਾਹਮਣ ਸ਼੍ਰੇਣੀ ਦੇ ਛਿਬਰ ਪਰਿਵਾਰ ਵਿਚ ਹੋਇਆ। ਥੋਹੜੀ ਸੁੱਝੀ ਪ੍ਰੋਣ ਤੇ ਸਮੇਂ ਦੀ ਰੀਤੀ ਰਿਵਾਜ ਅਨੁਸਾਰ ਸਿਦਕੀ ਗੁਰਸਿਖ ਮਾਤਾ ਪਿਤਾ ਨੇ ਆਪਣੇ ਇਸ ਨੌਨਿਹਾਲ ਨੂੰ ਟਹਿਲ-ਸੇਵਾ ਲਈ ਸ੍ਰੀ ਗੁਰੂ ਹਰਿ ਰਾਇ ਜੀ ਦੇ ਚਰਨਾਂ ਵਿਚ ਨਜ਼ਰਾਨੇ ਵਜੋਂ ਭੇਟ ਕਰ ਦਿਤਾ। ਤਿੰਨ ਗੁਰ ਪੀੜੀਆਂ ਭਾਵ ਸ੍ਰੀ ਗੁਰੂ ਹਰਿ ਰਾਏ ਜੀ, ਸ੍ਰੀ ਹਰਿਕ੍ਰਿਸ਼ਨ ਜੀ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਅਠੇ ਪਹਿਰ ਖ਼ਿਦਮਤ ਤੇ ਸੰਗਤ ਦਾ ਅਨੰਦ ਮਾਣਦੇ ਰਹਿਣ ਅਥਵਾ ਤਿੰਨ ਅੱਲਾਹੀ ਜੋਤਾਂ ਦੇ ਪ੍ਰਵਚਨਾਂ ਨੂੰ ਹਿਰਦੇ ਵਿਚ ਵਸਾਣ ਸਦਕੇ ਭਾਈ ਚੋਪਾ ਸਿੰਘ ਜੀ ਦਾ ਤਨ ਮਨ ਹੀ ਉਜਲਾ ਤੇ ਸਵੱਛ ਨਹੀਂ ਸਗੋਂ ਉਹ ਆਤਮਕ ਗਿਆਨ ਤੇ ਰੂਹਾਨੀ ਸ਼ਕਤੀ ਵਿਚ ਵੀ ਸੰਪੰਨ ਹੋ ਗਿਆ। ਅਖਰ ਰਚਨਾਂ ਦਾ ਮਾਹਿਰ ਤੇ ਹੱਥ ਲਿਖਤ ਵਿਚ ਸਮਰਥ ਦੇਖ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਬਿਪਰ ਚੋਪੇ ਨੂੰ ਲੇਖਾਕਾਰ ਦੀ ਪਦਵੀ ਨਾਲ ਸਨਮਾਨਤ ਕੀਤਾ। ਇਥੇ ਤੀਕ ਹੀ ਬਸ ਨਹੀਂ ਸਗੋਂ ਨੌਵੇਂ ਗੁਰੂ ਜੀ ਦੀ ਸ਼ਹੀਦੀ ਉਪਰੰਤ ਜਦ ਦਸਮ ਗੁਰੂ ਗੁਰਗਦੀ ਤੇ ਬਿਰਾਜਮਾਨ ਹੋਏ ਤਾਂ ਉਹਨਾਂ ਨੇ ਵੀ ਆਪਣੇ ਬਚਪਨ ਦੇ ਖਿਡਾਵੇ ਨੂੰ ਨਾ ਕੇਵਲ ਪਹਿਲਾਂ ਵਾਂਗ ਮਾਣ-ਪਿਆਰ ਹੀ ਬਖ਼ਸ਼ਿਆ ਬਲਕਿ ਹਰ ਪ੍ਰਕਾਰ ਦੇ ਸੋਸ਼ਲ, ਸਮਾਜਕ ਤੇ ਰਾਜਸੀ ਕਾਰਜਾਂ ਦਾ ਅਰੰਭ ਵੀ ਇਹਨਾਂ ਤੋਂ ਕਰਾਂਦੇ ਤੇ ਉਹਨਾਂ ਦੀ ਦਰਸਾਈ ਹਰ ਤਜਵੀਜ਼ ਨੂੰ ਪੂਰੀ-2 ਮਾਨਤਾ ਦੇਂਦੇ ਸਨ। ਉਦਾਹਰਣ ਵਜੋਂ ਜਦ ਪਹਿਲੀ ਵੈਸਾਖ 1699 ਨੂੰ ਸ੍ਰੀ ਅਨੰਦਪੁਰ ਸਾਹਿਬ ਵਿਖੇ ਸੰਸਾਰ ਦੇ ਇਕ ਅਤਿ ਮਹਾਨ ਤੇ ਸ੍ਰੇਸ਼ਟ ਧਰਮ ਭਾਵ ਖਾਲਸਾ ਪੰਥ ਦੀ ਸਾਜਨਾ ਹੋਣ ਲਗੀ ਤਾਂ ਸ੍ਰੀ ਗੋਬਿੰਦ ਰਾਏ ਜੀ ਨੇ ਭਾਈ ਚੋਪਾ ਜੀ ਨੂੰ ਹੀ ਖੰਡਾ ਤੇ ਜਲ ਭਰਿਆ ਕਟੋਰਾ ਲਿਆਣ ਦਾ ਆਦੇਸ਼ ਦਿਤਾ ਜਿਵੇਂ ਭਾਈ ਕੇਸਰ ਸਿੰਘ ਛਿਬਰ ਦੀ ਰਚਨਾ 'ਬੰਸਾਵਲੀ ਨਾਮਾ' ਅਨੁਸਾਰ : ਸੰਮਤ 1754 ਦਿਨ ਚੇਤਰ ਦੇ ਅਠਾਈ ਬਾਕੀ ਰਹੇ ਦਿਨ ਤ੍ਰੈ ਗੁਜ਼ਰੇ ਹਜ਼ੂਰ ਨੇ ਭਾਈ ਚੋਪਾ ਸਿੰਘ ਨੂੰ ਬੁਲਾਇਆ। ਧਾਰਮਕ ਦੀਵਾਨ ਲਗਾ ਹੋਇਆ ਸੀ। ਦੋਹਾਂ 'ਦੀਵਾਨਾਂ' ਨੂੰ ਵੀ ਬੁਲਾਇਆ। ਸਾਹਿਬਾਂ ਨੇ ਭਾਈ ਚੋਪਾ ਸਿੰਘ ਨੂੰ ਬਚਨ ਕੀਤਾ। ਕਟੋਰਾ ਜਲ ਦਾ ਸੁਚੇਤ ਭਰ ਕੇ ਲਿਆਉ। ਲਿਆਂਦਾ

ਗਿਆ। ਅੰਮ੍ਰਿਤ ਤਿਆਰ ਹੋਣ ਲਗਾ। ਦੀਵਾਨ ਸਾਹਿਬ ਚੰਦ ਨੇ ਬੇਨਤੀ ਕੀਤੀ ਕਿ ਗਰੀਬ-ਨਿਵਾਜ਼ ਜੀਉ ਜੇ ਕਰ ਵਿਚ ਮਿਠਾ ਪਾਵੋਂ ਤਾਂ ਬਣੇ ਸਵਾਦੀ। ਪਤਾਸੇ ਪਾਏ ਗਏ। ਭਾਈ ਚੌਪਾ ਸਿੰਘ ਨੇ ਗੁਰੂ ਜੀ ਦੇ ਹੁਕਮ ਅਨੁਸਾਰ ਹਜ਼ੂਰੀ ਵਿਚ ਰਹਿ ਅੰਮ੍ਰਿਤ ਛਕ ਗੁਰੂ ਆਸ਼ੇ ਅਨੁਸਾਰ ਸਭ ਤੋਂ ਪਹਿਲਾਂ ਰੈਹਤਨਾਮਾ "ਬੁਧ-ਬਿਬੇਕ" ਲਿਖਿਆ ਜਿਸ ਦੀ ਗਵਾਹੀ ਪਟਨਾ ਸਾਹਿਬ ਦੇ ਗਰੰਥੀ ਬਾਬਾ ਸਮੇਰ ਸਿੰਘ ਜੀ ਦੀ ਪੁਸਤਕ "ਸ੍ਰੀ ਗੁਰੂ ਪ੍ਰੇਮ ਸਮਾਗਮ" ਦੀ ਭੂਮਿਕਾ ਪੰਨਾ ਗਿਆਰਾਂ, ਪ੍ਰਕਾਸ਼ਕ ਸਿਖ ਹਿਸਟਰੀ ਸੋਸਾਇਟੀ ਨੇ ਕੀਤੀ। ਇਸ ਪੁਸਤਕ ਦਾ ਨਾਂ "ਸ੍ਰੀ ਗੁਰੂ ਪ੍ਰੇਮ ਪਦ ਪ੍ਰਕਾਸ਼" ਵੀ ਹੋ ਸਕਦਾ ਹੈ। "ਭਾਈ ਚੌਪਾ ਸਿੰਘ ਨੂੰ ਬਚਨ ਸਾਹਿਬਾਂ ਨੇ ਇਹ ਕੀਤਾ। ਲਿਖ ਰੈਹਤਨਾਮਾ "ਬੁਧ ਬਿਬੇਕ" ਸਿਖੀ ਦੀ ਰੀਤਾਂ। ਤਿਨ ਕਹਿਆ ਗਰੀਬ-ਨਿਵਾਜ਼ ਤੇਰੇ ਹਿਰਦੇ ਦੀ ਤੁਹੇ ਜਾਣੇ। ਇਹ ਜੀਉ ਤੁਛ ਬੁਧਿ ਤੇਰੇ ਹਿਰਦੇ ਦੀ ਕਿਹ ਪਛਾਣੇ।493। ਭਾਈ ਚੌਪਾ ਸਿੰਘ ਦੀ ਬੇਨਤੀ ਸੁਣ ਸਤਿਗੁਰ ਜੀ ਨੇ ਬਚਨ ਕੀਤਾ। ਤੇਰੀ ਰਸਨਾਂ ਉਪਰ ਹਉ ਹਾਂ ਤੂੰ ਦੀਦਾਰ ਕਰ ਸਨਮੁਖ ਹਉ ਹਾਂ।494। ਦੀਦਾਰ ਕਰਨ ਨਾਲ ਬੁਧ ਪਰਗਟ ਹੋਈ। ਤਿਨ ਰੈਹਤਨਾਮਾ ਲਿਖਿਆ ਦਿਨ ਤ੍ਰੈ-ਚਾਰ ਲਾਈ। ਜੋ ਸਿਖ ਦੀ ਰੀਤ ਆਹੀ ਸਭ ਲਿਖੀ। ਜਿਸ ਦੇ ਪੜ੍ਹਿਆਂ ਪ੍ਰਾਪਤ ਹੋਵੇ ਸਿਖੀ।495।

ਸੋ ਪਹਿਲੇ ਉਸ ਦਾ ਉਤਾਰਾ ਸੀਤਲ ਸਿੰਘ ਬਹਿਰੂਪੀਏ ਲਿਖਿਆ। ਫਿਰ ਦਸਖਤ ਸਹੀ ਲਹੇ ਪੁਆਇਆ। ਫਿਰ ਸੁਦ ਸਿੰਘ ਨੇ ਕੀਤਾ ਉਤਾਰਾ, ਤਿਨ ਭੀ ਖ਼ਾਸ ਦਸਖ਼ਤ ਸਹੀ ਪਵਾਈ ਮਤਾਰਾ।496। "ਬੰਸਾਵਲੀ ਨਾਮਾ-ਦਸਵਾਂ ਚਰਨ"।

## ਚੌਪਈ

ਤਾਂ ਤੇ ਚੋਪਾ ਸਿੰਘ ਬੁਲਾਈ। ਕਰੀ ਕਿਰਪਾ ਤਹਿ ਕੁਛ ਮੁਸਕਾਈ।
ਤੁਮ ਮੇਰੇ ਘਰ ਕੇ ਹੋ ਗਿਆਤਾ। ਛਿਬਰ ਬਿਪਰ ਧਾਰਮਕ ਖਿਆਤਾ।
ਤਾਂ ਤੇ ਰਹਿਤਨ ਲਿਖ ਕਰ ਲਿਆਵੋ। ਮੇਰੇ ਦਸਖ਼ਤ ਤਬ ਕਰਵਾਵੋ।
ਤਵ ਰਸਨਾ ਪਰ ਮੋਰ ਨਿਵਾਸਾ। ਮਿਲ ਗੁਰਮੁਖਨ ਲਿਖੋ ਰਹਿਰਾਸਾ।
ਸਹਜ ਭਾਉ ਸਭ ਭਾਂਤਿ ਸੰਭਾਰੀ। ਗੁਰੂ ਗਰੰਥ ਤੁਕ ਕੇ ਅਨੁਸਾਰੀ।
ਰਚਹੁ ਰਹਿਤਨਾਮਾ ਸੁਖ ਧਾਮਾ। ਸੁਨ ਤਿਨ ਕਰਿਉ ਤਥਾ ਹੀ ਕਾਮਾ।
ਸਪਤਮ ਦਵਿਸ ਤਿਯਾਰ ਕਰ ਲਯਾਵੇ। ਸਾਚੇ ਸਤਿਗੁਰ ਸੁਨ ਸੁਖ ਪਾਇਉ।
ਨਿਜ ਕਰ ਕਮਲ ਸਹੀ ਕਰ ਦੀਨੀ। ਸਮਯ ਸਰਬ ਰਤਨ ਕਰ ਚੀਨੀ।

ਪੰਡਤ ਤਾਰਾ ਸਿੰਘ 'ਨਰੋਤਮ' "ਸ੍ਰੀ ਗੁਰੂ ਤੀਰਥ ਸੰਗ੍ਰਿਹ" ਵਿਚ ਰਹਿਤਨਾਮਿਆਂ ਦੀ ਗਿਣਤੀ ਰਚਦਿਆਂ ਹੋਏ ਲਿਖਦੇ ਹਨ ।। ਚੌਦਵਾਂ।।

ਗੁਰੂ ਦਸਮ ਜੀ ਕੇ ਖਿਲਾਵੇ ਚੋਪਾ ਸਿੰਘ ਨੇ ਰਹਿਤਨਾਮਾ ਲਿਖਿਆ ਜਿਸ ਵਿਚ ਗੁਰੂ ਗਰੰਥ ਸਾਹਿਬ ਜੀ ਕੀ ਤੁਕਾ ਭੀ ਲਿਖੀਂ ਹੈ ਅਤੇ ਦਸ਼ਮੇਸ ਨੇ ਬਹੁਤ ਪਸੰਦ ਕੀਤਾ ਤੇ ਪ੍ਰਵਾਨਗੀ ਦਿਤੀ।

ਵਡਭਾਗੇ ਚੌਪਾ ਸਿੰਘ ਛਿਬਰ ਨੇ ਸ੍ਰੀ ਦਸਮ ਪਾਤਸ਼ਾਹ ਜੀ ਦੀ ਹਜ਼ੂਰੀ ਵਿਚ ਆਪਣੇ ਅੰਤਲੇ ਸਮੇਂ ਤੀਕ ਗੁਰੂ ਘਰ ਦੀ ਖ਼ਿਦਮਤਦਾਰੀ ਕਰਦੇ ਤੇ ਨਾਮ ਜਪਦੇ ਹੋਇਆਂ ਆਪਣੀ ਵੰਸ਼ ਤੇ ਕੁਲ-ਗੋਤ੍ਰ ਦਾ ਸਿਰ ਉਚਾ ਕੀਤਾ।

## ਸੰਕੇਤਿਕ ਜਾਣਕਾਰੀ :

ਭਾਈ ਚੌਪਾ ਸਿੰਘ ਜੀ ਦੇ ਤਿਆਰ ਕੀਤੇ ਉਕਤ ਰਹਿਤ ਨਾਮੇ ਤੋਂ ਛੁਟ ਕਈ ਹੋਰ ਸਿਖ ਪੁਰਖਾਂ ਨੇ ਵੀ ਸਮੇਂ-2 ਰਹਿਤਨਾਮੇ ਤਥਾ ਤਨਖ਼ਾਹ ਨਾਮੇ ਲਿਖੇ।

ਗੁਰਮਤ ਨੈਸ਼ਨਲ ਏਜੰਸੀ ਵਲੋਂ ਵਡੇ ਮੁਕੰਮਲ ਤੇ ਸੋਧੇ ਹੋਏ ਰੈਹਤਨਾਮੇ ਦੀ ਪੁਸਤਕ (ਜੋ ਬਹੁਤ ਪੁਰਾਣੀ ਹੈ) ਅਨੁਸਾਰ ਕੁਲ ਅਠ ਪੁਰਸ਼ਾਂ ਵਲੋਂ ਰੈਹਤ/ਤਨਖ਼ਾਹ-ਨਾਮੇ ਲਿਖੇ ਗਏ ਜਿਨ੍ਹਾਂ ਵਿਚੋਂ ਭਾਈ ਚੌਪਾ ਸਿੰਘ ਤੋਂ ਇਲਾਵਾ ਦੋ ਹੋਰ ਭਾਵ ਭਾਈ ਪ੍ਰਹਿਲਾਦ ਸਿੰਘ ਜੀ ਤੇ ਭਾਈ ਦਯਾ ਸਿੰਘ ਜੀ ਬ੍ਰਾਹਮਣ ਵੰਸ਼ੀ ਸਨ। ਭਾ: ਪ੍ਰਹਿਲਾਦ ਸਿੰਘ ਨੂੰ ਤਾਂ ਦਸਮ ਪਾਤਸ਼ਾਹ ਨੇ ਖ਼ੁਦ ਰੈਹਤਨਾਮਾ ਲਿਖਣ ਦਾ ਹੁਕਮ ਬਖ਼ਸ਼ਿਆ ਸੀ ਜਿਵੇਂ ਕਿ :—

ਬਚਨ ਸ੍ਰੀ ਮੁਖ ਵਾਕ ਪਾਤਸ਼ਾਹੀ 10
ਭਾਈ ਦਰਿਆਈ ਉਦਾਸੀ ਕੇ ਪਰਥਾਇ ਹੋਇਆ।
ਬੋਲਨਾ ਹੋਇਆ ਸ੍ਰੀ ਸਤਿਗੁਰ ਜੀ ਕਾ ॥

ਦੋਹਰਾ : ਅਬਚਲ ਨਗਰ ਬੈਠੇ ਗੁਰੂ ਮਨ ਮੇਂ ਕੀਆ ਬਿਚਾਰ ।:
ਬੋਲਿਆ ਸੱਚਾ ਸਤਿਗੁਰੂ ਮੂਰਤਿ ਸ੍ਰੀ ਕਰਤਾਰ ॥1॥
ਹੁਕਮ ਹੋਇਆ ਪ੍ਰਹਿਲਾਦ ਸਿੰਘ ਬਿਪ੍ਰ ਜਾਤਿ ਹੰਸ ਰਾਇ ॥
ਨਿਕਟ ਬੁਲਾਇਆ ਗੁਰੂ ਜੀ ਲੀਨੋਂ ਕੰਠ ਲਗਾਇ ॥2॥
ਪੰਥ ਚਲਿਓ ਹੈ ਜਗਤ ਮੈਂ ਗੁਰ ਨਾਨਕ ਪਰਸਾਦਿ ॥
ਰਹਿਤ ਬਤਾਈਐ ਖ਼ਾਲਸੇ ਸੁਣੋ ਸਿੰਘ ਪ੍ਰਹਿਲਾਦਿ ॥3॥ -ਸਾਸਨ

# ਭਾਈ ਕੇਸਰ ਸਿੰਘ ਜੀ ਛਿਬਰ

ਭਾਈ ਕੇਸਰ ਸਿੰਘ ਜੀ ਛਿਬਰ ਬ੍ਰਾਹਮਣ ਵੰਸ਼ੀ ਗੁਰਸਿਖ ਸਨ। ਆਪ ਜੀ ਭਾਈ ਪ੍ਰਾਗਾ ਜੀ ਦੇ ਖ਼ਾਨਦਾਨ ਵਿਚੋਂ ਹੋਏ। ਭਾਈ ਪ੍ਰਾਗਾ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਰਧਾਲੂ ਸਿਖ ਸਨ ਅਤੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਨਾਲ ਜੰਗਾਂ ਵਿਚ ਬੜੀ ਬਹਾਦਰੀ ਨਾਲ ਲੜਦੇ ਰਹੇ। ਭਾਈ ਪ੍ਰਾਗਾ ਜੀ ਦੇ ਸਪੁਤ੍ਰ ਭਾਈ ਲਖੀ ਦਾਸ

ਜੀ ਹੋਏ । ਭਾਈ ਲਖੀ ਦਾਸ ਦੇ ਘਰ ਦੋ ਸਪੁਤਰ ਹੋਏ, ਭਾਈ ਦਰਗਹ ਮਲ ਅਤੇ ਦੂਜੇ ਭਾਈ ਹੀਰਾ ਨੰਦ ਜੀ । ਭਾਈ ਦਰਗਹ ਮਲ ਸਤਵੇਂ ਅਤੇ ਅਠਵੇਂ ਗੁਰੂ ਜੀ ਦੇ ਦੀਵਾਨ ਰਹੇ । ਭਾਈ ਹੀਰਾ ਨੰਦ ਜੀ ਦੇ ਘਰ ਭਾਈ ਮਤੀ ਦਾਸ, ਸਤੀ ਦਾਸ, ਜਤੀ ਦਾਸ ਅਤੇ ਸਖੀ ਦਾਸ ਹੋਏ ।

ਦੀਵਾਨ ਭਾਈ ਦਰਗਹ ਮਲ ਦੇ ਪੁਤਰ ਸਨ ਭਾਈ ਧਰਮ ਚੰਦ ਤੇ ਭਾਈ ਧਰਮ ਚੰਦ ਦੇ ਪੁਤਰ ਭਾਈ ਗੁਰਬਖਸ਼ ਸਿੰਘ ਸਨ ਅਤੇ ਭਾਈ ਗੁਰਬਖਸ਼ ਸਿੰਘ ਦੇ ਸਪੁਤ੍ਰ ਭਾਈ ਕੇਸਰ ਸਿੰਘ ਜੀ ਹੋਏ । ਆਪ ਪਿੰਡ ਕਰਿਆਲਾ ਜ਼ਿਲ੍ਹਾ ਜੇਹਲਮ ਵਿਚ ਨਿਵਾਸ ਰਖਦੇ ਸਨ ।

ਭਾਈ ਕੇਸਰ ਸਿੰਘ ਜੀ ਛਿਬਰ ਨੇ ਦਸਾਂ ਪਾਤਸ਼ਾਹੀਆਂ ਦਾ ਬੰਨਸਾਵਲੀ ਨਾਮਾ ਬੜੇ ਵਿਸਥਾਰ ਨਾਲ ਲਿਖਿਆ ਅਤੇ ਨਾਲ ਬੰਦਾ ਸਿੰਘ ਬਹਾਦਰ ਅਤੇ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਦੇਵਾਂ ਇਤ ਆਦਿਕ ਦੇ ਇਤਿਹਾਸ ਭੀ ਦਰਜ ਕੀਤੇ । ਇਹ ਬੰਨਸਾਵਲੀ ਨਾਮਾ ਕਵਿਤਾ ਰੂਪ ਵਿਚ ਹੈ। ਆਪ ਨੇ ਆਪਣੀ ਲੇਖਣੀ ਵਿਚ ਬ੍ਰਾਹਮਣ ਵੰਸ਼ ਨੂੰ ਚੰਗਾ ਦਰਸਾਇਆ ਹੈ ਜਿਵੇਂ ਕਿ :—

"ਬ੍ਰਾਹਮਣ ਸਿਖ ਹੋਵੇ, ਤਿਸ ਦਾ ਆਦਰ ਸਨਮਾਨ ਬੜਾ ਕਰਨਾ" ॥348॥

ਇਹ ਬੰਨਸਾਵਲੀ ਨਾਮਾ ਸੰਮਤ 1826 ਬਿਕਰਮੀ ਵਿਖੇ ਲਿਖਿਆ ।

ਨੋਟ– ਹੁਣੇ-2 ਜਾਣਕਾਰੀ ਪ੍ਰਾਪਤ ਹੋਈ ਹੈ ਕਿ ਅਜ ਤੋਂ ਕਰੀਬ ਦੋ ਸਾਲ ਪਹਿਲਾਂ ਭਾਈ ਕੇਸਰ ਸਿੰਘ ਛਿਬਰ ਜੀ ਨੇ ਜੋ ਪੰਜਾਬੀ ਕਵਿਤਾ ਵਿਚ ਸ੍ਰੀ ਦਸਮ ਪਾਤਸ਼ਾਹ ਦੀ ਜੀਵਨੀ ਲਿਖੀ ਸੀ ਜੋ ਕਈ ਸੈ ਪੰਨਿਆਂ ਤੇ ਅਧਾਰਿਤ ਸੀ । ਸੋ ਇਸ ਪੁਸਤਕ ਦਾ ਹੁਣ ਪ੍ਰਸਿਧ ਲੇਖਕ ਸ: ਈਸ਼ਰ ਸਿੰਘ 'ਨਾਰਾ' ਦਰਿਯਾ ਗੰਜ ਦਿਲੀ ਨੇ ਨਸਰ ਭਾਵ, ਵਾਰਤਕ ਰੂਪ ਵਿਚ ਅਨੁਵਾਦ ਕੀਤਾ ਹੈ ਜਿਸ ਦੀ 101/-ਰੁਪੈ ਕੀਮਤ ਰਖੀ ਗਈ ਹੈ । ਇਹ ਬ੍ਰਿਧ ਪੁਸਤਕ ਸ: ਬੂਟਾ ਸਿੰਘ ਸਾਬਕ ਗ੍ਰਹਿ ਮੰਤ੍ਰੀ ਪਾਸ ਪਈ ਹੋਈ ਸੀ ਜੋ ਉਹਨਾਂ ਨੇ ਉੱਦਮ ਕਰਦੇ ਹੋਏ ਅਨੁਵਾਦ ਕਰਨ ਲਈ ਨਾਹਰਾ ਜੀ ਨੂੰ ਦਿਤੀ ।

# ਬਵੰਜਾ ਕਵੀ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਹਜ਼ੂਰ ਬਵੰਜਾ ਕਵੀ ਹੋਏ ਹਨ ਜਿਨ੍ਹਾਂ ਵਿਚੋਂ ਕਈ ਕਵੀ ਬ੍ਰਾਹਮਣ ਵੰਸ਼ੀ ਸਨ ਜਿਹਾ ਕਿ ਕਵੀ ਚੰਦਨ ਜੀ, ਕਵੀ ਸੁਦਾਮਾ ਜੀ, ਕਵੀ ਕਵਰਾਜ ਨੰਦ ਰਾਮ ਜੀ, ਕਵੀ ਪ੍ਰਹਿਲਾਦ ਜੀ, ਕਵੀ ਕਾਸ਼ੀ ਰਾਮ ਜੀ, ਕਵੀ ਵਿਸ਼ਨ ਪਾਲ ਜੀ, ਪੰਡਤ ਸ਼ਿਵ ਬਕਰਜੀ, ਪੰਡਤ ਕਾਲਕਾ ਦਾਸ ਜੀ ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਗਦੀ ਤੇ ਬੈਠਨ ਤੋਂ ਤਿੰਨ ਵਰ੍ਹੇ ਬਾਅਦ ਸਿਖਾਂ ਵਲ ਹੁਕਮਨਾਮੇ ਲਿਖ ਕਰ ਭੇਜੇ ਕਿ ਜੋ ਲਿਖਾਰੀ ਸਿਖ ਹੋਵੇ ਉਸ ਨੂੰ

ਅਨੰਦਪੁਰ ਭੇਜ ਦਿਤਾ ਜਾਵੇ। ਇਸ ਤਰ੍ਹਾਂ ਹਰ ਵਿਦਵਾਨ ਸਾਹਿਤਕਾਰ ਨੂੰ ਪੈਸੇ ਖਰਚ ਕਰਕੇ ਮੰਗਵਾਉਣ ਦਾ ਪ੍ਰਬੰਧ ਕੀਤਾ। ਭਾਈ ਕੇਸਰ ਸਿੰਘ ਜੀ ਛਿਬਰ ਬ੍ਰਾਹਮਣ ਵੰਸ਼ੀ ਲਿਖਦੇ ਹਨ :—

ਜੋ ਬ੍ਰਾਹਮਣ ਵਿਦਵਾਨ ਹੈ ਚੰਗਾ ਸੋ ਭਿਜਵਾਣਾ,
ਜੋ ਖਰਚ ਲਗੇ ਸੋ ਗੁਰੂ ਕੇ ਘਰ ਜਾਣਾ।

(ਬੰਨਸਾਵਲੀ ਨਾਮਾ ਦਸਵਾਂ ਚਰਨ)

ਤਥਾ—ਹੁਕਮਨਾਮੇ ਸਿਖਾਂ ਵਲ ਲਿਖੇ ਜੋ ਲਿਖਾਰੀ ਸਿਖ ਹੋਵੇ ਸੋ ਹਜ਼ੂਰ ਆਵੇ।

(ਰਹਿਤਨਾਮਾ ਚੋਪਾ ਸਿੰਘ ਛਿਬਰ)

ਆਗਿਆ ਕੀਨੀ ਸਤਿਗੁਰ ਦਿਯਾਲ ਕਵਿ ਪੰਡਤ ਲਿਹੋ ਸੰਭਾਲ।
ਜੋ ਜਿਸ ਵਿਦਿਆ ਗਿਯਾਤਾ ਹੋਇ, ਵਹੀ ਪੁਰਾਣ ਸੰਗ ਲਿਆਵੇ।
ਦੇਸ ਦੇਸ ਕੇ ਸਿਖ ਚਲਾਏ ਪੰਡਤ ਪੁਰਾਣ ਸੰਗਤ ਲਿਆਏ ਸੋਈ।
ਬਨਾਰਸ ਆਦਿ ਜਹਿ ਵਿਦਿਆ ਠੌਰ, ਪੰਡਤ ਸਭ ਵਿਦਿਆ ਸੰਗਮੌਰ।
ਸਤਿਗੁਰ ਕੇ ਆਇ ਇਕਤ੍ਰ ਸਭ ਭਏ, ਬਹੁ ਆਦਰ ਸਤਿਗੁਰ ਜੁ ਦੇਇ।
ਮਰਯਾਦਾ ਬਾਦ ਖਰਚ ਕੋ ਦਇਆ, ਖੇਦ ਬਿਭੇਦ ਕਾਹੂੰ ਨਹੀਂ ਭਇਆ।

(ਮਹਿਮਾ ਪ੍ਰਕਾਸ਼ ਪਤ੍ਰਾ 412)

ਇਸੇ ਸਦੇ ਅਨੁਸਾਰ ਬਹੁਤ ਸਾਰੇ ਕਵੀ ਜਨ ਲਿਖਾਰੀ ਗੁਰੂ ਜੀ ਦੀ ਹਜ਼ੂਰੀ ਵਿਚ ਆਏ ਜਿਨ੍ਹਾਂ ਵਿਚ ਬ੍ਰਾਹਮਣ ਕਵੀ ਵੀ ਸਨ। ਪ੍ਰਹਲਾਦ ਕਵੀ ਨੇ ਉਪਨਿਸ਼ਦਾ ਦਾ ਤਰਜ਼ਮਾ ਕਰਨਾ ਸ਼ੁਰੂ ਕੀਤਾ ਤੇ ਕਾਸੀ ਰਾਮ ਨੇ ਪਾਂਡਵ ਗੀਤਾ ਦਾ ਅਨੁਵਾਦ ਕੀਤਾ। 1750 ਬਿ: ਤਕ ਮਹਾਭਾਰਤ ਦਾ ਅਨੁਵਾਦ ਕਰਾਏ ਜਾਣ ਦੇ ਲਿਖਤੀ ਪ੍ਰਮਾਣ ਮਿਲਦੇ ਹਨ। ਬੜੇ ਬੜੇ ਬ੍ਰਾਹਮਣ ਵਿਦਵਾਨ ਕਾਂਸ਼ੀ ਤੋਂ, ਵਿਸ਼ਨ ਪਾਲ ਸ਼ਿਵਬਕਰ ਪੰਡਤ ਗੁਜਰਾਤ ਤੋਂ, ਪੰਡਤ ਕਾਲਕਾ ਦਾਸ ਦੇ ਆਉਣ ਦਾ ਵਰਨਣ ਇਤਿਹਾਸ ਵਿਚ ਮਿਲਦਾ ਹੈ।

# ਪੰਜ ਪਿਆਰਿਆਂ ਦੇ ਮੁਖੀ ਭਾਈ ਦਯਾ ਸਿੰਘ ਜੀ

ਇਕ ਪ੍ਰਚਲਤ ਕਹਾਵਤ ਦੇ ਅਨੁਰੂਪ ਕੂੜਨਾਂ ਦੀ ਇਹ ਨਿਸ਼ਚਿਤ ਕਲਪਨਾ ਹੈ ਕਿ ਜੇ ਕਰ ਕਿਸੇ ਝੂਠ ਨੂੰ ਸੌ ਵੇਰ ਰਟਿਆ ਜਾਏ ਤਾਂ ਉਹ ਸੱਚ ਵਿਚ ਬਦਲ ਜਾਂਦਾ ਹੈ। ਪਰ ਵਾਸਤਵ ਵਿਚ ਝੂਠ ਹੁੰਦਾ ਤਾਂ ਝੂਠ ਹੀ ਹੈ ਜੋ ਯਥਾਰਥਾਂ ਦੇ ਦਾਮਨ ਨੂੰ ਵੀ ਛੋਹ ਨਹੀਂ ਸਕਦਾ ਹਾਂ ਮੁਲਮੇ ਤੇ ਚੜ੍ਹੇ ਚਾਂਦੀ ਦੇ ਪਾਣੀ ਵਾਂਗ ਉਹ

ਬਸ਼ਕ ਹੀ ਕੁਝ ਸਮੇਂ ਲਈ ਚਾਂਦੀ ਦੀ ਮਾਨਿੰਦ ਦਿਖਾਈ ਜ਼ਰੂਰ ਦੇਣ ਲਗ ਪੈਂਦਾ ਹੈ।

ਪੂਰਵ ਲਿਖੇ ਦਾ ਵਿਚਾਰਣ ਯੋਗ ਪਰਕਰਣ ਇਹ ਹੈ ਕਿ ਖ਼ਾਲਸਾ ਪੰਥ ਦਾ ਮੁੜ ਇਤਿਹਾਸ ਲਿਖਣ ਵਾਲੇ ਤਾਰੀਖ਼ ਦਾਨਾਂ, ਜਿਨ੍ਹਾਂ ਵਿਚ ਮੁਸਲਮਾਨ, ਹਿੰਦੂ, ਸਿਖ ਤੇ ਫਿਰ ਅੰਗਰੇਜ਼ ਵੀ ਸਨ, ਨੇ ਕਿਸੇ ਅਨਉਚਿਤ ਧਾਰਨਾ, ਸੀਮਿਤ ਜਾਣਕਾਰੀ ਯਾ ਫਿਰ ਜਾਣਬੁਝ ਕੇ ਆਪਣੀਆਂ ਲਿਖਤਾਂ ਵਿਚ ਅਨੇਕ ਪ੍ਰਕਾਰ ਦੇ ਕੋਰੇ ਝੂਠਾਂ ਤਥਾ ਮਿਥਿਆ ਤੇ ਆਧਾਰਤ ਘਟਨਾਵਾਂ ਨੂੰ ਸੱਚ ਨਾਂ ਦੇ ਬੁਰਕੇ ਪਵਾਈ ਰਖੇ ਜਿਨ੍ਹਾਂ ਤੋਂ ਹੁਣ ਹੋਲੀ-ਹੋਲੀ ਪਰਦੇ ਉਠ ਰਹੇ ਹਨ। ਇਨ੍ਹਾਂ ਲੇਖਕਾਂ ਦੀ ਕਲਮ ਦਾ ਹੀ ਹੋਇਆ ਇਕ ਸ਼ਿਕਾਰ ਗੁਰੂ ਘਰ ਦਾ ਸਿਦਕੀ ਸਿਖ ਭਾਈ ਦਯਾ ਰਾਮ (ਸਿੰਘ) ਪ੍ਰੋਹਤ ਵੀ ਹੋ ਗੁਜ਼ਰਿਆ ਹੈ ਜੋ ਆਪਣੇ ਪੂਰਵਜਾ (ਪੰਡਤ ਹਰਦਿਆਲ ਜੋਤਸ਼ੀ ਤੇ ਸਿੰਘਾਂ ਪਰੋਹਤ ਇਤ ਆਦਿਕ ਜਿਨ੍ਹਾਂ ਨੇ ਆਪਣੇ ਸਮੇਂ ਦੇ ਗੁਰੂ ਸਾਹਿਬਾਨ ਦੇ ਪ੍ਰੋਹਤ ਹੋਣ ਦਾ ਅਵਸਰ ਮਾਣਿਆ ਸੀ) ਵਾਂਗ ਹੀ ਸ੍ਰੀ ਦਸ਼ਮੇਸ਼ ਗੁਰੂ ਜੀ ਦਾ ਰਾਜ ਪ੍ਰੋਹਤ ਸੀ। ਚੜ੍ਹਦੀ ਜਵਾਨੀ ਵਿਚ ਹੀ ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚਰਨੀ ਜੁੜ ਜਿਥੇ ਆਪਣੇ ਗੁਰਦੇਵ ਦੇ ਪ੍ਰਮਾਰਥੀ ਪ੍ਰਵਚਨਾਂ ਨੂੰ ਮਨ ਵਿਚ ਵਸਾਂਦੇ ਹੋਏ ਗੁਰੂ ਘਰ-ਦਰ ਦੀ ਟਹਿਲ ਸੇਵਾ ਦਾ ਸੁਭਾਗ ਪ੍ਰਾਪਤ ਕਰਦਾ ਰਿਹਾ ਉਥੇ ਨਵਯੁਵਕ ਗੁਰੂ ਦੀਆਂ ਜੰਗੀ ਕਸਰਤਾਂ ਵਿਚ ਹਿੱਸਾ ਲੈਂਦੇ ਰਹਿਣ ਤੇ ਲੜਾਈ ਦੇ ਸਭੀ ਦਾਉ ਪੇਚਾਂ ਭਾਵ ਯੁਧ ਕਲਾ ਦੀ ਪ੍ਰਕ੍ਰਿਆ ਵਿਚ ਵੀ ਉਹ ਡਾਢਾ ਸਮਰਥ ਹੋ ਗਿਆ ਸੀ ਜਿਸ ਦੇ ਪਰਿਣਾਮ ਸਰੂਪ ਭੰਗਾਣੀ ਦੇ ਸੰਗਰਾਮ ਵਿਚ ਵੈਰੀਆਂ ਦੇ ਪੜਛੇ ਲਾਹ ਉਸ ਨੇ ਆਪਣੇ ਮੁਰਸ਼ਦ ਤੋਂ ਢੁਕਵਾਂ ਸਨਮਾਨ ਹਾਸਲ ਕਰ ਰਖਿਆ ਸੀ।

ਪਹਿਲੀ ਵੈਸਾਖ 1699 ਈ: ਨੂੰ ਜਦ ਕਿ ਦੇਸ਼ ਭਰ ਤੋਂ ਹਜ਼ਾਰਾਂ ਸਿਦਕੀ ਗੁਰਸਿਖ਼ ਸ੍ਰੀ ਅਨੰਦਪੁਰ ਸਾਹਿਬ ਵਿਖੇ ਪੁਜ ਸਵੇਰ ਦੇ ਦੀਵਾਨ ਦਾ ਮਹਾਂ ਰਸ ਪ੍ਰਾਪਤ ਕਰ ਰਹੇ ਸਨ ਕਿ ਸਾਹਿਬੇ ਜਲਾਲ ਸ੍ਰੀ ਦਸ਼ਮੇਸ਼ ਹੱਥ ਵਿਚ ਨੰਗੀ ਖ਼ੜਗ ਪਕੜੇ ਨਾਲ ਦੇ ਕੈਂਪ ਤੋਂ ਬਾਹਰ ਨਿਕਲੇ ਤੇ ਸਿੰਘ ਗਰਜਨਾ ਨਾਲ ਸਮੂਹ 'ਚੋਂ ਇਕ ਸਿਰ ਦੀ ਬਲੀ ਦੇਣ ਦਾ ਹੁਕਮ ਕੀਤਾ। ਇਹ ਸੁਣਦੇ ਹੀ ਸਾਰੇ ਦੀਵਾਨ ਅੰਦਰ ਭੈ ਭੀਤ ਸੰਨਾਟਾ ਛਾ ਗਿਆ। ਤਾਂ ਹੀ ਸਟੇਜ ਲਾਗਿਉਂ ਭੰਗਾਣੀ ਯੁਧ ਦਾ ਨਾਇਕ ਦਯਾ ਰਾਮ ਪ੍ਰੋਹਤ ਗੁਰ ਚਰਨਾਂ ਵਿਚ ਸੀਸ ਨਿਵਾ ਗੁਰਦੇਵ ਦੇ ਮਗਰ ਮਗਰ ਖੇਮੇ ਅੰਦਰ ਗਿਆ ਜਿਸਦੀ ਥੋੜ੍ਹੀ ਵਿਥ ਮਗਰੋਂ ਛੋਲਦਾਰੀ ਅੰਦਰੋਂ ਖੂਨ ਦੀ ਧਾਰਾ ਬਾਹਿਰ ਆਉਂਦੀ ਦੇਖੀ ਗਈ। ਇਸੇ ਵਾਂਗ ਚਾਰ ਹੋਰ ਪ੍ਰਾਣੀਆਂ ਦਾ ਲਹੂ ਤੰਬੂ ਵਿਚੋਂ ਬਾਹਰ ਨਿਕਲਦੇ ਨਜ਼ਰੀ ਪਿਆ। ਇਸ ਤ੍ਰਬਕਾ ਦੇਣ ਵਾਲੇ ਅਤਿ ਡਰਾਉਣੇ ਕੌਤਕ ਦੇ ਕੁਝ ਵਕਫੇ ਬਾਅਦ ਜਿਥੇ ਸੀਸ ਭੇਟ ਕਰਨ ਵਾਲੇ ਸਭੀ ਪੁਰਖਾਂ ਨੂੰ ਸੰਗਤ ਸਨਮੁਖ ਸਜੇ ਮੰਚ ਤੇ ਲਿਆਂਦਾ ਗਿਆ ਉਥੇ ਖਾਲਸਾ ਪੰਥ ਦੀ ਸਾਜਨਾ ਦਾ ਇਤਿਹਾਸਕ ਐਲਾਨ ਵੀ ਕੀਤਾ ਗਿਆ।

ਪੰਜਾਂ ਪਿਆਰਿਆ ਦੀ ਸੋਧ ਸਮੇਂ ਸਭ ਤੋਂ ਪਹਿਲਾਂ ਆਪਣਾ ਸਿਰ ਨਿਛਾਵਰ ਕਰਨ ਵਾਲਾ ਸੀ ਤਾਂ ਦਸਮ ਪਿਤਾ ਜੀ ਦਾ ਜਾਣਿਆ ਪਹਿਚਾਣਿਆ ਵੀਰ ਯੋਧਾ ਦਯਾ ਰਾਮ (ਸਿੰਘ) ਪ੍ਰੋਹਤ ਪਰ ਸਾਡੇ ਬਜ਼ੁਰਗਵਾਰ ਗਿ: ਠਾਕੁਰ ਸਿੰਘ ਜੀ ਨੇ ਆਪਣੀ ਰਚਨਾ 'ਗੁਰਦਵਾਰੇ ਦਰਸ਼ਨ' ਵਿਚ ਨਾਂ ਜਾਣੇ ਕਿਸ ਮਸਲਿਅਤ ਯਾ ਪਾਲੀਸੀ ਨੂੰ ਮੁਖ ਰਖ

ਇਹ ਲਿਖ ਦਿਤਾ ਕਿ ਭਾਈ ਦਯਾ ਰਾਮ ਦਾ ਜਨਮ ਲਾਹੌਰ ਵਿਖੇ ਡਲਾ ਨਿਵਾਸੀ ਪਾਰੋ ਖਤਰੀ ਖਾਨਦਾਨ ਦੇ ਸੁਧੇ ਪੁਰਸ਼ ਦੀ ਧਰਮ ਪਤਨੀ ਮਾਤਾ ਦਿਆਲੀ ਦੀ ਕੁਖੋਂ ਸਮਤ ॥ ਭਾਦੂੰ 1718 ਨੂੰ ਹੋਇਆ । ਗਿਆਨੀ ਜੀ ਦੀ ਇਸ ਲਿਖਤ ਨੂੰ ਅਕਾਸ਼ਬਾਣੀ ਸਮਝਦੇ ਹੋਏ ਕਮੋ ਬੇਸ਼ ਸਭੀ ਲੇਖਕਾਂ ਨੇ ਗਿਆਨੀ ਜੀ ਨਾਲ ਸਮਤੀ ਪਰਗਟ ਕੀਤੀ ਫਿਰ ਵੀ ਖਾਲਸਾ ਪੰਥ ਦੇ ਇਕ ਉਦਾਰ ਵਿਚਾਰਵਾਨ ਭਾ: ਕਾਹਨ ਸਿੰਘ ਨਾਭਾ ਨੇ ਆਪਣੀ ਪੁਸਤਕ 'ਮਹਾਂਕੋਸ਼ ਦੇ ਪੰਨਾ 621 ਤੇ ਜਿਥੇ ਗਿ: ਜੀ ਦੀ ਸੁਰ ਨਾਲ ਸੁਰ ਮਿਲਾਂਦੇ ਹੋਏ ਭਾਈ ਦਯਾ ਸਿੰਘ ਨੂੰ ਲਾਹੌਰ ਦਾ ਸੋਬਤੀ ਖਤਰੀ ਹੀ ਦਰਸਾਇਆ ਉਥੇ ਉਨ੍ਹਾਂ ਨੇ ਆਪਣੀ ਜ਼ਮੀਰ ਦੀ ਆਵਾਜ਼ ਨੂੰ ਦਬਾ ਨ ਸਕਦੇ ਹੋਏ ਇਸੇ ਪੋਥੀ ਦੇ ਸਫਾ 792 ਉਤੇ ਇੰਜ ਸਧਸ਼ਟ ਕੀਤਾ :-"ਅਫਸੋਸ ਇਹ ਹੈ ਕਿ ਇੰਨਾਂ ਮਹਾਨ ਪਰਉਪਕਾਰੀ ਗੁਰਸਿਖਾ ਦਾ ਸਹੀ ਜੀਵਨ ਸਾਨੂੰ ਯਤਨ ਕਰਨ ਤੇ ਵੀ ਨਹੀਂ ਪ੍ਰਾਪਤ। ਹੋਇਆ ਜੋ ਕੁਝ ਲਿਖਿਆ ਮਿਲਿਆ ਹੈ ਉਸ ਨਾਲ ਸਾਡੀ ਪੂਰੀ ਸਮਤੀ ਨਹੀਂ ਹੈ" ਭਾਈ ਸਾਹਿਬ ਦੇ ਪੂਰੀ ਦਲੇਰੀ ਤੇ ਬੇਖੌਫ਼ੀ ਨਾਲ ਕੀਤੇ ਇਸ ਸਪਸ਼ਟੀਕਰਨ ਦਾ ਅੰਤਰ ਮੁਖੀ ਭਾਵ ਗਿ: ਠਾਕਰ ਸਿੰਘ ਤੇ ਉਨ੍ਹਾਂ ਦੇ ਲਿਖੇ ਦੀ ਨਕਲ ਉਤਾਰਨ ਵਾਲੇ ਲੇਖਕਾਂ ਨੂੰ ਇਕ ਵਡੀ ਚਣੌਤੀ ਤੇ ਵੰਗਾਰ ਹੀ ਨਹੀਂ ਸਗੋਂ ਮਨਘੜਤ ਲਿਖਤਾਂ ਦੇ ਵਿਪਰੀਤ ਖੁਲਾ ਫਤਵਾ ਵੀ ਸੀ। ਪਰ ਦੁਖ ਤੇ ਖੇਦ ਇਸ ਗੱਲ ਦਾ ਹੈ ਕਿ ਪ੍ਰੋਹਤ ਦਯਾ ਸਿੰਘ ਦੇ ਵਾਰਸਾਂ (ਬ੍ਰਾ: ਸਿਖਾਂ) ਨੇ ਸਭ ਕੁਝ ਜਾਣਦੇ ਹੋਏ ਵੀ ਉਸ ਸਮੇਂ ਦੇ ਪੂਰਵ ਲੇਖਕਾਂ ਦੀ ਇਸ Anomaly ਤੇ ਕੋਈ ਰੋਸ ਜਾਂ ਪ੍ਰੋਟੈਸਟ ਨਾਂ ਕੀਤਾ ਜਿਸ ਕਾਰਨ ਆਮ ਤੇ ਸਾਧਾਰਨ ਵਿਅਕਤੀ ਗਲਤ ਫਹਿਮੀ ਦਾ ਸ਼ਿਕਾਰ ਹੁੰਦੇ ਰਹੇ । ਆਧੁ-ਨਿਕ ਇਤਿਹਾਸ ਵਿਗਿਆਨੀ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਨੇ ਵੀ ਵਾਦ ਵਿਵਾਦ ਤੋਂ ਬਚਦੇ ਹੋਏ ਵੀ ਆਪਣੀ ਰਚਨਾ 'ਸਾਡਾ ਇਤਿਹਾਸ' ਭਾਗ ਪਹਿਲੇ ਦੇ ਪੰਨਾ 292 ਦੇ ਦੂਜੇ ਪਹਿਰੇ ਵਿਚ ਸ਼੍ਰੀ ਦਸਮ ਪਿਤਾ ਵਲੋਂ ਖਾਲਸੇ ਦੀ ਸਾਜਨਾ ਮਗਰੋਂ ਆਪਣੇ ਪਿਆਰਿਆਂ ਨੂੰ ਇੰਜ ਸੰਬੋਧਨ ਕਰ ਰਖਿਆ ਹੈ:-

"ਮੈਂ ਚਾਹੁੰਦਾ ਹਾਂ ਕਿ ਤੁਸੀਂ ਸਾਰੇ ਇਕ ਰਾਹ ਤੇ ਚਲੋ ਤੇ ਇਕ ਧਰਮ ਅਪਨਾਓ । ਵੱਖੋ ਵਖ ਜਾਤਾਂ ਦੇ ਵਖੇਵੇਂ ਮਿਟਾ ਦਿਉ । ਹਿੰਦੂਆਂ ਦੀਆਂ ਚਾਰ ਜਾਤਾਂ ਜਿਨ੍ਹਾਂ ਦਾ ਵਰਨਣ ਸ਼ਾਸ਼ਤ੍ਰਾਂ ਵਿਚ ਆਇਆ ਹੈ ਮੁਢ ਤੋਂ ਮੁਕਾ ਦਿਉ ਤੇ ਇਕ ਦੂਜੇ ਨਾਲ ਖੁਲ ਕੇ ਮਿਲੋ । ਕੋਈ ਇਕ ਦੂਜੇ ਨਾਲੋਂ ਆਪਨੇ ਆਪ ਨੂੰ ਵਡਾ ਨਾਂ ਸਮਝੇ ਇਤ ਆਦਿਕ । ਹੁਣ ਪਾਠਕ ਜਨ ਆਪ ਹੀ ਨਿਰਣਾ ਲੈ ਸਕਦੇ ਹਨ ਕਿ ਜੇ ਉਸ ਵਕਤ ਪੰਜਾਂ ਪਿਆਰਿਆਂ ਵਿਚ ਬ੍ਰਾਹਮਣ ਸਿਖ ਕੋਈ ਸ਼ਾਮਲ ਨਹੀਂ ਸੀ ਤਾ ਸਾਹਿਬੇ ਕਮਾਲ ਚੋਹਾਂ ਜਾਤਾਂ ਨੂੰ ਇਕ ਹੋ ਜਾਣ ਅਥਵਾ ਇਕ ਬਾਟੇ ਵਿਚੋਂ ਅੰਮ੍ਰਿਤ ਛਕਣ ਤੇ ਆਪਣੇ ਆਪ ਨੂੰ ਵਡਾ ਨਾਂ ਸਮਝਣ ਦਾ ਉਪਦੇਸ਼ ਕਿਨ੍ਹਾਂ ਨੂੰ ਦੇ ਰਹੇ ਸਨ ?

ਪੁਸਤਕ ਦੇ ਪੰਨਿਆਂ ਵਿਚ ਇਤਿਹਾਸ ਕਾਰਾਂ ਦੀਆਂ ਆਪਸ ਵਿਚ ਮੇਲ ਨਾ ਖਾਂਦੀਆਂ ਬਹਿਕੀਆਂ 2 ਲਿਖਤਾਂ ਵਾਂਗ ਹੀ ਪੰਜਾਂ ਪਿਆਰਿਆਂ ਦੇ ਮੋਹਰੀ ਭਾਈ ਦਯਾ ਸਿੰਘ ਬਾਰੇ ਵੀ ਕਈ ਤਰ੍ਹਾਂ ਦੇ ਪਾਏ ਜਾਂਦੇ ਭੁਲੇਖਿਆਂ ਦੀ ਅਸ੍ਵੀਕ੍ਰਿਤੀ ਵਜੋਂ

ਨਿਮਨ ਲਿਖਤ ਸਚਾਈ ਭਰੇ ਉਦਾਹਰਨ ਹਾਜ਼ਰ ਹਨ :—

(1) ਜਿਸ ਵਿਅਕਤੀ ਨੇ ਭੰਗਾਨੀ ਦੀ ਜੰਗ ਸਮੇਂ ਦਰਜਨਾਂ ਗੁਰਸਿਖਾਂ ਨੂੰ ਆਖਣੇ ਸਾਹਮਣੇ ਸ਼ਹੀਦ ਹੁੰਦੇ ਦੇਖ ਤੇ ਆਪਣਾ ਮਾਰਿਆ ਜਾਣਾ ਨਿਸ਼ਚਿਤ ਮਹਿਸੂਸ ਕਰਦੇ ਹੋਏ ਵੀ ਚਾਂਈ ਚਾਂਈ ਆਪਣੇ ਯੁਧ ਅਚਾਰੀਆਂ ਦੀ ਅਗਵਾਈ ਹੇਠ ਸੈਂਕੜੇ ਵੈਰੀਆਂ ਦੇ ਆਹੂ ਲਾਹ ਪੁਰਖ ਭਗਵੰਤ ਜੀ ਤੋਂ ਪ੍ਰਸੰਸਾ ਤੇ ਅਫਰੀਨ ਹਾਂਸਲ ਕਰ ਰਖੀ ਹੋਵੇ ਤਥਾ ਜਿਸ ਨੂੰ ਗੁਰੂ ਰਹਿਮਤ ਸਦਕੇ ਚਿਰ ਕਾਲ ਤੋਂ ਰਾਜ ਪ੍ਰੋਹਤ ਤੇ ਨਿਕਟ ਵਰਤੀ ਹੋਣ ਨਾਤੇ ਆਤਮਿਕ ਗਿਆਨ ਅਥਵਾ ਰੂਹਾਨੀ ਸ਼ਕਤੀ ਦੀ ਸਾਰ ਰਖਦੇ ਹੋਏ ਵਰਤਮਾਨ ਅਤੇ ਭਵਿਖ ਕਾਲਾਂ ਦੇ ਲਿਖੇ ਨੂੰ ਜਾਨਣ ਦੀ ਸੋਝੀ ਆ ਚੁਕੀ ਹੋਵੇ ਤਾਂ ਕੀ ਉਹ ਮਰ-ਜੀਵੜਾ ਸਿਖ ਆਪਣੇ ਗੁਰਦੇਵ ਵਲੋਂ ਇਕ ਸਿਰ ਦੀ ਕੁਰਬਾਨੀ ਲਈ ਮਿਲੇ ਆਦੇਸ਼ ਤੋਂ ਇਨਕਾਰੀ ਹੋ ਸਕਦਾ ਸੀ ? ਤਥਾ ਉਮਦੀ ਥਾਂ ਗੁਰੂ ਘਰ ਤੋਂ, ਸਿਖੀ ਰਵਾਇਤਾਂ ਤੋਂ ਅਲਪੱਗ ਅਥਵਾ ਗੁਰੂ ਦੇ ਕੌਤਕਾ ਜਾਂ ਰਮਜ਼ਾਂ ਤੋਂ ਅਬੋਧ ਲਾਹੌਰ ਨਿਵਾਸੀ ਕੋਈ ਹੋਰ ਦਯਾ ਰਾਮ ਖਤਰੀ ਇਹ ਕੁਝ ਕਰਨ ਦਾ ਹੌਸਲਾ ਕਰ ਸਕਦਾ ਸੀ ?

(2) ਉਹ ਦਯਾ ਰਾਮ ਜਿਸ ਦੀਆਂ ਨਾੜੀਆਂ ਵਿਚ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿ ਗੋਬਿੰਦ ਜੀ ਦੇ ਹੁਕਮ ਨਾਲ ਲੜਦੇ ਹੋਏ ਸ਼ਹੀਦ ਹੋਣ ਵਾਲੇ ਦਾਦਾ ਸਿੰਘਾ ਪ੍ਰੋਹਤ ਤੇ ਪਿਤਾ ਜਾਤੀ ਮਲਕ ਦਾ ਖੂਨ ਭਰਿਆ ਹੋਵੇ ਅਤੇ ਜਿਸ ਨੂੰ ਭੰਗਾਨੀ ਦੇ ਯੁਧ ਦੀ Out Come ਸਦਕੇ ਸ੍ਰੀ ਦਸ਼ਮੇਸ਼ ਜੀ ਨੇ ਪ੍ਰਸੰਨ ਹੋ ਨਾਂ ਕੇਵਲ ਜ਼ਬਾਨੀ ਹੀ ਮਾਣ ਤੇ ਵਡਿਆਈ ਬਖ਼ਸ਼ੀ ਸਗੋਂ "ਕੁਪਯੋ ਦੇਵ ਤੇਸੰ ਦਯਾ ਰਾਮ ਜੁਧੰ । ਕੀਯੋ ਦਰੋਣ ਕੀ ਜਯੋ ਮਹਾਂ ਜੁਦ ਜੁਧੰ" ਵਰਗੇ ਅਮੁਲੇ ਸ਼ਬਦ ਉਚਾਰ ਆਪਣੀ ਮਹਾਨ ਰਚਨਾ 'ਬਚਿਤਰ ਨਾਟਕ, ਦੇ 8ਵੇਂ ਅਧਿਆਏ ਅੰਦਰ ਮੂਰਤੀਮਾਨ ਕਰਕੇ ਸਦਾ ਲਈ ਅਮਰ ਬਣਾ ਦਿਤਾ ਹੋਵੇ ਤਾਂ ਕੀ ਉਹੋ ਦਯਾ ਰਾਮ ਇਤਨਾ ਅਹਿਸਾਨ ਫ਼ਰਾਮੋਸ਼, ਮਤਲਬੀ, ਲੂਣ, ਹਰਾਮ ਅਥਵਾ ਬਾਪ ਦਾਦੇ ਦੀ ਕੀਤੀ ਕਰਤੀ ਉਤੇ ਪਾਣੀ ਫੇਰਨ ਦਾ ਦੋਸ਼ੀ ਹੋ ਸਕਦਾ ਸੀ ?

(3)ਉਹ ਪ੍ਰੋਹਤ ਦਯਾ ਰਾਮ ਜੋ ਆਪਣੇ ਮੁਰਸ਼ਦ ਦੇ ਹੁਕਮ ਨੂੰ ਪਰਵਾਨਦੇ ਹੋਏ ਭੰਗਾਣੀ ਦੀ ਲੜਾਈ ਸਮੇਂ ਸ਼ਤਰੂਆਂ ਹਥੋਂ ਮਾਰੇ ਜਾਣ ਜਾਂ ਜ਼ਲੀਲੋ ਖੁਆਰ ਹੋਣ ਨੂੰ ਪੁਨੰ, ਚੜਤਲ ਤੇ ਸ਼ਰੇਸਟਤਾ ਅਨਭੱਵ ਕਰਦਾ ਸੀ, ਤਾਂਕੀ ਉਹ ਆਪਣੇ ਉਸੇ ਹੁਕਮ ਦਾਤੇ ਦੀ ਖੜਗ ਨਾਲ ਆਪਣੇ ਸਿਰ ਦੀ ਬਲੀ ਦੇਣ ਤੋਂ ਯਰਕ ਸਕਦਾ ਸੀ ?

ਇਕ ਹੋਰ Perdlex ਤੇ ਜਟਿਲ ਵਿਸ਼ਾ ਜੋ ਖਾਸ ਤੌਰ ਤੇ ਵਿਚਾਰਨ ਯੋਗ ਤੇ ਚਰਚਾ ਤਲਬ ਹੈ ਉਹ ਹੈ ਪ੍ਰੋਹਤ ਜੀ ਦੇ ਖੁਰੇ ਖੋਜ ਬਾਰੇ ਕਿਉਂ ਕਿ ਜਨਵਰੀ 1687 ਨੂੰ ਜਦ ਦਸ਼-ਮੇਸ਼ ਪਿਤਾ ਪਾਉਂਟਾ ਸਾਹਿਬ ਤੋਂ ਸ੍ਰੀ ਅਨੰਦਪੁਰ ਸਾਹਿਬ ਵਾਪਸ ਪਰਤੇ ਤਥਾ ਪਹਾੜੀ ਰਾਜਿਆਂ ਨਾਲ ਹੋਏ ਟਾਕਰਿਆ ਸਮੇਂ ਦਯਾ ਰਾਮ ਦੀ ਮੌਜੂਦਗੀ ਦੇ ਸੰਕੇਤ ਤਾਂ ਮਿਲਦੇ ਹਨ ਪਰ ਪਹਿਲੀ ਵੈਸਾਖ 1699 ਨੂੰ ਖਾਲਸਾ ਜੀ ਦੀ ਸਾਜਨਾ ਦੇ ਇਤਿਹਾਸਕ ਦਿਵਸ ਤੇ ਉਸ ਦੇ ਅਚਾਨਕ ਅੱਖੋਂ ਉਹਲੇ ਹੋ ਜਾਣ ਤੇ ਫਿਰ ਅੱਖ ਝਪਕਦੇ ਹੀ ਗਿਆਨੀ ਠਾਕਰ ਸਿੰਘ ਸਾਹਿਬ ਜੀ ਦੀ ਪਟਾਰੀ ਭਾਵ ਗੁਰਦਵਾਰੇ ਦਰਸ਼ਨ ਦੇ ਦਰਸਾਏ

ਅਨੁਸਾਰ ਲਾਹੌਰ ਨਿਵਾਸੀ ਭਾ: ਦਰਾ ਰਾਮ ਖਤਰੀ ਦਾ ਸਟੇਜ ਤੇ ਆ ਖੜਾ ਹੋਣਾ ਯਕੀਨਨ ਹੀ ਗਿਆਨੀ ਜੀ ਦੀ ਇਕ ਅਜਿਹੀ ਕਾਲਪਨਿਕ, ਅਵਾਸਤਵਿਕ ਅਥਵਾ ਬਨਾਵਟੀ ਵਾਰਤਾ ਹੈ ਜਿਸ ਨੂੰ ਕੋਈ ਵੀ ਨਿਰਪਕਸ਼ ਬੁਧੀਮਾਨ ਸਚੀ ਨਹੀਂ ਮਨ ਸਕਦਾ। ਫਿਰ ਵੀ ਜੇ ਕਰ ਥੋਹੜੀ ਦੇਰ ਲਈ ਗਿ: ਜੀ ਦੇ ਲਿਖੇ ਨੂੰ ਵਜ਼ਨ ਦੇ ਵੀ ਦਿਤਾ ਜਾਏ ਤਾਂ ਇਸ ਦੇ ਸਿਟੇ ਵਜੋਂ ਇਕ Tedious ਯੈਨੀ ਮੁਸ਼ਕਿਲ ਸਵਾਲ ਇਹ ਆ ਖੜਾ ਹੁੰਦਾ ਹੈ ਕਿ ਜਿਸ ਦਾ ਉਤਰ ਨਾਂ ਗਿਆਨੀ ਜੀ ਪਾਸ ਹੋਣਾ ਸੀ,ਨਾ ਪੁਰਾਤਨ ਯਾ ਅਜੋਕੇ ਮੁਵੱਰਖਾ ਦੇ ਵਸ ਦਾ ਰੋਗ ਹੈ ਤੇ ਨਾ ਹੀ ਸਿਖਾਂ ਦੀ ਕਿਸੇ ਧਾਰਮਕ ਸੰਸਥਾ ਪਾਸ ਹੀ ਹੈ ਜਿਵੇਂ ਕਿ:-ਪਹਿਲੀ ਵੈਸਾਖ 1699 ਨੂੰ ਯਾ ਉਸ ਉਪਰੰਤ ਭਾਈ ਦਯਾ ਸਿੰਘ ਪ੍ਰੋਹਤ ਚਲੇ ਕਿਥੇ ਗਏ ? ਖੁਦ ਨਠ ਗਏ, ਗੁਰੂ ਜੀ ਨੇ ਖਦੇੜ ਦਿਤੇ, ਕਿਸੇ ਲੜਾਈ ਵਿਚ ਸਹੀਦ ਹੋਏ ਯਾ ਫਿਰ ਕੁਦਰਤੀ ਮੌਤ ਚੜ੍ਹਾਈ ਕਰ ਗਏ।

ਯਥਾਰਤਾ :- ਜਾਣਕਾਰ ਸੂਤਰਾਂ ਅਨੁਸਾਟ ਖਾਲਸੇ ਦੇ ਆਗਮਨ ਦਿਵਸ ਤੇ ਸਜੇ ਸਿੰਘਾਂ ਦੀ ਸੰਖਿਆਂ ਪੰਜ, ਇਕ, ਚਾਲ੍ਹੀ, ਤੇ ਵੀਹ ਹਜ਼ਾਰ ਦੇ ਲਗਭਗ ਸੀ ਜਿਨ੍ਹਾਂ ਵਿਚ ਘਟੋ ਘਟ ਨਿਮਨ ਲਿਖਤ ਚਾਰ ਭਾਈ ਦਯਾ ਰਾਮ ਬ੍ਰਾਹਮਣ ਵੰਸ਼ੀ ਸਨ।

(1)ਕਸ਼ਮੀਰ ਨਿਵਾਸੀ ਮਾਈ ਭਾਗ ਭਰੀ ਜੀ ਦਾ ਉਚ ਕੋਟੀ ਦਾ ਵਿਦਵਾਨ ਗੁਰਸਿਖ ਪੁਤਰ ਭਾਈ ਸੇਵਾ ਦਾਸ, ਭਾ: ਸੇਵਾ ਦਾਸ ਕਾ ਭਾਈ ਮੋਤੀ ਰਾਮ ਤੇ ਭਾ: ਮੋਤੀ ਰਾਮ ਕਾ ਭਾ: ਦਯਾ ਰਾਮ (ਸਿੰਘ) ਜੋ 130 ਸਾਲ ਦੀ ਅਵਸਥਾ ਤੀਕ ਜਿੰਦਾ ਰਹੇ ਤੇ ਜਿਨ੍ਹਾਂ ਨੂੰ ਸ਼ੇਰੇ ਪੰਜਾਬ ਨੇ ਕਾਫੀ ਸਾਰੀ ਭੂਮੀ ਜਗੀਰ ਵਜੋਂ ਦਿਤੀ ਸੀ।

(2) ਭਾ: ਦਯਾ ਸਿੰਘ ਕੇ ਪੁਤਰ ਭਾ: ਸੋਭਾ ਸਿੰਘ ਜੋ ਕਾਫੀ ਚਿਰ ਸ੍ਰੀ ਅਨੰਦਪੁਰ ਸਾਹਿਬ ਵਿਖੇ ਰਹੇ ਤਥਾ ਜਿਨ੍ਹਾਂ ਤੋਂ ਸ਼ਹਿਰ "ਊਨਾਂ" ਦੇ ਪਰਸਿਧ ਪੁਰਖ ਬੇਦੀ ਬਾਬਾ ਸਾਹਿਬ ਸਿੰਘ ਨੇ ਅੰਮ੍ਰਿਤ ਛਕਿਆ ਸੀ। ਭਾਈ ਸੋਭਾ ਸਿੰਘ ਕੇ ਭਾ: ਹਕੀਕਤ ਸਿੰਘ, ਭਾ: ਹਕੀਕਤ ਸਿੰਘ ਕੇ ਭਾ: ਨਿਹਾਲ ਸਿੰਘ, ਭਾ: ਨਿਹਾਲ ਸਿੰਘ ਕੇ ਭਾ: ਸੋਹਨ ਸਿੰਘ ਤੇ ਭਾ: ਸੋਹਨ ਸਿੰਘ ਜਿਨ੍ਹਾਂ, ਵਿਚੋਂ ਇਕ ਰਿਆਸਤ ਜਮੂੰ ਕਸ਼ਮੀਰ ਵਿਖੇ Divisional Commissioner ਰਹੇ ਤੇ ਇਸ ਉਚ ਪਦਵੀ ਤੋਂ ਸੇਵਾ ਨਿਵਿਰਤ ਹੋ ਅਜਕਲ ਜਮੂੰ ਸ਼ਹਿਰ ਵਿਚ ਰਿਹਾਇਸ਼ ਲਿਖਦੇ ਹਨ।

(3) ਰਿਆਸਤ ਕਸ਼ਮੀਰ ਦੇ ਹੀ ਇਕ ਹੋਰ ਭਾ: ਦਯਾ ਸਿੰਘ ਵੀ ਹੋਏ ਹਨ ਜਿਨ੍ਹਾਂ ਦੀ ਸਮਾਧ ਪਰਸਿਧ ਇਤਿਹਾਸਿਕ ਗੁਰਦੁਵਾਰੇ ਮਟਨ ਸਾਹਿਬ ਦੇ Complex ਨੇੜੇ ਸਥਿਤ ਹੈ ਜਿਸ ਉਤੇ ਅਜਕਲ ਵੀ ਭਾ: ਦਯਾ ਸਿੰਘ ਦੇ ਵਾਰਸਾਂ ਦਾ ਕਬਜ਼ਾ ਹੈ।

(4) ਇਕ ਬੰਸਾਂਵਲੀ ਦੇ ਖਸਰਾ 316 ਅਨੁਸਾਰ ਪੰਡਤ ਹਰਦਿਆਲ ਜੋਤਸ਼ੀ ਕਾ ਗੋਪਾਲ,ਗੋਪਾਲ ਕਾ ਪ੍ਰੋਹਤ ਬ੍ਰਿਜ ਲਾਲ: ਬ੍ਰਿਜ ਲਾਲ ਕਾ ਕੇਸ਼ੱਵ, ਕੇਸ਼ੱਵ ਕਾ ਗੋਪਾਲ, ਗੋਪਾਲ ਕਾ ਸਿੰਘਾ ਪ੍ਰੋਹਤ ਸਿੰਘਾ ਪ੍ਰੋਹਤ ਕਾ ਜਾਤੀ ਮਲਕ ਤੇ ਜਾਤੀ ਮਲਕ ਕਾ ਭਾਈ ਦਯਾ ਰਾਮ ਪ੍ਰੋਹਤ ਜੋ ਵਾਸਤੱਵ ਵਿਚ ਹੀ ਪੰਜਾਂ ਪਿਆਰਿਆਂ ਦਾ ਮੁਖੀ ਸੀ। ਇਹੋ ਭਾ: ਦਯਾ ਰਾਮ ਹੀ ਭੰਗਾਣੀ ਯੁਧ ਦਾ ਨਾ ਇਕ ਸੀ ਜਿਸ ਨੇ ਪਹਿਲੀ ਵੈਸਾਖ 1699 ਨੂੰ ਸਭ ਤੋਂ

ਪਹਿਲਾਂ ਆਪਣੀ ਵਿਨਾਸ਼ੀ ਹਯਾਤੀ ਨੂੰ ਸ੍ਰੀ ਗੁਰਦੇਵ ਦੀ ਖੜਗ ਭੇਟ ਕਰ ਅਬਦੀ ਤੇ ਸਦੀਂਵੀ ਜੀਵਨ ਨੂੰ ਪ੍ਰਾਪਤ ਕਰਨ ਉਪਰੰਤ ਆਪਣੇ ਆਪ ਨੂੰ ਹੁਸਨੁਲ ਵਜੂ ਦੇ ਚਰਨਾਂ ਨਾਲਜੋੜ ਭਵਿੱਸ਼ ਕਾਲ ਦੀ ਹਰ ਉਥਲ ਪੁਥਲ ਤੇ ਔਖੀਆਂ ਘੜੀਆਂ ਦੀ ਸਾਂਝ ਕੀਤੀ ਭਾਵ ਸ਼ਤਰੂਆਂ ਨਾਲ ਸਾਰੀਆਂ ਲੜਾਈਆਂ ਵਿਚ ਸ਼ਿਰਕਤ ਕੀਤੀ, ਗੁਰੂ ਆਦੇਸ਼ ਅਨੁਸਾਰ ਲੋਹ ਗੜ੍ਹ (ਦੀਨੇ) ਤੋਂ ਜ਼ਫ਼ਰਨਾਮਾ ਦਖ਼ਣੀ ਭਾਰਤ ਦੇ ਸ਼ਹਿਰ ਔਰੰਗਾਬਾਦ ਲਿਜਾ ਔਰੰਗਜ਼ੇਬ ਦੇ ਹਵਾਲੇ ਕੀਤਾ ਤੇ ਪੰਜਾਬ ਦੇ ਜ਼ਾਲਮ ਹੁਕਮਰਾਨਾਂ ਨੂੰ ਦੰਡ ਦੇਣ ਲਈ ਨਾਂਦੇੜ ਤੋਂ ਬਾਬਾ ਬੰਦਾ ਸਿੰਘ ਨਾਲ ਭੇਜੇ ਪੰਜ ਸਿੰਘਾਂ ਭਾਵ ਬਾਬਾ ਬਿਨੋਦ ਸਿੰਘ, ਭਾਈ ਕਾਹਨ ਸਿੰਘ, ਭਾਈ ਬਾਜ਼ ਸਿੰਘ, ਭਾਈ ਰਨ ਸਿੰਘ, ਦੇ ਜਥੇ ਵਿਚ ਪੰਜਵੇਂ ਸਿੰਘ ਆਪ ਜੀ ਸਨ ।

ਇਕ ਹੋਰ ਧਾਰਮਿਕ ਵਾਸਤਵਿਕਤਾ :—(1) ਭਾ: ਕਾਹਨ ਸਿੰਘ ਨੇ ਆਪਣੇ ਮਹਾ ਕੋਸ਼ ਦੇ ਪੰਨਾ 792 (ਜੋ ਉਨ੍ਹਾਂ ਨੇ ਗਿ: ਠਾਕੁਰ ਸਿੰਘ ਜੀ ਦੇ ਹਵਾਲੇ ਨਾਲ ਅੰਕਿਤ ਕੀਤਾ) ਅਨੁਸਾਰ ਭਾਈ ਦਯਾ ਸਿੰਘ ਸੋਬਤੀ ਖਤਰੀ ਨੇ ਚਲਾਣਾ ਕੀਤਾ ਸੰਮਤ ।।ਅਸੂ 1765 ਯਾ 26-9-1708 ਈ:

(2) ਅਧੁਨਿਕ ਇਤਿਹਾਸਕਾਰ ਪ੍ਰਿੰ: ਸਤਿਬੀਰ ਸਿੰਘ ਦੀ ਪੁਸਤਕ 'ਸਾਡਾ ਇਤਿਹਸ ਭਾਗ-2 ਦੇ ਪਨਾ 23 ਅਨੁਸਾਰ ਦਸਮ ਪਾਤਸ਼ਾਹ ਜੀ ਤੇ ਹਮਲਾ ਹੋਇਆ ਸੰਮਤ 31 ਭਾਦੋਂ, 1765 ਯਾ 15-9-1708 ਈ:

ਦਸਮ ਪਾਤਸ਼ਾਹ ਜੀ ਜੋਤੀ ਜੋਤਸਮਾਏ ਸਮਤ 22 ਅਸੂ 1765 ਯਾ 7-10-1708

(3) ਉਕਤ ਦਰਸਾਏ ਦਾ ਭਾਵ ਇਹ ਹੋਇਆ ਕਿ ਦਸਮ ਪਿਤਾ ਭਾ: ਦਯਾ ਸਿੰਘ ਖਤ੍ਰੀ ਦੇ ਚਲਾਣੇ ਤੋਂ 11 ਦਿਨ ਪਹਿਲਾਂ ਜਖਮੀ ਹੋਏ ਤੇ ਭਾਈ ਜੀ ਦੇ ਚਲਾਣੇ ਦੇ 12 ਦਿਨਾਂ ਬਾਦ ਜੋਤੀ ਜੋਤ ਸਮਾਏ ।

(4) ਪ੍ਰਿੰਸੀਪਲ ਸਾਹਿਬ ਦੇ ਦਰਸਾਏ ਅਨੁਸਾਰ ਜਦ ਸ੍ਰੀ ਦਸ਼ਮੇਸ਼ ਜੀ 7-10-1708 ਨੂੰ ਜੋਤੀ ਜੋਤ ਸਮਾਏ ਤਾਂ ਬਾਬਾ ਬੰਦਾ ਸਿੰਘ ਪੰਜ ਸਿੰਘਾਂ ਦੇ ਜਥੇ ਨਾਲ ਦਿਲੀ ਪੁਜ ਚੁਕੇ ਸਨ ਜਿਸ ਤੋਂ ਇਹ ਵੀ ਸਮਝਿਆ ਜਾ ਸਕਦਾ ਹੈ ਕਿ ਇਹ ਜਥਾ ਭਾ: ਸਾਹਿਬ ਦੇ ਚਲਾਣੇ 26-9-1708 ਦੇ 12 ਦਿਨਾਂ ਉਪਰੰਤ ਦਿਲੀ ਦੇ ਆਸ ਪਾਸ ਸੀ ।

(5) ਪ੍ਰਿੰ: ਸਤਿਬੀਰ ਸਿੰਘ ਦੀ ਉਕਤ ਪੁਸਤਕ 'ਸਾਡਾ ਇਤਿਹਾਸ ਭਾਗ 2 ਦੇ ਸਫੇ 26 (ਜੋ ਉਨ੍ਹਾਂ ਨੇ ਪੰਥ ਪਰਕਾਸ਼ ਦੇ ਹਵਾਲੇ ਨਾਲ ਲਿਖਿਆ) ਅਨੁਸਾਰ ਦਸਮ ਪਾਤਸ਼ਾਹ ਨੇ ਜਦ ਕਿ ਉਹ ਜ਼ਖਮੀ ਹੋ ਚੁੱਕੇ ਸਨ, ਬਾਬਾ ਬੰਦਾ ਸਿੰਘ ਬਹਾਦਰ ਜੀ ਨਾਲ ਜੋ ਪੰਜ ਸਿੰਘ ਪੰਜਾਬ ਨੂੰ ਭੇਜੇ, ਉਨ੍ਹਾਂ ਵਿਚ ਭਾ: ਨੋਦ ਸਿੰਘ, ਭਾਈ ਬਾਜ਼ ਸਿੰਘ, ਭਾਈ ਕਾਹਨ ਸਿੰਘ ਤੇ ਭਾਈ ਰਨ ਸਿੰਘ ਤੋਂ ਇਲਾਵਾ ਭਾ: ਦਯਾ ਸਿੰਘ ਜੀ ਵੀ ਸਨ । ਇਸ ਤੋਂ ਸਪਸਟ ਭਾਵ ਇਹ ਹੋਇਆ ਕਿ ਲਾਹੌਰ ਨਿਵਾਸੀ ਭਾਈ ਦਯਾ ਸਿੰਘ ਦੇ 26-9-1708 ਈ: ਨੂੰ ਚਲਾਣਾ ਕਰ ਜਾਣ ਦੇ 12 ਦਿਨ ਬਾਦ ਅਥਵਾ ਦਸਮ ਪਿਤਾ ਦੇ ਜੋਤੀ ਜੋਤ ਸਮਾਉਣ ਵਾਲੇ ਦਿਵਸ 7-10-1708 ਨੂੰ ਬਾਬਾ ਬੰਦਾ ਸਿੰਘ ਜੀ ਪੰਜ ਸਿੰਘਾਂ ਦੇ ਜਥੇ

ਨਾਲ ਦਿਲੀ ਲਾਗੇ ਅਪੜੇ ਹੋਏ ਸਨ। ਪੂਰਵ ਲਿਖੇ ਤੇ ਧਿਆਨ ਮਾਰਨ ਮਗਰੋਂ ਸਿਆਣੇ ਪਾਠਕ ਕਿਆਸ ਤੇ ਇਨਸਾਫ ਕਰਨ ਕਿ ਬਾਬਾ ਬੰਦਾ ਸਿੰਘ ਜੀ ਨਾਲ ਸ੍ਰੀ ਗੁਰਦੇਵ ਜੀ ਵਲੋਂ ਭੇਜੇ ਭਾਈ ਦਯਾ ਸਿੰਘ ਜੀ ਕਿਹੜੇ ਤੇ ਕੌਣ ਸਨ ?

ਪ੍ਰਿੰਸੀਪਲ ਸਤਿਬੀਰ ਸਿੰਘ ਜੀ ਅਜ਼ਕਲ ਦੇ ਮਾਡਰਨ ਤਾਰੀਖ ਲੇਖਕਾਂ ਵਿਚ ਖਾਸਾ ਉਚਾ ਦਰਜਾ ਰਖਦੇ ਹਨ ਤਥਾ ਇਤਿਹਾਸ ਲਿਖਣ ਤੋਂ ਪਹਿਲਾਂ ਇਸ ਬਾਰੇ ਕੀਤੀ ਖੋਜ ਲਈ ਉਨ੍ਹਾਂ ਪਾਸ ਵਸੀਲੇ ਤੇ ਸਾਧਨ ਵੀ ਬਹੁਤ ਹਨ ਇਸ ਲਈ ਉਨ੍ਹਾਂ ਦੀ ਉਕਤ ਲਿਖਤ ਨੂੰ ਕੋਈ ਝੁਠਲਾ ਨਹੀਂ ਸਕਦਾ

ਗਿਆਨੀ ਜੀ ਦਾ ਟਪਲਾ:-ਜਿਵੇਂ ਖਾਲਸਾ ਪੰਥ ਦੀ ਸਾਜਨਾਂ ਸਮੇਂ ਬ੍ਰਾਹਮਣ ਵਰਗ ਦੇ ਘੱਟੋ ਘਟ ਚਾਰ ਭਾਈ ਦਯਾ ਰਾਮ ਅੰਮ੍ਰਿਤ ਛਕ ਸਿੰਘਸਜੇ ਤਿਵੇਂ ਹੀ ਐਨ ਮੁਮਕਿਨ ਹੈ ਦੂਜੇ ਵਰਗਾਂ ਵਿਚ ਵੀ ਕਈ ਭਾਈ ਦਿਆ ਰਾਮ ਹੋਣਗੇ ਜਿਨ੍ਹਾਂ ਨੇ ਉਕਤ ਇਤਿਹਾਸਕ ਦਿਵਸ ਤੇ ਹੀ ਅੰਮ੍ਰਿਤ ਪਾਨ ਕੀਤਾ ਹੋਏਗਾ ਅਥਵਾ ਯਕੀਨਨ ਹੀ ਲਾਹੌਰ ਨਿਵਾਸੀ ਭਾ: ਦਯਾ ਰਾਮ ਨੇ ਵੀ ਹੋਰਨਾਂ ਦੀ ਦੇਖਾ ਦੇਖੀ ਤੀਜੇ ਯਾ ਚੌਥੇ ਗਰੁਪ ਨਾਲ ਸ਼ਾਮਲ ਹੋ ਅੰਮ੍ਰਿਤ ਦੀ ਵੱਡਮੁਲੀ ਦਾਤ ਪ੍ਰਾਪਤ ਕੀਤੀ ਹੋਵੇਗੀ ਜਿਨ੍ਹਾਂ ਨੂੰ, ਗਿਆਨੀ ਜੀ ਨੇ ਸਰਸਾ ਨਦੀ ਵਿਚ ਸਿਖ ਇਤਿਸਾਸ ਦੇ ਨਸ਼ਟ ਹੋ ਜਾਣ ਦਾ ਫਾਇਦਾ ਉਠਾ, ਪੰਜ ਪਿਆਰਿਆਂ ਦਾ ਮੋਹਰੀ ਥਾਪ ਦਿਤਾ। ਉਚ ਕੋਟੀ ਦੇ ਬੋਧਕ ਮਹਾਨ ਯੋਧੇ, ਕੁਰਬਾਨੀ ਦੇ ਪੁਤਲੇ ਅਥਵਾ ਸਿਰੜੀ ਗੁਰਭਗਤ ਹੋਣ ਨਾਤੇ ਬ੍ਰਾਹਮਣ ਸਿਖ ਚੂੰਕਿ ਹਮੇਸ਼ਾਂ ਹੀ ਸਿੱਖ ਗੁਰੂਆਂ ਦੇ ਮਨਜ਼ੂਰੇ -ਨਜਰ ਰਹਿੰਦੇ ਰਹੇ ਇਸ ਲਈ ਇਹ ਕੁਝ ਜਰ ਨਾ ਸਕਦੇ ਹੋਏ ਸਿਖ ਤਾਰੀਖ ਲਿਖਣ ਵਾਲੇ ਭੱਦਰ ਪੁਰਸ਼ਾਂ ਨੂੰ ਸਾਡੇ ਭਾਈ ਚਾਰੇ ਦੇ ਕਈ ਪੁਰਸ਼ਾਂ ਨੂੰ ਮਲੋ-ਮਲੀ ਜਿਥੇ ਆਪਣੇ ਵਿਚ ਸਮੇਟ ਲੈਣ ਦੀ ਗੈਰ ਵਾਜਬ ਹਰਕਤ ਕੀਤੀ ਉਥੇ ਕੁਝਨਾਂ ਨੂੰ ਹਮੇਸਾਂ ਲਈ Ditch ਭਾਵ ਆਮ ਨਜ਼ਰਾਂ ਤੋਂ ਓਹਲੇ ਕਰ ਦਿਤਾ, ਜਿਵੇਂ ਕਿ ਇਸ ਪਰਸੰਗ ਦੇ ਸੂਰੇ ਤੇ ਧਰਮੀ ਬਿਪਰ ਨੂੰ ਆਪਣੀ ਪੱਖਪਾਤੀ ਤੇ ਅਨਿਆਈਂ ਕਲਮ ਦੀ ਵਰਤੋਂ ਕਰ ਕੇ ਸਾਥੋਂ ਅਜ ਤੀਕ ਖੋਹੀ ਰਖਿਆ।

ਪੂਰਵ ਲਿਖੇ ਦਾ ਸਾਰੰਸ :— ਤੱਥ ਪੂਰਨ ਤੇ ਅਕਲਪਿਤ ਸਿਖ ਹਿਸਟਰੀ ਦੇ ਦਰਿਆ ਬੁਰਦ ਹੋਈ ਘਾਟ ਨੂੰ ਪੂਰਾ ਕਰਨ ਲਈ ਗਰੰਥਕਾਰਾਂ ਦੇ ਦਿਮਾਗੀ ਕਿਆਸਾਂ ਤੇ ਅਵਾਸਤਵਿਕ ਅਟਕਲਣਾਂ ਤੋਂ ਮੁੜ ਜਨਮ ਲਏ ਇਤਿਹਾਸ ਵਿਚ ਮਿਥਿਆ ਕਥਨੀਆਂ ਦੀ ਭਰਮਾਰ ਨੂੰ ਜਿਵੇਂ ਕੋਈ ਵੀ ਅਕਲ-ਦਾਨਸ਼ ਵਾਲਾ ਪਾਰਖੂ ਹਕੀਕੀ ਤਥਾ ਅਕ੍ਰਿਤ੍ਰਿਮ ਨਹੀਂ ਮਨ ਸਕਦਾ ਤਿਵੇਂ ਹੀ ਆਪਣਾ ਭਾਈ ਚਾਰਾ ਵੀ Positive Conviction ਯੈਨੀ ਇਹ ਪੁਖਤਾ ਰਾਏ ਰਖਦਾ ਹੈ ਕਿ ਸਾਡੇ ਪੂਰਵਜਾਂ ਬਾਰੇ ਜਿਤਨਾ ਤੇ ਜੋ ਕੁਝ ਲਿਖਿਆ ਗਿਆ ਹੈ ਉਹ ਸੋਲਾਂ ਆਨੇ ਅਸਲੀਅਤ ਤੋਂ ਕੋਹਾਂ ਦੂਰ ਹੈ। ਫ਼ਿਰ ਵੀ ਦਸਮ ਪਾਤਸ਼ਾਹ ਜੀ ਦੇ ਅਨਿਨ ਸਿੱਖ ਹੋਣ ਨਾਤੇ ਕਿਸੇ ਤਰ੍ਹਾਂ ਦੀ ਵੀ ਕੁਟਲ ਨੀਤੀ ਯਾ ਹਠ ਧਰਮੀ ਤੇ ਨਿਸ਼ਚਾ ਨਾਂ ਰਖਦੇ ਹੋਏ ਜੇ ਕਰ ਕਿਸੇ ਸਜਨ ਵੀਰ ਪਾਸ ਕੋਈ ਗੁਰੂ ਮਹਾਰਾਜ ਜੀ ਦੀ ਆਪਣੀ ਲਿਖਤ ਯਾ ਉਸ ਸਮੇਂ ਦਾ ਕੋਈ ਹੋਰ Authentic Proof ਹੋਵੇ ਤਾਂ ਸਾਡੀ ਬ੍ਰਾਦਰੀ ਮੁੜ ਸੋਚ ਵਿਚਾਰ ਕਰਨ ਲਈ ਪੂਰੀ ਈਮਾਨਦਾਰੀ ਤੇ ਸਿਦਿਕ ਦਿਲੀ ਨਾਲ ਤਿਆਰ ਹੈ। 'ਸਾਸਨ'

# ਅਮਰ ਸ਼ਹੀਦ ਬਾਬਾ ਬੰਦਾ ਬਹਾਦਰ

ਜ਼ਿਲ੍ਹੇ ਪੁਣਛ ਦੇ ਪਿੰਡ ਮੈਂਡਰ ਦੀ ਪਹਾੜੀ ਤੇ ਸਥਿਤ 'ਟੁਪਲਾ' ਨਾਮੀ ਬਸਤੀ ਦੇ ਪੰਡਤ ਰਾਮਦੇਵ ਸਾਸਨ ( ਭਾਰਦਵਾਜ ਗੋਤ੍ਰ ) ਦੇ ਗ੍ਰਹਿ ਵਿਖੇ 16-10-1670 ਨੂੰ ਇਕ ਬਾਲਕ ਦਾ ਜਨਮ ਹੋਇਆ ਜਿਸ ਦਾ ਲਛਮਣ ਦਾਸ ਨਾਂ ਰਖਿਆ ਗਿਆ। ਕੌਣ ਜਾਣਦਾ ਸੀ ਕਿ ਇਸ ਗੁਮਨਾਮ ਬਸਤੀ ਵਿਚ ਪ੍ਰਵਾਨ ਚੜ੍ਹ ਰਿਹਾ ਇਹ ਮਾਸੂਮਣਾ ਕਿਸੇ ਦਿਨ ਇਤਨਾ ਵੀਰ ਯੋਧਾ ਬਣੇਗਾ ਕਿ ਜਿਸ ਦੇ ਨਾਂ ਤੋਂ ਹੀ ਸਾਰੀ ਮੁਗਲ ਹਕੂਮਤ ਡਰ ਤੇ ਖ਼ੌਫ ਮਾਰੇ ਲਰਜ਼ ਉਠੇਗੀ। ਪਹਾੜੀ ਖੇਤ੍ਰ ਹੋਣ ਕਰਕੇ ਇਥੇ ਦੀ ਵਸੋਂ ਦਾ ਮੁਖ ਧੰਦਾ ਖੇਤੀਬਾੜੀ ਤੇ ਸ਼ਿਕਾਰ ਕਰਨਾ ਸੀ। ਗਭਰੇਟਾ ਹੋ ਜਾਣ ਤੇ ਇਸ ਬਾਲਕ ਦੀ ਵੀ ਜ਼ਿਆਦਾ ਰੁਚੀ ਸ਼ਿਕਾਰ ਵਲ ਹੋ ਗਈ ਜਿਸ ਤੇ ਉਹ ਆਪਣੇ ਗਿਰਦੋ ਨਵਾ ਤੋਂ ਇਲਾਵਾ ਨਾਨਕੇ ਪਿੰਡ ਰਾਜੋਰੀ ਜਾ ਮਾਮਾ ਜ਼ਾਦ ਬ੍ਰਾਦਰ ਭਾਈ ਵਸਾਵੇ ਸੂਦਨ, ਜਿਨ੍ਹਾਂ ਦੀ ਵੰਸ਼ ਤੋਂ ਭਾਈ ਪੁਣਛੂ ਸਿੰਘ ਵਰਗੇ ਪਰਸਿਧ ਮਹਾਪੁਰਸ਼ ਹੋਏ ਹਨ, ਨਾਲ ਰਲ ਇਹ ਕੁਝ ਕਰ ਕੇ ਵਕਤ ਗੁਜ਼ਾਰਦਾ ਸੀ। ਇਕ ਦਿਨ ਲਛਮਨ ਦਾਸ ਦੀ ਕਮਾਨੋਂ ਨਿਕਲੇ ਇਕ ਤੀਰ ਨੇ ਗਰਭਿਕ ਹਿਰਨੀ ਦੇ ਪੇਟ ਨੂੰ ਜਾ ਵਿੰਨ੍ਹਿਆ ਜਿਸ ਵਿਚੋਂ ਦੋ ਬੱਚੇ ਧਰਤੀ ਤੇ ਆ ਡਿਗੇ ਤੇ ਤੜਪ-2 ਕੇ ਦਮ ਤੋੜ ਗਏ ਦੂਜੇ ਪਾਸੇ ਫਟੜ ਮਾਂ ਵੀ ਕਦੀ ਆਪਣੇ ਮੁਰਦਾ ਬੱਚਿਆਂ ਨੂੰ ਮਮਤਾ ਦੀ ਵਿਆਕਲਤਾ ਪੂਰਨ ਨਜ਼ਰ ਅਥਵਾ ਰਹਿਮ ਤੇ ਤਰਸ ਮੰਗਦੀਆਂ ਅੱਖਾਂ ਨਾਲ ਦੇਖਦੀ ਤੇ ਕਦੀ ਨਿਰਦੇਈ ਸ਼ਿਕਾਰੀ ਨੂੰ ਘੂਰਦੀ ਹੋਈ ਖ਼ਤਮ ਹੋ ਗਈ। ਬ੍ਰਾਹਮਣ ਜਾਇਆ ਹਿਰਦਾ ਇਸ ਦੁਰਘਟਨਾ ਨੂੰ ਵੇਖ ਕੰਬ ਉਠਿਆ ਤੇ ਤੁਰੰਤ ਤੀਰਾਂ ਤੇ ਕਮਾਨ ਨੂੰ ਭੰਨ ਤੋੜ ਬ੍ਰਾਹਮਣ ਵੰਸ਼ ਦੇ ਮਹਾਨ ਰਿਸ਼ੀ ਮਹਾਤਮਾ ਗੋਤਮ ਬੁਧ ਵਾਂਗ ਨਿਰਵਾਨ, ਮਨ ਦੀ ਸ਼ਾਂਤੀ ਤਥਾ ਮੁਕਤੀ ਦੀ ਭਾਲ ਵਿਚ ਘਰੋਂ ਨਿਕਲ ਪਹਿਲਾਂ ਰਾਜੋਰੀ ਗ੍ਰਾਮ ਦੇ ਹੀ ਇਕ ਬੈਰਾਗੀ ਸਾਧੂ ਪੰਡਤ ਜਾਨਕੀ ਦਾਸ ਦਾ ਚੇਲਾ ਬਣ ਮਾਧੋ ਦਾਸ ਪ੍ਰਸਿਧ ਹੋਇਆ ਤੇ ਫ਼ਿਰ ਯਕੇ ਬਾਦ ਦੀਗਰੇ 1686 ਵਿਚ ਲਾਹੌਰ ਨੇੜਲੇ 'ਕਸੂਰ' ਕਸਬੇ ਦੇ ਮਹਾਤਮਾ ਰਾਮ ਧਮਨ, ਰਾਮ ਦਾਸ ਤੇ ਫ਼ਿਰ ਆਪਣੇ ਮਕਸਦ ਵਿਚ ਸਫ਼ਲਤਾ ਨਾਂ ਪ੍ਰਾਪਤ ਹੁੰਦੀ ਦੇਖ ਥਾਂ-2 ਦਾ ਰਟਨ ਕਰਦਾ ਨਾਸਕ ਨੇੜਲੀ ਥਾਂ ਪੰਜਵਟੀ ਪੁਜ ਪ੍ਰਸਿਧ ਯੋਗੀ ਔਗੜ ਨਾਥ ਦੀ ਸੇਵਾ ਵਿਚ ਜੁਟ ਗਿਆ ਜਿਸ ਤੇ ਖ਼ੁਸ਼ ਹੋ ਯੋਗੀ ਨੇ ਮਾਧੋ ਦਾਸ ਨੂੰ ਜੰਤ੍ਰਾਂ-ਮੰਤ੍ਰਾਂ ਤੇ ਰਿਧੀਆਂ ਸਿਧੀਆਂ ਦੇ ਗੁਝੇ ਭੇਦਾਂ ਦਾ ਭੰਡਾਰ ਇਕ ਵਡਮੁਲੀ ਤੇ ਅਲੱਭ ਪੁਸਤਕ ਥਮਾਂਦੇ ਹੋਏ ਇਸ ਦੀ ਦੁਰਵਰਤੋਂ ਨਾਂ ਕਰਨ ਦੀ ਤਾਕੀਦ ਕਰਦੇ ਹੋਏ ਖ਼ੁਦ ਚਲਾਣਾ ਕਰ ਗਿਆ। ਯੋਗ ਅਭਿਆਸ ਤੇ ਰਿਧੀਆ ਸਿਧੀਆਂ ਵਿਚ ਨਿਪੁੰਨ ਹੋ ਮਾਧੋ ਦਾਸ ਨੇ ਗੋਦਾਵਰੀ ਕੰਢੇ ਮਨ ਮੋਹ ਥਾਂ ਨਾਂਦੇੜ ਵਿਖੇ ਪਕਾ ਡੇਰਾ ਜਮਾ ਲਿਆ ਤੇ ਹੰਕਾਰ ਵਿਚ ਆ ਤਥਾ ਯੋਗੀ ਦੇ ਦਿਤੇ ਆਦੇਸ਼ ਨੂੰ ਛਿਕੇ ਟੰਗ ਡੇਰੇ ਆਏ ਹਰ ਇਕ ਸਾਧ ਸੰਤ ਦੀ ਨਿਰਾਦਰੀ ਕਰਨੀ ਆਪਣਾ ਰੋਜ਼ ਮਰਾ ਦਾ ਸ਼ੁਗਲ ਬਣਾ ਲਿਆ। ਕੁਝ

ਸਮਾ ਪਾ ਦਖਣੀ ਭਾਰਤ ਦਾ ਰਟਨ ਕਰਦੇ ਹੋਏ ਸ੍ਰੀ ਦਸ਼ਮੇਸ਼ ਸਿੱਧੇ ਮਾਧੋ ਦਾਸ ਦੇ ਡੇਰੇ ਪੁਜੇ ਤੇ ਉਸਦੇ ਪਲੰਗ, ਜਿਸ ਤੇ ਲੇਟਣ ਵਾਲੇ ਹਰ ਮਹਾਤਮਾ ਜਨ ਨੂੰ ਆਪਣੀ ਤਾਂਤਰਿਕ ਸ਼ਕਤੀ ਦੇ ਬਲ ਬੋਤੇ ਧਰਤੀ ਤੇ ਗਿਰਾ ਖਿਲੀ ਮਚਾਇਆ ਕਰਦਾ ਸੀ, ਤੇ ਬਿਰਾਜਮਾਨ ਹੋ ਗਏ। ਆਪਣੀ ਆਦਤ ਅਨੁਸਾਰ ਗੁਸੇ ਵਿਚ ਭਰਿਆ ਮਾਧੋ ਦਾਸ ਡੇਰੇ ਵਲ ਨਠਾ ਆਇਆ ਪਰ ਦਰਸ਼ਨ ਹੁੰਦਿਆਂ ਹੀ ਗੁਰੂ ਚਰਨਾਂ ਤੇ ਸਿਰ ਆ ਜੋੜਿਆ ਅਥਵਾ ਪੁਰਖ ਭਗਵੰਤ ਜੀ ਤੋਂ ਅੰਮ੍ਰਿਤ ਛਕ ਮਾਧੋ ਦਾਸ ਤੋਂ ਬੰਦਾ ਸਿੰਘ ਬਹਾਦਰ ਨਾਂ ਨਾਲ ਪਰਸਿਧ ਹੋਇਆ। ਗੁਰਸਿਖੀ ਕਬੂਲਣ ਉਪਰੰਤ ਬਦਲਾ ਚੁਕਾਣ ਦੇ ਬੇਪਨਾਹ ਜ਼ਜਬੇ ਤੇ ਉਛਾਲੇ ਮਾਰ ਰਹੇ ਵਲਵਲਿਆਂ ਦਾ ਅਨੁਮਾਨ ਲਗਾ ਗੁਰਦੇਵ ਜੀ ਨੇ ਜ਼ਾਲਮ ਹੁਕਮਰਾਨਾਂ ਨੂੰ ਡੰਡ ਦੇਣ ਲਈ ਬਾਬਾ ਬੰਦਾ ਸਿੰਘ ਨੂੰ ਨਿਮਨ ਲਿਖਤ ਹਦਾਇਤਾਂ ਦੇ ਕੇ ਪੰਜਾਬ ਵਲ ਨੂੰ ਟੋਰਿਆ '—ਪੱਥਰ ਚਿਤ ਤੇ ਨਿਰਦਈ ਹਾਕਮਾਂ ਨੂੰ ਸੋਧਣਾ। ਬੇਈਮਾਨੀ, ਕੁਰਹਿਤ ਯਾਂ ਅਸੂਲ ਸ਼ਿਕਣੀ ਨਹੀਂ ਕਰਨੀ। ਮੁਮਕਿਨ ਹੋ ਸਕੇ ਤਾਂ ਜਤ ਸਤ ਨੂੰ ਕਾਇਮ ਰਖਣਾ। ਹਮੇਸ਼ਾਂ ਬੀਰਤਾ ਨੂੰ ਪਰਗਟਾਉਣਾ। ਗੁਰੂ ਗਰੰਥ ਸਨਮੁਖ ਗਦੀ-ਸਿੰਘਾਸਨ ਤੇ ਨਹੀਂ ਬੈਠਣਾ। ਕਿਸੇ ਕਾਰਜ ਦਾ ਆਰੰਭ ਪੰਜ ਸਿੰਘਾਂ ਦੀ ਪਰਵਾਨਗੀ ਅਥਵਾ ਅਰਦਾਸਾ ਸੋਧੇ ਬਿਨਾਂ ਨਹੀਂ ਕਰਨਾ।

ਪੂਰਵ ਫੁਰਮਾਨਾਂ ਨੂੰ ਸਨਮਾਨਦੇ ਪ੍ਰਵਾਨਦੇ ਹੋਏ ਬਾਬਾ ਜੀ ਨੇ ਆਪਣੇ ਰਹਿਬਰ ਤੇ ਮੁਸ਼ਕਿਲ ਕੁਸ਼ਾ ਸਤਿਗੁਰੂ ਦੇ ਚਰਨਾਂ ਤੇ ਸਿਰ ਨਿਵਾਇਆ ਜਿਸ ਤੇ ਦਸ਼ਮੇਸ ਪਿਤਾ ਜੀ ਨੇ ਨਾਂ ਕੇਵਲ ਨਿਸ਼ਾਨ ਸਾਹਿਬ, ਨਿਗਾਰਾ, ਖੰਡਾ ਤੇ ਪੰਜਾਂ ਤੀਰਾਂ ਦੀ ਹੀ ਬਖਸ਼ਿਸ਼ ਕੀਤੀ ਸਗੋਂ ਬਾਬਾ ਬਿਨੋਦ ਸਿੰਘ, ਭਾਈ ਬਾਜ਼ ਸਿੰਘ,ਭਾ: ਦਯਾ ਸਿੰਘ ਭਾ: ਕਾਹਨ ਸਿੰਘ ਤੇ ਭਾਈ ਰਣ ਸਿੰਘ ਵਰਗੇ ਦਾਨਾ-ਬੀਨਾ, ਸੁਘੜ ਸਿਆਣੇ ਤਥਾ ਰਣ ਯੋਧੇ ਵੀ ਮਦਦ ਤੇ ਸਲਾਹ ਮਸ਼ਵਰੇ ਲਈ ਬੰਦਾ ਸਿੰਘ ਨਾਲ ਭੇਜੇ।

## ਗੁਰੂ ਖਾਲਸੇ ਦੀਆਂ ਸਫਲਤਾਵਾਂ

ਪੰਜਾਬ ਦੀ ਸੀਮਾ ਫ਼ਲਾਂਘਦੇ ਹੀ 26.11.1708 ਨੂੰ ਸਮਾਨੇ ਦੇ ਗੁਰੂ ਦੋਖੀ ਜਲਾਦਾਂ ਨੂੰ ਕਤਲ ਕਰ ਸਾਰੇ ਨਗਰ ਨੂੰ ਉਜਾੜ ਦਿਤਾ। ਸ਼ਾਹਆਬਾਦ ਦੇ ਮੁਗਲਾਂ ਤੇ ਸਯੱਦਾਂ ਦੀ ਸੋਧ ਕਰਦੇ ਹੋਏ ਮੁਸਤਫਾਬਾਦ ਦੇ ਹਾਕਮ ਨੂੰ ਟਿਕਾਣੇ ਲਾਇਆ ਤੇ ਫਿਰ ਕਪੂਰੀ ਤੇ ਸਾਢੌਰੇ ਦੇ ਨਗਰਾਂ ਦੀ ਇਟ ਨਾਲ ਇਟ ਵਜਾ ਪ੍ਰਸਿਧ ਮੁਸਲਿਮ ਸੂਫੀ ਪੀਰ ਬੁਧੂਸ਼ਾਹ ਦੇ ਕਾਤਲਾਂ ਦਾ ਸਫਾਇਆ ਕੀਤਾ। ਇਸ ਮਗਰੋਂ ਸਰਹੰਦ ਦੇ ਫੌਜਦਾਰ ਵਜੀਦ ਖਾਨ ਨੂੰ ਮਾਰ ਸੁਚਾ ਨੰਦ ਦੀ ਹਵੇਲੀ ਅਥਵਾ ਸਾਰੇ ਸ਼ਹਿਰ ਨੂੰ ਤਬਾਹੋ-ਬਰਬਾਦ ਕਰ ਦਿਤਾ ਤੇ ਰਾਏ ਕੋਟ ਨੂੰ ਵੀ ਪ੍ਰਾਜਿਤ ਕੀਤਾ।ਹਿਸਾਰ ਕਰਨਾਲ ਤੇ ਕੈਂਥਲ ਨੂੰ ਆਪਣੇ ਅਧਿਕਾਰ ਵਿਚ ਲੈ ਪਾਨੀਪਤ ਵਿਖੇ ਫੌਜੀ ਛਾਵਨੀ ਕਾਇਮ ਕੀਤੀ। ਦੇਵਬੰਦ

ਦਾ ਫੌਜਦਾਰ ਅਲੀ ਹਮੀਦ ਖਾਨ ਦੀ ਨੱਵ ਸਜੇ ਸਿੰਘਾਂ ਨੂੰ ਤੰਗ ਕਰਨ ਦੀ ਖਬਰ ਨਾ ਸਹਾਰਦੇ ਹੋਏ ਜ਼ਾਲਮ ਦੀ ਸਰਕੋਬੀ ਲਈ ਗਈ ਖਾਲਸਾ ਫੌਜ ਨੇ ਅਜੇ ਸਹਾਰਨਪੁਰ ਨੂੰ ਹੀ ਫ਼ਤਹਿ ਕੀਤਾ ਸੀ ਕਿ ਇਹ ਕੁਝ ਸੁਣਦੇ ਹੀ ਅਲੀ ਹਮੀਦ ਨੱਠ ਕੇ ਦਿਲੀ ਜਾ ਲੁਕਿਆ 10-12-1710 ਨੂੰ ਜਦ ਬਹਾਦਰ ਸ਼ਾਹ ਪੰਜਾਬ ਵਲ ਵਧਿਆ ਤਾਂ ਬਾਬਾ ਜੀ ਨੇ ਇਸ ਮੌਕੇ ਨੂੰ ਨੇਕ ਸ਼ਗਨ ਸਮਝ ਲਗਦੇ ਹਥੀਂ ਪਹਾੜੀ ਰਿਆਸਤਾਂ ਤੇ ਆਕਰਮਣ ਕਰਦੇ ਹੋਏ ਅਜੇ ਕਹਿਲੂਰ ਤੇ ਮੰਡੀ ਦੇ ਨਰੇਸ਼ਾਂ ਨੂੰ ਹੀ ਸ਼ਕਸਤ ਦਿਤੀ ਸੀ ਕਿ ਬਾਈ ਧਾਰ ਦੇ ਸਭੀ ਹਿੰਦੂ ਰਾਜਿਆਂ ਨੇ ਹਾਰ ਮਨਦੇ ਹੋਏ ਬਾਬਾ ਜੀ ਦਾ ਸਵਾਗਤ ਕੀਤਾ ਤੇ ਤੋਹਫੇ ਨਜ਼ਰਾਨੇ ਪੇਸ਼ ਕੀਤੇ ਅਥਵਾ ਚੰਬੇ ਦੇ ਰਾਜਾ ਨੇ ਆਪਣੀ ਅਤਿ ਸੁੰਦਰ ਕੰਨਿਆਂ 'ਰਤੀ' ਦੀ ਸ਼ਾਦੀ ਬਾਬਾ ਜੀ ਨਾਲ ਕਰ ਦਿਤੀ ਜਿਸ ਦੀ ਕੁਖੋਂ ਅਜੇ ਸਿੰਘ ਨੇ ਜਨਮ ਲਿਆ। ਜੂਨ 1711 ਵਿਚ ਰਾਏ ਕੋਟ ਨੇੜੇ ਹੋਈ ਲੜਾਈ ਵਿਚ ਜਿਥੇ ਸ਼ਮਸ ਖਾਨ ਮੈਦਾਨੇ ਜੰਗ ਵਿਚ ਮਾਰਿਆ ਗਿਆ ਉਥੇ ਵਾਜੀਦ ਖ਼ਾਨ ਤੀਜੇ ਦਿਨ ਦਮ ਤੋੜ ਗਿਆ। 11-2-1713 ਨੂੰ ਜਦ ਫਰੁਖਸੀਅਰ ਦਿਲੀ ਦੇ ਤਖਤ ਤੇ ਬੈਠਾ ਤਾਂ ਅੱਗੋਂ ਆ ਰਹੇ ਖ਼ਤਰੇ ਨੂੰ ਮੁਖ ਰਖ ਅਕਤੂਬਰ 1713 ਨੂੰ ਬਾਬਾ ਜੀ ਸਾਢੋਰੇ ਦੇ ਘੇਰੇ ਨੂੰ ਤੋੜ ਰਾਜਧਾਨੀ ਲੋਹਗੜ੍ਹ ਪੁਜੇ ਤੇ ਕਿਲ੍ਹੇ ਦੀ ਹਿਫਾਜ਼ਤ ਲਈ 52 ਹੋਰ ਛੋਟੇ ਵਡੇ ਕਿਲ੍ਹਿਆਂ ਨੂੰ ਉਸਾਰਨ ਦੀ ਯੋਜਨਾ ਤੇ ਅਮਲ ਸ਼ੁਰੂ ਕਰਾਇਆ। 25 ਅਕਤੂਬਰ ਨੂੰ ਆਪ ਜੰਮੂ ਤੋਂ 28 ਮੀਲ ਦੂਰ ਚਨਾਬ ਨਦੀ ਦੇ ਕਿਨਾਰੇ ਇਕ ਅਤਿ ਰਮਣੀਕ ਥਾਂ 'ਬੋਥਲ' ਵਿਖੇ ਆ ਗਏ ਜਿਥੇ ਆਪ ਦੀ ਦੂਜੀ ਸ਼ਾਦੀ ਸ਼ਿਵ ਰਾਮ ਖਤਰੀ ਦੀ ਲੜਕੀ ਸਾਹਿਬ ਕੌਰ ਨਾਲ ਹੋਈ ਤੇ ਜਿਨ੍ਹਾਂ ਦੇ ਉਦਰ ਤੋਂ ਕੁਝ ਸਮੇਂ ਉਪਰੰਤ ਬਾਲਕੇ ਰਣਜੀਤ ਸਿੰਘ ਨੇ ਜਨਮ ਲਿਆ। ਕਰੀਬ ਡੇਢ ਸਾਲ ਬਾਦ ਯੈਨੀ ਫ਼ਰਵਰੀ 1715 ਵਿਚ ਪੰਜਾਬ ਪਰਤਦੇ ਹੋਏ ਬਾਬਾ ਜੀ ਨੇ ਕਲਾਨੌਰ ਤੇ ਬਟਾਲੇ ਤੇ ਕਬਜ਼ਾ ਕਰ ਲਿਆ ਜਿਸ ਤੇ ਲਾਹੌਰ ਦੇ ਹੁਕਮਰਾਨਾਂ ਅਬਦਸ ਸਮਦ ਖਾਨ ਤੇ ਕਮਰਦੀਨ ਨੇ ਬਖਸ਼ੀ ਆਰਫ਼ ਖਾਨ, ਉਦੈ ਸਿੰਘ ਬੰਦੇਲਾ, ਪ੍ਰਥੀ ਚੰਦ ਤੇ ਮੁਜ਼ਫਰ ਖਾਨ ਆਦਿਕ ਹਾਕਮਾਂ ਤੋਂ ਫੌਜੀ ਮਦਦ ਲੈ ਅਚਾਨਕ ਹੀ ਗੁਰਦਾਸ ਨੰਗਲ ਵਿਖੇ ਸਿੰਘਾਂ ਨੂੰ ਘੇਰ ਲਿਆ। ਕੋਈ ਹੋਰ ਚਾਰਾ ਨਾਂ ਸੁਝਦੇ ਹੋਏ ਸਿੰਘ ਦੁਨੀਚੰਦ ਦੀ ਹਵੇਲੀ, ਜੋ ਨਾਂ ਤਾਂ ਕਿਲ੍ਹਾ ਸੀ ਤੇ ਨਾਂ ਹੀ ਗੜ੍ਹੀ ਦਾ ਰੂਪ, ਅੰਦਰ ਆ ਇਸ ਦੇ ਆਲੇ ਦੁਆਲੇ ਖਾਈ ਪੁਟ ਪਾਣੀ ਨਾਲ ਭਰ ਦਿਤੀ ਤੇ ਇੰਜ ਉਹ ਦੁਸ਼ਮਣ ਦੇ ਟਾਕਰੇ ਲਈ ਡਟ ਗਏ। ਇਕ ਪਾਸੇ 24 ਹਜ਼ਾਰ ਸ਼ਾਹੀ ਫੌਜ ਜਿਸ ਵਿਚ ਅੱਧੇ ਘੋੜ ਸਵਾਰ ਤੇ ਨਾਲ ਹੀ ਤੋਪਖਾਨਾ ਵੀ ਸੀ ਪਰ ਦੂਜੀ ਸੰਮਤ ਮੁਠੀ ਭਰ ਸਿੰਘ ਜਿਨ੍ਹਾਂ ਨੂੰ ਅਤਿ ਸਾਹਸ ਤੇ ਦਲੇਰੀ ਨਾਲ ਜੂਝਦੇ ਵੇਖ ਵੈਰੀ ਵੀ ਚਕਰਿਤ ਤੇ ਹੈਰਾਨ ਹੋ ਰਹੇ ਸਨ। ਅੱਠ ਮਹੀਨਿਆਂ ਦੇ ਘੇਰੇ ਕਾਰਨ ਹਵੇਲੀ ਅੰਦਰਲਾ ਰਾਸ਼ਨ ਪਾਣੀ ਅਤੇ ਗੋਲੀ-ਸਿੱਕਾ ਤਾਂ ਖਤਮ ਹੋ ਹੀ ਜਾਣਾ ਸੀ ਅਥਵਾ ਸ਼ਤਰੂ ਦੀਆਂ ਸਫਾਂ ਨੂੰ ਚੀਰ ਬਾਹਰੋਂ ਲਿਆਣਾ ਵੀ ਸੰਭਵ ਨਾ ਰਹਿ ਜਾਣ ਤੇ ਭੁਖ-ਪਿਆਸ ਨੇ ਸਿੰਘਾਂ ਦਾ ਦਮ ਨਕ ਵਿਚ ਲੈ ਆਂਦਾ ਸੀ ਕਿ ਰਹੀ ਸਹੀ ਕਸਰ ਇਕ ਵਾਪਰੀ ਦੁਰਘਟਨਾ ਨੇ ਪੂਰੀ ਕਰ ਦਿਤੀ ਯਾਨੀ ਕਿ ਬਾਬਾ ਬਿਨੋਦ ਸਿੰਘ ਜੀ ਵਲੋਂ ਹਵੇਲੀ ਖਾਲੀ ਕਰਨ ਦੇ ਸੁਝਾਅ ਨੂੰ ਸੋਧੇ ਅਰਦਾਸੇ ਤੋਂ ਹੋਣ ਵਾਲੀ ਪ੍ਰਤੀਕਿਰਿਆ ਨੂੰ ਮੁਖ ਰਖ, ਪ੍ਰਵਾਨ ਨ ਕਰਨ ਤੇ ਉਹ ਆਪਣੇ ਸਾਥੀਆਂ

ਸਣੇ ਹਵੇਲੀ ਖਾਲੀ ਕਰ ਗਏ। ਬਾਬਾਂ ਬਿਨੋਦ ਸਿੰਘ ਜੀ ਦੀ ਇਹ ਕਿਰਿਆ ਯਾ ਹਰਕਤ ਸ਼ਾਹੀ ਫੌਜ ਨੂੰ ਮੁਆਫਕ ਬੈਠੀ ਤੇ ਉਸਨੇ 7-12-1715 ਨੂੰ ਹਵੇਲੀ ਦਾ ਦਰਵਾਜਾ ਤੋੜ ਤੇ ਬਾਬਾ ਬੰਦਾ ਸਿੰਘ ਨੂੰ ਮਾਤ ਦੇ ਜਿਥੇ ਭੁਖ ਪਿਆਸ ਤੋਂ ਅਤਿ ਦੁਰਬਲ ਹੋ ਚੁਕੇ 300 ਸਿੰਘਾਂ ਨੂੰ ਹਵੇਲੀ ਅੰਦਰ ਹੀ ਸ਼ਹੀਦ ਕਰ ਦਿਤਾ ਉਥੇ 200 ਸਿੰਘਾਂ ਨੂੰ ਸਣੇ ਬਾਬਾ ਜੀ ਦੇ ਜ਼ੰਜੀਰਾਂ ਨਾਲ ਜਕੜ ਲਾਹੌਰ ਲੈ ਆਂਦਾ।

ਲਾਹੌਰ ਦੇ ਫੌਜਦਾਰ ਜ਼ਕਰੀਆਂ ਖਾਨ ਨੇ ਦਿਲੀ ਦੇ ਤਾਜ਼ਦਾਰ ਫਰਖ ਸੀਅਰ ਨੂੰ ਖੁਸ਼ ਕਰਨ ਦੀ ਸੋਚ 500 ਹੋਰ ਸਿੰਘਾਂ ਨੂੰ ਪਕੜ ਲਿਆ, 2000 ਨੂੰ ਸ਼ਹੀਦ ਕਰਵਾ ਉਨ੍ਹਾਂ ਦੇ ਸਿਰਾਂ ਨੂੰ ਨੇਜ਼ਿਆਂ ਤੇ ਟੰਗ ਲਿਆ ਤਥਾ ਹੋਰ 700 ਸਿਰਾਂ ਦੇ ਗੱਡੇ ਭਰਵਾ 29.2 .1716 ਨੂੰ ਦਿਲੀ ਲੈ ਆਂਦਾ। ਦਿਲੀ ਪੁਜ ਬੰਦਾ ਸਿੰਘ ਜੀ ਨੂੰ ਲੋਹੇ ਦੇ ਇਕ ਪਿੰਜਰੇ ਵਿਚ ਜਕੜ ਹਾਥੀ ਤੇ ਬਿਠਾਇਆ ਗਿਆ ਤੇ ਬਾਕੀ ਦੇ 740 ਸਿੰਘਾਂ ਨੂੰ ਊਠਾਂ ਤੇ ਸਵਾਰ ਕਰਾ ਦਿਲੀ ਦੇ ਬਜਾਰਾਂ ਤੇ ਸੜਕਾਂ ਉਤੇ ਜਲੂਸ ਦੀ ਸ਼ਕਲ'ਚ ਘੁਮਾ ਲਾਲ ਕਿਲ੍ਹੇ ਨੇੜੇ ਲਿਆਂਦਾ ਗਿਆ ਜਿਨ੍ਹਾਂ ਵਿਚੋਂ ਬਾਬਾ ਜੀ, ਉਨ੍ਹਾਂ ਦੀ ਧਰਮ ਪਤਨੀ ਤੇ ਅਜੇ ਸਿੰਘ ਤੋਂ ਇਲਾਵਾ ਭਾ: ਬਾਜ਼ ਸਿੰਘ, ਭਾ: ਰਾਮ ਸਿੰਘ, ਭਾਈ ਫਤਹਿ ਸਿੰਘ ਤੇ ਭਾ: ਅਲੀ ਸਿੰਘ ਇਤ ਆਦਿਕ 17 ਜਰਨੈਲਾਂ ਕੁਲ 20 ਵਿਅਕਤੀਆਂ (ਇਕ ਹੋਰ ਲਿਖੇ ਅਨੁਸਾਰ ਇਹ ਤੇਦਾਦ 26 ਸੀ) ਨੂੰ ਲਾਲ ਕਿਲੇ ਅੰਦਰ ਨਜ਼ਰ ਬੰਦ ਕਰ ਦਿਤਾ ਗਿਆ ਤੇ ਬਾਕੀ ਦਿਆਂ ਨੂੰ ਸ਼ਹਿਰ ਦੇ ਕੋਤਵਾਲ ਸਰਬਰਾਹ ਖਾਨ ਦੇ ਹਵਾਲੇ ਕੀਤਾ ਗਿਆ ਜਿਸ ਨੇ ਬਾਦਸ਼ਾਹ ਦੇ ਆਦੇਸ਼ ਤੇ 5-3-1716 ਤੋਂ ਹਰ ਰੋਜ ਇਕ ਸੌਂ ਸਿੰਘਾਂ ਦੇ ਜਥੇ ਨੂੰ ਚਾਂਦਨੀ ਚੌਂਕ ਦੇ ਗਾਂਧੀ ਮੈਦਾਨ ਨੇੜੇ ਨਵੇਂ ਬਣਵਾਏ ਉਚੇ ਚਬੂਤਰੇ ਉਤੇ ਲਿਜਾ ਕੇ ਸ਼ਹੀਦ ਕੀਤਾ ਜਾਂਦਾ ਰਿਹਾ। ਗੁਰੂ ਮਹਾਰਾਜ ਦੇ ਸਿਦਕੀ ਸਿੱਖ ਹੰਸੂ ਹੰਸੂ ਕਰਦੇ ਹਸ਼ਾਸ਼-ਬਸ਼ਾਸ਼ ਸਤਿ ਸ੍ਰੀ ਅਕਾਲ ਦੇ ਆਕਾਸ਼ ਗੁੰਜਾਊ ਜੈਕਾਰਿਆਂ ਦਰਮਿਆਨ ਇਕ-ਦੂਜੇ ਤੋਂ ਅਗੇ ਹੋ ਤੇ ਜਲਾਦਾਂ ਨੂੰ ਮੁਕਤੀ ਦਾਤਿਆਂ ਦੀ ਉਪਾਧੀ ਦੇਂਦੇ ਸ਼ਹੀਦੀਆਂ ਪ੍ਰਾਪਤ ਕਰਦੇ ਰਹੇ ਤੇ ਇੰਜ ਇਹ ਦੁਖ ਦਾਇਕ ਕਾਂਡ ਅੱਠ ਦਿਨ ਜਾਰੀ ਰਿਹਾ। ਕੁਝ ਦਿਨ ਸਿੰਘਾਂ ਦੇ ਦਬੇ ਖਜਾਨੇ ਬਾਰੇ ਪੁਛ ਭਾਲ ਕਰਨ ਉਪਰੰਤ ਸਭੀ ਜਰਨੈਲਾਂ ਨੂੰ ਵੀ ਸ਼ਹੀਦ ਕਰ ਦਿਤਾ ਗਿਆ ਤੇ ਫ਼ਿਰ ਚਾਰ ਸਾਲਾਂ ਦੇ ਅੱਧ ਖਿੜੇ ਗੁਲਾਬ ਦੀਆਂ ਨਾਜ਼ਕ ਕਲੀਆਂ ਤੋਂ ਕੋਮਲ ਅਜੇ ਸਿੰਘ ਨੂੰ ਵੀ ਬੜੀ ਬੇਤਰਸੀ ਨਾਲ ਸੰਗ ਦਿਲ ਜਲਾਦਾਂ ਨੇ ਦੋ ਟੋਟਿਆਂ ਵਿਚ ਬਦਲ ਉਸ ਦੇ ਫੜਕਦੇ ਕਲੇਜੇ ਨੂੰ ਬਾਬਾ ਜੀ ਦੇ ਮੂੰਹ ਅੰਦਰ ਠੋਸਿਆ ਤੇ ਉਸ ਦੀਆਂ ਆਂਦਰਾਂ ਨੂੰ ਬਾਪ ਦੇ ਗਲੇ ਵਿਚ ਪਾਇਆ ਗਿਆ। ਇਤਿਹਾਸ ਗਵਾਹੀ ਭਰਦਾ ਹੈ ਕਿ ਨਾਂ ਤਾਂ ਆਪਣੇ ਲਖਤੇ ਜਿਗਰ ਦੀ ਇਸ ਬੇਦਰਦੀ ਨਾਲ ਵੱਢ-ਟੁਕ ਹੁੰਦੀ ਵੇਖ ਪਿਆਰ ਤੇ ਸ਼ਫਕਤ ਵਜੋਂ ਪਿਤਾ ਦੇ ਮਥੇ ਤੇ ਪਈ ਕੋਈ ਸ਼ਿਕਨ ਦਿਸੀ ਤੇ ਨਾਂ ਹੀ ਬਾਬੇ ਦੀਆਂ ਆਪਣੀਆਂ ਅੱਖਾਂ ਨਸ਼ਤਰ ਨਾਲ ਛਿਲੇ ਜਾਣ, ਤੇਜ ਹਥਿਆਰ ਨਾਲ ਲੱਤਾਂ-ਬਾਹਾਂ ਨੂੰ ਕਟ ਦਿਤੇ ਜਾਣ, ਜਮੂਰਾਂ ਨਾਲ ਚਮੜੀ ਉਦੇੜੇ ਜਾਣ ਯਾ ਮਾਸ ਨੂੰ ਸਰੀਰ ਦੀਆਂ ਹਡੀਆਂ ਨਾਲੋਂ ਵਖ ਕੀਤੇ ਜਾਣ ਤੇ ਚਹਿਰੇ ਤੇ ਸਦਾ ਵਰਸਦੇ ਨੂਰ ਵਿਚ ਹੀ ਕੋਈ ਘਾਟ ਦਿਖਲਾਈ ਦਿਤੀ।

ਇਤਨੀ ਭਾਰੀ ਸਹਿਣਸ਼ੀਲਤਾ ਤੇ ਭਰਵੀਂ ਅਡੋਲਤਾ ਵਾਸਤੱਵ ਵਿਚ ਹੀ ਸ੍ਰੀ ਅਕਾਲ ਪੁਰਖ ਜੀ ਦਾ ਅਸੰਭਵਤਾ ਭਰਿਆ ਇਕ ਲਾਜਵਾਬ ਮੋਜਜ਼ਾ ਯਾ ਕਰਿਸ਼ਮਾਂ ਸੀ ਜਿਸਨੂੰ ਦਿਲੀ ਦੇ ਦਰਸ਼ਕਾਂ ਨੇ 9-6-1716 ਨੂੰ ਓਲੀਆ ਖ਼ਵਾਜਾ ਬਖਤਿਆਰ ਕਾਕੀ ਦੇ ਮਜ਼ਾਰ ਨੇੜੇ ਲਗਦੀ ਬਹਾਦਰ ਸ਼ਾਹ ਦੀ ਕਬਰ, ਜਿਸ ਨੂੰ ਖੁਲਦ ਮੰਜਿਲ ਵੀ ਕਿਹਾ ਜਾਂਦਾ ਸੀ, ਦੇ ਮੁਤਸਿਲ (ਕਈ ਲਿਖਾਰੀਆਂ ਨੇ ਬੰਦਾ ਬਹਾਦਰ ਸਿੰਘ ਨੂੰ ਵੀ ਚਾਂਦਨੀ ਚੌਂਕ ਨੇੜੇ ਸ਼ਹੀਦ ਕੀਤਾ ਗਿਆ ਦਰਸਾ ਰਖਿਆ ਹੈ ਜੋ ਗਲਤ ਹੈ) ਅਨੇਕਾਂ, ਤਸੀਹੇ ਸਹਾਰ ਸ਼ਹੀਦ ਹੋਣ ਸਮੇਂ ਅਨਭੱਵ ਕੀਤਾ।

# ਖਾਲਸਾ ਰਾਜ ਦਾ ਨਿਰਮਾਣ ਕਰਨਾ

ਆਪਣੇ ਮੁਰਸ਼ਦ ਦੀ ਆਗਿਆ ਕਾਰੀ ਤੇ ਆਸ਼ੀਰਵਾਦ ਸਦਕੇ 26 ਨਵੰਬਰ 1708 ਤੋਂ ਲੈ ਜੂਨ 1715 ਤੀਕ ਬਾਬਾ ਬੰਦਾ ਸਿੰਘ ਬਹਾਦਰ ਜੀ ਨੇ ਪੰਜਾਬ ਦੀ ਜਿਸ ਤਰਫ ਵੀ ਰੁਖ ਕੀਤਾ ਖੁਸ਼ਨਸੀਬੀ ਤੇ ਇਕਬਾਲਮੰਦੀ ਨੇ ਉਨ੍ਹਾਂ ਦਾ ਭਰਵਾਂ ਸਵਾਗਤ ਕੀਤਾ ਤੇ ਜਿਤ ਨੇ ਕਦਮ ਚੁਮੇ। ਕਲਾਨੌਰ-ਬਟਾਲੇ ਤੋਂ ਮਾਲਵੇ, ਦੁਆਬੇ ਤੇ ਹਰਿਆਣੇ ਦੇ ਖੇਤਰਾਂ ਤਥਾ 22 ਧਾਰ ਦੀਆਂ ਪਹਾੜੀ ਰਿਆਸਤਾਂ ਤੀਕ ਹੀ ਸੀਮਤ ਨਹੀਂ ਸਗੋਂ ਸਹਾਰਨਪੁਰ ਆਦਿਕ ਪ੍ਰਗਨਿਆਂ ਨੂੰ ਜਿਤ ਕੇ ਬਾਬਾ ਜੀ ਨੇ ਖਾਲਸਾ ਰਾਜ ਦੀ ਨੀਂਹ ਰਖ ਗੁਰੂ ਸਾਹਿਬਾਨ ਦੇ ਨਾਵਾਂ ਨਾਲ ਸਬੰਧਤ ਸਿਕਾ ਜਾਰੀ ਕੀਤਾ ਜਿਹਾ ਕਿ 'ਦੇਗ ਤੇਗ ਫਤਹਿ'। ਸਿਕਾ ਜਦ ਬਰ ਹਰ ਦੋ ਆਲਮ ਤੇਗ ਨਾਨਕ ਵਾਹਿਦ ਅਸਤ ਫਤਹਿ ਗੋਬਿੰਦ ਸ਼ਾਹੇ ਜਹਾਂ ਫਜ਼ਲ ਸੱਚਾ ਸਾਹਿਬ ਅਸਤ''। ਸਿਖ ਰਾਜ ਸਮੇਂ ਚਲਾਈ ਮੋਹਰ ਉਤੇ ਵੀ ਗੁਰੂਆਂ ਦੀ ਹੀ ਉਸਤਤੀ ਤੇ ਅਸੂਲਾਂ ਨੂੰ ਉਕਰਿਆ ਗਿਆ ਸੀ ਜਿਵੇਂ ਕਿ:—ਦੇਗ ਤੇਗ ਫਤਹਿ ਨੁਸਰਤ ਬੇ-ਦਰੰਗ—ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ''। ਸ਼ਕ ਨਹੀਂ ਕਿ ਬਾਬਾ ਜੀ ਦਾ ਸਥਾਪਤ ਕੀਤਾ ਖਾਲਸਾ ਰਾਜ ਥੋਹੜਾ ਚਿਰ (6-7 ਸਾਲ) ਹੀ ਰਿਹਾ ਤੇ ਇਤਨੇ ਘਟ ਸਮੇਂ ਵਿਚ ਉਹ ਆਪਣੇ ਮਿਥੇ ਨਿਸ਼ਾਨੇ 'ਚ ਭਲੇ ਹੀ ਪੂਰੀ ਤਰ੍ਹਾਂ ਸਫਲ ਨਾ ਹੋ ਸਕੇ ਪਰ ਉਸ ਰਾਜ ਦਾ ਮਾਨ ਚਿਤ੍ਰ ਅਥਵਾ ਮਾਡਲ ਉਹ ਲਕੀਰਾਂ ਸਨ ਜੋ ਬੰਦਾ ਸਿੰਘ ਬਹਾਦਰ ਜੀ ਨੇ ਖਿਚੀਆਂ ਸਨ ਜਿਵੇਂ ਕਿ ਉਨ੍ਹਾਂ ਨੇ ਖਾਲਸਾ ਜੀ ਦੇ ਰਾਜਕਾਲ ਵਿਚ ਵਿਸਵੇਦਾਰੀ ਸਦਾ ਲਈ ਮੁਕਤ ਕਰਕੇ ਭੂਮੀ ਦਾ ਮਾਲਕ (ਹਕਦਾਰ) ਉਹਦੇ ਵਾਹਕਾਂ ਨੂੰ ਬਣਾ ਦਿਤਾ ਤੇ ਇਹ ਕੁਝ ਕਰਨ ਤੇ ਜਿਮੀਦਾਰੇ ਵਿਚ ਲੁਕੀਆਂ ਬੁਰਾਈਆਂ ਨੂੰ ਜੜੋਂ ਉਖਾੜਨ ਦੇ ਪਹਿਲੇ ਮੋਹਰੀ ਬਣਨ ਦਾ ਅਵਸਰ ਪ੍ਰਾਪਤ ਕੀਤਾ।

## ਬਾਬਾ ਜੀ ਬੋਧਿਕਾਂ ਦੀ ਨਿਗਾਹ ਵਿਚ

ਉਘੇ ਇਤਿਹਾਸਕਾਰ ਡਾ: ਗੰਡਾ ਸਿੰਘ ਦੀ ਲਿਖਤ ਅਨੁਸਾਰ ਇਹ ਬਾਬਾ ਬੰਦਾ ਸਿੰਘ ਦੀਆਂ ਜਿਤਾਂ ਦਾ ਹੀ ਸਦਕਾ ਸੀ ਕਿ ਪੰਜਾਬੀਆਂ ਨੇ ਕਈ ਸਦੀਆਂ ਮਗਰੋਂ ਪਹਿਲੀ ਵਾਰ ਅਜ਼ਾਦੀ ਦਾ ਸਵਾਦ ਚਖਿਆ । ਉਹ ਪਹਿਲੇ ਪੁਰਖ ਸਨ ਜਿਨ੍ਹਾਂ ਨੇ ਮੁਗਲ ਰਾਜ ਨੂੰ ਕਰੜੀ ਸੱਟ ਮਾਰ ਉਨ੍ਹਾਂ ਦੇ ਬੱਝ ਨੂੰ ਤੋੜ ਖਾਲਸੇ ਨੂੰ ਆਪਣਾ ਰਾਜ ਸਥਾਪਤ ਕਰਨ ਯੋਗ ਬਣਾਇਆ ਸੀ । ਇਸੇ ਤਰ੍ਹਾਂ ਦੇ ਭਾਵ ਕਈ ਹੋਰ ਪ੍ਰਸਿਧ (ਸਰ ਗੋਕਲ ਚੰਦ ਨਾਰੰਗ ਤੇ ਪ੍ਰਿ: ਸਤਬੀਰ ਸਿੰਘ ਇਤਆਦਿਕ) ਲਿਖਾਰੀਆਂ ਨੇ ਕਲਪਦੇ ਹੋਏ 40 ਕੁ ਸਾਲਾਂ ਵਿਚ ਲਾਹੌਰ ਤੇ ਕਬਜ਼ਾ ਕਰਕੇ ਸੁਲਤਾਨ-ਉਲ-ਕੌਮ ਸ. ਜੱਸਾ ਸਿੰਘ ਆਹਲੂ-ਵਾਲੀਆ ਦੀ ਦੇਖ ਰੇਖ ਹੇਠਾਂ ਖਾਲਸਾ ਰਾਜ ਦਾ ਵਾਹਿਦ-ਜ਼ਰੀਆ ਯਾ ਜਿੰਮੇਵਾਰ ਬਾਬਾ ਬੰਦਾ ਸਿੰਘ ਬਹਾਦਰ ਨੂੰ ਤਸਲੀਮ ਕੀਤਾ । ਪ੍ਰਸਿਧ ਮੁਸਲਿਮ ਤਾਰੀਖ ਲੇਖ਼ਕ ਅਮੀਨ ਉਦ ਦਉਲਾ ਨੇ ਨਿਮਨ ਲਿਖਤ ਅਖਰਾਂ ਨਾਲ ਬਾਬਾ ਜੀ ਦੀ ਵਡਿਆਈ ਕੀਤੀ :—ਉਹ ਹਰ ਕਿਸੇ (ਹਿੰਦੂ-ਮੁਸਲਮਾਨ) ਦਾ ਦਿਲ ਜਿਤ ਲੈਂਦਾ ਸੀ । ਉਨ੍ਹਾਂ ਨੇ ਹਿੰਦੂ ਤੇ ਖਾਸੀ ਗਿਣਤੀ ਦੇ ਮੁਸਲਮਾਨਾਂ ਨੂੰ ਅੰਮ੍ਰਿਤ ਛਕਾ ਗੁਰੂ ਵਾਲਾ ਬਣਾਇਆ ਉਹ ਕਦੀ ਵੀ ਹੰਕਾਰ ਵਿਚ ਨਹੀਂ ਆਏ ਤੇ ਨਾ ਹੀ ਮਨਮਾਨੀ ਕੀਤੀ ਬਲਕਿ ਸਦਾ ਨਿਰਮਾਣਤਾ ਵਿਚ ਰਹੇ । ਉਨ੍ਹਾਂ ਕਦੀ ਆਪਣੇ ਆਪ ਨੂੰ ਗੁਰੂ ਨਹੀਂ ਅਖਵਾਇਆ ਬਲਕਿ ਇਹ ਸਭ ਗੁਰੂ ਦੀ ਕਿਰਪਾ ਤੇ ਕਰਾਮਾਤ ਸਮਝਦੇ ਸਨ ਜਿਨ੍ਹਾਂ ਨੇ ਉਨ੍ਹਾਂ ਨੂੰ ਬਖਸ਼ੀ ਸੀ । ਕੁਦਰਤੀ ਤੌਰ ਤੇ ਹੀ ਉਨ੍ਹਾ ਦੀ ਦਹਿਸ਼ਤ ਇਤਨੀ ਸੀ ਕਿ 'ਅਸਲਮ ਖਾਨ ਸੂਬਾ ਹੋਤੌਂ ਸੁ ਲਾਹੌਰ ਬਾਹਰ ਨ ਜਾਈ । ਇਸੇ ਵਾਂਗ ਪਹਾੜੀ ਰਾਜਿਆ ਨੂੰ ਕਹਿਲਾ ਭੇਜਿਆ ਸੀ ਕਿ "ਮਾਰੂੰ ਤੁਮ ਕੋ ਢੋਲ ਬਜਾਈ"।

## ਡਾਕਟਰ ਈਸ਼ਰ ਸਿੰਘ ਤਾਂਗ ਦੀ ਨਜ਼ਰ ਵਿਚ :—

ਸ਼ਹੀਦਾਂ ਦੇ ਜੀਵਨ ਕੌਮਾਂ ਲਈ ਚਾਨਣ ਮੁਨਾਰੇ ਹੁੰਦੇ ਹਨ । ਜਿਉਂਦੀ ਤੇ ਬਹਾਦਰ ਕੌਮ ਦਾ ਆਪਣਾ ਇਕ ਵੱਖਰਾ ਹੀ ਇਤਿਹਾਸ ਹੁੰਦਾ ਹੈ । ਗੁਰੂ ਨਾਨਕ ਦੇਵ ਨੇ ਭਗਤੀ ਨੂੰ ਜਨਮ ਦਿਤਾ । ਪੰਜਵੇਂ, ਨੌਵੇਂ ਤੇ ਦਸਵੇਂ ਗੁਰੂ ਜੀ ਨੇ ਆਪਣੀ ਅਦੁਤੀ ਸ਼ਹਾਦਤਾਂ ਨਾਲ ਕੌਮ ਨੂੰ ਅਗੇ ਤੋਰਿਆ । ਸ੍ਰੀ ਦਸ਼ਮੇਸ਼ ਜੀ ਨੇ ਸਰਬੰਸ ਵਾਰ ਕੇ ਇਕ ਬੈਰਾਗੀ ਸਾਧੂ ਦੀ ਜ਼ਿੰਦਗੀ ਨੂੰ ਅਜਿਹਾ ਪਲਟਾ ਦਿਤਾ ਕਿ ਉਹ ਗੁਰੂ ਦਾ ਸਿਖ ਸਜ ਕੇ ਅੰਮ੍ਰਿਤ ਛਕ ਕੇ (ਬਾਬਾ ਬੰਦਾ ਸਿੰਘ ਦੇ ਰੂਪ ਵਿਚ) ਪੰਜਾਬ ਵਲ ਇੰਜ ਵਧਿਆ ਜਿਵੇਂ ਨਦੀਆਂ ਵਿਚ ਹੜ ਆ ਜਾਂਦਾ ਹੈ । ਬੈਰਾਗੀ ਨੇ ਲਾਸਾਨੀ ਕੁਰਬਾਨੀ ਨਾਲ ਜੋ ਨਵਾਂ ਇਤਿਹਾਸ ਉਲੀਕਿਆ ਉਸਦੀ ਝਲਕ ਇਸ ਪੁਸਤਕ ਵਿਚ ਅੰਕਤ ਹੈ ।

ਪ੍ਰਿੰ: ਸਤਿਬੀਰ ਸਿੰਘ ਦੀ ਲਿਖਤ ਅਨੁਸਾਰ ਬਾਬਾ ਜੀ ਹੀ ਇਕ ਅਜਿਹਾ ਵਿਅਕਤੀ ਹੈ ਜਿਸ ਨੂੰ ਆਪਣੇ ਧਰਮ ਭਰਾਵਾਂ ਨੇ ਵੀ ਸਤਿਕਾਰ ਨਾ ਦਿਤਾ ਪਰ ਇਹ ਗਲ ਨਿਰਸੰਦੇਹ ਆਖੀ ਜਾ ਸਕਦੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਦ 8 ਸਾਲ ਦਾ ਸਮਾਂ ਬਾਬਾ ਜੀ ਦਾ ਹੀ ਇਤਿਹਾਸ ਹੈ। ਸ੍ਰੀ ਦਸ਼ਮੇਸ਼ ਜੀ ਦੇ ਜੋਤੀ ਜੋਤ ਸਮਾਣ ਪਿਛੋਂ ਆਗੂ ਰਹਿਤ ਕੌਮ ਵਿਚ ਬਾਬਾ ਜੀ ਨੇ ਢਹਿੰਦੀ ਕਲਾ ਨਾ ਆਉਣ ਦਿਤੀ। ਦਸਮ ਪਿਤਾ ਜੀ ਤੋਂ ਪਿਛੋਂ ਸਿਖਾਂ ਦੀ ਦੂਰ ਦਿਸ਼ਾ ਹੀ ਹੋ ਜਾਂਦੀ ਜੇ ਕਰ ਬਾਬਾ ਜੀ ਅਗਵਾਹੀ ਨਾਂ ਸੰਭਾਲਦਾ।

## ਇਤਿਹਾਸਕਾਰਾਂ ਦੀਆਂ ਵਧੀਕੀਆਂ

ਖਾਲਸਾ ਇਤਿਹਾਸ ਦੇ ਪਹਿਲੇ ਲੇਖਕ ਮੁਸਲਮਾਨ ਦੂਜੇ ਹਿੰਦੂ ਤੇ ਫਿਰ ਸਿਖ ਹਨ। ਵੈਸੇ ਤਾਂ ਸਾਰੇ ਹੀ ਸਿਖ ਇਤਿਹਾਸ ਨਾਲ ਬੜੀ ਬੇਇਨਸਾਫੀ ਵਰਤੀ ਗਈ ਕਿਉਂ ਕਿ ਜਬਰੀ ਮੁਸਲਮਾਨ ਬਣਾਨ ਦੇ ਵਾਦ ਵਿਸ਼ੇ ਤੇ ਸਿਖਾਂ ਦਾ ਮੁਗਲਾਂ ਨਾਲ ਸਖਤ ਮਤਭੇਦ ਤੇ ਵੈਰ ਸੀ ਜਿਸ ਲਈ ਉਨ੍ਹਾਂ ਨੇ ਸਿਖ ਕੌਮ ਦੀ ਰੱਜ ਕੇ ਨਖੇਦੀ ਕੀਤੀ। ਪਰ ਜਿਸ ਨੇਸ਼ਨ (ਕੌਮ) ਦੇ ਧਰਮ ਈਮਾਨ ਤੇ ਸੱਤ-ਪਤ ਨੂੰ ਜਾਬਰ ਮੁਸਲਮਾਨਾਂ ਤੋਂ ਬਚਾਣ ਲਈ ਗੁਰੂ ਸਾਹਿਬਾਨ ਤੇ ਉਨ੍ਹਾਂ ਦੇ ਅਨੁਯਾਈਆਂ ਨੇ ਖੁਸ਼ੀ ਖੁਸ਼ੀ ਸ਼ਹੀਦੀਆਂ ਦਿਤੀਆਂ ਭਾਵ ਬਹੁਤੇ ਹਿੰਦੂ ਲੇਖਕਾਂ ਨੇ ਵੀ ਕਿਸੇ ਪਖੋਂ ਸਿਖਾਂ ਨਾਲ ਘਟ ਨਹੀਂ ਕੀਤੀ। ਤੇ ਫਿਰ ਸਿਤਮ ਜ਼ਰੀਫੀ ਇਹ ਕਿ ਜਦ ਤੋਂ ਭਾਰਤ ਦੀ ਧਰਤੀ ਤੇ ਸਿਖ ਇਤਿਹਾਸਕਾਰਾਂ ਦਾ ਜਨਮ ਹੋਇਆ, ਕੁਝਨਾ ਨੂੰ ਛਡ, ਉਨ੍ਹਾਂ ਨੇ ਤਾਂ ਮਾਨੋਂ ਮੁਸਲਿਮ ਤੇ ਹਿੰਦੂ ਲੇਖਕਾਂ ਨੂੰ ਮਾਤ ਹੀ ਦੇ ਦਿਤੀ।

ਚੂੰਕਿ ਇਹ ਲੇਖ ਬਾਬਾ ਬੰਦਾ ਸਿੰਘ ਬਹਾਦਰ ਜੀ ਦੀ ਜੀਵਨੀ ਨਾਲ ਸਬੰਧਤ ਹੈ ਇਸ ਲਈ ਪੂਰਵ ਲੇਖਕਾਂ ਦੀਆਂ ਬਾਬਾ ਜੀ ਤੇ ਕੀਤੀਆਂ ਟਿਪਣੀਆਂ ਦੀ ਸੰਖੇਪ ਜਾਣਕਾਰੀ ਪਾਠਕਾਂ ਸਨਮੁਖ ਹਾਜ਼ਰ ਹੈ :— ਮੁਸਲਮ ਮੁਵੱਰਖਾਂ ਨੇ ਜਿਥੇ ਬਾਬਾ ਜੀ ਨੂੰ ਲੁਟੇਰਾ, ਗਾਸਬ, ਸਫਾਕ ਤੇ ਖੂਨ ਦਾ ਪਿਆਸਾ ਦਰਿੰਦਾ, ਜਿਸ ਦਾ ਦਿਲ ਦਇਆ ਤੇ ਤਰਸ ਤੋਂ ਖਾਲੀ ਸੀ, ਸਿਧ ਕੀਤਾ ਹੈ ਉਥੇ ਹਿੰਦੂ ਤਾਰੀਖਦਾਨਾਂ ਨੇ ਤਾਂ ਕਦੀ ਵੀ (ਅਜ ਤੀਕ) ਬਾਬਾ ਜੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅੰਮ੍ਰਿਤ ਧਾਰੀ ਚੇਲਾ ਨਹੀਂ ਮੰਨਿਆ ਬਲਕਿ ਉਨ੍ਹਾਂ ਨੂੰ ਸਦਾ ਹੀ ਬਿਰਾਗੀ ਦੇ ਰੂਪ ਵਿਚ ਦਸਮ ਗੁਰੂ ਜੀ ਦਾ ਮਿਤਰ ਜ਼ਾਹਿਰ ਕਰਦੇ ਆ ਰਹੇ ਹਨ ਜਿਸ ਨੇ ਸਹਾਇਤਾ ਵਜੋਂ ਸਰਹੰਦ ਦੇ ਨਵਾਬ ਵਜੀਦ ਖਾਨ ਪਾਸੋਂ ਸਾਹਿਬਜ਼ਾਦਿਆਂ ਦਾ ਬਦਲਾ ਲਿਆ ਸੀ। ਜਿਵੇਂ ਕਿ ਭਾਈ ਮਤੀ ਦਾਸ ਸਮਾਰਕ ਨਵੀਂ ਦਿਲੀ ਦੇ ਪਰਧਾਨ **P.R Chhiber** ਸਾਹਿਬ ਨੇ ਆਪਣੇ ਇਕ ਖਤ ਮਿਤੀ 7,8.1981 ਰਾਹੀਂ **Daily Hindustan Times**

ਦੇ ਐਡੀਟਰ ਨੂੰ ਬਾਬਾ ਜੀ ਨੂੰ ਬੰਦਾ ਸਿੰਘ ਦੇ ਬਜਾਏ ਵੀਰ ਵੈਰਾਗੀ ਸਪਸ਼ਟ ਕੀਤਾ ਤਥਾ ਭਾਈ ਮਤੀ ਦਾਸ ਵਾਂਗ ਬ੍ਰਾਹਮਣ ਸ਼ਰੇਣੀ ਦੀ ਛਿਬਰ ਜਾਤ ਦਾ ਤੀਜਾ ਸ਼ਹੀਦ ਮੰਨਿਆ। ਪਰ ਡਾ: ਸਾਹਿਬ ਨੇ ਆਪਣੇ ਖਤ ਦੇ ਆਖਰੀ ਪਹਿਰੇ ਵਿਚ ਇਹ ਵੀ ਤਸਦੀਕ ਕਰ ਰਖੀ ਹੈ ਕਿ ਵੀਰ ਵਿਰਾਗੀ (ਬੰਦਾ ਸਿੰਘ ਬਹਾਦਰ) ਨੇ 1708 ਤੋਂ 1716 ਤੀਕ ਗੁਰਬਖਸ਼ ਸਿੰਘ ਦੇ ਨਾਂ ਨਾਲ ਪੰਜਾਬ ਤੇ ਰਾਜ ਕੀਤਾ ਸੀ।

ਪ੍ਰਿੰ: ਸਤਬੀਰ ਸਿੰਘ ਜੀ ਦੀ ਲਿਖਤ ਅਨੁਸਾਰ ਖਾਲਸਾ ਤਾਰੀਖ ਦੇ ਕਈ ਦੂਜੇ ਵਿਅਕਤੀਆਂ ਵਾਂਗ ਹੀ ਬਾਬਾ ਜੀ ਵੀ ਇਕ ਅਜਿਹੇ ਪੁਰਖ ਹਨ ਜਿਨ੍ਹਾਂ ਬਾਰੇ ਇਕ ਥਾਂ ਤੇ ਲੜੀਵਾਰ ਕੁਝ ਲੱਭ ਜਾਣਾ ਕਠਨ ਹੈ ਇਸ ਲਈ ਹਰ ਇਤਿਹਾਸਕਾਰ,ਸਾਖੀਕਾਰ ਯਾ ਕਹਾਣੀਕਾਰ ਨੇ ਉਨ੍ਹਾਂ ਨੂੰ ਆਪਣੀ ਨਜ਼ਰ ਨਾਲ ਦੇਖਿਆ ਤੇ ਮਗਰੋਂ ਉਨ੍ਹਾਂ ਦੀ ਜ਼ਿੰਦਗੀ ਦਾ ਕੋਈ ਪਹਿਲੂ ਉਲੀਕ ਦਿਤਾ ਤਥਾ ਬਾਦ ਵਿਚ ਲਿਖਣ ਵਾਲਿਆਂ ਨੇ ਵੀ ਪੁਰਾਣੀਆ ਲਿਖਤਾਂ ਦਾ ਸਹਾਰਾ ਲਏ ਬਗੈਰ ਹੀ ਬਾਬਾ ਜੀ ਦਾ ਜੀਵਨ ਲਿਖਿਆ ਜਿਸਤੇ ਉਨ੍ਹਾਂ ਦੇ ਜੀਵਨ ਬਾਰੇ ਕਈ ਮਨ ਘੜਤ ਤੇ ਫਰਜ਼ੀ ਦੰਦ ਕਥਾਵਾਂ ਵੀ ਚਲ ਪਏਆਂ। ਕਿਸੇ ਨੇ ਉਨ੍ਹਾਂ ਦੇ ਜੀਵਨ ਨੂੰ ਸ਼ਰਾਰਤ ਦੀ ਭਾਵਨਾ ਕਿਸੇ ਨੇ ਨਿਰੋਲ ਸ਼ਰਧਾ ਨਾਲ ਅਥਵਾ ਕਿਨ੍ਹਾਂ ਨੇ ਪੁਰਾਣਾ ਮਸਾਲਾ ਨਾਂ ਮਿਲਣ ਤੇ ਵੀ ਇਤਿਹਾਸਕ ਨੁਕਤਾਨਿਗਾਹ ਨਾਲ ਹੀ ਲਿਖਣ ਦੀ ਕੋਸ਼ਿਸ਼ ਕੀਤੀ ਪਰ ਕੋਈ ਵਿਰਲਾ ਹੀ ਹੈ ਜਿਸ ਨੇ ਪੁਣ ਛਾਣ ਕੇ ਫਿਰ ਲਿਖਿਆ ਹੈ।

ਬਾਬਾ ਜੀ ਤੇ ਸਿਖ ਇਤਿਹਾਸਕਾਰਾਂ ਦੀਆਂ ਟਿੱਪਣੀਆਂ :—

ਸਿਖ ਇਤਿਹਾਸਕਾਰ ਨੇ ਜੋ ਵਧੀਕੀਆਂ ਬਾਬਾ ਬੰਦਾ ਸਿੰਘ ਨਾਲ ਕੀਤੀਆਂ ਉਹਨਾਂ ਦੀ ਮਸਾਲ ਢੂੰਡਣ ਤੇ ਵੀਂ ਨਹੀਂ ਮਿਲਦੀ। ਉਹਨਾਂ ਨੇ ਬਾਬਾ ਜੀ ਨੂੰ ਆਪਣੇ ਫ਼ਰਜ਼ਾਂ ਤੇ ਕਰਤਵਾਂ ਵਿਚ ਫ਼ੇਹਲ ਤੇ ਸ੍ਰੀ ਗੁਰਦੇਵ ਦੇ ਫ਼ਰਮਾਨਾਂ ਦੀ ਉਲੰਘਣਾ ਕਰਨ ਦਾ ਦੋਸ਼ੀ ਸਿਧ ਕੀਤਾ। ਕਈਆਂ ਨੇ ਆਪ ਨੂੰ ਗੁਰੂ ਬਣ ਜਾਣ, ਮਾਤਾ ਸੁੰਦਰੀ ਜੀ ਨੂੰ ਨਾਰਾਜ਼ ਕਰ ਲੈਣ ਤਥਾ ਮਨਮਾਨੀਆਂ ਕਰਦੇ ਹੋਏ ਸ਼ਾਦੀਆਂ ਕਰਨ ਤੀਕ ਦੇ ਦੋਸ਼ਾਂ ਨਾਲ ਭੰਡਿਆ। ਉਂਜ ਤਾਂ ਖ਼ਾਲਸਾ ਪੰਥ ਦੇ ਬੇਦਾਰ ਮਗਜ਼ ਅਧੁਨਿਕ ਇਤਿਹਾਸ-ਕਾਰ ਪ੍ਰਿੰ: ਸਤਬੀਰ ਸਿੰਘ ਜੀ ਨੇ ਸਾਥੋਂ ਪਹਿਲਾਂ ਹੀ ਇਹਨਾਂ ਲਿਖਾਰੀ ਭਰਾਵਾਂ ਦੀ ਕੁਟਲ ਭਾਵਨਾਂਵਾਂ ਤੇ ਖ਼ਾਸਾ ਚਾਨਣ ਪਾ ਰਖਿਆ ਹੈ ਅਥਵਾ ਉਨ੍ਹਾਂ ਦੀਆਂ ਫ਼ਰਜ਼ੀ ਲਿਖਤਾਂ ਤੋਂ ਪਰਦਾ ਹਟਾਂਦੇ ਹੋਏ ਪਾਠਕਾਂ ਨੂੰ ਖ਼ਬਰਦਾਰ ਵੀ ਕਰ ਦਿਤਾ ਹੋਇਆ ਹੈ ਫ਼ਿਰ ਵੀ ਉਹਨਾਂ ਤੋਂ ਇਹ ਪੁਛਿਆ ਜਾ ਸਕਦਾ ਹੈ ਕਿ :—

ਖ਼ਾਲਸਾ ਪੰਥ ਦੇ ਕਰੀਬ ਸਭੀ ਗੁਰੂ ਸਾਹਿਬਾਂਨ ਨੇ ਜਦ ਗ੍ਰਹਿਸਤ ਆਸ਼ਰਮ ਨੂੰ ਦੂਜੇ ਤਿੰਨਾਂ ਆਸ਼ਰਮਾਂ ਤੋਂ ਅਧਿਕ ਮਾਨਤਾ ਦੇ, ਸਵਾਏ ਬਾਲੇ ਗੁਰੂ ਜੀ ਦੇ, ਆਪ ਖ਼ੁਦ ਵੀ ਇਸ ਆਸ਼ਰਮ ਵਿਚ ਪ੍ਰਵੇਸ਼ ਕੀਤਾ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਰਗੇ ਮਹਾਨ ਤੇ ਲਾਸਾਨੀ ਨੀਤੀਵਾਨ ਬਾਬਾ ਜੀ ਨੂੰ ਗ੍ਰਹਿਸਤ ਆਸ਼ਰਮ ਨੂੰ ਅਪਨਾਣ ਤੋਂ ਰੋਕਣ ਦੇ ਕਿਵੇਂ ਆਦੇਸ਼ ਦੇ ਸਕਦੇ ਸਨ ? ਫ਼ਿਰ ਜਦ ਕਿ ਅੰਤਰਯਾਮੀ ਸਤਿਗੁਰੂ ਜੀ ਨੇ ਆਪਣੇ ਭਾਵਾਂ ਦੀ ਪੂਰਤੀ ਵਜੋਂ ਬਾਬਾ ਜੀ ਦੀ ਗੁਰਸਿਖੀ ਜਜ਼ਬੇ ਤੋਂ ਸਰਸ਼ਾਰ ਅਦੁਤੀ ਸ਼ਹੀਦੀ ਦੇ ਨਾਲ ਹੀ ਉਨ੍ਹਾਂ ਦੇ 4 ਸਾਲਾ ਮਾਸੂਮਣੇ ਨੂੰ ਆਪਣੇ ਪਿਤਾ ਸਾਹਮਣੇ

ਤਸੀਹੇ ਦੇ ਕੇ ਸ਼ਹੀਦ ਕੀਤੇ ਜਾਣ ਦਾ ਅਸਚਰਜਤਾ ਭਰੇ ਕੌਤਕ ਨੂੰ ਵੀ ਤਾਂ ਸੰਸਾਰ ਸਾਹਮਣੇ ਸਪਸ਼ਟ ਕਰਨਾਂ ਸੀ। ਗੁਰਦਾਸ ਨੰਗਲ ਦੀ ਹਾਰ ਦਾ ਕਾਰਨ ਬਾਬੇ ਦੇ ਗ੍ਰਹਿਸਤੀ ਹੋਣ ਨਾਲ ਜੋੜਨਾ ਵੀ ਕਿਤਨੀ ਨਾਵਾਜਬ ਤਥਾ ਅਟਕਲ ਪਚੂ ਦਲੀਲ ਹੈ ਕੀ ਦੁਨੀਆਂ ਵਿਚ ਯੁਧ ਵਜੇਤਾ ਸਾਰੇ ਬ੍ਰਹਮਚਾਰੀ ਤੇ ਮਾਤ ਖ਼ਾਣ ਵਾਲੇ ਗ੍ਰਹਿਸਤੀ ਹੀ ਹੋਏ ਹਨ ? ਸੱਚ ਤਾਂ ਇਹ ਹੈ ਕਿ ਜੇ ਕਰ ਗੜ੍ਹੀ ਅੰਦਰ ਸੋਧੇ ਅਰਦਾਸੇ ਦੀ ਪਾਲਨਾ ਵਜੋਂ ਬਾਬਾ ਬਿਨੋਦ ਸਿੰਘ ਜੀ ਤੇ ਉਹਨਾਂ ਦੇ ਸਾਥੀ ਕੁਝ ਸਮਾਂ ਹੋਰ ਵੀ ਬਾਬਾ ਬੰਦਾ ਸਿੰਘ ਨਾਲ ਜੁੜੇ ਰਹਿੰਦੇ ਤਾਂ ਵੀ ਹੋਣੀ ਨੂੰ ਟਾਲਣ ਦੀ ਕੀ ਕਿਸੇ 'ਚ ਹਿੰਮਤ ਹੋ ਸਕਦੀ ਸੀ ? ਸੋਧੇ ਅਰਦਾਸੇ ਨੂੰ ਪ੍ਰਵਾਨਦੇ ਹੋਏ ਬਾਬਾ ਬੰਦਾ ਸਿੰਘ ਤੇ ਉਹਨਾਂ ਦੇ 5 ਸਾਢੇ 5 ਸੌ ਸਾਥੀਆਂ ਦੇ ਆਖ਼ੀਰ ਤਕ ਗੜ੍ਹੀ ਵਿਚ ਜਮੇ ਰਹਿਣ ਤੇ ਫ਼ਿਰ ਵੈਰੀਆਂ ਹਥੋਂ ਸ਼ਹੀਦ ਹੋ ਜਾਣ ਨੂੰ ਕੀ ਕਦੀ ਗੁਰਦੇਵ ਦੇ ਹੁਕਮ ਦੀ ਉਲੰਘਣਾ ਸਮਝੀ ਜਾ ਸਕਦੀ ਹੈ? ਕੀ ਅਜ ਤੀਕ ਕਿਸੇ ਵੀ ਟਕਸਾਲੀ ਲੇਖਕ ਨੇ ਬਾਬਾ ਬੰਦਾ ਸਿੰਘ ਨੂੰ ਗੁਰੂ ਬਣ ਬੈਠਣ ਦੀ ਹਾਮੀ ਭਰੀ ਹੈ ? ਪੂਜ ਮਾਤਾ ਜੀ ਦੇ ਨਾਰਾਜ਼ ਹੋਣ ਦੀ ਕਹਾਣੀ ਵੀ ਝੂਠੀ ਤੇ ਫ਼ਰਜ਼ੀ ਹੈ ਯਾ ਫਿਰ ਖ਼ਾਲਸਾ ਪੰਥ ਵਿਚ ਫੁਟ ਪਾਣ ਦੇ ਆਸ਼ੇ ਨੂੰ ਮੁਖ ਰਖ ਮੁਗ਼ਲ ਸਰਕਾਰ ਦੀ ਦਿਮਾਗ਼ੀ ਘਾੜਤ ਸੀ। ਕੀ ਬਾਬਾ ਜੀ ਲਈ ਆਪਣੇ ਸਤਿਗੁਰ ਦਾ ਅਨਿਨ ਸੇਵਕ ਹੋਣ ਦਾ ਇਹ ਪੁਖ਼ਤਾ ਸਬੂਤ ਨਹੀਂ ਕਿ ਉਹਨਾਂ ਦੇ ਪੁਤਰ ਰਣਜੀਤ ਸਿੰਘ ਨੇ ਆਪਣੇ ਬਾਪ ਦੀ ਵਸੀਅਤ ਅਨੁਸਾਰ ਹਰਿਦਵਾਰ ਜਾ ਪੰਡਿਆਂ ਦੀਆਂ ਵਹੀਆਂ ਤੇ ਬੰਦਾ ਸਿੰਘ ਨੂੰ ਦਸ਼ਮੇਸ਼ ਪਿਤਾ ਦਾ ਨਾਦੀ ਪੁਤਰ ਲਿਖਵਾਇਆ ਸੀ। ਆਪਣੀ ਦਮਾਗ਼ੀ ਉਪਜ ਅਨੁਸਾਰ ਜੇ ਕੁਝ ਲੇਖਕਾਂ ਨੇ ਬਾਬੇ ਨੂੰ ਭਾਰਦਵਾਜ ਖਤ੍ਰੀ ਸਿਧ ਕੀਤਾ ਤਾਂ ਦੂਜਿਆਂ ਨੇ ਉਹਨਾਂ ਨੂੰ ਭਾਰਦਵਾਜੀ ਰਾਜਪੂਤ ਬਣਾ ਦਿਤਾ ਇਹ ਸਭ ਕੋਰੇ ਝੂਠ ਤੇ ਸ਼ਰਾਰਤ ਤੇ ਅਧਾਰਤ ਹਨ ਵਾਸਤਵ ਵਿਚ ਉਹ ਨਾਂ ਤਾਂ ਖਤਰੀ ਸਨ ਤੇ ਨਾਂ ਹੀ ਰਾਜਪੂਤ ਉਹ ਬ੍ਰਾਹਮਨ ਸ਼੍ਰੇਣੀ ਦੇ ਨੌਨਿਹਾਲ ਸਨ। ਇਹਨਾਂ ਲਿਖਾਰੀਆਂ ਨੂੰ ਇਹ ਵੀ ਪਤਾ ਨਹੀਂ ਕਿ ਭਾਰਦਵਾਜ ਨਾਂ ਕਿਸੇ ਖਤ੍ਰੀ ਦੀ ਜ਼ਾਤ ਹੈ ਤੇ ਨਾਂ ਹੀ ਰਾਜਪੂਤਾਂ ਦੀ ਬਲਕਿ ਇਹ ਕਈ ਬ੍ਰਾਹਮਣ ਜ਼ਾਤਾਂ ਦਾ ਸਾਂਝਾ ਗੋਤਰ ਹੈ ਜੋ ਰਿਸ਼ੀ ਭਾਰਦਵਾਜ ਜੀ ਤੋਂ ਪਰਚਲਤ ਹੋਇਆ ਸੀ। ਪੂਰਵ ਅਲਪ-ਦ੍ਰਿਸ਼ਟੀ ਦੇ ਇਤਿਹਾਸਕਾਰਾਂ ਤੋਂ ਇਲਾਵਾ ਆਪਣੇ ਬਜ਼ੁਰਗਵਾਰ ਡਾ. ਛਿਬਰ ਸਾਹਿਬ ਨੂੰ ਵੀ ਨਵੇਦਨ ਹੈ ਕਿ ਉਹ ਦੂਜਿਆਂ ਦੇ ਵਿਰਸੇ ਨੂੰ ਆਪਣਾ ਜਤਲਾਣ ਦੀ ਖੇਚਲ ਨਾਂ ਕਰਨ। ਬਾਬਾ ਜੀ ਬੇਸ਼ਕ ਹੀ ਪਹਿਲਾਂ ਸਾਸਨ ਬ੍ਰਾਹਮਣ, ਗੋਤ ਭਾਰਦਵਾਜ ਤੋਂ ਹੋਏ ਵੀਰ ਵੈਰਾਗੀ ਸਨ ਪਰ ਸ੍ਰੀ ਦਸ਼ਮੇਸ਼ ਗੁਰੂ ਦੀ ਸ਼ਰਨ ਆ ਤੇ ਅੰਮ੍ਰਿਤ ਛਕ ਸਿੰਘ ਸਜੇ ਅਥਵਾ ਗੁਰੂ ਵਿਧੀ ਅਨੁਸਾਰ ਉਹਨਾਂ ਦਾ ਨਾਮ ਗੁਰਬਖ਼ਸ਼ ਸਿੰਘ ਪਿਆ। ਪਰ ਵੀਰ ਵਿਰਾਗੀ ਨੇ ਚੂੰਕਿ ਗੁਰੂ ਜੀ ਦੇ ਦਰਸ਼ਨ ਕਰਨ ਸਮੇਂ ਆਪਣੇ ਆਪ ਨੂੰ ਗੁਰੂ ਜੀ ਦਾ ਬੰਦਾ ਦਰਸਾਇਆ ਸੀ ਤਥਾ ਗੁਰੂ ਜੀ ਨੇ ਵੀ ਉਹਨਾਂ ਨੂੰ ਬਹਾਦਰ ਦਾ ਖ਼ਿਤਾਬ ਬਖ਼ਸ਼ਿਆ ਸੀ ਇਸ ਲਈ ਹਿਸਟਰੀ ਵਿਚ ਉਹ ਜ਼ਿਆਦਾ ਤਰ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਂ ਨਾਲ ਜਾਣੇ ਜਾਂਦੇ ਹਨ ਤੇ ਗੁਰਬਖ਼ਸ਼ ਸਿੰਘ ਨਾਲ ਘਟ। ਵੈਸੇ ਕੀ ਡਾ: ਸਾਹਿਬ

ਇਹ ਸਪਸ਼ਟ ਕਰ ਸਕਦੇ ਹਨ ਕਿ ਵੀਰ ਵਿਰਾਗੀ ਰਹਿੰਦੇ ਹੋਏ ਤਥਾ ਬਿਨਾਂ ਸਿੰਘ ਸਜੇ ਉਹਨਾਂ ਨੇ ਆਪਣੇ ਆਪ ਨੂੰ ਗੁਰਬਖ਼ਸ਼ ਸਿੰਘ ਕਿਵੇਂ ਬਣਾ ਲਿਆ ? ਕੀ ਯੋਗ ਅਭਿਆਸੀ ਹੁੰਦੇ ਹੋਇਆਂ ਵੀਰ ਜੀ ਨੇ ਸਿੰਘਾਂ ਨੂੰ ਛਲਾਵਾ ਦੇਣ ਲਈ ਤੇ ਉਹਨਾਂ ਤੋਂ ਮਦਦ ਲੈ ਪੰਜਾਬ ਤੇ ਰਾਜ ਕਰਨ ਲਈ ਹੀ ਗੁਰਬਖ਼ਸ਼ ਸਿੰਘ ਦਾ ਰੂਪ ਧਾਰਨ ਕੀਤਾ ਸੀ ?

ਮੁਸਲਮ ਮੁਵੱਰਖਾਂ ਦਾ ਇਹ ਵਾ ਵੇਲਾ, ਕਿ ਬਾਬਾ ਲੁਟੇਰਾ ਤੇ ਬੜਾ ਪੱਥਰ ਚਿਤ ਸੀ, ਵੀ ਗ਼ੈਰ ਵਾਜਬ ਹੈ ਇਸ ਲਈ ਇਤਨਾ ਮਸ਼ਵਰਾ ਦੇਣਾ ਹੀ ਕਾਫ਼ੀ ਹੈ ਕਿ ਉਹ ਆਪਣੇ ਪੂਰਵਜਾਂ [ਤੈਮੂਰ ਲੰਗ, ਮੁਹੰਮਦ ਗ਼ਜ਼ਨਵੀ, ਹਲਾਕੂ, ਚੰਗੇਜ਼, ਆਹਮਦ ਸ਼ਾਹ ਅਬਦਾਲੀ, ਨਾਦਰ ਸ਼ਾਹ, ਔਰੰਗਜ਼ੇਬ ਤਥਾ ਫ਼ਰਖ਼ਸੀਅਰ ਇਤ ਆਦਿਕ ਗ਼ਾਰਤਗਰਾਂ, ਡਾਕੂਆਂ, ਲਖਾਂ ਸਿਰਾਂ ਦੇ ਮੀਨਾਰ ਖੜੇ ਕਰਨ ਵਾਲੇ ਸੰਗਦਿਲਾਂ ਅਥਵਾ ਭਾਰਤ ਦੇ ਸ਼ਾਹਨਸ਼ਹਾਂ ਦੇ ਐਮਾਲਨਾਮੇ ਹਿਸਟਰੀ ਤੋਂ ਮੁਲਾਹਜ਼ਾ ਫ਼ਰਮਾ ਖੁਦ ਹੀ ਨਿਰਨਾ ਕਰ ਲੈਣ। 'ਸਾਸਨ'

# ਸਾਡੇ ਇਹ ਇਤਿਹਾਸਕਾਰ

ਆਧੁਨਿਕ ਸਮੇਂ ਦੇ ਪ੍ਰਸਿਧ ਇਤਿਹਾਸ਼ਕਾਰ ਪ੍ਰਿੰ: ਸਤਬੀਰ ਸਿੰਘ ਦੇ ਦਰਸਾਏ ਅਨੁਸਾਰ ਖ਼ਾਲਸਾ ਇਤਿਹਾਸ ਵਿਚ ਅਜਿਹੇ ਵਿਅਕਤੀ ਘਟ ਹੀ ਮਿਲਦੇ ਹਨ ਜਿਨ੍ਹਾਂ ਬਾਰੇ ਪੂਰਨ ਤੌਰ ਤੇ ਲੜੀਵਾਰ ਲਿਖਿਆ ਲਭ ਸਕੇ। ਇਸੇ ਹੀ ਘਾਟ ਕਾਰਨ ਪੂਰਵ ਇਤਿਹਾਸਕਾਰਾਂ ( ਕੁਝਨਾਂ ਨੂੰ ਛੋੜ ) ਨੇ ਜਿਸ ਕਿਸੇ ਮਾਨਵ ਬਾਰੇ ਲਿਖਣਾ ਚਾਹਿਆ ਉਸ ਦੇ ਜੀਵਨ ਵਿਚ ਪਏ ਖੱਪਿਆਂ ਨੂੰ ਪੁਣੇ ਛਾਣੇ ਬਿਨਾਂ ਹੀ ਅਗੋਂ ਆਣ ਵਾਲੇ ਪਰਿਣਾਮਾਂ ਦੀ ਪ੍ਰਵਾਹ ਨਾ ਕਰਦੇ ਹੋਏ ਆਪਣੇ-ਆਪਣੇ ਨਜ਼ਰੀਏ ਤੇ ਮਨਮਰਜੀ ਨਾਲ ਝਰੀਟ ਮਾਰਿਆ ਤਥਾ ਚੀਂਧੜ-ਮੀਂਧੜ ਦਿਤਾ ਜਿਨ੍ਹਾਂ ਵਿਚ ਸਿਖ ਇਤਿਹਾਸਕਾਰ ਮੁਸਲਮ ਤੇ ਹਿੰਦੂ ਲੇਖਕਾਂ ਨਾਲੋਂ ਵੀ ਪੇਸ਼-2 ਸਨ। ਜੋ ਵੀ ਕਿਸਮਤ ਸੜਿਆ ਇਨ੍ਹਾਂ ਸਿਖ ਤਾਰੀਖ਼ਦਾਨਾਂ ਦੇ ਸ਼ਕੰਜੇ ਵਿਚ ਆ ਫਸਿਆ ਉਸੇ ਨੂੰ ਪਿੰਜ ਕੇ ਰਖ ਦਿਤਾ ਖ਼ਾਸ ਕਰ ਬ੍ਰਾਹਮਣ ਸਿਖ ਸ਼੍ਰੇਣੀ ਦੇ ਕਈ ਪ੍ਰਸਿਧ ਪਰਮ ਪੁਰਖਾਂ ਨੂੰ ਤਾਂ ਆਪਣੇ ਵਿਰਸ਼ੇ ਨਾਲੋਂ ਹੀ ਅਲਗ ਕਰ ਦਿਤਾ ਜਿਵੇਂ ਕਿ ਇਸ ਹਥਲੀ ਪੁਸਤਕ ਦੇ ਪਿਛਲੇ ਪੰਨੇ ਗਵਾਹੀ ਭਰਦੇ ਹਨ ਕਿ ਕਿਵੇਂ ਆਪਣੀ ਚੁਸਤੀ-ਚਤਰਾਈ ਦੇ ਬਲਬੋਤੇ ਇਨ੍ਹਾਂ ਭੱਦਰ ਪੁਰਸ਼ਾਂ ਨੇ ਪੰਜ ਪਿਆਰਿਆਂ ਦੇ ਮੁਖੀ ਭਾਈ ਦਯਾ ਸਿੰਘ ਪ੍ਰੋਹਤ ਤੇ ਬਾਬਾ ਬੰਦਾ ਸਿੰਘ ਬਹਾਦਰ ਜੀ ਨੂੰ ਸੋਬਤੀ ਖਤਰੀ, ਭਾਰਦਵਾਜ ਖਤਰੀ ਤਥਾ ਭਾਰਦਵਾਜੀ ਰਾਜਪੂਤ ਸਿਧ ਕਰ ਰਖਿਆ ਹੈ ਜੋ ਸਰਾ-ਸਰ ਕੋਰਾ ਝੂਠ ਹੈ। ਇਕ ਹੋਰ ਪ੍ਰਾਪਤ ਹੋਈ ਨਵੀਂ ਜਾਣਕਾਰੀ ਅਨੁਸਾਰ ਬਾਬਾ ਜੀ ਦੇ

ਨਿਸ਼ਾਨ ਤੇ ਸਾਕ ਸਰਬੰਧੀ ਰਾਜੌਰੀ, ਮੈਂਡਰ ਕਸਬਿਆਂ ਅਥਵਾ ਇਨ੍ਹਾਂ ਦੇ ਗਿਰੋਦਨਵਾ ਵਿਚ ਅਜੇ ਵੀ ਬਕਸਰਤ ਮੌਜੂਦ ਹਨ ਜਿਵੇਂ ਕਿ ਪਿੰਡ ਅੜੀ, ਜਿਥੇ ਕਿ ਹਿਰਨੀ ਤੀਰ ਖਾ ਕੇ ਡਿਗੀ ਸੀ, ਦੇ ਭਾਈ ਵੇਦ ਵਿਆਸ, ਸੈਕੰਡ ਮਾਸਟਰ ਹਾਈ ਸਕੂਲ ਸ਼ਾਹਦੀ ਭਰਨ ਲਈ ਮੌਜੂਦ ਹਨ । ਹਿਰਨੀ ਪਿੰਡ ਦੇ ਨੰਬਰਦਾਰ ਪੰਡਤ ਕੁਲਦੀਪ ਜੀ, ਜਿਨ੍ਹਾਂ ਦੀ ਜ਼ਮੀਨ ਵਿਚ ਬਾਬਾ ਜੀ ਦੇ ਸ਼ਿਕਾਰ ਖੇਲਣ ਵਾਲੀ ਥਾਂ ਸਥਿਤ ਹੈ, ਨੇ ਬਾਬੇ ਦੀ ਯਾਦਗਾਰ ਕਾਇਮ ਕਰਨ ਲਈ Lt. General ]Rtd.] ਜਗਜੀਤ ਸਿੰਘ ਜੀ ਅਰੋੜਾ ਹਥੋਂ ਨੀਂਹ ਪੱਥਰ ਰਖਵਾਇਆ ਸੀ ਜੋ ਅਜ ਵੀ ਮੌਜੂਦ ਹੈ । ਇਸੇ ਵਾਂਗ ਰਾਜੌਰੀ ਕਸਬੇ ਤੋਂ ਪੁਣਛ ਜਾਣ ਵਾਲੀ ਸੜਕ ਦੇ ਕਿਨਾਰੇ Main Bazar ਤੋਂ ਇਕ ਮੀਲ ਦੀ ਦੂਰੀ ਤੇ ਬਾਬਾ ਬੰਦਾ ਸਿੰਘ ਜੀ ਦਾ ਨਾਨਕਾ ਪਰਿਵਾਰ, ਜੋ ਸੂਦਨ ਜ਼ਾਤ ਤੇ ਸਾਂਡਲ ਗੋਤ ਦੇ ਹਨ, ਵਸਦਾ ਹੈ । ਇਸ ਪਰਿਵਾਰ ਦੇ ਪੰਡਤ ਹਰੀ ਰਾਮ ਜੀ, ਜਿਨ੍ਹਾਂ ਨੇ ਬਾਬਾ ਜੀ ਦੀ ਯਾਦ ਵਿਚ ਇਕ ਸਥਾਨ ਬਣਵਾਇਆ ਸੀ ਜਿਥੇ ਕਿ ਅਜ ਵੀ ਬਾਬਾ ਜੀ ਦਾ ਚਿਤਰ ਮੌਜੂਦ ਹੈ, ਇਕ ਸੌ ਦਸ (110) ਸਾਲ ਦੇ ਹੋ ਕੇ ਹੁਕਮ ਸਤ ਹੋਏ ਹਨ । ਪੰਡਤ ਜੀ ਦੇ ਸਪੁਤਰ ਸੁਰਿੰਦਰ ਕੁਮਾਰ ਜੀ ਸੂਦਨ ਹਨ । ਰਾਜੌਰੀ ਦੀ ਤਰ੍ਹਾਂ ਹੀ ਮੈਂਡਰ ਤੇ ਉਸ ਦੇ ਆਲੇ ਦੁਆਲੇ ਦੇ ਇਕ ਦਰਜਨ ਤੋਂ ਵੀ ਵਧ ਪਿੰਡ, ਬੇਹ, ਗੋਲਧ, ਕੁਸਾਲਾਂ, ਟਰਾਲਾ, ਸਹੀ ਮੈਦਾਨ, ਮਨਕੋਟ, ਅੜੀਗਾਮ ਇਤ ਆਦਿਕ ਸਭੀ, ਸਾਸਨ ਜ਼ਾਤ ਦੀ ਵਸੋਂ ਦੇ ਹਨ । ਬਾਬਾ ਜੀ ਵੀ ਸਾਸਨ ਜ਼ਾਤ ਤੇ ਭਾਰਤਵਾਜ ਗੋਤਰ ਦੇ ਸਨ ਤਥਾ ਮੈਂਡਰ ਨਾਲ ਲਗਦੀ ਪਹਾੜੀ ਤੇ ਸਥਿਤ ਥਪਾਲਾ ਬਸਤੀ ਦੇ ਸਨ । 12-6-1983 ਨੂੰ ਰਾਜੌਰੀ ਦੀ ਬਾਬਾ ਬੰਦਾ ਕਾਲੋਨੀ ਵਿਖੇ ਬਾਬਾ ਜੀ ਦਾ ਸ਼ਹੀਦੀ ਦਿਵਸ ਬੜੇ ਜੋਸ਼ ਖ਼ਰੋਸ਼ ਨਾਲ ਮਨਾਇਆ ਗਿਆ ਸੀ ।

ਜਿਸ ਤਰ੍ਹਾਂ ਕਈ ਇਤਿਹਾਸਕਾਰਾਂ ਨੇ ਬ੍ਰਾਹਮਣ ਸਿਖ ਸ਼੍ਰੇਣੀ ਦੇ ਕੁਝ ਗੁਰ ਸਿੰਘਾਂ ਨੂੰ ਆਪਣੇ ਵਿਰਸੇ ਨਾਲੋਂ ਅਲਗ ਦਰਸਾਣ ਦਾ ਕੋਝਾ ਯਤਨ ਕੀਤਾ ਉਸੇ ਵਾਂਗ ਹੀ ਆਪਣੀ ਅਲਪ ਦ੍ਰਿਸ਼ਟੀ ਦਾ ਸਬੂਤ ਦੇਂਦੇ ਹੋਏ ਉਹਨਾਂ ਨੇ ਇਕ ਗ਼ੈਰ ਸਿਖ 'ਗੰਗੂ' ਨੂੰ ਇਸ ਭਾਈਚਾਰੇ ਨਾਲ ਜੋੜਦੇ ਹੋਏ ਸ੍ਰੀ ਦਸ਼ਮੇਸ਼ ਦਾ ਰਸੋਈਆ ਵੀ ਸਿਧ ਕੀਤਾ ਜਿਸ ਨੇ ਕਿ ਚਮਕੌਰ ਸਾਹਿਬ ਉਤੇ ਮੁਗ਼ਲ ਹਮਲੇ ਦੌਰਾਨ ਪਈ ਭਾਜੜ ਸਮੇਂ ਮਾਤਾ ਜੀ ਤੇ ਛੋਟੇ ਦੋ ਸਾਹਿਬਜ਼ਾਦਿਆਂ ਨੂੰ ਆਪਣੇ ਪਿੰਡ ਸਹੇੜੀ ਲਿਜਾ ਜਿਥੇ ਰਾਤ ਵੇਲੇ ਮਾਤਾ ਜੀ ਦੀ ਮੋਹਰਾਂ ਵਾਲੀ ਖ਼ੁਰਜੀ ਚੁਰਾ ਲਈ ਉਥੇ ਅਗਲੀ ਸਵੇਰ ਨੂੰ ਦੋਨਾਂ ਗੁਰ ਸੁਤਾਂ ਨੂੰ ਸਣੇ ਮਾਤਾ ਜੀ ਦੇ ਪਕੜਵਾ ਵੀ ਦਿਤਾ । ਇਨ੍ਹਾਂ ਲਿਖਤਾਂ ਦੀ ਬਦੌਲਤ ਹੀ ਚੂੰਕਿ ਸਿਖ ਕੌਮ ਦਾ ਸਿਧਾ ਸਾਦਾ ਤੇ ਵਡਾ ਤਬਕਾ ਸਮੁਚੇ ਬ੍ਰਾ: ਸਿਖ ਵਰਗ ਨੂੰ ਘਿਰਨਾਂ ਤੇ ਸ਼ਕ ਦੀ ਨਜ਼ਰ ਨਾਲ ਦੇਖਦਾ ਹੈ ਇਸ ਲਈ ਵਾਸਤਵਿਕਤਾ ਦੀ ਗਹਿਰਾਈ ਤੀਕ ਪੁਜਣ ਲਈ ਨਿਮਨ ਲਿਖਤ ਦਲੀਲਾਂ ਆਮ ਜਾਣਕਾਰੀ ਲਈ ਹਾਜ਼ਰ ਹਨ :—

1. ਹੱਥਲੀ ਪੁਸਤਕ ਦੀ ਤਿਆਰੀ ਸਮੇਂ ਸ੍ਰੀ ਦਸ਼ਮੇਸ਼ ਜੀ ਦੇ ਰਸੋਈਏ ਗੰਗੂ ਦਾ ਹੱਸਬ ਨੱਸਬ ਮਾਲੂਮ ਕਰਨ ਲਈ ਸੈਂਟ੍ਰਲ ਕਮੇਟੀ ਦੇ ਜ: ਸਕਤਰ ਵਲੋਂ ਭੇਜੇ ਭਾਈ-ਚਾਰੇ ਦੇ ਮੁਖੀ ਆਗੂ ਗਿ: ਰਿਪੋਦਮਨ ਸਿੰਘ ਸਰਹੱਦੀ ਆਫ਼ ਬਕਰਵਾਲਾ, ਤਹਿਸੀਲ

ਛਛਰੋਲੀ ਜ਼ਿਲ੍ਹਾ ਅੰਬਾਲਾ, ਜੋ ਦੇਸ਼ ਦੀ ਆਜ਼ਾਦੀ ਤੇ ਪੰਥ ਦੀ ਚੜ੍ਹਦੀਕਲਾ ਲਈ ਲਗਾਏ ਕਈ ਮੋਰਚਿਆਂ ਵਿਚ ਸਰਗਰਮ ਹਿਸਾ ਲੈਣ ਕਾਰਨ ਕਈ ਸਾਲ ਗੋਰੀ ਸਰਕਾਰ ਦੇ ਬੰਦੀ ਰਹੇ ਤੇ ਦੇਸ਼ ਦੇ ਸੁਤੰਤਰ ਹੋਣ ਉਪਰੰਤ ਪ੍ਰਸਿਧ ਸੁਤੰਤਰਤਾ ਸੰਗਰਾਮੀ ਸਿਧ ਹੋਏ, ਨੇ ਪਿੰਡ ਸਹੇੜੀ ਪੁਜ ਉਥੋਂ ਦੇ ਕਈ ਮੁਖੀਆਂ ਤੋਂ ਗੰਗੂ ਦੇ ਅਗੜ ਪਿਛੜ ਬਾਰੇ ਪੁਛ ਗਿਛ ਕੀਤੀ ਤਾਂ ਪਤਾ ਲਗਾ ਕਿ ਉਸ ਗ੍ਰਾਮ ਵਿਚ ਕਈ ਸਦੀਆਂ ਤੋਂ ਕੇਵਲ 'ਦੂਲਤ' ਖ਼ਾਨਦਾਨ ਦੇ ਪਰਿਵਾਰ ਹੀ ਵਸਦੇ ਹਨ। ਇਸ ਮਗਰੋਂ ਸਰਹੱਦੀ ਜੀ ਨੇ ਕਸ਼ਮੀਰ ਫੇਰੀ ਤੋਂ ਮੁੜ ਸਿਧੇ ਹਰਿਦਵਾਰ ਪੁਜ ਉਥੋਂ ਦੇ ਪਾਂਡਿਆਂ ਤੋਂ ਪੁਛ-ਭਾਲ ਕੀਤੀ ਜਿਸ ਤੇ ਉਹਨਾਂ ਨੇ ਆਪਣੀਆਂ ਵਹੀਆਂ ਫੋਲਫਾਲ ਸਹੇੜੀ ਦੇ ਗੰਗੂ ਬਾਰੇ ਲਾਇਲਮੀ ਪ੍ਰਗਟਾਈ। ਸਰਹੱਦੀ ਜੀ ਨੇ ਆਪਣੀ ਜਾਂਚ ਰੀਪੋਰਟ ਕਮੇਟੀ ਦੇ ਜ: ਸਕਤਰ (ਜਿਸ ਵਿਚ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਵੀ ਕਾਫ਼ੀ ਸਾਮਗ੍ਰੀ ਸੀ) ਨੂੰ ਭੇਜ ਦਿਤੀ ਜੋ 30-11-84 ਦੇ ਦੰਗਿਆਂ ਵਿਚ ਜ: ਸਕਤਰ ਦੇ ਮਕਾਨ, ਘਰ ਦੀ ਸੰਪਤੀ ਤੇ ਕਮੇਟੀ ਦੇ ਨਵੇਂ ਪੁਰਾਣੇ ਰੀਕਾਰਡ ਸਣੇ ਅਗ ਦੀ ਨਜ਼ਰ ਹੋ ਗਈ ਤਥਾ ਬਦਕਿਸਮਤੀ ਨਾਲ 31 ਜਨਵਰੀ 1984 ਨੂੰ ਭਾਈਚਾਰੇ ਦੇ ਨਿਸ਼ਕਾਮ ਆਗੂ ਸਰਹੱਦੀ ਜੀ ਵੀ ਪਰਲੋਕ ਗਮਨ ਕਰ ਗਏ ਸਨ।

2. ਸਪਤਾਹਕ ਪੰਥ ਪ੍ਰਕਾਸ਼ ਨਵੀਂ ਦਿਲੀ ਦੇ ਸੰਪਾਦਕ ਨੇ ਆਪਣੇ 26-10-86 ਦੇ ਅੰਕ ਤੇ ਫਿਰ ਚੰਡੀਗੜ੍ਹ ਦੇ ਸਪਤਾਹਿਕ ਮੇਲ ਮਿਲਾਪ ਨੇ ਇਕ ਵਾਸਤਵਿਕ ਸੱਚਾਈ ਨੂੰ ਇੰਜ ਉਘਾੜਿਆ ਹੈ :—

# ਗੁਰੂ ਜੀ ਕੇ ਸੁਤਨ ਦੀ ਕਥਾ
# ਸਾਕਾ ਸਰਹੰਦ ਉਤੇ ਨਵਾਂ ਚਾਨਣ

"ਡਾ: ਜੀਤ ਸਿੰਘ ਸੀਤਲ ਨੇ ਸਿਖ ਰੈਫ਼ਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਵਿਚੋਂ ਦੁਨਾ ਸਿੰਘ ਕਵੀ ਦੀ ਹੱਥ ਲਿਖਤ ਦੇ ਹਵਾਲੇ ਨਾਲ ਸਾਕਾ ਸਰਹੰਦ ਦੀਆਂ ਘਟਨਾਵਾਂ ਨੂੰ ਨਵੇਂ ਢੰਗ ਨਾਲ ਪੇਸ਼ ਕੀਤਾ। ਹੁਣ ਤੀਕ ਗੰਗੂ ਬ੍ਰਾਹਮਣ ਨਾਲ ਜੁੜੀ ਆ ਰਹੀ ਸਾਖੀ ਨੂੰ (ਇਸ ਵਿਚ) ਦੋ ਮਸੰਦਾਂ ਦਰਬਾਰੀ ਤੇ ਧੁਮਾਂ ਨਾਲ ਸੰਬੰਧਤ ਕੀਤਾ ਹੈ। ਸਿਖ ਇਤਿਹਾਸ ਦੀ ਖੋਜ ਸੰਬੰਧੀ ਭਾਵੇਂ ਕਈ ਭੁਲੇਖੇ ਅਜੇ ਵੀ ਪਏ ਹੋਏ ਹਨ। ਕੁਝ ਭੁਲੇਖੇ ਸ਼ਰਾਰਤੀ ਲੋਕਾਂ ਵਲੋਂ ਜਾਣ ਬੁਝ ਕੇ ਪਾਏ ਗਏ ਹਨ ਪਰ ਸਾਨੂੰ ਵਖ-2 ਹੱਥ ਲਿਖਤਾਂ ਦੇ ਹਵਾਲੇ ਨਾਲ ਕਈਆਂ ਗਲਾਂ ਨੂੰ ਵਾਚਣ ਵਿਚ ਝਿਜਕਣਾ ਨਹੀਂ ਚਾਹੀਦਾ।"

—ਲਿਖਤ ਪ੍ਰਿੰਸੀਪਲ ਡਾ, ਜੀਤ ਸਿੰਘ 'ਸੀਤਲ' ਐਮ. ਏ, ਪੀ. ਐਚ. ਡੀ

ਹੁਣ ਤਕ ਸਾਕਾ ਸਰਹੰਦ ਦਾ ਦੁਸ਼ਟ ਕਿਰਦਾਰ 'ਗੰਗੂ' ਬ੍ਰਾਹਮਣ ਨੂੰ ਮੰਨਿਆ ਜਾਂਦਾ ਰਿਹਾ ਹੈ ਕਿ ਪਰਿਵਾਰ ਵਿਛੋੜੇ ਅਸਥਾਨ ਤੋਂ ਉਹ ਸਰਸਾ ਨਦੀ ਨੂੰ ਪਾਰ ਕਰਵਾ ਦੋ ਛੋਟੇ ਸਾਹਿਬਜ਼ਾਦਿਆਂ ਤੇ ਮਾਤਾ ਜੀ ਨੂੰ ਆਪਣੇ ਪਿੰਡ ਸਹੇੜੀ ਲੈ ਗਿਆ ਤੇ ਮਾਤਾ ਜੀ ਦੀ ਮੋਹਰਾਂ ਵਾਲੀ ਖ਼ੁਰਜੀ ਨੂੰ ਚੋਰਾਉਣ ਉਪਰੰਤ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਪਕੜਵਾ ਵੀ ਦਿਤਾ ਜਿਥੋਂ ਤਿੰਨਾਂ ਨੂੰ ਸਰਹੰਦ ਲੈਜਾਇਆ ਗਿਆ ਪਰੰਤੂ ਸਿਖ ਰੈਫ਼ਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਵਿਖੇ ਇਕ ਹੱਥ ਲਿਖਤ ਨੰ: 6045 ਪਈ ਹੋਈ ਸੀ ਜਿਸ ਵਿਚ ਛੋਟੇ ਸਾਹਿਬਜ਼ਾਦਿਆਂ ਦੀ ਅੰਤਮ ਕਥਾ ਦਾ ਜ਼ਿਕਰ ਕਵੀ ਦੁਨਾਂ ਸਿੰਘ ਨੇ [ਅਖੀਂ ਵੇਖਦੇ] ਆਪਣੀ ਹੱਥ ਲਿਖਤ ਵਿਚ ਇੰਜ ਕੀਤਾ ਹੈ :—

ਦੁਨਾਂ ਸਿੰਘ ਆਪ ਲਿਖਦਾ ਹੈ ਕਿ ਉਹ ਉਹਨਾਂ ਪੰਜ ਵਿਅਕਤੀਆਂ ਵਿਚੋਂ ਸੀ ਜੋ ਚਮਕੌਰ ਸਾਹਿਬ ਦੀ ਭਾਜੜ ਸਮੇਂ ਗੁਰੂ ਸਾਹਿਬ ਤੋਂ ਵਿਛੜ ਗਏ ਸਨ। ਉਹ ਲਿਖਦਾ ਹੈ :—"ਸ੍ਰੀ ਫ਼ਤਹਿ ਸਿੰਘ ਜੁਝਾਰ ਸਿੰਘ ਬੂਹਰਿ ਮਾਤਾ ਜੀ ਭਨੰ-ਦੁਨਾਂ ਸਿੰਘ ਤਖਾਣ ਸਿੰਘ ਹੰਡੂਰ ਵਾਸੀ ਤਾਂ ਮਨੰ ।। ਸਭ ਇਕ ਦਾਸੀ, ਪਹੁਚੇ ਚਮਕੌਰ ਤੇ ਯਹ ਦੇਵ ਹਏ, ਦੁਨਾਂ ਸਿੰਘ ਜੋ ਇਕ ਦਾਸੀ ਤਿਸੀ ਭਾਜੜ ਮੇ ਸਹੇ ।।2।।" ਪਰਤੱਖ ਹੈ, ਕਿ ਛੋਟੇ ਸਾਹਿਬਜ਼ਾਦੇ ਤੇ ਮਾਤਾ ਜੀ ਸਰਸਾ ਨਦੀ ਪਾਰ ਕਰਨ ਸਮੇਂ ਨਹੀਂ, ਸਗੋਂ ਚਮਕੌਰ ਸਾਹਿਬ ਦੀ ਭਾਜੜ ਸਮੇਂ ਗੁਰੂ ਸਾਹਿਬ ਤੋਂ ਵਿਛੜੇ ਅਤੇ ਉਨ੍ਹਾਂ ਦੇ ਨਾਲ ਇਕ ਦਾਸੀ ਤੇ ਇਕ ਦੁਨਾਂ ਸਿੰਘ ਸਨ। ਦੁਨਾਂ ਸਿੰਘ ਅਗੇ ਚਲ ਕੇ ਲਿਖਦਾ ਹੈ ਕਿ ਚਮਕੌਰ ਸਾਹਿਬ ਵਿਖੇ ਉਹ ਕੀਮੇ ਮਾਸ਼ਕੀ ਘਰ ਠਹਿਰੇ ਹੋਏ ਸਨ, ਜਿਥੇ ਇਕ ਲਛਮੀ ਨਾਮ ਦੀ ਬ੍ਰਾਹਮਣੀ ਉਨ੍ਹਾਂ ਨੂੰ ਭੋਜਨ ਛਕਾਉਂਦੀ ਰਹੀ ਜਿਸ ਨੂੰ ਤੁਰਨ ਲਗਿਆਂ ਮਾਤਾ ਜੀ ਨੇ ਦੋ ਮੋਹਰਾਂ ਦੀ ਆਰਸੀ ਅਤੇ ਪੰਜ ਚੂੜੀਆਂ ਬਖ਼ਸ਼ੀਆਂ ਅਤੇ ਕੀਮੇ ਮਾਸ਼ਕੀ ਨੂੰ ਪੰਜ ਸੌ ਰੁਪਯਾ ਇਨਾਮ ਵਜੋਂ ਦਿਤਾ। ਕੀਮਾ ਪਹਿਲਾਂ ਹਿੰਦੂ ਸੀ ਜਿਸ ਦਾ ਨਾਮ ਕੁਮਾ ਸੀ, ਪਰ ਤੁਰਕਾਂ ਨੇ ਜ਼ਬਰ ਜ਼ੋਰ ਨਾਲ ਉਸ ਨੂੰ ਮੁਸਲਮਾਨ ਬਣਾ ਦਿਤਾ ਸੀ ਤੇ ਉਸ ਦਾ ਜਨਮ ਵਟਾ ਦਿਤਾ ਸੀ। ਉਸ ਕੀਮੇ ਦੇ ਘਰ ਮਾਤਾ ਜੀ ਰਹਿੰਦੇ ਸਨ "ਇਕ ਸਾ ਹਿੰਦੂ ਤਹਿ ਆਹੀ, ਤੁਰਕ ਜੋਰ ਤੇ ਜਨਮ ਵਟਾਈ। ਕੁਮੇ ਤੇ ਕੀਮਾ ਤਿਹ ਕੀਨਾ। ਤਿਸ ਹੀ ਕੇ ਗ੍ਰਿਹ ਬਾਸਾ ਲੀਨਾ"। ਉਥੇ ਲਛਮੀ ਨਾਮ ਦੀ ਬ੍ਰਾਹਮਣੀ ਪ੍ਰਸਾਦ ਲਿਆ ਕੇ ਮਾਤਾ ਜੀ ਤੇ ਸਾਹਿਬ ਜ਼ਾਦਿਆਂ ਨੂੰ ਛਕਾਉਂਦੀ ਸੀ। "ਤਹਾਂ ਇਕ ਬ੍ਰਾਹਮਣੀ ਰਹੇ ਲਛਮੀ ਨਾਮ ਤਾਸ ਜਗ ਕਹੇ। ਵੁਹ ਪ੍ਰਸ਼ਾਦ ਕਰ ਹਮੇ ਛਕਾਵੇ ਤਿਸ ਕੇ ਗ੍ਰਿਹ ਮੇਂ ਆਪ ਲਿਆਵੇ। ਦੋਹਰਾ :—ਦੋਇ ਮੋਹਰ ਕੀ ਆਰਸੀ ਪੰਜ ਚੂੜੀਆਂ ਸਾਥ ਤਿਸੀ ਬ੍ਰਾਹਮਣੀ ਕੋ ਦਈ, ਜੋ ਪ੍ਰਸਾਦ ਵਹ ਖਾਤ"। ਅਤੇ ਕੀਮੇ ਨੂੰ ਪੰਜ ਸੌ ਰੁਪਯਾ ਬਖਸ਼ਿਆ ਜਿਸ ਨੇ ਮਸਤਕ ਟੇਕ ਕੇ, ਲੀਨਾ ਤਿਸੇ ਉਠਾਏ। ਇਥੇ ਹੀ ਸਹੇੜੀ ਦੇ ਦੋ ਮਸੰਦ ਦਰਬਾਰੀ ਤੇ ਘੁਮਾ ਆਏ ਤੇ ਮਾਤਾ ਜੀ ਤੇ ਗੁਰੂ ਸੁਤਨ ਨੂੰ ਆਪਣੇ ਪਿੰਡ ਸਹੇੜੀ ਲੈ ਗਏ ਤਥਾ ਦੁਨਾ ਸਿੰਘ ਤੇ ਦਾਸੀ ਮਾਤਾ ਜੀ ਤੋਂ ਨਿਖੜ ਗਏ। ਅਗਲੀ ਸਾਖੀ ਗੰਗੂ ਬ੍ਰਾਹਮਣ ਨਾਲ ਬਹੁਤ ਮਿਲਦੀ ਜੁਲਦੀ ਹੈ ਫ਼ਰਕ ਕੇਵਲ ਇਤਨਾ ਹੈ ਕਿ ਗੰਗੂ ਪਾਤਰ ਦੀ ਥਾਂ ਮਾਤਾ ਜੀ ਦੀਆਂ ਮੋਹਰਾਂ ਵਾਲੀ ਖ਼ੁਰਜੀ ਚਰਾਉਣ ਵਾਲੇ ਜਾਂ ਲੁਕਾਉਣ ਵਾਲੇ

ਇਹ ਦੋਵੇਂ ਮਸੰਦ ਹੀ ਸਨ ।

NOTE :—ਸਰਹੰਦ ਵਿਖੇ ਵਾਪਰੀ ਘਟਨਾ ਦਾ ਦੂਨਾ ਸਿੰਘ ਨੇ ਵਰਨਨ ਕੀਤਾ ਹੈ ਪਰ ਥਾਂ ਦੀ ਘਾਟ ਤਥਾ Side Issue ਰਹਿ ਜਾਣ ਤੇ ਅਗਲਾ ਭਾਗ ਲਿਖਣਾ ਉਚਿਤ ਨਹੀਂ ਸਮਝਿਆ ਗਿਆ ।

# ਸਿਖ ਬੁਧੀਮਾਨਾਂ ਦੇ ਵਾਚਨ ਯੋਗ

(1) ਕੀ ਇਕ ਗ਼ੈਰ ਸਿਖ ਬ੍ਰਾਹਮਣ ਜਿਸ ਨੂੰ ਅਜ ਤੀਕ ਕਿਸੇ ਇਤਿਹਾਸਕਾਰ ਨੇ ਆਪਣੀਆਂ ਲਿਖਤਾਂ ਵਿਚ ਕੇਸਾ ਧਾਰੀ ਹੋਣਾ ਸਿਧ ਨਹੀਂ ਕੀਤਾ ਵਾਸਤੱਵ ਵਿਚ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਰਸੋਈਆ ਸੀ ਜਿਸ ਦੇ ਹਥਾਂ ਦਾ ਤਿਆਰ ਕੀਤਾ ਭੋਜਨ ਗੁਰੂ ਮਹਾਰਾਜ ਤੇ ਉਨ੍ਹਾਂ ਦਾ ਪਰਿਵਾਰ ਸਵੀਕਾਰਦੇ ਸਨ ?

(2) ਕੀ ਅੰਮ੍ਰਿਤ ਦੀ ਦਾਤ ਬਖ਼ਸ਼ਨ ਲਗਿਆਂ ਪੰਜ ਕਕਾਰਾਂ ਦੀ ਸਲਾਮਤੀ ਤੇ ਚਾਰ ਕੁਰਹਿਤਾਂ ਤੋਂ ਸਾਵਧਾਨ ਰਹਿਣ ਦਾ ਉਪਦੇਸ਼ ਦੇਣ ਵਾਲੇ ਪੁਰਖ ਭਗਵੰਤ ਕਿਸੇ ਦਾੜੀ—ਕੇਸ਼ਾਂ ਤੇ ਰੋਮਾਂ ਦੀ ਬੇ ਅਦਬੀ ਕਰਨ ਵਾਲੇ ਵਿਅਕਤੀ ਨੂੰ ਭੋਜਨ ਤਿਆਰ ਕਰਨ ਦੀ ਡੀਊਟੀ ਸੌਂਪ ਸਕਦੇ ਸਨ ? ਅਥਵਾ ਜੇ ਕਰ ਇੰਜ ਹੋਇਆ ਵੀ ਹੋਵੇ ਤਾਂ ਕੀ ਉਹ ਗੁਰੂ ਖ਼ਾਲਸਾ, ਜਿਸ ਨੇ ਗੁਰੂ ਜੀ ਨੂੰ ਇਕ ਮੁਸਲਮ ਸੂਫ਼ੀ ਦੀ ਜ਼ਿਆਰਤ ਤੇ ਸਿਰ ਝੁਕਾਣ ਦੀ ਪਾਦਾਸ਼ ਵਿਚ ਸਖ਼ਤ ਪ੍ਰੋਟੈਸਟ ਯਾ ਰੋਸ ਪਰਗਟ ਕੀਤਾ ਸੀ, ਆਪਣੇ ਮੁਰਸ਼ਦ ਨੂੰ ਗੈਰ ਸਿਖ ਹਥੋਂ ਪ੍ਰਸਾਦ ਸਵੀਕਾਰ ਕਰਨ ਤੋਂ ਵਰਜ ਨਹੀਂ ਸੀ ਸਕਦਾ ?

(3) ਆਮ ਕਹਾਵਤ ਅਨੁਸਾਰ ਜੇਕਰ ਲੋਹਾ ਪਾਰਸ ਨੂੰ ਛੋਹ ਸੋਨਾ ਬਣ ਸਕਦਾ ਹੈ ਤਾਂ ਕੀ ਖ਼ਾਲਸਾ ਪੰਥ ਦੇ ਸਾਜਕ ਸਾਹਿਬੇ ਕਮਾਲ ਸ੍ਰੀ ਹਜ਼ੂਰ ਜੋ ਜਮਾਲ ਤੇ ਜਲਾਲ ਵਿਚ ਆਪਣਾ ਸਾਨੀ ਨਹੀਂ ਸਨ ਰਖਦੇ ਅਠੀਂ ਪਹਿਰ ਦਰਸ਼ਨ ਦੀਦਾਰੇ ਕਰਨ ਤੇ ਚਰਨਾਂ ਵਿਚ ਜੁੜੇ ਰਹਿਣ ਤੇ ਵੀ ਗੰਗੂ ਉਤੇ ਗੁਰ ਸਿਖੀ ਦੀ ਛਾਪ ਨਹੀਂ ਸੀ ਚੜ੍ਹ ਸਕਦੀ ?

(4) ਮੰਦੇ ਭਾਗੀਂ ਤੇ ਬਦ ਬਖ਼ਤੀ ਸਦਕੇ ਜੇ ਕਰ ਗੰਗੂ ਨੇ ਚਰਾਗ ਥਲੇ ਹਨੇਰੇ ਦੇ ਤੁਲ ਹੀ ਰਹਿਣਾ ਸੀ ਤਾਂ ਕੀ ਅੰਤਰਯਾਮੀ ਗੁਰ ਦੇਵ ਰਸੋਈ ਦੀ ਸੇਵਾ ਕਿਸੇ ਗੁਰ ਸਿਖ ਨੂੰ ਨਹੀਂ ਸਨ ਬਖ਼ਸ਼ ਸਕਦੇ ?

(5) ਜੇ ਕਰ ਲਾਲਚ ਵਿਚ ਆ ਦੁਸ਼ਟ ਗੰਗੂ ਨੇ ਮਾਤਾ ਜੀ ਦੀ ਮੋਹਰਾਂ ਵਾਲੀ ਖੁਰਜੀ ਚੁਰਾਣ ਤੇ ਸਾਹਿਬਜ਼ਾਦਿਆਂ ਨੂੰ ਸਹਿਤ ਮਾਤਾ ਜੀ ਦੇ ਪਕੜਾਣ ਦੀ ਮਕਰੂਹ ਹਰਕਤ ਕੀਤੀ ਤਾਂ ਬਿਨਾਂ ਕਿਸੇ ਸ਼ਕ-ਸ਼ੰਕੇ ਦੇ ਇਹ ਇਕ ਅਜਿਹਾ ਘੋਰ ਅਪਰਾਧ ਹੈ ਜਿਸਤੇ ਨਾਂ ਕੇਵਲ ਸਿਖ ਕੌਮ ਹੀ ਬਲਕਿ ਸਮੁੱਚੀ ਮਾਨਵਤਾ ਰਹਿੰਦੀ

ਦੁਨੀਆਂ ਤੀਂਕ ਉਸ ਬਦਕਿਰਦਾਰ ਨੂੰ ਫ਼ਿਟ ਲਾਹਨਤਾਂ ਪਾਂਦੀ ਰਹੇਗੀ ਪਰ ਇਕ ਗੈਰ ਸਿਖ ਦੀ ਇਸ ਕਾਲੀ ਕਰਤੂਤ ਕਾਰਨ ਬ੍ਰਾਹਮਣ ਸਿਖ ਭਾਈ ਚਾਰੇ ਦੇ ਸਭੀ ਤਿਆਰ ਬਰ ਤਿਆਰ ਗੁਰਸਿਖ ਨੂੰ ਦੋਸ਼ੀ ਗਿਰਦਾਨਨਾਂ ਕਿਥੋਂ ਦੀ ਦਾਨਾਈ ਤੇ ਇਨਸਾਫ਼ ਹੈ ?

ਕੀ ਕੋਈ ਪੰਥ ਦਰਦੀ ਕਿਸੇ ਇਕ ਵੀ ਬ੍ਰਾਹਮਣ ਗੁਰ ਸਿਖ ਦਾ ਨਾਂ ਕਿਸੇ ਇਤਿਹਾਸਕ ਪੁਸਤਕ ਤੋਂ ਮਿਸਾਲ ਦੇ ਤੌਰ ਤੇ ਪੇਸ਼ ਕਰ ਸਕਦਾ ਹੈ ਜਿਸ ਨੇ ਗੁਰੂ ਘਰ, ਖ਼ਾਲਸਾ ਕੌਮ ਯਾ ਆਪਣੇ ਦੇਸ਼ ਨਾਲ ਗ਼ਦਾਰੀ ਕੀਤੀ ਹੋਵੇ ?

ਸੰਸਾਰ ਦੇ ਤਖ਼ਤੇ ਤੇ ਭਿਨ-2 ਧਰਮਾਂ ਦੀਆਂ ਅਨੇਕ ਜ਼ਾਤ ਬ੍ਰਾਦਰੀਆਂ ਹਨ ਜਿਨ੍ਹਾਂ ਦੇ ਨਾਂ ਤਾਂ ਸਾਰੇ ਇਸਤ੍ਰੀ-ਪੁਰਸ਼ ਧਰਮੀ ਤੇ ਚੰਗੇ ਹੋ ਸਕਦੇ ਹਨ ਤੇ ਨਾਂ ਹੀ ਸਾਰੇ ਅਧਰਮੀ ਤੇ ਦੁਰਾਚਾਰੀ ਹੀ। ਜਿਵੇਂ ਸੁਗੰਧੀ ਭਰੇ ਗੁਲਾਬ ਨਾਲ ਕੰਡਿਆਂ ਦਾ ਹੋਣਾ ਕੁਦਰਤੀ ਹੁੰਦਾ ਹੈ ਤਿਵੇਂ ਹੀ ਹਰ ਸਮਾਜ ਤੇ ਮਜ਼ਬ੍ਹੋ ਮਿਲਤ ਅੰਦਰ ਭਲੇ-ਬੁਰੇ ਲੋਕਾਂ ਦਾ ਹੋਣਾ ਅਵਸ਼ ਹੀ ਹੁੰਦਾ ਹੈ। ਜੇ ਕਰ ਬ੍ਰਾਹਮਣ ਹੁੰਦੇ ਹੋਇਆਂ ਗੰਗੂ ਦੁਸ਼ਟ ਨੇ ਆਪਣੇ ਮੂੰਹ ਤੇ ਕਾਲਖ ਮਲੀ ਤਾਂ ਕਵੀ ਦੁਨਾਂ ਸਿੰਘ ਦੀ ਹੱਥ ਲਿਖਤ ਅਨੁਸਾਰ ਇਸ ਬ੍ਰਾਹਮਣ ਵਰਗ ਤੋਂ ਲਛਮੀ ਬ੍ਰਾਹਮਣੀ ਵੀ ਸੀ ਜੋ ਆਪਣੇ ਘਰੋਂ ਭੋਜਨ ਤਿਆਰ ਕਰ ਕੇ ਕੀਮੇ ਮਾਸ਼ਕੀ ਦੇ ਲਿਜਾ ਮਾਤਾ ਜੀ ਤੇ ਗੁਰੂ ਸੁਤਨ ਇਤਆਦਿਕ ਨੂੰ ਛਕਾਉਂਦੀ ਰਹੀ । ਇਸੇ ਸ਼੍ਰੇਣੀ ਵਿਚੋਂ ਹੀ ਸੰਤ ਰੇਣ ਜੀ, ਗੰਗਾ ਰਾਮ ਸੌਦਾਗਰ, ਮਾਈ ਭਾਗ ਭਰੀ, ਸਿੰਘਾ ਪ੍ਰੋਹਤ, ਭਾ: ਮਤੀ ਦਾਸ, ਭਾ: ਸਤੀ ਦਾਸ, ਭਾ: ਦਯਾ ਸਿੰਘ, ਬਾ: ਬੰਦਾ ਸਿੰਘ ਬਹਾਦਰ, ਸੰਤ ਭਾਈ ਰੋਚਾ ਸਿੰਘ ਅਥਵਾ ਅਕਾਲੀ ਕੌਰ ਸਿੰਘ ਇਤਆਦਿਕ ਅਣਗਿਣਤ ਸਿਦਕੀ ਮੁਰੀਦ ਵੀ ਹੋਏ ਤੇ ਅਜੇ ਵੀ ਵਿਚਾਰ ਰਹੇ ਹਨ ਜਿਨ੍ਹਾਂ ਬਾਰੇ ਇਸ ਪੁਸਤਕ ਦਾ ਅਧਿਐਨ ਕਰ ਕੇ ਅੰਦਾਜ਼ਾ ਕੀਤਾ ਜਾ ਸਕਦਾ ਹੈ। ਬ੍ਰਾਹਮਣ ਸਿਘਾਂ ਵਾਂਗ ਹੀ ਜਿਥੇ ਦੂਜੇ ਵਰਣਾਂ ਤੋਂ ਹਜ਼ਾਰਾਂ ਉਚ ਕੋਟੀ ਦੇ ਸਿਦਕੀ ਤਥਾ ਉਚੇ ਸੁਚੇ ਗੁਰੂ ਭੌਰੇ ਹੋਏ ਉਥੇ ਸਪ ਦੇ ਪੁਤਰ ਸਪ ਦਰਸਾ ਨਵਾਬ ਸਰਹੰਦ ਨੂੰ ਮਾਸੂਮਣੇ ਗੁਰੂ ਸਪੁਤਾਂ ਤੋਂ ਗੁਮਰਾਹ ਤੇ ਬਦਜ਼ਨ ਕਰ ਕੇ ਦੀਵਾਰ ਵਿਚ ਚਿਨਾਣ ਦਾ ਵਾਹਿਦ ਜ਼ਿਮੇਵਾਰ ਸੁਚਾ ਨੰਦ ਖਤਰੀ ਵਰਣ ਤੋਂ ਵੀ ਤਾਂ ਸੀ ਜਿਸ ਦਾ ਜ਼ਾਤੀ ਕਿਰਦਾਰ ਗੰਗੂ ਤੋਂ ਕਹਿੜਾ ਘਟ ਸੀ। ਜਿਵੇਂ ਚੰਦੂ ਪ੍ਰਿਥੀਏ, ਲਖਪਤ ਰਾਏ ਤੇ ਧੀਰਜ ਮਲ ਆਦਿਕ ਖਤਰੀਆਂ ਅਥਵਾ ਰਾਏ ਹਸਨਾ ਮੰਡਿਆਲੀਆ, ਮਜੀਠੇ ਦਾ ਚੌਧਰੀ ਰਾਏ ਬਖਤਾ, ਗੈਨਾ ਮੱਲ ਭੀਲੂ ਵਾਲੀਆਂ ਧਰਮ ਦਾਸ ਤਥਾ ਸਾਹਿਬ ਰਾਏ ਜਟਾਂ ਦੀਆਂ ਕਰਤੂਤਾਂ ਕਾਰਨ ਸਾਰੇ ਖਤਰੀ ਤੇ ਜਟ ਭਾਈ-ਚਾਰਿਆਂ ਨੂੰ ਕਿਸੇ ਵੀ ਹਾਲਤ ਵਿਚ ਦੋਸ਼ੀ ਨਹੀਂ ਕਿਹਾ ਜਾ ਸਕਦਾ ਤਿਵੇਂ ਹੀ ਗੰਗੂ ਦੁਸ਼ਟ (ਜੇ ਕਰ ਉਹ ਵਾਸਤੱਵ ਵਿਚ ਹੋਇਆ ਹੈ) ਦੀ ਗ਼ਲਤੀ ਬਦਲੇ ਸਮੁਚੀ ਬ੍ਰਾਹਮਣ ਸਿਖ ਵੰਸ਼ ਨੂੰ, ਇਤਿਹਾਸਕਾਰਾਂ ਦੇ ਪਾਏ ਭੁਲੇਖਿਆਂ ਦੀ ਬਿਨਾ ਤੇ, ਬਦਨਾਮ ਕਰਨਾ ਪਰਲੇ ਦਰਜੇ ਦੀ ਬੇਇਨਸਾਫ਼ੀ ਹੀ ਨਹੀਂ ਜ਼ਿਆਦਤੀ ਵੀ ਹੈ।

## "ਉਕਤ ਤਾਰੀਖ਼ ਦਾਨਾਂ ਦੇ ਗੁਰੂ ਸਾਹਿਬਾਨ ਪ੍ਰਤਿ ਪਾਏ ਭੁਲੇਖਿਆਂ ਤੇ ਇਕ ਨਜ਼ਰ"

ਗੁਰੂ ਅਵਤਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਦਿਵਸ ਬਾਰੇ ਪੁਰਾਤਨ ਜਨਮ ਸਾਖੀ ਭਾ: ਮਨੀ ਸਿੰਘ, ਮਿਹਰਬਾਨ ਦੀਆ ਸਾਖੀਆਂ ਤੇ ਮਹਿਮਾ ਪ੍ਰਕਾਸ਼ ਅਨੁਸਾਰ 15-4-1469 ਈ: ਦੇਨਿਕੀ 3 ਵੈਸਾਖ 1526 ਬਿ: ਹੈ ਪਰ ਦੂਜੇ ਲੇਖਕ ਅਥਵਾ ਨਾਨਕ ਪ੍ਰਕਾਸ਼ ਆਦਿਕ ਕਤਕ ਦੀ ਪੂਰਨਮਾਸ਼ੀ ਸਿਧ ਕਰਦੇ ਹਨ।

## "ਦਸਮ ਪਾਤਸ਼ਾਹ ਜੀ ਦੀਆਂ ਸ਼ਾਦੀਆਂ ਦਾ ਸਮਾ ਇਤ ਆਦਿਕ"

(1) 1730 ਮੇਂ ਜੀਤੋ ਜੀ ਕਾ ਵਿਵਾਹ ਤੇ 1743 ਮੇਂ ਮਾਤਾ ਸੁੰਦਰੀ ਜੀ ਦੀ ਸ਼ਾਦੀ ਰਚਿਤ ਪੰਡਤ ਤਾਰਾ ਸਿੰਘ ਨਿਰੋਤਮ, ਗੁਰ-ਤੀਰਥ ਪਨਾ 147

(2) ਕਈ ਲੇਖਕਾਂ ਨੇ ਮਾਤਾ ਸੁੰਦਰੀ ਜੀ ਨੂੰ ਪਹਿਲੇ ਤੇ ਮਾਤਾ ਜੀਤੋ ਜੀ ਨੂੰ ਦੂਜੇ ਮਹਿੱਲ ਸਿਧ ਕੀਤਾ ਹੈ, ਸ: ਹਰਬੰਸ ਸਿੰਘ ਕਰਤਾ ਗੁਰੂ ਗੋਬਿੰਦ ਸਿੰਘ ਪਨਾ 46 ਤੇ ਸਾਡੀ ਹੱਥ ਲਿਖਤ ਪੰਜਾਬੀ ਸਾਹਿਤ ਪਨਾ 373।

(3) ਸ੍ਰੀ ਹਰਜਸ ਰਾਏ ਨੇ ਆਪਣੀ ਲੜਕੀ ਜੀਤੋ ਕਾ ਵਿਵਾਹ 1734 ਮੇਂ ਕੀਆ ਅਥਵਾ 7 ਵੈਸਾਖ 1741 ਨੂੰ ਮਾਤਾ ਸੁੰਦਰੀ ਜੀ ਕਾ ਵਿਵਾਹ ਹੂਆ (ਜੀਵਨ ਪ੍ਰਕਾਸ਼ ਸਫ਼ਾ 40)

(4) ਅਸ਼ੋਕ ਜੀ ਨੇ ਮਾਤਾ ਜੀਤੋ ਦਾ ਵਿਵਾਹ 1734 ਦਸਿਆ ਹੈ [ਗੁਰੂ ਬਿਲਾਸ ਪਨਾ 10 ਅੰਤਕਾ ਪਨਾਂ 207]

(5) ਛਿਬਰ ਜੀ ਨੇ ਮਾਤਾ ਜੀਤੋ ਦਾ ਵਿਵਾਹ 1742 ਸਿਧ ਕਰ ਰਖਿਆ ਹੈ।

(6) ਜਥੇਦਾਰ ਗਿ: ਪ੍ਰਤਾਪ ਸਿੰਘ ਜੀ ਨੇ ਵੀ ਆਪਣੀ ਰਚਿਤ ਗੁਰਮਤ ਲੈਕਚਰ ਪਨਾ 351 ਅਨੁਸਾਰ ਮਾਤਾ ਜੀਤੋ ਦੀ ਸ਼ਾਦੀ 1734 ਵਿਚ ਹੋਈ ਦਸੀ ਤੇ ਮਾਤਾ ਸੁੰਦਰੀ ਜੀ ਦੀ 1741 ਵਿਚ ਹੋਈ ਸਪਸ਼ਟ ਕੀਤੀ ਹੈ। ਮਾਤਾ ਜੀਤੋ ਜੀ ਦੀ ਕੁਖੋਂ ਬਚਾ ਨ ਹੋਣ ਕਰਕੇ ਦੂਜੇ ਵਿਆਹ ਦੀ ਲੋੜ ਪਈ। 1734 ਦੇ ਵਿਆਹ ਸਮੇਂ ਗੁਰੂ ਜੀ ਦੀ ਉਮਰ 12 ਸਾਲ ਤੇ ਮਾਤਾ ਜੀਤੋ ਜੀ ਦੀ ਕੇਵਲ 10 ਸਾਲਾਂ ਦੀ ਸੀ।

(7) 1745 ਵਿਚ ਬਾਬਾ ਅਜੀਤ ਸਿੰਘ ਜੀ ਦਾ ਜਨਮ ਹੋਇਆ ਮਾਤਾ ਸੁੰਦਰੀ ਜੀ ਦੀ ਕੁਖੋਂ (ਬੰਸਾਵਲੀ ਨਾਮਾ ਚਰਨ)

(8) ਪਹਿਲਾ ਵਿਵਾਹ 1730 ਨੌਵੀਂ ਪਾਦਸ਼ਾਹੀ ਸਮੇਂ, ਪਹਿਲਾ ਵਿਵਾਹ ਸੁੰਦਰ ਸਰੂਪ ਨਾਲ ਲਿਖਿਆ ਹੈ ਪਰ ਸਹੀ ਇਹ ਹੈ ਕਿ ਪਹਿਲਾ ਵਿਵਾਹ ਜੀਤੋ ਜੀ ਦਾ ਦੂਜਾ ਸੁੰਦਰੀ ਜੀ ਦਾ (ਗੁਰ ਪ੍ਰਣਾਲੀਆਂ ਪੰਨਾ 113)।

(9) ਪ੍ਰੋ: ਕਰਤਾਰ ਸਿੰਘ ਇੰਜ ਲਿਖਦੇ ਹਨ :—ਕਈ ਲਿਖਾਰੀ ਲਿਖਦੇ ਹਨ ਕਿ ਗੁਰੂ ਜੀ ਦੀ ਪਹਿਲੀ ਸ਼ਾਦੀ 15 ਜੇਠ 1730, ਦੂਜੀ 1741 ਵਿਚ ਹੋਈ। ਕਈ ਹੋਰ ਲੇਖਦੇ ਹਨ ਕਿ ਪਹਿਲੀ 23 ਹਾੜ 1734 ਤੇ ਦੂਜੀ 4 ਸਾਲ ਪਿਛੋਂ (ਜੀਵਨ ਕਥਾ ਸ੍ਰੀ ਗੁਰੂ ਗੋਬਿੰਦ ਸਿੰਘ ਪੰਨਾ 265)।

(10) ਸ੍ਰੋਮਨੀ ਗੁ: ਪ੍ਰਬੰਧਕ ਕਮੇਟੀ ਦੇ ਸਿਖ ਹਿਸਟਰੀ ਸਕਾਲਰ ਭਾ. ਰਣਧੀਰ ਸਿੰਘ ਲਿਖਦੇ ਹਨ :—ਕਿ ਅੰਮ੍ਰਿਤਸਰੀ ਪ੍ਰਣਾਲੀ ਦਾ ਕਥਨ ਸਹੀ ਮਾਲੂਮ ਹੁੰਦਾ ਹੈ ਕਿਉਂਕਿ ਪਾਲਕ ਪੁਤਰ ਦਾ ਨਾਮ ਅਜੀਤ ਸਿੰਘ ਰਖਣਾ ਆਪਣੇ ਵਿਛੋਂ ਜਾਏ ਅਜੀਤ ਸਿੰਘ ਦੀ ਯਾਦ ਪੂਰੀ ਕਰਨ ਦਾ ਸੂਚਕ ਹੈ। ਜਨਮ ਸਮਤ 1744 ਗ਼ਲਤ ਹੈ ਤੇ 1745 ਦਰੁਸਤ ਹੋ ਸਕਦਾ ਹੈ ਕਿਉਂਕਿ 20 ਸਾਲ ਦੀ ਉਮਰ ਤੋਂ ਪਹਿਲਾਂ ਸੰਤਾਨ ਹੋਣੀ ਅਸੰਭੱਵ ਪ੍ਰਤੀਤ ਹੁੰਦੀ ਹੈ। ਨਾਲ ਮਘਰ 1943 ਵਿਚ ਹੀ ਵਿਵਾਹ ਹੋ ਕੇ ਸੰਮਤ 1943 ਵਿਚ ਬੱਚਾ ਹੋਣਾ ਮੁਮਕਿਨ ਨਹੀਂ। ਕਿਸੇ ਗਲੋਂ ਕਵੀ ਜੀ ਨੇ ਚਾਰੇ ਪੁਤਰ ਜੀਤੋ ਜੀ ਤੋਂ ਹੋਣੋ ਮੰਨ ਲਏ ਹਨ ਜੋ ਸਰਾ ਸਰ ਗ਼ਲਤ ਕਲਪਨਾ ਹੈ (ਗੁਰੂ ਪ੍ਰਣਾਲੀਆਂ ਪੰਨਾ 56, ਇਤਿਹਾਸਕ ਪਤਰ ਸੈਂਚੀ ਅੰਕ-2 ਟੂਕ)।

(11) ਗਿ: ਗਿਆਨ ਸਿੰਘ ਜੀ ਦੇ ਕਥਨ ਅਨੁਸਾਰ ਗੁਰੂ ਜੀ ਦਾ ਪਹਿਲਾ ਵਿਆਹ ਸਮਤ 1730 ਵਿਚ ਹੋਇਆ ਸੀ (ਪੰਥ ਪ੍ਰਕਾਸ਼ ਨਿਵਾਸ 21, ਪੰਨਾਂ 182 ਤੋਂ 185 ਤੀਕ)।

(12) ਭਾ: ਕਾਹਨ ਸਿੰਘ ਨਾਭਾ ਨੇ ਮਾਤਾ ਜੀਤੋ ਦਾ ਵਿਆਹ ਸਮਤ 1634 ਤੇ ਮਾਤਾ ਸੁੰਦਰੀ ਜੀ ਦਾ 1741 ਵਿਚ ਹੋਣਾ ਵਰਣਨ ਕੀਤਾ ਹੈ (ਮਹਾਨ ਕੋਸ਼ ਪੰਨਾ 160 ਤੇ 393)।

ਜੇ ਕਰ ਦਸਮ ਪਾਦਸ਼ਾਹ ਜੀ ਦਾ ਪਹਿਲਾ ਵਿਆਹ ਸਮਤ 1730 ਵਿਚ ਹੋਇਆ ਹੋਵੇ ਤਾਂ ਉਸ ਵੇਲੇ ਉਨ੍ਹਾਂ ਦੀ ਉਮਰ 7 ਸਾਲ ਤੇ ਮਾਤਾ ਜੀ ਦੀ ਵਧ ਤੋਂ ਵਧ 5 ਸਾਲ ਦੀ ਹੀ ਹੋਣੀ ਹੈ।

ਗੁਰੂ ਜੀ ਦੇ ਸਾਹਿਬਜ਼ਾਦਿਆਂ ਬਾਰੇ ਮਤਭੇਦ ਭਰੀ ਜਾਣਕਾਰੀ :—ਡਾ: ਗੰਡਾ ਸਿੰਘ ਦੇ ਕਥਨ ਅਨੁਸਾਰ ਬਾਬਾ ਅਜੀਤ ਸਿੰਘ 1686 ਭਾਵ ਸਮਤ 1743 ਵਿਚ ਜਨਮੇ ਅਰਥਾਤ 1744 ਜਾਂ 1746 ਵਿਚ ਨਹੀਂ (ਡਾ: ਗੋਪਾਲ ਸਿੰਘ ਰਚਿਤ ਗੁ: ਗੋਬਿੰਦ ਸਿੰਘ ਪੰਨਾ 31 ਦੀ ਟੂਕ)।

ਸ੍ਰ: ਪਿਆਰਾ ਸਿੰਘ ਦਾਤਾ ਨੇ ਵੀ 1743 ਵਿਚ ਜਨਮ ਹੋਣਾ ਸਿਧ ਕੀਤਾ ਹੈ ਸ੍ਰੀ ਗੁ: ਗੋਬਿੰਦ ਸਿੰਘ ਰਚਿਤ ਸ੍ਰ ਪਿਆਰਾ ਸਿੰਘ ਦਾਤਾ ਹਿੰਦੀ ਪੰਨਾ 62, ਗੁਰ-ਬਿਲਾਸ ਪਾ. 10 ਕੋਇਰ ਸਿੰਘ ਕਲਾਲ ਵਾਲਾ ਪੰਨਾ 200 ਅਧਿਆਏ 16)।

ਸ੍ਰ: ਹਰਬੰਸ ਸਿੰਘ ਅਨੁਸਾਰ ਬਾਬਾ ਅਜੀਤ ਸਿੰਘ ਦਾ ਜਨਮ 1746 ਮਾਤਾ ਸੁੰਦਰੀ ਜੀ ਤੋਂ ਬਾਕੀ ਦੇ ਤਿਨੋਂ ਮਾਤਾ ਜੀਤੋ ਜੀ ਦੇ ਸਨ। ਜੁਝਾਰ ਸਿੰਘ ਦਾ ਜਨਮ 1747 ਬਿ. ਜੋਰਾਵਰ ਸਿੰਘ ਦਾ 1753 ਤੇ ਸਾਹਿਬ ਫ਼ਤਹਿ ਸਿੰਘ ਜੀ ਦਾ 1756 ਬਿ: ਦਾ ਹੈ ਯੈਨੀ 1690, 1696 ਤੇ 1698 ਈਸਵੀ।

ਕਵੀ ਗੁਲਾਬ ਸਿੰਘ ਰਚਿਤ ਗੁਰ ਪ੍ਰਣਾਲੀ ਪੰਨਾ 56 ਤੇ ਇੰਜ ਅੰਕਤ **ਹੈ :—** ਚਾਰੇ ਸਾਹਿਬਜ਼ਾਦੇ ਮਾਤਾ ਜੀਤੋ ਜੀ ਦੇ ਸਨ । ਪੰਚਮ ਸਾਹਿਬ ਜ਼ਾਦਾ ਜੋ ਲੁਬਾਣਾ ਸਜਯੋ ਹੈ ਭਾਵ ਚਾਰ ਤਾਂ ਮਾਤਾ ਜੀਤੋ ਜੀ ਦੀ ਕੁਖੋਂ ਸਨ ਤੇ ਪੰਜਵਾਂ ਲੁਬਾਣੇ ਸਿਖ ਨੇ ਮਾਤਾ ਸੁੰਦਰੀ ਜੀ ਦੇ ਹਜ਼ੂਰ ਚਾਹੜਿਆ ਸੀ (ਗੁਰ ਪ੍ਰਣਾਲੀਆ ਪਨਾਂ 174) ਇਸ ਦੇ ਉਲਟ ਕਈ ਵਿਦਵਾਨਾਂ ਨੇ ਸਾਹਿਬਜ਼ਾਦਾ ਅਜੀਤ ਸਿੰਘ ਮਾਤਾ **ਸੁੰਦਰੀ ਜੀ** ਤੇ ਬਾਕੀ ਦੇ ਤਿਨ ਮਾਤਾ ਜੀਤੋ ਦੇ ਵਰਣਨ ਕੀਤੇ ਹਨ (ਜੀਵਨ ਪ੍ਰਕਾਸ਼ ਪਨਾਂ 68,73, 82 ਤੇ ਬੰਸਾਵਲੀ ਸਫ਼ਾ 125, 129 ਤੇ ਗੁਰਮਤ ਲੈਕਚਰ ਪਨਾ 351 ਆਦਿਕ) ਪ੍ਰਿੰ. ਤੇਜਾ ਸਿੰਘ ਅਨੁਸਾਰ 'ਸਿੰਘ ਸਾਗਰ ਤੇ ਗੁਰ ਬਿਲਾਸ ਭਾ. ਮਨੀ ਸਿੰਘ' **ਬਾਬਾ** ਅਜੀਤ ਸਿੰਘ ਤੇ ਬਾ. ਜੁਝਾਰ ਸਿਘ ਚਮਕੌਰ ਸਾਹਿਬ ਵਿਚ ਤਥਾ ਬਾਬਾ ਫ਼ਤਹਿ ਸਿਘ ਤੇ ਬਾ. ਜੋਰਆਵਰ ਸਿੰਘ ਸਰਹੰਦ ਵਿਚ ਸ਼ਹੀਦ ਹੋਏ। (ਕੋਮਲ ਸੰਸਾਰ 1940) ਭਾ. ਸੁਖਾ ਸਿੰਘ ਨੇ ਸਰਹੰਦ ਵਿਖੇ ਸ਼ਹੀਦ ਹੋਣ ਵਾਲੇ ਬਾ. ਫ਼ਤਹਿ ਤੇ ਜੁਝਾਰ ਸਿੰਘ ਦਸੇ ਹਨ (ਕੋਮਲ ਸੰਸਾਰ ਜਨਵਰੀ 1940) । ਪਰਸਿਧ ਬਜ਼ੁਰਗਵਾਰ ਭਾ. ਵੀਰ ਸਿੰਘ ਜੀ ਲਿਖਦੇ ਹਨ ਕਿ ਗੁਰੂ ਜੀ ਦੇ ਸਾਹਿਬਜਾਦਿਆਂ ਪ੍ਰਤਿ ਇਕ ਵਿਚਾਰ ਇਹ ਹੈ ਕਿ ਉਹ ਚਾਰ ਨਹੀਂ ਤਿੰਨ ਸਨ । ਇਹ ਖਿਆਲ ਵੀ ਕੀਤਾ ਜਾਂਦਾ ਹੈ ਕਿ ਜੁਝਾਰ ਸਿੰਘ ਤੇ ਜੋਰਆਵਰ ਸਿੰਘ ਇਕੋ ਸਾਹਿਬਜ਼ਾਦੇ ਸਨ ਜਿਸ ਦੇ ਦੋ ਨਾਮ ਸਨ ਤੇ **ਦੂਜੀ ਅੱਲ** ਸੀ । (ਗੁਰ ਪ੍ਰਤਾਪ ਸੂਰਜ ਸੰਪਾਦਿਤ ਪਨਾ 488) ਗੁ ਪਾ: 10 ਵਿਚ 4 ਸਾਹਿਬਜਾਦਿਆਂ ਦਾ ਜਿਕਰ ਹੈ ਪਰ ਨਾਂ ਕਿਸੇ ਦਾ ਨਹੀ ਬਾਵਾ ਸਰੂਪ ਚੰਦ ਅਨੁਸਾਰ ਸਾਹਿਬਜਾਦਿਆਂ ਦੀ ਤਰਤੀਬ ਇੰਜ ਸੀ—ਵਡੇ ਦੋ ਬਾ. ਜੁਝਾਰ ਸਿੰਘ ਤੇ ਬਾ. ਜ਼ੋਰਆਵਰ ਸਿੰਘ ਸੀ ਤੇ ਛੋਟੇ ਦੋਹਾਂ ਦੇ ਨਾਂ ਬਾ. ਫ਼ਤਹਿ ਸਿੰਘ ਤੇ ਬਾਬਾ ਰਣਜੀਤ ਸਿੰਘ ਸਨ (ਮਹਿਮਾ ਪ੍ਰਕਾਸ਼ ਸਾਖੀ 22, ਪਨਾਂ 876) ਜਾਣੋਂ ਸਭ ਤੋਂ ਵਡਾ ਬਾਬਾ ਜੁਝਾਰ ਸਿੰਘ ਤੇ ਸਭ ਤੋਂ ਛੋਟੇ ਬਾਬਾ ਅਜੀਤ ਸਿੰਘ ਸਨ । ਰਤਨ ਸਿੰਘ ਭੰਗੂ ਜੀ ਨੇ ਵੀ ਵਡੇ ਸਾਹਿਬਜਾਦੇ ਬਾਬਾ ਜੁਝਾਰ ਸਿੰਘ ਤੇ ਬਾਬਾ ਜੋਰਾਵਰ ਸਿੰਘ ਦਸੇ ਹਨ (ਪ੍ਰਾਚੀਨ ਪੰਥ ਪ੍ਰਕਾਸ ਸਫ਼ਾ 59) ਕੋਇਰ ਜੀ ਅਨੁਸਾਰ ਵਡੇ ਸ਼ਾਹਿਬਜ਼ਾਦੇ ਬਾਬਾ ਅਜੀਤ ਸਿੰਘ ਤੇ ਜੁਝਾਰ ਸਿੰਘ ਸਨ ਗੁਰ ਬਿਲਾਸ ਪਾਦ: 10 ਅਧਿਆਇ 16 ਪਨਾ 306) । ਸ੍ਰ. ਸ਼ਮਸ਼ੇਰ ਸਿੰਘ 'ਅਸ਼ੋਕ' ਜੀ ਨੇ ਸਾਹਿਬਜ਼ਾਦਿਆਂ ਦੀ ਤਰਤੀਬ ਇੰਜ ਕੀਤੀ ਹੈ ਬਾਬਾ ਅਜੀਤ ਸਿੰਘ ਵਡੇ ਸਾਹਿਬਜ਼ਾਦੇ ਮਾਤਾ ਸੁੰਦਰੀ ਜੀ ਦੀ ਕੁਖੋਂ 23 ਮਾਘ 1743 ਬਿ. ਨੂੰ ਪੈਦਾ ਹੋਏ (ਗੁਰ ਬਿਲਾਸ ਪਾਦ. 10 ਅੰਤਕ ਪਲਾਂ 98)

## "ਖ਼ਾਲਸਾ ਪੰਥ ਦੇ ਮੁਖੀਆਂ ਨੂੰ ਸੁਹਿਰਦਿਕ ਤੇ ਮੁਖ਼ਲਸਾਨਾ ਅਪੀਲ"

ਪੂਰਵ ਲਿਖੇ ਦਾ ਅਧਿਐਨ ਕਰਨ ਤੇ ਦਾਨੇ-ਬੀਨੇ ਤੇ ਨਿਆਂਕਾਰੀ ਸਾਹਿਬਾਨ ਅਵਸ਼ ਹੀ ਸਾਡੀ ਇਸ ਅਨੁਮਾਨਿਤ ਵਿਚਾਰ ਨਾਲ ਸਹਿਮਤ ਹੋਣਗੇ ਕਿ ਜਿਨ੍ਹਾਂ ਇਤਿਹਾਸਕਾਰਾਂ ਨੇ ਬਿਨਾਂ ਇਕ ਦੂਜੇ ਨਾਲ ਵਿਚਾਰ ਸਾਂਝੇ ਕੀਤਿਆਂ, ਪੁਰਾਣੀਆਂ ਲਿਖਤਾਂ ਨੂੰ ਵਾਚਿਆਂ ਅਪਣੀ ਮਨ ਮਰਜ਼ੀ ਯਾ ਸੁਣੀ-ਸੁਣਾਈ ਤਥਾ ਇਧਰੋਂ-ਉਧਰੋਂ ਨਕਲ ਕਰ ਕੇ ਗੁਰੂ ਸਾਹਿਬਾਨ ਦੀਆਂ ਜੀਵਨੀਆਂ ਸਬੰਧੀ ਭੁਲ-ਭੁਲੇਖੇ ਪਾ ਹੱਸੀ-ਠਠੇ ਦਾ ਕੇਂਦਰ ਬਣਾ ਦਿਤਾ ਹੋਵੇ ਉਹ ਭੱਦਰ ਪੁਰਸ਼ ਬ੍ਰਾਹਮਣ ਸਿਖ ਭਾਈ ਚਾਰੇ ਦੇ ਮਹਾ ਪੁਰਖਾਂ ਨੂੰ ਕਿਵੇਂ ਬਖ਼ਸ਼ ਸਕਦੇ ਸਨ। ਪਰ ਹੁਣ ਜਦ ਕਿ ਚਿਰਾਂ ਦੀ ਪ੍ਰਤੰਤਰਾ ਤੋਂ ਦੇਸ਼ ਤੇ ਉਸ ਦੇ ਵਾਸੀਆਂ ਨੇ ਜਿਵੇਂ ਸੁਤੰਤਰ ਹੋ ਖੁਲੀ ਮੌਕਲੀ ਫ਼ਿਜ਼ਾ ਵਿਚ ਸੁਖ ਅਰਾਮ ਦਾ ਸਾਹ ਲਿਆ ਹੈ ਤੇ ਜਿਸ ਦੇ ਅੰਤਰਗਤ ਜਿਵੇਂ ਦੂਜੇ ਭਾਈ ਚਾਰਿਆਂ ਦੇ ਤਾਰੀਖ਼ ਦਾਨ ਤੇ ਸਾਹਿਤਕਾਰ ਆਪਣੇ-2 ਸਾਹਿਤ ਤੇ ਹਿਸਟਰੀ ਨੂੰ ਨਵੀਨਤਾ ਭਰੀ ਤਰਤੀਬ ਦੇ ਰਹੇ ਹਨ ਤਿਵੇਂ ਹੀ ਸਮੇ ਦੀ ਪੁਕਾਰ ਇਹ ਮੰਗ ਕਰਦੀ ਹੈ ਕਿ ਖ਼ਾਲਸਾ ਪੰਥ ਦੇ ਆਧੁਨਿਕ ਗਰੰਥ ਕਾਰ ਤਥਾ ਇਤਿਹਾਸਕਾਰ ਵੀ ਆਪਣੀ ਕੌਮ ਦੇ ਇਤਿਹਾਸ ਤੇ ਸਾਹਿਤ ਨੂੰ ਉਕਤ ਭੁਲ ਭੁਲੇਖਿਆਂ ਤੋਂ ਸਾਫ਼ ਸੁਥਰਾ ਕਰਕੇ ਵਾਸਤਵਿਕਤਾ ਭਰਿਆ ਪੁਨਰ ਜਨਮ ਦੇਣ, ਖ਼ਾਸ ਕਰ ਪੰਜਾਬ ਦੀਆਂ ਯੂਨੀਵਰਸਟੀਆਂ ਦੇ Research Departments ਦੇ ਬੋਧਕ ਸਕਾਲਰਜ਼ ਨੂੰ ਦਰਦਮੰਦਾਨਾਂ ਅਪੀਲ ਹੈ ਕਿ ਉਹ ਖਾਲਸਾ ਪੰਥ ਦਾ ਇਕ ਨਰੋਆ ਤੇ ਪਖਪਾਤ ਰਹਿਤ ਇਤਿਹਾਸ ਸੰਸਾਰ ਦੀ ਮਾਨਵ ਜਾਤੀ ਸਨਮੁਖ ਰਖਣ। 'ਸਾਸਨ'

## "ਭਾਈ ਅਮੋਲਕ ਸਿੰਘ ਜੀ"

ਆਪ ਗੁਰੂ ਘਰ ਦੇ ਸਚੇ-ਸੁਚੇ ਉਪਾਸ਼ਕ ਤਥਾ ਉਪਕਾਰੀ ਵਿਅਕਤੀ ਪੰਡਤ ਤਰਲੋਕੀ ਨਾਥ ਆਫ਼ ਰੈਨਾ ਵਾੜੀ ਸ੍ਰੀ ਨਗਰ (ਜੋ ਮੁਗਲ ਸਾਮਰਾਜ ਦੇ ਸਤਾਏ ਕਸ਼ਮੀਰੀ ਪੰਡਤਾਂ ਦੇ ਆਗੂ ਬਣ ਆਪਣੇ ਗੁਰਦੇਵ ਸ੍ਰੀ ਤੇਗ ਬਹਾਦਰ ਜੀ ਦੇ ਦਰਬਾਰ ਵਿਚ ਮੁਸ਼ਕਲ ਕੁਸਾਈ ਦੀ ਆਸ ਰਖ ਸ੍ਰੀ ਅਨੰਦਪੁਰ ਹਾਜ਼ਰ ਹੋਏ ਸਨ) ਦੇ ਪੁਤਰ ਸਨ। ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਆਤਮ ਬਲੀਦਾਨ ਦੀ ਘਟਨਾ ਉਪ੍ਰੰਤ ਜਦ ਸ੍ਰੀ ਦਸਮੇਸ਼ ਜੀ ਨੇ ਆਪਣੇ ਦੋ ਸੇਵਕਾਂ, ਭਾਈ ਪੰਜਾਬ ਸਿੰਘ ਤੇ ਭਾਈ ਰੋਚਾ ਸਿੰਘ ਜੀ ਨੂੰ ਸੂਬਾ ਸਰਹੱਦ ਤੇ ਕਸ਼ਮੀਰ ਦੇ ਖੰਡਾਂ ਵਲ ਖ਼ਾਲਸਈ ਪ੍ਰਚਾਰ

ਲਈ ਭੇਜਿਆ ਤਾਂ ਉਨ੍ਹਾਂ ਉਪਦੇਸ਼ਕਾਂ ਦੀ ਨਿਸ਼ਕਾਮ ਘਾਲਨਾ ਤੋਂ ਪਰਭਾਵਤ ਹੋ ਸੈਂਕੜੇ ਸਹਿਜਧਾਰੀ ਬ੍ਰਾਹਮਣ ਸਿਖਾਂ ਦੇ ਨਾਲ ਭਾਈ ਅਮੋਲਕ ਨਾਥ ਨੇ ਵੀ ਸਣੇ ਆਪਣੇ ਪਰਿਵਾਰ ਅੰਮ੍ਰਿਤ ਛਕ (ਇਕ ਲਿਖਤ ਅਨੁਸਾਰ ਭਾਈ ਅਮੋਲਕ ਨਾਥ ਜੀ ਨੇ ਅੰਮ੍ਰਿਤ ਦੀ ਦਾਤ ਸ੍ਰੀ ਦਸਮ ਪਿਤਾ ਜੀ ਤੋਂ ਪ੍ਰਾਪਤ ਕੀਤੀ ਸੀ) ਖ਼ਾਲਸਈ ਰੂਪ ਸਰੂਪ ਨੂੰ ਅਪਨਾਅ ਆਪਣੇ ਨਾਵਾਂ ਅਗੇ ''ਸਿੰਘ'' ਜੋੜਨ ਦੀ ਪਦਵੀ ਹਾਸਲ ਕੀਤੀ ਤੇ ਪੂਜ ਪਿਤਾ ਪੰਡਤ ਤਰਲੋਕੀ ਨਾਥ ਜੀ ਤੋਂ ਸਿਖੀ ਪ੍ਰਚਾਰ ਦੀ ਸੇਵਾ ਨੂੰ ਪ੍ਰਾਪਤ ਕਰ ਤਥਾ ਇਸ਼ ਨੂੰ ਵਾਧੇ ਵਲ ਲੈ ਜਾਣ ਦੀ ਭਾਵਨਾ ਨੂੰ ਮੁਖ ਰਖਦੇ ਹੋਏ ਕਸ਼ਮੀਰ ਖੇਤਰ ਦੇ ਮੋਹਰੀ ਬਣ ਗੁਰਮਤ ਸਾਹਿਤ ਭਾਵ ਨਿਤਨੇਮ ਦੇ ਗੁਟਕੇ ਪੰਜ ਗਰੰਥੀ ਤੇ ਦਸ ਗਰੰਥੀ ਇਤਆਦਿਕ ਗੁਰਬਾਣੀ ਦੀਆਂ ਸੰਚੀਆਂ ਆਪਣੇ ਹਥੀਂ ਲਿਖ ਜਿਥੇ ਨੱਵ ਸਜੇ ਸਿੰਘਾਂ ਦੇ ਅਧਿਐਨ ਲਈ ਵੰਡੀਆਂ ਉਥੇ ਆਪ ਜੀ ਨੇ ਭਾਈ ਬਾਲੇ ਦੀ ਸਾਖੀ ਦੀਆਂ ਕਾਪੀਆਂ ਤਿਆਰ ਕਰ ਬਿਨਾ ਕਿਸੇ ਇਵਜ਼ਾਨੇ ਯਾ ਕੀਮਤ ਦੇ ਆਪਣੇ ਇਲਾਕੇ ਦੇ ਕਰੀਬ ਸਭੀ ਨਗਰ-ਗਰਾਮਾਂ ਤੀਕ ਪੌਹਚਾਈਆਂ। ਕੁਝ ਸਮੇਂ ਉਪ੍ਰੰਤ ਆਪ ਜੀ ਰੈਨਾ ਵਾੜੀ ਤੋਂ ਉਠ ਕਸ਼ਮੀਰ ਦੇ ਪਹਾੜੀ ਇਲਾਕੇ ਵਿਚਲੇ ਪਿੰਡ ਕਠਾਈ ਵਿਚ ਆ ਵਸੇ ਜਿਨ੍ਹਾਂ ਦੀ ਰਹਿਣੀ-ਬਹਿਣੀ ਤੋਂ ਪਰਸਨ ਹੋ ਇਥੋਂ ਦੇ ਮੁਸਲਮਾਨ ਜਾਗੀਰਦਾਰ ਨੇ ਭਾਈ ਸਾਹਿਬ ਨੂੰ ਸੁਖਾਂਵੀਂ ਪਦਵੀ ਦੇ ਆਪਣੀ ਮੁਲਾਜ਼ਮੀ ਵਿਚ ਰਖ ਲਿਆ। ਆਪ ਦੇ ਚਾਰ ਲੜਕੇ ਹੋਏ ਜੋ ਵਡੇ ਹੋ ਗੁਰਮਤ ਦੀ ਵਿਦਿਆ ਵਿਚ ਚੰਗੇ ਪ੍ਰਬੀਨ ਨਿਕਲੇ ਤੇ ਉਹ ਆਪਣੀ ਗੁਰਸਿਖ ਰਹਿਣੀ-ਬਹਿਣੀ ਤੇ ਪਰਚਾਰ ਦੀ ਭਾਵਨਾ ਨੂੰ ਮੁਖ ਰਖ ਕਸ਼ਮੀਰ ਦੇ ਚੌਵੇ ਪਾਸੀਂ ਭਾਵ ਕਠਾਈ, ਬਾਰਾ ਮੂਲਾ, ਚਕਾਰ ਤੇ ਟੀਠਵਾਲ ਵਿਖੇ ਫੈਲ ਗੁਰਸਿਖੀ ਪ੍ਰਚਾਰ ਵਿਚ ਜੁਟ ਗਏ। ਇਨ੍ਹਾਂ ਵਿਚੋਂ ਭਾਈ ਗੁਰਮੁਖ ਸਿੰਘ ਜੀ ਚਕਾਰ ਇਲਾਕੇ ਦੇ ਮੁਖੀ ਪ੍ਰਚਾਰਕ ਸਿਧ ਹੋਏ ਜਿਨ੍ਹਾਂ ਨੂੰ ਪਕੇ ਤੌਰ ਆਬਾਦ ਹੋਣ ਲਈ ਪਿੰਡ ਪਧਰ ਵਿਚ ਸੰਗਤਾਂ ਨੇ ਦੋ ਸੌ ਵਿਘੇ ਜ਼ਮੀਨ ਭੇਂਟ ਕੀਤੀ।

ਗੁਰੂ ਘਰ ਦੇ ਵਰੋਸਾਏ ਭਾਈ ਅਮੋਲਕ ਸਿੰਘ ਜੀ ਦੀ ਵੰਸ਼ ਵਿਚੋਂ ਹੀ ਇਕ ਬੇਅੰਤ ਪਾਸਾਰਾ ਵਾਲੇ ਪੂਰਨ ਗੁਰਮੁਖ ਪਿਆਰੇ ਅਕਾਲੀ ਕੌਰ ਸਿੰਘ ਜੀ ਨੇ ਜਨਮ ਲਿਆ ਜਿਨ੍ਹਾਂ ਦਾ ਪਰਸੰਗ ਪੁਸਤਕ ਦੇ ਅਗਲੇ ਅੰਕਾਂ ਵਿਚ ਹਾਜ਼ਰ ਹੈ।

## "ਸਰਸਾ ਦੀ ਲੜਾਈ ਸਮੇਂ ਬ੍ਰਾਹਮਣ ਵੰਸ਼ੀ ਸਿਦਕੀ ਸਿੰਘਾਂ ਦੀਆਂ ਅਮਰ ਸ਼ਹੀਦੀਆਂ"

ਅਨੰਦਪੁਰ ਸਾਹਿਬ ਨੂੰ ਛਡ ਜਾਣ ਤੇ ਮੁਗ਼ਲ ਫੌਜ ਨੇ ਪਿਛਾ ਕਰਦੇ ਹੋਏ ਜਦ ਸਰਸਾ ਨਦੀ ਦੇ ਕਿਨਾਰੇ ਗੁਰੂ ਜੀ ਤੇ ਸਿੰਘਾਂ ਨੂੰ ਆ ਘੇਰਿਆ ਤਾਂ ਪਾਸ ਕੀਤੇ

ਮਤੇ ਅਨੁਸਾਰ ਕਿ ਕੁਝ ਸਿੰਘ ਤਾਂ ਦੁਸ਼ਮਨ ਦੀ ਫ਼ੌਜ ਨਾਲ ਲੋਹਾ ਲੈਂਦੇ ਰਹਿਣ ਤੇ ਬਾਕੀ ਦੇ ਕਰੀਬ 40 ਆਪਣੇ ਸਤਿਗੁਰ ਜੀ ਤੇ ਉਨ੍ਹਾਂ ਦੇ ਪਰਿਵਾਰ ਦੇ ਮੈਂਬਰਾਂ ਨਾਲ ਸਰਸਾ ਨਦੀ ਨੂੰ ਪਾਰ ਕਰ ਜਾਣ। ਸੋ ਇੰਜ ਹੀ ਹੋਇਆ ਗੁਰੂ ਜੀ ਇਤਆਦਿਕ ਬਿਨਾਂ ਕਿਸੇ ਕਸ਼ਟ ਦੇ ਨਦੀ ਪਾਰ ਕਰ ਗਏ ਤੇ ਪਿਛੇ ਰਹੇ ਸਿੰਘਾਂ ਨੇ ਵੈਰੀ ਦੇ ਹਜ਼ਾਰਾਂ ਦੇ ਲਸ਼ਕਰ ਨਾਲ ਮਰਦਾਨਾ ਵਾਰ ਲੜਦੇ ਹੋਏ ਇਕ-ਇਕ ਕਰ ਕੇ ਵੀਰ ਗਤੀ ਪ੍ਰਾਪਤ ਕੀਤੀ ਜਿਨ੍ਹਾਂ ਵਿਚ ਭਾਈ ਊਦੇ ਸਿੰਘ ਜੀ ਤੇ ਭਾਈ ਬਚਿਤਰ ਸਿੰਘ (ਪੁਤਰ ਭਾ: ਮਨੀ ਸਿੰਘ ਜੀ) ਦੇ ਨਾਲ ਨਿਮਨ ਲਿਖਤ ਬ੍ਰਾਹਮਣ ਸਿਖ ਵੀਰ ਯੋਧੇ ਵੀ ਸਨ ਜਿਨ੍ਹਾਂ ਦੀ ਸ਼ਾਹਦੀ ਅਪਰੈਲ 1973 ਨੂੰ ਮਹਾਨ ਯਾਤ੍ਰਾ ਗੁਰੂ ਗੋਬਿੰਦ ਸਿੰਘ ਮਾਰਗ ਦੇ ਸ਼ੁਭ ਅਵਸਰ ਤੇ ਪੰਜਾਬ ਸਰਕਾਰ ਵਲੋਂ ਅੰਗਰੇਜ਼ੀ ਭਾਸ਼ਾ ਵਿਚ ਪ੍ਰਕਾਸ਼ਤ ਕਰਾਈ ਪੁਸਤਿਕਾ ਦੇ 32 ਤੇ 33 ਨੰਬਰ ਦੇ ਪਨੇ ਇੰਜ ਭਰਦੇ ਹਨ :—

(1) ਭਾਈ ਕਿਰਪਾ ਸਿੰਘ ਪੁਤਰ ਭਾ: ਆਰੂ, ਪ੍ਰੋਤ੍ਰਾ ਭਾ: ਨਰੈਣ ਦਾਸ ਤੇ ਪੜਪੋਤ੍ਰਾ ਭਾ. ਬ੍ਰਹਮ ਦਾਸ ਬੰਸ ਠਾਕਰ ਦਾਸ ਭਾਰਦਵਾਜ ਸਰੱਸਵਤੀ ਮੁਹਯਾਲ ਦਤਾ ਬ੍ਰਾਹਮਣ ਵਾਸੀ ਮਟਨ-ਕਸ਼ਮੀਰ।

(2) ਭਾਈ ਸਰਮੁਖ ਸਿੰਘ ਸਕੇ ਭਰਾਤਾ ਭਾਈ ਕਿਰਪਾ ਸਿੰਘ ਜੀ ਆਫ਼ ਮਟਨ ਸਾਹਿਬ ਕਸ਼ਮੀਰ

(3) ਭਾ: ਦੀਵਾਨ ਸਿੰਘ ਪੁਤਰ ਭਾ: ਮਾਈ ਦਾਸ, ਪੋਤ੍ਰਾ ਭਾ: ਬਾਲੂ ਤੇ ਪੜਪੋਤ੍ਰਾ ਭਾ. ਮੂਲ ਚੰਦ ਚੰਦਰ ਬੰਸੀ ਭਾਰਦਵਾਜ ਪਾਵਾਰਗੋਤ

[4] ਭਾ: ਆਲਮ ਸਿੰਘ ਪੁਤਰ ਭਾ: ਦੁਰਗਾ ਦਾਸ, ਪੋਤ੍ਰੇ ਭਾ: ਪਦਮ ਮਲ ਪੜਪੋਤ੍ਰੇ ਭਾ: ਕੋਨਾ ਚੰਦਰ ਬੰਸੀ ਵਾਸੀ ਦੁਬੁਰਜੀ, ਸੋਦਰਾ ਪਰਗਨਾ

(ਨੋਟ] ਭਾਈ ਕਿਰਪਾ ਸਿੰਘ ਜੀ ਪਹਿਲਾਂ ਕਿਰਪਾ ਰਾਮ ਸਨ ਜੋ ਕਸ਼ਮੀਰੀ ਪੰਡਤਾਂ ਦੀ ਇਕ ਟੋਲੀ ਲੈ ਜੋ ਮੁਗਲ ਜਰਵਾਨਿਆਂ ਤੋਂ ਆਪਣੇ ਧਰਮ ਤੇ ਸਤ-ਪਤ ਦੇ ਬਚਾ ਲਈ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਦਰਬਾਰ ਸ੍ਰੀਅਨੰਦਪੁਰ ਸਾਹਿਬ ਹਾਜ਼ਰ ਹੋਏ ਸਨ ਅਥਵਾ ਗੁਰੂ ਜੀ ਦਿਲੀ ਵਿਖੇ ਉਪ੍ਰੋਕਤ ਜ਼ੁਲਮਾਂ ਦੀ ਰੋਕਥਾਮ ਲਈ ਆਪਣੇ ਸੀਸ ਨੂੰ ਭੇਟ ਕਰਨ ਗਏ ਸਨ। ਕਸ਼ਮੀਰੀ ਪੰਡਤਾਂ ਦੇ ਮੁਖੀ ਭਾ. ਕਿਰਪਾ ਰਾਮ ਜੀ ਮੁੜ ਆਪਣੇ ਦੇਸ਼ ਜਾਣ ਦੇ ਅਨੰਦਪੁਰ ਹੀ ਰਹਿ ਨੌਵੀਂ ਗੁਰੂ ਜੋਤ ਦੇ ਦਿਤੇ ਆਦੇਸ਼ ਤੇ ਬਾਲੇ ਗੁਰੂ ਗੋਬਿੰਦ ਰਾਏ ਨੂੰ ਹਿੰਦੂ ਗਰੰਥਾਂ ਸ਼ਾਸਤਰਾਂ ਦੀ ਸਾਰ ਦੇ ਨਾਲ-2 ਸੰਸਕ੍ਰਿਤ ਆਦਿਕ ਵੀ ਪੜ੍ਹ ਦੇ ਰਹੇ ਤੇ ਪਹਿਲੀ ਵੈਸਾਖ 1699 ਵਾਲੇ ਇਤਿਹਾਸਕ ਦਿਨ ਤੇ ਹੀ ਸ੍ਰੀ ਦਸ਼ਮੇਸ਼ ਜੀ ਤੋਂ ਅੰਮ੍ਰਿਤ ਦੀ ਅਮੁਲੀ ਦਾਤ ਪ੍ਰਾਪਤ ਕਰ ਕੇ ਭਾ. ਕਿਰਪਾ ਸਿੰਘ ਸਿਧ ਹੋਏ ਸਨ। 'ਸਾਸਨ'

# ਪੰਡਤ ਸ੍ਰੀ ਰਾਮ ਦਤ ਜੀ

ਆਪ ਜੀ ਨੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਹਜ਼ੂਰੀ ਵਿੱਚ ਰਹਿ ਕਰ ਬੜੀ ਸੇਵਾ ਕੀਤੀ । ਆਪ ਜੀ ਬੜੇ ਵਿਦਵਾਨ ਪੰਡਤ ਵੇਦਾਂ ਦੇ ਗਿਆਨਤਾ ਸਨ । ਆਪ ਜੀ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਸ੍ਰੀ ਕਲਗੀਧਰ ਜੀ ਨੇ ਬਚਨ ਕੀਤਾ, ਕੁਝ ਮੰਗ । ਆਪ ਨੇ ਉਤਰ ਦਿਤਾ ਕਿ ਜੇ ਤੁਠੇ ਹੋ ਤਾਂ 'ਕਰ ਪਕਰੋ' ਨਾਹੀ ਛੋਡਹੁ ਮੋਰਾ । ਮਹਾਰਾਜ ਜੀ ਨੇ ਗੁਰਸਿਖੀ ਦੀ ਦਾਤ ਬਖਸ਼ੀ ਤੇ ਇਕ ਕਟਾਰ ਤੇ ਅਸ਼ਰਫ਼ੀਆਂ ਵੀ ।

# ਪੰਡਤ ਸ਼ਿਵਦਤ ਜੀ ਪਟਨਾ ਸਾਹਿਬ

ਆਪ ਮਹਾਨ ਪੰਡਤ ਤੇ ਬ੍ਰਾਹਮਣ ਕੁਲ ਦੇ ਚੂੜਾਮਣੀ ਹੋਏ ਹਨ । ਸ੍ਰੀ ਪਟਨਾ ਸਾਹਿਬ ਗੰਗਾ ਦੇ ਇਕ ਰਮਣੀਕ ਕਿਨਾਰੇ ਤੇ ਵਸਦਾ ਹੈ ਜਿਥੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਵਤਾਰ ਧਾਰਿਆ ਅਤੇ ਬਾਲ ਲੀਲਾ ਕੀਤੀ । ਅੰਮ੍ਰਿਤ ਵੇਲੇ ਪੰਡਤ ਸ਼ਿਵ ਦਤ ਜੀ ਦਰਯਾ ਦੇ ਇਕ ਪਕੇ ਘਾਟ ਦੀ ਪਹੁੜੀ ਪਰ ਕੁਸ਼ਾ ਦੇ ਆਸਨ ਤੇ ਚਾਦਰ ਦੀ ਬੁਕਲ ਮਾਰੀ ਬੈਠੇ ਸਨ, ਦਿਲ ਵਿੱਚ ਸੋਹਣੀ ਸੂਰਤ ''ਬਾਲਾ ਪ੍ਰੀਤਮ'' ਵਾਲੀ ਦੋ ਜਹਾਨ ਦਾ ਧਿਆਨ ਕਰਕੇ ਪ੍ਰੇਮ ਰਸ ਮਾਣ ਰਹੇ ਸਨ । ਬਾਲਾ ਪ੍ਰੀਤਮ ਨੇ ਆ ਦਰਸ਼ਨ ਦਿਤੇ ਪਰ ਆਖਿਆ ਭਗਵਾਨ ਕ੍ਰਿਸ਼ਨ ਦਾ ਰੂਪ ਧਾਰ ਕੇ ਦਰਸ਼ਨ ਦਿਉ । ਆਪ ਜੀ ਨੂੰ ਭਗਵਾਨ ਦੇ ਸਰੂਪ ਵਿੱਚ ਦਰਸ਼ਕ ਸਾਖਿਆਤ ਹੋਇ ਤੇ ਆਪ ਬਾਲਾ ਪ੍ਰੀਤਮ ਦੇ ਹੀ ਹੋ ਗਏ ।

ਸ਼ਹਿਰ ਵਿੱਚ ਅੰਮ੍ਰਿਤ ਵੇਲੇ ਰਾਜਾ ਫਤਹਿ ਚੰਦ ਤੇ ਮੈਣੀ ਜੀ ਪੁਤਰ ਦੀ ਦਾਤ ਲੈਣ ਲਈ ਪੰਡਤ ਜੀ ਪਾਸ ਹਾਜ਼ਰ ਹੋਏ । ਮਥਾ ਟੇਕਿਆ, ਕੁਝ ਇਲਾਚੀਆਂ ਅਗੇ ਰਖੀਆਂ ਤੇ ਪੁਤਰ ਦੀ ਦਾਤ ਲਈ ਜੋਦੜੀ ਕੀਤੀ । ਪੰਡਤ ਜੀ ਦੇ ਅਖਾਂ ਵਿਚੋਂ ਨੀਰ ਵਗ ਆਇਆ ਤੇ ਕਿਹਾ ਹੇ ਰਾਜਨ ਆਪ ਜੀ ਨੂੰ ਜੀ ਆਇਆਂ ਆਖਦਾ ਹਾਂ ਪਰ ਆਪ ਜੀ ਨੂੰ ਠੀਕ ਖਬਰ ਨਹੀ ਮਿਲੀ ਕਿ ਪੁਤਰ ਦੀ ਦਾਤ ਕਿਥੋਂ ਪ੍ਰਾਪਤ ਹੋ ਸਕਦੀ ਹੈ । ਇਹ ਈਸ਼ਵਰੀ ਕੌਤਕ ਹੈ । ਰਾਜਨ ਆਪ ਆਪਣੇ ਘਰ ਬੈਠੋ ਉਸ ਬਾਲਾ ਪ੍ਰੀਤਮ ਦੀ ਆਰਾਧਨਾ ਸਚੇ ਦਿਲੋਂ ਯਾਚਨਾ ਕਰੋ, ਪ੍ਰੇਮ ਨਾਲ ਧਿਆਨ ਕਰੋ ਆਪ ਦੀਆਂ ਆਸਾਂ ਪੂਰਨ ਹੋਣਗੀਆਂ । ਪੰਡਤ ਸ਼ਿਵਦਤ ਜੀ ਹਰ ਵੇਲੇ ਮਹਾਰਾਜ ਜੀ ਦੇ ਚਰਨਾ ਦੇ ਭੌਰੇ ਬਣੇ ਰਹਿੰਦੇ ਸਨ । ਜੋ ਉਨਾ ਪਾਸ ਮੰਗਣ ਜਾਵੇ ਆਪ ਮਹਾਰਾਜ ਜੀ ਭੋਜੀ ਬਾਲਾ ਪ੍ਰੀਤਮ ਤੋਂ ਮੰਗ ਕਰਣ ਦੀ ਸਿਖਿਆ ਦਿੰਦੇ ਸਨ ।

# ਨਾਨਕ ਪ੍ਰਕਾਸ਼ ਤੇ ਗੁਰ ਪ੍ਰਤਾਪ ਸੂਰਜ ਗ੍ਰੰਥ ਦਾ ਮੁੱਢ

ਭਾਈ ਸਾਹਿਬ ਸਿੰਘ ਬ੍ਰਾਹਮਣ ਵੰਸ਼ੀ ਸ੍ਰੀ. ਅਨੰਦਪੁਰ ਰਹਿੰਦੇ ਸਨ। ਆਪ ਜੀ ਚੰਗੇ ਵਿਦਵਾਨ ਤੇ ਲਿਖਾਰੀ ਸਨ। ਇਨ੍ਹਾਂ ਨੇ ਇਕ ਵੇਰ ਹੋਰ ਸਿੰਘਾਂ ਨਾਲ ਵਿਚਾਰ ਕੀਤੀ ਕਿ ਅਗਰ ਕੋਈ ਐਸਾ ਗੁਰਸਿਖ ਹੋਵੇ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਦਸ਼ਮੇਸ ਜੀ ਤਕ ਸਾਰੇ ਹਾਲਾਤ ਸੁਨਾਵੇ ਤਾਂ ਸਾਡਾ ਜੀਵਨ ਸਫਲ ਹੋ ਜਾਵੇ। ਉਸ ਵੇਲੇ ਕਿਸੇ ਸਿਖ ਨੇ ਸੋ੍ਤ ਪਾਈ ਕਿ ਬਾਬਾ ਬੁਢਾ ਸਿੰਘ ਜੀ ਦੀ ਅੰਸ ਵਿੱਚੋ ਬਾਬਾ ਕੋਇਰ ਜੀ (ਬਾਬਾ ਗੁਰਬਖਸ਼ ਸਿੰਘ) ਹਨ ਉਹ ਜੇ ਕਿਰਪਾ ਕਰਨ ਤਾਂ ਗੁਰੂ ਜਸ ਸੁਣਾ ਸਕਦੇ ਹਨ ਕਿਉਂਕਿ ਉਨ੍ਹਾਂ ਉਤੇ ਮਹਾਰਾਜ ਜੀ ਦੀ ਬੜੀ ਬਖਸ਼ਸ ਹੈ।

ਭਾਈ ਸਾਹਿਬ ਸਿੰਘ ਜੀ ਕੁਝ ਸਿੰਘਾਂ ਨੂੰ ਨਾਲ ਲੈ ਕੇ ਭਾਈ ਰਾਮ ਕੋਇਰ ਜੀ ਪਾਸ ਹਾਜ਼ਰ ਹੋਏ, ਦਰਸਨ ਕਰਕੇ ਮੰਨ ਦਾ ਮਨੋਰਥ ਕਹਿ ਸੁਣਾਇਆ। ਬਾਬਾ ਕੋਇਰ ਜੀ ਸੁਣ ਕਰ ਬੜੇ ਪ੍ਰਸੰਨ ਹੋਏ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਦਸਮ ਪਾਤਸਾਹ ਤਕ ਸਾਰੀ ਕਥਾ ਬੜੇ ਵਿਸਥਾਰ ਨਾਲ ਸੁਣਾਦੇ ਰਹੇ। ਭਾਈ ਜੀ ਨੇ ਬਾਬਾ ਜੀ ਪਾਸ ਰਹਿ ਕਰ ਉਹ ਸਾਰੀ ਕਥਾ ਲਿਖੀ ਜੋ ਕਈ ਸੰਚੀਆਂ ਵਿੱਚ ਹੈ।

ਜਦ ਭਾਈ ਸਾਹਿਬ ਸੰਤੋਖ ਸਿੰਘ ਜੀ ਗੁਰ ਇਤਿਹਾਸ ਲਿਖਣ ਲਗੇ ਤਾਂ ਉਹ ਸੰਚੀਆ ਲੈ ਕਰ ਭਾਈ ਸੰਤੋਖ ਸਿੰਘ ਜੀ ਨੇ ਸਵਿਸਥਾਰ ਕਵਿਤਾ ਵਿੱਚ ਮਹਾਨ ਗ੍ਰੰਥ ਨਾਨਕ ਪ੍ਰਕਾਸ਼ ਅਤੇ ਗੁਰ ਪ੍ਰਤਾਪ ਸੂਰਜ ਗ੍ਰੰਥ ਰਚਕੇ ਕੌਮ ਤੇ ਬੜਾ ਪਰਉਪਕਾਰ ਕੀਤਾ। ਸੋ ਭਾਈ ਸਾਹਿਬ ਸਿੰਘ ਜੀ ਦੇ ਭਾਰੀ ਉਦਮ ਤੇ ਮੁਢਲੀ ਲਿਖਤ ਦੁਆਰਾ ਇਤਿਹਾਸ ਸਾਡੇ ਸਾਹਮਣੇ ਆਇਆ।

# ਪੰਡਤ ਗੰਗੂ ਜੀ ਪਟਨਾ ਸਾਹਿਬ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਾਲ ਲੀਲਾ ਸਮੇਂ ਇਕ ਗੰਗੂ ਜੀ ਨਾਮ ਕਰਕੇ ਮੰਨਿਆਂ ਪ੍ਰਮੰਨਿਆ ਤੇ ਵਿਦਆਂਤੀ ਪੰਡਤ ਹੋਏ ਹਨ। ਉਨ੍ਹਾਂ ਸੁਣਿਆ ਕਿ ਬਾਲਾ ਪ੍ਰੀਤਮ ਜੀ ਕਰਾਮਾਤ ਦੇ ਧਨੀ ਹਨ। ਮੰਨ ਪ੍ਰੇਰਿਆ ਗਿਆ ਤਦ ਪੰਡਤ ਜੀ ਤੁਰ ਪਏ ਪਰ ਮੰਨ ਵਿੱਚ ਧਾਰਿਆ ਕਿ ਜੇ ਗੁਰੂ ਘਰ ਕਰਾਮਾਤ ਵਾਲਾ ਹੈ ਤਾ ਸਾਹਿਬਜ਼ਾਦਾ ਸ੍ਰੀ ਰਾਮ ਚੰਦ੍ਰ ਜੀ ਦੇ ਰੂਪ ਵਿੱਚ ਦਰਸ਼ਨ ਦੇਣ। ਇਹ ਸੋਚ ਕੇ ਜਦ

ਦੀਵਾਨ ਵਿਚ ਪੁਜੇ ਅਗੋਂ ਸ੍ਰੀ ਰਾਮ ਚੰਦਰ ਜੀ ਦੇ ਮੁਕਟ ਸਣੇ ਪਹਿਲੇ ਹੀ ਹੂ ਬਹੂ ਦਰਸ਼ਨ ਹੋਇ। ਸ਼ਰਧਾ ਆ ਗਈ ਤੇ ਬੜੀ ਤੇਜੀ ਨਾਲ ਅਗੇ ਵਧ ਕੇ ਚਰਨਾ ਤੋਂ ਸਿਰ ਰਖਕੇ ਬਾਰ ਬਾਰ ਨਮਸ਼ਕਾਰ ਕੀਤੀ। ਹਥ ਜੋੜ ਕਰ ਗੁਰੂ ਜਸ ਦਾ ਅਸਤੋਤਰ ਪੜ੍ਹਿਆ। ਉਨ੍ਹਾਂ ਵਲ ਵੇਖ ਕਰ ਬਾਕੀ ਭੀ ਪੰਡਤ ਜੀ ਦੇ ਸ਼ਿਸ਼ ਗੁਰੂ ਜੀ ਦੇ ਸਿਖ ਬਣੇ ਤੇ ਚੰਗੀ ਸੇਵਾ ਵਿੱਚ ਜੁਟ ਗਏ। ਕਈ ਦਿਨ ਸਤਿਗੁਰਾਂ ਨੇ ਉਨ੍ਹਾਂ ਨੂੰ ਪਾਸ ਰਖਿਆ ਹਰ ਰੋਜ਼ ਸਤਿਸੰਗ ਵਿੱਚ ਪੂਰਾ ਪੂਰਾ ਹਿਸਾ ਲੈਂਦੇ ਰਹੇ।

---

# ਭਾਗ ਦੂਜਾ

ਚੂੰ ਕਿ ਹਥਲੀ ਪੁਸਤਕ ਤੋਂ ਪਹਿਲਾਂ ਹੀ ਕਈ ਪਰਸਿਧ ਲਿਖਾਰੀ ਸਜਨਾਂ ਨੇ ਆਪਣੇ ਭਾਈ ਚਾਰੇ ਦੇ ਬਹੁਤ ਸਾਰੇ ਸੰਤਾਂ ਮਹਾਤਮਾਵਾਂ ਦੀਆਂ ਅਮਰ ਕਥਾਵਾਂ ਨੂੰ ਵਡੀਆਂ-2 ਪੁਸਤਕਾਂ ਲਿਖ ਕੇ ਉਘਾੜ ਰਖਿਆ ਹੈ ਜਿਵੇਂ ਕਿ :—

(1) ਗੁਝੇ ਹੀਰੇ (2) ਸੰਤ ਰਤਨ ਮਾਲਾ

2. ਚੋਣਵੇਂ ਰਤਨ 3. ਇਤਿਹਾਸ ਸੰਪ੍ਰਦਾ ਭਾ. ਮੱਲਾ ਸਿੰਘ 4. ਨਿਰਮਲ ਪੰਥ ਤਿਨ ਭਾਗਾਂ ਵਿਚ। ਇਸ ਲਈ ਬ੍ਰਾਹਮਣ ਸਿਖ ਇਤਿਹਾਸ ਸਬ ਕਮੇਟੀ ਦੇ ਸੁਝਾਅ ਅਨੁਸਾਰ ਪੁਸਤਕ ਦੇ ਕਰਤਾਵਾਂ ਨੇ ਚੰਦ ਚੋਣਵੇਂ ਪਰਮ ਪੁਰਖਾਂ ਦੀਆਂ ਹੀ ਸੰਖੇਪ ਜਾਣਕਾਰੀ ਅੰਕਤ ਕੀਤੀ ਹੈ।

# ਸੰਪ੍ਰਦਾਇ ਸੰਤ ਭਾਈ ਸਾਂਈਂ ਲੋਕ ਸੁਖਾ ਸਿੰਘ ਜੀ ਰਾਵਲਪਿੰਡੀ

ਅੰਮ੍ਰਿਤ ਪਾਨ ਕਰਨ ਉਪ੍ਰੰਤ ਸੰਤ ਭਾਈ ਦੀਵਾਨ ਸਿੰਘ ਜੀ ਨੇ ਸਿਆਲਕੋਟ ਵਿਖੇ ਜਾ ਕੇ ਡੇਰਾ ਬਣਵਾਇਆ ਤੇ ਗੁਰਮਤ ਪ੍ਰਚਾਰ ਵਿਚ ਜੁਟ ਗਏ। ਪ੍ਰਭੂ ਸਿਮਰਨ ਸਦਕੇ ਆਪ ਬੜੀ ਕਰਨੀ ਵਾਲੇ ਹੋਏ। ਆਪ ਦੇ ਸ਼ਿਸ਼ ਸੰਤ ਜੱਸਪਾਲ ਸਿੰਘ ਹੋਏ ਜੋ ਗੁਰਸਿਖੀ ਦਾ ਪ੍ਰਚਾਰ ਕਰਦੇ-2 ਪਠੋਹਾਰ ਦੇ ਪ੍ਰਸਿਧ ਪਿੰਡ ਦੁਬੇਰਨ ਜਾ ਪੋਂਹਚੇ ਤੇ ਇਥੇ ਡੇਰਾ ਕਾਇਮ ਕੀਤਾ। ਸੰਤ ਜਸਪਾਲ ਸਿੰਘ ਜੀ ਦੇ ਬਾਬਾ ਸੂਰਾ ਸਿੰਘ ਚੇਲੇ ਬਣੇ ਜੋ ਨੇਤਰਹੀਨ ਸਨ। ਇਨ੍ਹਾਂ ਨੇ ਵੀ ਦੁਬੇਰਨ ਆਪਣਾ ਡੇਰਾ ਰਖਿਆ ਤੇ 1947 ਤੀਕ ਅੰਮ੍ਰਿਤ ਪ੍ਰਚਾਰ ਕਰਦੇ ਰਹੇ। ਆਪ ਦੇ ਇਕ ਚੇਲੇ ਸੰਤ ਸੰਦਰ ਸਿੰਘ ਜੀ ਹੋਏ,

ਜਿਨ੍ਹਾਂ ਨੇ ਆਪਣਾ ਡੇਰਾ ਰਿਆਸਤ ਪੁਨਛ ਦੇ ਪਿੰਡ ਹਿਲ ਬਗ਼ਾਮ ਵਿਖੇ ਕਾਇਮ ਕੀਤਾ । ਇਹ ਡੇਰਾ ਵੀ 1947 ਤੀਕ ਚਲਦਾ ਰਿਹਾ । ਸੰਤ ਸੂਰਾ ਸਿੰਘ ਜੀ ਦੇ ਦੂਜੇ ਸ਼ਿਸ਼ ਸਾਈਂ ਲੋਕ ਸੁਖਾ ਸਿੰਘ ਜੀ ਹੋਏ ਜਿਨ੍ਹਾਂ ਨੇ ਕਾਂਸ਼ੀ ਜਾ 12 ਸਾਲ ਤੀਕ ਸੰਸਕ੍ਰਿਤ ਵਿਦਿਆ ਪ੍ਰਾਪਤ ਕੀਤੀ ਤੇ ਪਰਸਿਧ ਪੰਡਤ ਸਿਧ ਹੋਏ । ਸੰਤ ਭਾਈ ਸੁਖਾ ਸਿੰਘ ਰਾਵਲ ਪਿੰਡੀ ਆ ਗਏ ਤੇ ਮਹਲੇ ਸੈਦ ਪੁਰੀ ਦਰਵਾਜ਼ੇ ਵਿਖੇ ਆ ਡੇਰਾ ਲਾਇਆ ਅਥਵਾ ਧਰਮ ਪ੍ਰਚਾਰ ਦਾ ਅਰੰਭ ਕੀਤਾ/ਤੇ ਨਾਲ ਹੀ ਤੁਲਸੀ ਰਾਮਾਇਣ, ਭਾਗਵਤ ਗੀਤਾ, ਮੱਧ ਭਗਵਤ ਗੀਤਾ, ਭਗਵਤ ਪਰਾਣ, ਸਿਮਰਤੀਆਂ ਆਦਿਕ ਗਰੰਥਾਂ ਦੀ ਕਥਾ ਵੀ ਕਰਦੇ ਰਹੇ ਜਿਸਤੇ ਵਡੀ ਸੰਖਿਆ ਵਿਚ ਸੰਗਤਾਂ ਜੁੜਨ ਲਗ ਪਈਆਂ । ਰਾਵਲਪਿੰਡੀ ਦੇ ਕੁਝ ਪਤਵੰਤੇ ਲੋਕਾਂ ਨੇ ਸ੍ਰ: ਮੋਹਨ ਸਿੰਘ ਸੋਹਨ ਸਿੰਘ ਰਈਸ ਦੇ ਦਾਦਾ ਸ੍ਰ: ਹਰਦਿਤ ਸਿੰਘ ਜੀ ਪਾਸੋਂ ਸ਼ਹਿਰ ਦੀ ਗੰਜ ਮੰਡੀ ਵਿਖੇ ਇਕ ਸੁਖਾਵੀਂ ਥਾ ਲੈ ਸੰਤਾ ਨੂੰ ਡੇਰਾ ਬਣਵਾ ਦਿਤਾ ਜਿਸ ਦਾ ਨਾਂ ਅਖਾੜਾ ਸਾਈਂ ਲੋਕ ਸੁਖਾ ਸਿੰਘ ਰਖਿਆ ਗਿਆ । ਸੰਤਾਂ ਨੇ ਗੁਰ ਮਤ ਦਾ [ਸ਼ਹਿਰ ਅੰਦਰ] ਭਾਰੀ ਪ੍ਰਚਾਰ ਕੀਤਾ ਜਿਸ ਤੇ ਸੰਗਤਾਂ ਦੀ ਆਵਾ ਜਾਈ ਕਾਰਨ ਆਮਦਨੀ ਤੇ ਜਾਇਦਾਦ ਵਿਚ ਕਾਫ਼ੀ ਵਾਧਾ ਹੋਇਆ । ਸੰਤ ਸੁਖਾ ਸਿੰਘ ਜੀ ਦੇ ਚੇਲੇ ਮਹੰਤ ਨੰਦ ਸਿੰਘ ਹੋਏ ਜਿਨ੍ਹਾਂ ਨੇ ਗੁਰਮਤ ਦਾ ਭਾਰੀ ਪ੍ਰਚਾਰ ਕੀਤਾ । ਆਪ ਦੇ ਸ਼ਿਸ਼ ਸੰਤ ਗੁਰਦਿਤ ਸਿੰਘ ਜੀ ਹੋਏ ਜੋ ਅਗਸਤ ਮੁਨੀ, ਰਿਖੀ ਜਮਦਗਨ ਤੇ ਪਰਸ ਰਾਮ ਦੀ ਕੁਲ ਵਿਚੋਂ ਸਨ ।

ਮਹੰਤ ਨੰਦ ਸਿੰਘ ਦੇ ਚਲਾਣੇ ਉਪ੍ਰੰਤ ਉਨ੍ਹਾਂ ਦੀ ਕੀਤੀ ਵਸੀਅਤ ਅਨੁਸਾਰ ਨਿਰਮਲ ਪੰਚਾਇਤੀ ਅਖਾੜਾ ਕੰਖਲ, ਹਰਦਵਾਰ ਦੇ ਮੁਖੀ ਮਹੰਤ ਨਿਰਮਲ ਮਹਾਂ ਮੰਡਲ ਦੇ ਪਰਧਾਨ ਮਹੰਤ ਹਾਕਮ ਸਿੰਘ ਜੀ ਅੰਮ੍ਰਿਤਸਰ ਤਥਾ ਰਾਵਲ ਪਿੰਡੀ ਦੀਆਂ ਸੰਗਤਾਂ ਨੇ 1929 ਵਿਚ ਸੰਤ ਗੁਰਦਿਤ ਸਿੰਘ ਜੀ ਨੂੰ ਗਦੀ ਦਾ ਮਹੰਤ ਨਿਸ਼ਚਤ ਕੀਤਾ । ਜਿਨ੍ਹਾਂ ਨੇ ਗੁਰਮਤ ਦਾ ਭਾਰੀ ਪ੍ਰਚਾਰ ਸ਼ਹਿਰ ਅੰਦਰ ਕੀਤਾ ਤੇ ਨਾਲ ਹੀ ਗੁਰੂ ਗਰੰਥ ਸਾਹਿਬ ਜੀ ਦੀ ਕਥਾ ਵੀ ਰੋਜ਼ਾਨਾ ਕਰਨੀ ਸ਼ੁਰੂ ਕਰ ਦਿਤੀ ਜਿਸ ਦਾ ਰਾਵਲਪਿੰਡੀ ਦੀਆਂ ਸੰਗਤਾਂ ਵਸ਼ੇਸ਼ ਕਰਕੇ ਸਹਿਰ ਦੀ ਗਰੰਥੀ ਸ਼੍ਰੇਣੀ ਕਥਾ ਦਾ ਲਾਭ ਪ੍ਰਾਪਤ ਕਰਦੀ ਰਹੀ । ਇਹ ਡੇਰਾ 1947 ਤੀਕ ਚਾਲੂ ਰਿਹਾ । ਮਹੰਤ ਗੁਰਦਿਤ ਸਿੰਘ ਜੀ ਦੇ ਚੇਲੇ ਸੰਤ ਜਗਤ ਸਿੰਘ ਹਨ ਜਿਨ੍ਹਾਂ ਨੇ ਇਕ ਡੇਰਾ ਮਰੀ ਰੋਡ ਦੀ ਚੋਕੀ ਚੁੰਗੀ ਨੰ. 9 ਨੇੜੇ ਕਾਇਮ ਕੀਤਾ ਸੀ । ਸੰਤ ਜਗਤ ਸਿੰਘ ਜੀ ਦੇਸ਼ ਦੇ ਬਟਵਾਰੇ ਕਾਰਨ ਲਖਾਂ ਦੀ ਜਾਇਦਾਦ ਪਾਕਿਸਤਾਨ ਵਿਚ ਛੱਡ ਭਾਰਤ ਆ ਗਏ ਤੇ ਅੰਬਾਲੇ ਆ ਬਾਦਸ਼ਾਹੀ ਬਾਗ਼ ਵਿਖੇ ਡੇਰਾ ਬਣਵਾ ਗੁਰਮਤ ਦੇ ਪਰਚਾਰ ਵਿਚ ਜੁਟੇ ਹੋਏ ਹਨ । ਸੰਗਤਾਂ ਦੇ ਮਨਾਂ ਵਿਚ ਸੰਤ ਜਗਤ ਸਿੰਘ ਜੀ ਦੀ ਬੜੀ ਕਦਰ ਤੇ ਕੀਮਤ ਹੈ ।

# ਸੰਪ੍ਰਦਾਇ ਖੰਡੂਰੀਆਂ

# ਸ੍ਰੀ ਠਾਕਰ ਸੰਤ ਭਾਈ ਬਲਾ ਸਿੰਘ ਜੀ

ਆਪ ਜੀ ਦਾ ਜਨਮ ਕੋਹੜੀ ਤਸੀਲ ਬਾਗ ਰਿਆਸਤ ਪੁਣਛ ਭਾਈ ਮੋਤਾ ਸਿੰਘ ਜੀ ਬ੍ਰਾਹਮਣ ਵੰਸ਼ੀ ਦੇ ਘਰ ਹੋਇਆ। ਆਪ ਛੋਟੀ ਉਮਰ ਵਿਚ ਮਹਾਰਾਜ ਰੋਚਾ ਸਿੰਘ ਜੀ ਦੇ ਚਰਨਾ ਵਿੱਚ ਆਏ, ਸੇਵਾ ਕਰਦੇ ਤੇ ਪੜ੍ਹਦੇ ਰਹੇ। ਅੰਮ੍ਰਿਤ ਛਕਿਆ ਨਾਮ ਬਾਣੀ ਦੀ ਦਾਤ ਮਿਲੀ। ਕੁਝ ਚਿਰ ਪਿਛੋਂ ਪੰਜਾਬ ਵਿਚ ਆ ਗਏ, ਕੱਦ ਉਚਾ ਸਰੀਰ ਸੋਹਣਾ ਸੀ। ਕਿਸੇ ਦੀ ਪ੍ਰੇਰਨਾ ਨਾਲ ਸਰਕਾਰੀ ਰਸਾਲੇ ਵਿੱਚ ਭਰਤੀ ਹੋ ਕੇ ਦਖਣ ਹੈਦਰਾਬਾਦ ਚਲੇ ਗਏ। ਲੜਾਈ ਵਿੱਚ ਆਪ ਨੇ ਬੜੀ ਸੂਰਬੀਰਤਾ ਵਖਾਈ, ਸੂਬੇਦਾਰੀ ਦਾ ਔਹਦਾ ਮਿਲਿਆ। ਇਕਾਂਤ ਬੈਠਿਆਂ ਇਕ ਦਿਨ ਖਿਆਲ ਆਇਆ ਕਿ ਕਿਸ ਥੋੜੇ ਜੇਹੇ ਜੀਵਨ ਲਈ ਲੋਕਾਂ ਦੀ ਜਾਨ ਅਜਾਈ ਗਵਾਈਏ, ਚਲੋ ਈਸ਼ਵਰ ਚਿੰਤਨ ਕਰਕੇ ਆਪਣਾ ਜਨਮ ਸਫਲਾ ਕਰੀਏ।

ਨੋਕਰੀ ਛਡ ਕੇ ਹਜ਼ੂਰ ਸਾਹਿਬ ਤਿਨ ਸਾਲ ਰਹੇ, ਸੇਵਾ ਕਰਦੇ ਰਹੇ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਦੋ ਬੀੜਾਂ ਇਕ ਆਦਿ ਦੂਜੀ ਦਸਮ ਲਿਖਦੇ ਰਹੇ। ਸ੍ਰੀ ਤਖਤ ਸਾਹਿਬ ਜੀ ਵਲੋਂ ਇਕ ਅਸਪਤੀ ਸ੍ਰੀ ਸਾਹਿਬ ਸਿਰੋਪਾਉ ਵਜੋਂ ਪ੍ਰਾਪਤ ਹੋਈ। ਆਪ ਦੋਵੇ ਬੀੜਾਂ ਤੇ ਸ੍ਰੀ ਸਾਹਿਬ ਲੈ ਕੇ ਖੰਡੂਰ ਸਾਹਿਬ ਆ ਗਏ। ਇਥੇ ਆ ਕੇ ਸ੍ਰੀ ਤਪਿਆਨਾ ਸਾਹਿਬ ਦੀ ਆਪਣੇ ਹਥੀਂ ਸੇਵਾ ਅਰੰਭ ਕੀਤੀ, ਤਾਲ ਖੁਦ-ਬਣਵਾਇਆ ਬੜੀ ਕੀਰਤੀ ਹੋਈ। ਇਥੋਂ ਫਿਰ ਆਪ ਪੁਣਛ ਠਾਕਰ ਭਾਈ ਰੋਚਾ ਸਿੰਘ ਜੀ ਦੇ ਪਾਸ ਪੁਜੇ। ਉਹ ਸ੍ਰੀ ਸਾਹਿਬ ਤੇ ਦੋਵੇ ਬੀੜਾਂ ਭੇਟਾ ਕੀਤੀਆਂ, ਇਸ ਵੇਲੇ ਇਹ ਦੋਵੇ ਬੀੜਾਂ ਭੂਟੀ ਧਰਮਸਾਲ ਵਾਲਿਆਂ ਦੇ ਪਾਸ ਮੌਜੂਦ ਹਨ ਤੇ ਸ੍ਰੀ ਸਾਹਿਬ ਨਗਾਲੀ ਸਾਹਿਬ ਦੇ ਡੇਰੇ ਵਿੱਚ ਹੈ। ਠਾਕਰ ਜੀ ਦੀ ਆਗਿਆ ਲੈ ਕੇ ਫਿਰ ਖੰਡੂਰ ਸਾਹਿਬ ਆਏ। ਇਥੇ ਆ ਕੇ ਤਪਿਆਨੇ ਸਾਹਿਬ ਪਾਸ ਕੁਟੀਆ ਬਣਾਈ ਜਿਥੇ ਅਜ ਕਲ ਆਪ ਜੀ ਦੀ ਸੰਪ੍ਰਦਾਇ ਦੇ ਸੰਤ ਰਹਿੰਦੇ ਹਨ। ਆਪ ਜੀ ਦਾ ਪ੍ਰਤਾਪ ਵੇਖ ਕੇ ਕਈ ਈਰਖਾਲੂ ਆਦਮੀ ਨ ਸਹਾਰ ਸਕੇ, ਉਨਾ ਨੇ ਆਪ ਦੀ ਕੁਟੀਆ ਸਾੜ ਦਿਤੀ। ਆਪ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਜੋ ਉਸ ਵਕਤ ਲਿਖ ਰਹੇ ਸਨ ਲੈ ਕਰ ਬਾਹਰ ਨਿਕਲ ਗਏ, ਹੋਰ ਸਾਮਾਨ ਸਾਰਾ ਸੜ ਗਿਆ। ਹੈਰਾਨ ਹੋ ਕੇ ਗੋਇੰਦਵਾਲ ਸਾਹਿਬ ਵਲ ਟੁਰ ਪਏ। ਜਦ ਪ੍ਰੇਮੀਆਂ ਨੂੰ ਪਤਾ ਲਗਾ ਹਥ ਜੋੜ ਕਰ ਮੋੜ ਲੈ ਆਏ।

"ਹੈ ਖੰਡੂਰ ਮਾਹਿ ਜੋ ਡੇਰਾ, ਲਖੋ ਨਿਰਮਲੇ ਕਰੇ ਬਡੇਰਾ"

(ਪੰਥ ਪ੍ਰਕਾਸ਼)

ਆਪ ਨੇ ਤਪ ਦੇ ਪ੍ਰਤਾਪ ਨਾਲ ਖਡੂਰ ਸਾਹਿਬ ਦਰਬਾਰ ਸਾਹਿਬ ਤੇ ਤਪਿਆਣੇ ਤਲਾ ਦੀ ਇਮਾਰਤ ਪਕੀ ਕਰਵਾ ਗੁਰਮਤ ਦਾ ਪ੍ਰਚਾਰ ਕੀਤਾ। ਮਾਝਾ ਮਾਲਵਾ, ਦੋਵਾਬਾ, ਪੁਠੋਹਾਰ, ਮੁਜ਼ਫਰਾਬਾਦ ਬਾਹਦ ਪੁਛਣ ਕਸ਼ਮੀਰ ਆਦਿ ਇਲਾਕਿਆਂ ਵਿੱਚ ਗੁਰੂ ਘਰ ਦੇ ਪ੍ਰਚਾਰ ਲਈ ਦੌਰਾ ਕੀਤਾ। ਆਪ ਨੇ ਕਈ ਗੁਰਦਵਾਰੇ ਤੇ ਧਰਮਸ਼ਾਲਾਂ ਬਣਵਾਈਆਂ।

ਇਕ ਵੇਰ ਆਪ ਜੀ ਦੀ ਮਹੱਤਤਾ ਸੁਣ ਕੇ ਮਹਾਰਾਜਾ ਰਣਜੀਤ ਸਿੰਘ ਜੀ ਦਰਸ਼ਨ ਕਰਨ ਲਈ ਆਏ, ਬਹੁਤ ਸਾਰੀ ਜਾਗੀਰ ਭੇਟ ਕੀਤੀ ਜੋ ਆਪ ਨੇ ਗੁਰਦਵਾਰਾ ਖਡੂਰ ਸਾਹਿਬ ਦੇ ਨਾਮ ਲਵਾ ਦਿਤੀ। ਇਕ ਵੇਰ ਬਾਬਾ ਖ਼ੁਦਾ ਸਿੰਘ ਜੀ ਖਡੂਰ ਸਾਹਿਬ ਆਏ ਇਸਤਰੀ ਦੇ ਭੇਸ ਵਿੱਚ ਕੁਝ ਗਾ ਰਹੇ ਸਨ, ਆਪ ਨੇ ਤਕ ਕੇ ਉਨ੍ਹਾਂ ਨੂੰ ਕਿਹਾ "ਆਂਦੇ ਹੋ ਭਰਮਾਦੇ ਹੋ ਆਖਰ ਜੋਹਰੀ ਅਖਾਂ ਨਾਲ ਪ੍ਰਖੇ ਜਾਂਦੇ ਹੋ" ਅਗੋਂ ਬਾਬਾ ਜੀ ਨੇ ਆਖਿਆ "ਨ ਆਂਦੇ ਹਾਂ, ਨ ਭਰਮਾਦੇ ਹਾਂ, ਭਾਲ ਗੁਰਮੁਖ ਸੰਤਾ ਦੀ ਹਾਂ, ਫਿਰ ਕੇ ਸਮਾਂ ਬਤਾਦੇ ਹਾਂ।" ਇਸ ਤਰਾਂ ਪ੍ਰਸਪਰ ਵਿੱਚ ਅਨੇਕਾਂ ਬਚਨ ਬਿਲਾਸ ਹੋਏ।

ਭਜਨ ਪਾਠ ਦੇ ਪ੍ਰਤਾਪ ਨਾਲ ਇਲਾਕੇ ਵਿਚ ਬੜਾ ਤਪ ਤੇਜ ਮੰਨਿਆ ਜਾਂਦਾ ਸੀ। ਇਕ ਵੇਰਾਂ ਆਪ ਜੀ ਦੀ ਜਮੀਨ ਵਿਚੋਂ ਇਕ ਲਕੜ ਵਾਧੂ ਸਮਝ ਕੇ ਕੋਈ ਘਰ ਲੇ ਆਇਆ। ਉਸੇ ਦਿਨ ਰਾਤ ਨੂੰ ਉਸ ਦੇ ਘਰ ਅਗ ਲਗ ਗਈ। ਗਲਤੀ ਨੂੰ ਮੰਨਦਾ ਤੇ ਪਸਚਤਾਪ ਕਰਦਾ ਹੋਇਆ ਉਹ ਲਕੜ ਮੁੜ ਉਥੇ ਹੀ ਸੁਟ ਆਇਆ। 'ਭਗਵਾਨ' ਦੀ ਲੀਲਾ ਇਕ ਦੰਮ ਘਰ ਦੀ ਅਗ ਬੁਝ ਗਈ, ਇਹ ਸੁਣ ਕਰ ਲੋਕ ਬੜੇ ਡਰੇ। ਕਹਿੰਦੇ ਹਨ ਤਦ ਤੋਂ ਆਪ ਜੀ ਦੀ ਜਮੀਨ ਵਿਚੋਂ ਕੋਈ ਆਦਮੀ ਭੀ ਲਕੜ ਚੁਕ ਕੇ ਨਹੀ ਸੀ ਲੈ ਜਾਂਦਾ।

ਡੇਰੇ ਦੀ ਮਰਯਾਦਾ ਆਪ ਨੇ ਸਮਾਜ ਵਿੱਚ ਅਲੌਕਿਕ ਰਖੀ, ਦੋਵੇਂ ਵੇਲੇ ਸਤਸੰਗ ਕਥਾ ਕੀਰਤਨ ਦਾ ਪ੍ਰਵਾਹ ਜਾਰੀ ਰਖਿਆ। ਆਪ ਦੇ ਉਪਦੇਸ਼ੀ ਸੰਤ ਅਤਰ ਸਿੰਘ ਜੀ, ਸੰਤ ਬੁਧ ਸਿੰਘ ਜੀ ਵਿਰਕਤ ਸੰਤ ਭਾਗ ਸਿੰਘ ਜੀ ਤੇ ਹੋਰ ਕਈ ਮਹਾਤਮਾਂ ਆਪ ਜੀ ਦੀ ਆਗਿਆ ਅਨਸਾਰ ਅਲਗ ਅਲਗ ਦੇਸਾਂ ਵਿੱਚ ਪ੍ਰਚਾਰ ਕਰਦੇ ਰਹੇ ਅੰਤ ਸ੍ਰੀ ਸੰਤ ਦਰਸਾ ਸਿੰਘ ਜੀ ਜੋ ਆਪ ਦੇ ਪਾਸ ਰਹਿੰਦੇ ਸਨ, ਨੂੰ ਆਪਣੀ ਗਦੀ ਦੇ ਕੇ ਆਪ ਜੇਠ ਵਦੀ ਏਕਮ ਮੰਗਲਵਾਰ ਸੰਮਤ 1986 ਵਿੱਚ ਗੁਰਪੁਰੀ ਸਿਧਾਰ ਗਏ।

# ਸੰਤ ਭਾਈ ਦਰਸਾ ਸਿੰਘ ਜੀ

ਆਪ ਜੀ ਦਾ ਜਨਮ ਕੋਟਹੜੀ ਰਿਆਸਤ ਪੁਣਛ ਵਿੱਚ ਠਾਕਰ ਭਾਈ ਬਲਾ

ਸਿੰਘ ਜੀ ਦੇ ਭਰਾਤਾ ਭਾਈ ਰਾਮ ਸਿੰਘ ਬ੍ਰਾਹਮਣ ਵੰਸ਼ੀ ਦੇ ਘਰ ਪੰਜ ਪੋਹ ਸੰਮਤ 1850 ਨੂੰ ਹੋਇਆ। ਛੋਟੀ ਉਮਰ ਵਿੱਚ ਗੁਰਮੁਖੀ ਪੜ੍ਹੇ। 15-16 ਸਾਲ ਦੇ ਹੋਏ ਸ੍ਰੀ ਅੰਮ੍ਰਿਤਸਰ ਯਾਤਰਾ ਕਰਨ ਆਏ, ਇਧਰੋਂ ਹੀ ਸ੍ਰੀ ਖੰਡੂਰ ਸਾਹਿਬ ਚਲੇ ਗਏ। ਸੰਤਾਂ ਦੇ ਸ਼ਿਸ ਹੋ ਕਰ ਸੇਵਾ ਕਰਦੇ ਰਹੇ। ਸੁਭਾ ਦੇ ਧੀਮੇ ਸਨ ਬਚਨ ਬਿਲਾਸ ਘਟ ਕਰਦੇ ਸਨ। ਭਜਨ ਬੰਦਗੀ ਦੇ ਪੂਰੇ ਭਾਂਡੇ ਹੋਣ ਕਰਕੇ ਡੇਰੇ ਦੇ ਮਹੰਤ ਨਿਯੁਕਤ ਹੋਇ। ਕਈ ਰਾਗੀ ਗੁਣੀ ਗਿਆਨੀ ਨਾਲ ਰਖ ਕੇ ਰਿਆਸਤ ਕਪੂਰਥਲਾ ਦੁਆਬਾ ਮਾਝਾ ਮਾਲਵਾ, ਗੁਜਰਾਤ, ਮਾਂਗਟ ਭਾਈ ਬੰਨੋਂ ਜੇਹਲਮ ਗੁਜਰਖਾਨ, ਹਜਾਰਾ, ਕਸ਼ਮੀਰ ਪੁਣਛ ਆਦਿ ਇਲਾਕਿਆਂ ਵਿੱਚ ਲੋਕਾਂ ਨੂੰ ਸਤਨਾਮ ਦਾ ਉਪਦੇਸ਼ੀ ਬਣਾਇਆ। ਪੁਣਛ ਗਏ ਉਥੇ ਇਕ ਭਾਈ ਆਤਮਾ ਸਿੰਘ ਚੌਕੀ ਵਾਲੇ ਨੂੰ ਇਕ ਚੁੰਗੀ ਅਫ਼ਸਰ ਨੇ ਬਿਨਾ ਕਸੂਰ ਲੋਭ ਵਿਚ ਆ ਕੇ ਕੈਦ ਕਰ ਦਿਤਾ। ਜਦ ਆਪ ਜੀ ਨੂੰ ਪਤਾ ਲਗਾ ਤਾਂ ਆਪ ਰਾਜਾ ਮੋਤਾ ਦੇ ਪਾਸ ਚਲੇ ਗਏ ਤੇ ਨਿਧੜਕ ਹੋ ਕੇ ਕਿਹਾ ਕਿ ਤੁਹਾਡੇ ਕਈ ਅਫ਼ਸਰ ਲਾਲਚ ਵਿੱਚ ਆ ਕੇ ਅਨਿਯਾਇ ਕਰਦੇ ਹਨ ਤੇ ਬਦਨਾਮੀ ਆਪ ਦੀ ਹੁੰਦੀ ਹੈ। ਇਕ ਸਿਖ ਹੈ ਜਿਸ ਨੂੰ ਆਪ ਦੇ ਅਫ਼ਸਰਾ ਨੇ ਬੇਦੋਸ਼ ਜੇਹਲ ਵਿਚ ਡਕ ਦਿਤਾ ਹੈ। ਰਾਜਾ ਨੇ ਉਸੇ ਵੇਲੇ ਭਾਈ ਆਤਮਾ ਸਿੰਘ ਨੂੰ ਜੇਹਲ ਤੋਂ ਮੰਗਵਾ ਕੇ ਆਪ ਜੀ ਦੇ ਸਪੁਰਦ ਕੀਤਾ, ਤੇ ਪੂਜਾ ਭੇਟ ਕਰਕੇ ਆਪ ਨੂੰ ਸਨਮਾਨ ਨਾਲ ਤੋਰਿਆ। ਇਸ ਤਰ੍ਹਾਂ ਦੀਆਂ ਅਨੇਕ ਕਥਾਵਾਂ ਹਨ ਜੋ ਸੰਤ ਦਰਸਾ ਸਿੰਘ ਜੀ ਨੇ ਰਾਜਿਆ ਮਹਾਰਾਜਿਆਂ ਨੂੰ ਮਿਲ ਕਰ ਕਈ ਬੰਧੀਆ ਨੂੰ ਛੁੜਾਇਆ।

ਡੇਰੇ ਵਿੱਚ ਸਵਾਏ ਸਵੇਰ ਦੇ ਸਤਸੰਗ ਦੇ ਹੋਰ ਕਿਸੇ ਵੇਲੇ ਜ਼ਨਾਨੀ ਦਾ ਆਉਣ ਦਾ ਆਪ ਨੇ ਸੰਕੇਤ ਕੀਤਾ ਹੋਇਆ ਸੀ। ਇਕ ਵੇਰਾਂ ਆਪ ਦੇ ਗੁਰ ਭਾਈ ਵਿਰਕਤ ਸੰਤ ਬੁਧ ਸਿੰਘ ਜੋ ਜਨਮ ਦੇ ਆਪ ਦੇ ਭਾਈ ਭੀ ਲਗਦੇ ਸਨ, ਬੜੀ ਕਰਣੀ ਵਾਲੇ ਮਹਾਂ ਪੁਰਸ਼ ਹੋਇ ਹਨ ਤੇ ਬਿਆਸਾ ਦੇ ਕੰਢੇ ਕੁਟੀਆ ਵਿੱਚ ਨਿਵਾਸ ਰਖਦੇ ਸਨ, ਆਪ ਦੇ ਦਰਸ਼ਨਾਂ ਲਈ ਆਏ। ਇਕ ਜ਼ਨਾਨੀ ਆਪ ਨੂੰ ਵੇਖ ਕੇ ਪਿਛੇ ਹੋ ਤੁਰੀ। ਸੰਤ ਤਾਂ ਅੰਦਰ ਜਾ ਵੜੇ, ਜਨਾਨੀ ਬਾਹਰ ਦਰਵਾਜ਼ੇ ਕੋਲ ਖਲੋ ਕੇ ਝਾਤੀਆਂ ਮਾਰਨ ਲਗੀ। ਸੰਤ ਭਾਈ ਦਰਸਾ ਸਿੰਘ ਜੀ ਨੇ ਵੇਖ ਲਿਆ, ਸੇਵਾਦਾਰ ਕੋਲੋਂ ਪੁਛਿਆ ਇਹ ਮਾਈ ਕੋਣ ਹੈ। ਸੇਵਾਦਾਰ ਨੇ ਕਿਹਾ ਮਹਾਰਾਜ ਇਹ ਸੰਤ ਬੁਧ ਸਿੰਘ ਜੀ ਦੇ ਨਾਲ ਆਈ ਹੈ। ਸੰਤਾਂ ਨੇ ਸੰਤ ਬੁਧ ਸਿੰਘ ਜੀ ਨੂੰ ਬੁਲਾ ਕੇ ਕਿਹਾ ਕਿ "ਤੂੰ ਹਲਕ ਗਿਆ ਹੈ" ਸੁਣ ਕੇ ਸੰਤ ਬੁਧ ਸਿੰਘ ਜੀ ਨੇ ਕਿਹਾ "ਤੁਸਾਂ ਨੂੰ ਕਿਸ ਗਲੋ ਢਿਡ ਪੀੜ ਪੈ ਗਈ ਹੈ"। ਦੋਹਾਂ ਮਹਾਪੁਰਸ਼ਾਂ ਦੇ ਬਚਨ ਸੁਣ ਜ਼ਨਾਨੀ ਤਾਂ ਪਤਰਾ ਵਾਚ ਗਈ, ਪਰ ਤੀਰ ਅੰਦਾਜ਼ਾਂ ਦੇ ਤੀਰ ਚਲ ਗਏ। ਸੰਤ ਬੁਧ ਸਿੰਘ ਜੀ ਅਖੀਰ ਹਲਕ ਕਰਕੇ ਸਰੀਰ ਤਿਆਗ ਗਏ ਤੇ ਸੰਤ ਦਰਸਾ ਸਿੰਘ ਜੀ ਦੇ ਢਿਡ ਵਿੱਚ ਪੀੜ ਠਹਿਰ ਗਈ।

ਅੰਤ ਸੰਤ ਕਾਹਨ ਸਿੰਘ ਜੀ ਨੂੰ ਆਪਣਾ ਉਤਰ ਅਧਿਕਾਰੀ ਨੀਯਤ ਕਰਕੇ ਆਪ ਪੀੜ ਨਾਲ ਸੰਮਤ 1924 ਚੇਤਰ 9 ਨੂੰ ਸਰੀਰ ਤਿਆਗ ਗਏ।

# ਮਹੰਤ ਕਾਹਨ ਸਿੰਘ ਜੀ ਰੀਹਣ

ਆਪ ਜੀ ਦਾ ਜਨਮ ਪਿੰਡ ਕੁਟੇਹੜੀ ਰਿਆਸਤ ਪੁਣਛ ਤਸੀਲਬਾਗ ਭਾਈ ਸਾਧੂ ਸਿੰਘ ਜੀ ਰੀਹਣ ਦੇ ਘਰ ਸੰਮਤ 1869 ਵਿੱਚ ਹੋਇਆ। ਛੋਟੀ ਉਮਰ ਵਿੱਚ ਹੀ ਖੰਡੂਰ ਸਾਹਿਬ ਆ ਗਏ। ਆਪ ਦੀ ਸੇਵਾ ਤੇ ਸਿਆਣਪ ਵੇਖ ਸੰਤ ਭਾਈ ਦਰਸਾ ਸਿੰਘ ਜੀ ਨੇ ਗਦੀ ਸੌਂਪ ਦਿਤੀ। ਆਪ ਦੀ ਆਗਿਆ ਸਿਖ ਸੇਵਕ ਈਸ਼ਵਰੀ ਆਗਿਆ ਕਰਕੇ ਮੰਨਦੇ ਸਨ। ਆਪ ਕਪੂਰਥਲਾ, ਮਾਝਾ ਪੁਠੋਹਾਰ ਦੇਸਾਂ ਵਿਚ ਪ੍ਰਚਾਰ ਕਰਦੇ ਰਹੇ ਆਖਰ ਆਪਣੇ ਨਿਜੀ ਸੇਵਾਦਾਰ ਸੰਤ ਭਾਈ ਲਾਲ ਸਿੰਘ ਜੀ ਨੂੰ ਮਹੰਤੀ ਦੇ ਕਰ ਸੰਮਤ 1954 ਵਿੱਚ ਗੁਰਪੁਰੀ ਚੜ੍ਹਾਈ ਕਰ ਗਏ।

# ਸੰਤ ਭਾਈ ਲਾਲ ਸਿੰਘ ਜੀ

ਆਪ ਦਾ ਜਨਮ ਭੀ ਕੁਟੇਹੜੀ ਪਿੰਡ ਦੇ ਭਾਈ ਕੇਸਰ ਸਿੰਘ ਜੀ ਦੇ ਘਰ ਬ੍ਰਾਹਮਣ ਵੱਸ਼ ਵਿੱਚ ਸੰਮਤ 1867 ਨੂੰ ਹੋਇਆ। ਆਪ ਛੋਟੀ ਉਮਰ ਵਿਚ ਹੀ ਖੰਡੂਰ ਸਾਹਿਬ ਆ ਗਏ, ਇਲਾਕੇ ਵਿੱਚ ਗੁਰਮਤ ਦਾ ਪ੍ਰਚਾਰ ਕੀਤਾ। ਆਪਣੀ ਬਿਰਧ ਅਵਸਥਾ ਵੇਖ ਡੇਰੇ ਦਾ ਕੰਮ ਸੰਤ ਮਨਾ ਸਿੰਘ ਜੀ ਨੂੰ ਸੋਪ ਸੰਮਤ 1961 ਵਿੱਚ ਪ੍ਰਲੋਕ ਸਿਧਾਰ ਗਏ।

ਇਸ ਸੰਪ੍ਰਦਾਇ ਵਿਖੇ ਹੋਰ ਕਈ ਸੰਤ ਮਹੰਤ ਬ੍ਰਾਹਮਣ ਵੰਸ਼ੀ ਹੋਏ ਜਿਨਾਂ ਨੇ ਭਾਰੀ ਗੁਰਮਤ ਦਾ ਪ੍ਰਚਾਰ ਕੀਤਾ ਤੇ ਅਨੇਕਾਂ ਸਿੰਘ ਸਜਾਏ। ਮਹੰਤ ਲਾਲ ਸਿੰਘ ਜੀ, ਮਹੰਤ ਮੰਨਾ ਸਿੰਘ ਜੀ ਮਹੰਤ ਦੇਵਾ ਸਿੰਘ ਜੀ, ਮਹੰਤ ਗੰਗਾ ਸਿੰਘ ਜੀ, ਮਹੰਤ ਤਾਰਾ ਸਿੰਘ, ਮਹੰਤ ਹਰਨਾਮ ਸਿੰਘ ਜੀ ਦੱਤ ਬ੍ਰਾਹਮਣ ਵੱਸ਼ੀ ਸੰਤਾਂ ਨੇ ਭਾਰੀ ਗੁਰਮਤ ਦਾ ਪ੍ਰਚਾਰ ਕੀਤਾ।

# ਸੰਪ੍ਰਦਾਇ ਡੇਰਾ ਗੁਫ਼ਾ ਮੁਜ਼ਫਰਾਬਾਦ
# "ਡੇਰਾ ਗੁਫ਼ਾ ਦੀ ਮ੍ਹਾਨਤਾ"

ਮਕਬੂਜ਼ਾ ਕਸ਼ਮੀਰ ਦੇ ਪਰਸਿਧ ਸ਼ਹਿਰ ਮੁਜ਼ਫਰਾਬਾਦ ਤੋਂ ਬਾਹਰਵਾਰ ਕ੍ਰਿਸ਼ਨ

ਗੰਗਾ ਨਦੀ ਦਾ ਕੰਢਾ ਬੜਾ ਮਨ ਮੋਹ, ਸੁੰਦਰ ਤੇ ਰਮਣੀਕ ਦ੍ਰਿਸ਼ਾਂ ਭਰਿਆ ਅਥਵਾ ਛੋਟੀ-ਵਡੀ ਕਈ ਕੁਦਰਤੀ ਗੁਫ਼ਾਵਾਂ ਨਾਲ ਘਿਰਿਆ ਹੋਣ ਕਰ ਕੇ ਸਦਾ ਹੀ ਭਜਨ-ਬੰਦਗੀ ਕਰਨ ਵਾਲੇ ਸਾਧੂ-ਸੰਤਾਂ ਦੀ ਖਿਚ ਦਾ ਕੇਂਦਰ ਰਹਿੰਦਾ ਰਿਹਾ। ਬਾਬਾ ਜੋਗਾ ਸਿੰਘ ਜੀ ਵੀ ਪੁਠੋਹਾਰ ਤੇ ਜ਼ਿਲੇ ਹਜ਼ਾਰੇ ਦਾ ਰਟਨ ਕਰਦੇ ਹੋਏ ਜਦ ਮੁਜ਼ਫਰਾ ਬਾਦ ਪੁਜੇ ਤਾਂ ਇਸ ਸੁਹਾਵਨੀ ਤੇ ਇਕਾਂਤ ਥਾਂ ਨੂੰ ਵੇਖ ਇਕ ਵੱਡੀ ਕੰਦਰਾ; ਜਿਸ ਵਿਚ ਪਰਸਿਧ ਮਹਾਪੁਰਸ਼ ਸੰਤ ਭਾਈ ਰੋਚਾ ਸਿੰਘ ਜੀ ਨੇ ਵੀ ਬੈਠ ਤੱਪਸਿਆ ਕੀਤੀ ਸੀ, ਵਿਚ ਆਸਨ ਜਮਾ ਕਾਫ਼ੀ ਸਮੇ ਤੀਕ ਪ੍ਰਭੂ ਅਰਾਧਨਾ ਵਿਚ ਅੰਤਰ ਧਿਆਨ ਰਹਿ ਬ੍ਰਹਮ ਗਿਆਨ ਦੀ ਸਾਰ ਪ੍ਰਾਪਤ ਕੀਤੀ। ਤਪੱਸਵੀ ਮਹਾਤਮਾ ਦੀ ਕੀਤੀ ਕਠਨ ਰਿਆਜ਼ਤ ਤੇ ਈਸ਼ਵਰ ਭਗਤੀ ਦੀ ਮਹਿਕ ਜਦ ਦੂਰ-ਨੇੜਲੇ ਪਿੰਡਾਂ ਵਿਚ ਪੌਂਹਚੀ ਤਾਂ ਸੰਗਤਾਂ ਹੁਮ-ਹੁਮਾ ਦਰਸ਼ਨਾਂ ਲਈ ਉਮਡ ਪਈਆਂ ਤੇ ਸੰਤਾਂ ਹਥੋਂ ਅੰਮ੍ਰਿਤ ਛਕ ਗੁਰੂ ਵਾਲੀਆਂ ਬਣਨ ਲਗ ਗਈਆਂ। ਅਠੇ ਪਹਿਰ ਗੁਫ਼ਾ ਦੁਆਲੇ ਸ਼ਰਧਾਲੂਆਂ ਦਾ ਤਾਂਤਾ ਵੇਖ ਇਕ ਪ੍ਰਭੂ ਉਪਾਸ਼ਕ ਰਾਏ ਜ਼ਾਦਾ ਰਾਮ ਰਖਾ ਮਲ ਜੀ ਰਿਆਸਤੀ ਜੱਜ ਨੇ ਕਾਫ਼ੀ ਸਾਰਾ ਧੱਨ ਆਪਣੇ ਪਲਿਉਂ ਖ਼ਰਚ ਕੇ ਸੰਗਤਾਂ ਦੇ ਬਿਸਰਾਮ ਲਈ ਕਾਫ਼ੀ ਸਾਰੀਆਂ ਨਾਲ ਲਗਦੀਆਂ ਗੁਫ਼ਾਵਾਂ ਨੂੰ ਆਰਾਸਤਾ ਕਰਵਾ ਦਿਤਾ। ਇਸੇ ਹੀ ਵਾਂਗ ਇਕ ਹੋਰ ਗੁਰੂ ਪਿਆਰੇ ਸ੍ਰ. ਗੁਰਦਿਤ ਸਿੰਘ ਸ਼ਾਹੂਕਾਰ (ਦਸਿਆ ਜਾਂਦਾ ਹੈ ਕਿ ਇਹ ਗ਼ਰੀਬ ਵਿਅਕਤੀ ਕਿਸੇ ਵੇਲੇ ਛੋਲਿਆਂ ਦੀਆਂ ਘੁੰਗਣੀਆਂ ਵੇਚਿਆ ਕਰਦਾ ਸੀ ਕਿ ਉਸ ਤੋਂ ਇਕ ਵੇਰ ਮਹਾ ਪੁਰਖਾਂ ਨੇ ਘੁੰਗਣੀਆਂ ਛਕਦੇ ਹੋਏ ਉਦਾਰਤਾ ਵਿਚ ਆ ਉਸ ਪੁਰਸ਼ਾਰਥੀ ਯੁਵਕ ਨੂੰ ਦਲਾਸਾ ਦੇਂਦੇ ਹੋਏ ਇਹ ਸ਼ਕਤੀ ਵਾਕ ਉੱਚਾਰਿਆ' "ਕਾਕਾ ਗੁਰ ਦਿਤਾ ਤੈਨੂੰ ਗੁਰੂ ਦਾ ਦਿਤਾ ਹੋਇਆ ਸਮਝ ਅਸਾਂ ਨੇ ਵੀ ਤੈਨੂੰ ਸਭ ਕੁਝ ਦਿਤਾ"। ਤਕਦੀਰ ਬਦਲਦਿਆਂ ਦੇਰ ਨ ਲਗੀ ਤੇ ਕਲ ਦਾ ਘੁੰਗਣੀਆਂ ਵੇਚਣ ਵਾਲਾ ਗੁਰਦਿਤਾ ਸੰਤਾਂ ਪਾਸੋਂ ਅੰਮ੍ਰਿਤ ਦੀ ਦਾਤ ਲੈ ਗੁਰਦਿਤ ਸਿੰਘ ਤੇ ਮਿਲੀ ਅਸ਼ੀਰਵਾਦ ਸਦਕਾ ਲੱਖਾਂ ਵਿਚ ਖੇਡਦੇ ਹੋਏ ਗੁਰਦਿਤ ਸਿੰਘ ਸ਼ਾਹ ਨਾਲ ਪ੍ਰਸਿਧ ਹੋ ਗਿਆ) ਨੇ ਲਗਾਤਾਰ 15 ਸਾਲ ਤੀਕ ਡੇਰੇ ਵਿਚ 22 ਘੰਟੇ ਲੰਗਰ ਚਲਦੇ ਰਹਿਣ ਉਤੇ ਉਠਦਾ ਸਾਰਾ ਖ਼ਰਚਾ ਆਪਣੀ ਜੇਬ ਤੋਂ ਅਦਾ ਕਰਦੇ ਰਹਿਣ ਦਾ ਵਡਮੁਲਾ ਸੁਭਾਗ ਤੇ ਮਾਣ ਪ੍ਰਾਪਤ ਕੀਤਾ। ਸ਼ਾਹ ਜੀ ਦੇ ਦਾਮਾਦ ਸ: ਸੁੰਦਰ ਸਿੰਘ ਦੇ ਪੋਤਰੇ ਸ੍ਰ. ਅਰਜਨ ਸਿੰਘ ਵੀ ਡੇਰੇ ਗੁਫ਼ਾ ਤੇ ਸ਼ਰਧਾ ਰਖਣ ਵਾਲੇ ਲਖ ਪਤੀਆਂ ਵਿਚ ਗਿਣੇ ਜਾਂਦੇ ਸਨ ਜੋ ਅਕਤੂਬਰ 1947 ਦੇ ਨਵੇਂ ਘਲੂਘਾਰੇ ਦਾ ਸ਼ਿਕਾਰ ਹੋ ਅਥਵਾ ਸਭ ਕੁਝ ਲੁਟਵਾ ਬੜੀ ਮੁਸ਼ਕਿਲ ਨਾਲ ਆਪਣੀ ਧਰਮ ਪਤਨੀ ਤੇ ਸਣੇ ਦੋ ਲੜਕੀਆਂ ਦੇ ਰਾਜਿੰਦਰ ਨਗਰ ਨਵੀਂ ਦਿਲੀ ਵਿਚ ਆ ਵਸੇ।

ਅੰਤ ਸਮਾ ਨੇੜੇ ਆਂਦਾ ਦੇਖ ਬਾਬਾ ਜੋਗਾ ਸਿੰਘ ਜੀ ਨੇ ਆਪਣੇ ਸਪੁਤਰ ਸੰਤ ਦਯਾ ਸਿੰਘ ਜਿਨ੍ਹਾਂ ਦਾ ਜਨਮ ਸਾਵਣ 1906 ਬਿ: 'ਚ ਹੋਇਆ ਸੀ, ਨੂੰ ਡੇਰੇ ਦੀ ਗਦੀ ਤੇ ਬਿਠਾ ਆਪ ਤਿੰਨ ਭਾਦਰੋਂ 1906 ਬਿ. ਨੂੰ ਹੁਕਮ ਸਤਿ ਹੋ ਗਏ। ਸੰਤ ਠਾਕਰ ਦਯਾ ਸਿੰਘ ਜੀ ਨੇ ਗਦੀ ਤੇ ਬਿਰਾਜਮਾਨ ਹੁੰਦੇ ਹੀ ਕਾਫ਼ੀ ਸਮੇ ਤੀਕ ਕਾਂਸ਼ੀ ਤੇ ਇਸ

ਵਰਗੇ ਕਈ ਹੋਰ ਤੀਰਥਾਂ ਵਿਖੇ ਸੰਸਕ੍ਰਿਤ ਭਾਸ਼ਾ ਦੇ ਬੇ ਸ਼ੁਮਾਰ ਤਥਾ ਪਰਸਿਧ ਧਰਮ ਗਰੰਥਾਂ ਦਾ ਅਧਿਐਨ ਕਰਨ ਉਪ੍ਰੰਤ ਮੁੜ ਡੇਰੇ ਆ ਉਚ ਕੋਟੀ ਦੇ ਪਰਮੁਖ ਵਿਦਵਾਨਾ ਦੀਆਂ ਮੰਡਲੀਆਂ ਲੈ ਰਿਆਸਤ ਕਸ਼ਮੀਰ ਤੇ ਜ਼ਿਲੇ ਹਜ਼ਾਰੇ ਦਾ ਦੌਰਾ ਕਰ ਕੇ ਗੁਰ ਸਿਖੀ ਦਾ ਪਰਭਾਵ ਸ਼ਾਲੀ ਪ੍ਰਚਾਰ ਕੀਤਾ । ਜਵਾਨ ਹੋ ਜਾਣ ਤੇ ਆਪ ਦੀ ਸ਼ਾਦੀ ਕਰਾਈ ਗਈ ਤੇ ਧਰਮ ਪਤਨੀ ਦੀ ਕੁਖੋਂ ਸੰਤ ਹਰੀ ਸਿੰਘ ਜੀ ਦਾ ਜਨਮ ਹੋਇਆ ਪਰ ਚੜ੍ਹਦੀ ਜਵਾਨੀ ਵਿਚ ਹੀ ਉਹ ਪਰ ਲੋਕ ਗਮਨ ਕਰ ਗਏ । ਧਰਮ ਪਤਨੀ ਦੇ ਵੀ ਗੁਜ਼ਰ ਜਾਣ ਤੇ ਆਪ ਨੇ ਦੂਜੀ ਸ਼ਾਦੀ ਗੜ੍ਹੀ ਹਬੀਬ ਉਲਾ, ਜ਼ਿਲਾ ਹਜ਼ਾਰਾ ਦੇ ਇਕ ਮੁਕਾਮੀ ਗਰੰਥੀ ਦੀ ਸਪੁਤ੍ਰੀ ਮਾਤਾ ਪ੍ਰਿਤਪਾਲ ਕੌਰ ਜੀ ਨਾਲ ਹੋਈ ਜਿਨਾਂ ਦੇ ਉਦਰੋਂ ਸੰਤ ਨਾਰਾਇਣ ਸਿੰਘ ਜੀ ਨੇ ਜਨਮ ਲਿਆ (ਆਪ ਜੀ ਦੇ ਜਨਮ ਤੋਂ ਪਹਿਲਾਂ ਹੀ ਆਪ ਜੀ ਦੀ ਹਯਾਤ ਭਾਵ ਜ਼ਿੰਦਾ ਰਹਿਣ ਲਈ ਡੇਰਾ ਨਿਗਾਲੀ ਸਾਹਿਬ ਦੇ ਮਹਾਨ ਸੰਤ ਪੁਰਖ ਭਾਈ ਰਤਨ ਸਿੰਘ ਮੋਦੀ ਜੀ ਨੇ ਅਰਦਾਸ ਕੀਤੀ ਸੀ) ਪਰ ਕੁਦਰਤ ਦੇ ਰੰਗ ਵੀ ਕਿਤਨੇ ਹੈਰਤ ਤੇ ਅਚੰਬੇ ਭਰੇ ਹੁੰਦੇ ਹਨ ਸੰਤ ਨਾਰਾਇਣ ਸਿੰਘ ਜੀ ਅਜੇ ਕੇਵਲ ਡੇਢ ਕੁ ਸਾਲ ਦੇ ਹੋ ਪਾਏ ਸਨ ਕਿ ਸੰਤ ਦਯਾ ਸਿੰਘ ਜੀ ਅਚਾਨਕ ਹੀ ਸੱਚ ਖੰਡ ਪਿਆਨਾ ਕਰ ਗਏ ।

# ਸੰਤ ਨਾਰਾਇਣ ਸਿੰਘ ਜੀ



ਆਪ ਦਾ ਜਨਮ ਮਿਤੀ 7 ਕਤਕ 1959 ਬਿ. ਨੂੰ ਹੋਇਆ । ਮਾਸੂਮਣੀ ਅਵਸਥਾ ਵਿਚ ਹੀ ਪੂਜ ਪਿਤਾ ਦਾ ਸਾਇਆ ਸਿਰੋਂ ਉਠ ਜਾਣ ਤੇ ਜਦ ਤੀਕ ਆਪ ਪੂਰੀ ਸੁਰਤੀ ਵਿਚ ਨਾਂ ਆਏ ਡੇਰੇ ਦਾ ਪਰਬੰਧ ਤੇ ਨਾਬਾਲਗੇ ਗਦੀ ਨਸ਼ੀਨ ਦੀ ਪ੍ਰਿਤ ਪਾਲਨਾਂ ਸੰਤ ਧਿਆਨ ਸਿੰਘ ਜੀ ਹਜਰੋ, ਪੰਜਾਬ ਸੰਤ ਕਿਸ਼ਨ ਸਿੰਘ ਤੇ ਭਾਈ ਪਿਆਰਾ ਸਿੰਘ ਜੀ ਕਰਦੇ ਰਹੇ । ਆਪ ਨੇ ਧਾਰਮਿਕ ਵਿਦਿਆ ਡੇਰੇ ਦੇ ਸੰਤਾਂ ਤੋਂ ਹਾਸਲ ਕੀਤੀ ਤੇ ਫਿਰ ਪਰਸਿਧ ਵਿਦਵਾਨ ਅਕਾਲੀ ਕੌਰ ਸਿੰਘ ਜੀ ਦੇ ਸੁਝਾ ਅਨੁਸਾਰ ਤਰਨ ਤਾਰਨ ਸਾਹਿਬ ਦੇ ਵਿਦਿਆਲੇ ਵਿਚ ਦਾਖ਼ਲ ਹੋ ਆਪਣੀ ਯਾਦ ਤੇ

ਸੂਝ ਸ਼ਕਤੀ ਦਵਾਰਾ ਥੋਹੜੇ ਸਮੇ ਵਿਚ ਹੀ ਰਾਗ ਵਿਦਿਆ ਤੇ ਗੁਰਮਤ ਪ੍ਰਚਾਰ ਦੀ ਸਾਰ ਪ੍ਰਾਪਤ ਕਰ ਕੇ ਮੁੜ ਆਪਣੇ ਡੇਰੇ ਆ ਗਏ ਤੇ ਪਿੰਡ ਅਮੋਦ ਦੇ ਸ: ਗੁਰਦਿਤ ਸਿੰਘ ਜੀ ਦੀ ਸਪੁਤਰੀ ਮਾਤਾ ਅਨੰਦ ਕੌਰ ਜੀ ਨਾਲ ਆਪ ਦੀ ਸ਼ਾਦੀ ਹੋਈ ਜਿਨ੍ਹਾਂ ਦੀ ਕੁਖੋਂ ਚਾਰ ਲੜਕੀਆਂ, ਬੀਬੀ ਹਰਬੰਸ ਕੌਰ, ਬੀਬੀ ਰਣਜੀਤ ਕੌਰ, ਬੀਬੀ ਪੁਰਦਮਨ ਕੌਰ ਤੇ ਬੀਬੀ ਮਲਾਪ ਕੌਰ ਨੇ ਜਨਮ ਲਿਆ। ਸਿਆਣੇ ਹੋ ਜਾਣ ਤੇ ਬੀਬੀ ਹਰਬੰਸ ਕੌਰ ਦੀ ਸ਼ਾਦੀ ਗਿ: ਭੁਪਿੰਦਰ ਸਿੰਘ ਜੀ ਸਾਬਕ ਹੈਡ ਗਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤਥਾ EX MP ਨਾਲ, ਬੀਬੀ ਰਣਜੀਤ ਕੌਰ BEd ਜੋ ਇੰਸਪੈਕਟਰ ਆਫ ਸਕੂਲਜ਼ ਰਹੇ, ਸ: ਕੇਸਰ ਸਿੰਘ ਜੀ ਆਫ ਹਿਲਜ਼ ਟ੍ਰਾਂਸਪੋਰਟ ਸ੍ਰੀ ਨਗਰ ਨਾਲ, ਬੀਬੀ ਪੁਰਦਮਨ ਕੌਰ ਦੀ ਭਾਈ ਚਾਰੇ ਦੇ ਹੀ ਇਕ ਸਿੰਘ ਨਾਲ ਹੋਈ ਅਥਵਾ ਚੌਥੀ ਸਪੁਤਰੀ ਬੀਬੀ ਮਲਾਪ ਕੌਰ ਨਵੇਂ ਘਲੂਘਾਰੇ ਸਮੇ ਆਪਣੀ ਮਾਤਾ ਸ੍ਰੀ ਮਤੀ ਅਨੰਦ ਕੌਰ ਨਾਲ ਹੀ ਡੇਰਾ ਗੁਫਾ ਵਿਖੇ ਸ਼ਹੀਦ ਹੋ ਗਏ ਸਨ।

ਸੰਤ ਨਾਰਾਇਣ ਸਿੰਘ ਜੀ ਨੇ ਡੇਰੇ ਦੀ ਜ਼ਿਮੇਵਾਰੀ ਸੰਭਾਲਦੇ ਹੀ ਕਈ ਹੋਰ ਜ਼ਰੂਰੀ ਕਾਰਜਾਂ ਦੀ ਪੂਰਤੀ ਦੇ ਨਾਲ-2 ਜਿਥੇ ਡੇਰੇ ਦੀਆਂ ਇਮਾਰਤਾਂ ਬਣ-ਵਾਈਆਂ ਉਥੇਂ ਛੇਵੀਂ ਪਾਦਸ਼ਾਹੀ ਦੇ ਇਤਿਹਾਸਕ ਸਥਾਨ ਕਠਾਈ ਵਿਖੇ ਵੀ ਇਕ ਅਤਿ ਸੁੰਦਰ ਗੁਰਦਵਾਰਾ ਬਣਵਾਇਆ। ਹਲਕਾ ਮੁਜ਼ਫਰਾਬਾਦ ਤੋਂ ਸ੍ਰੋ. ਗੁ. ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਮੈਂਬਰ ਹੋਣ ਨਾਤੇ ਪੰਥ ਵਲੋਂ ਮਿਲੇ ਹਰ ਹੁਕਮ ਦੀ ਨਾਂ ਕੇਵਲ ਸਿਦਕ ਦਿਲੀ ਨਾਲ ਤਾਮੀਲ ਹੀ ਕੀਤੀ ਸਗੋਂ ਗੁਰਦਵਾਰਾ ਸੁਧਾਰ ਲਹਿਰ ਲਈ ਲਗਾਏ ਜਾਂਦੇ ਰਹੇ ਹਰ ਮੋਰਚੇ ਵਿਚ ਸਿੰਘਾਂ ਦੇ ਜਥੇ ਭੇਜ ਸ਼ਲਾਘਾ ਭਰਿਆ ਨਾਮਣਾ ਵੀ ਖਟਿਆ ਅਥਵਾ ਕਮੇਟੀ ਵਲੋਂ ਸਰੋਪਾ ਪ੍ਰਾਪਤ ਕੀਤਾ।

ਆਪਣੇ ਡੇਰੇ ਦੇ ਲੰਗਰ ਦੀ ਮਰਯਾਦਾ ਨੂੰ ਕਾਇਮ ਰਖਦੇ ਹੋਏ ਆਪ ਨੇ ਹਮੇਸ਼ਾ ਹੀ ਸਣੇ ਸਮੂਹ ਪਰਿਵਾਰ ਪੰਗਤ ਵਿਚ ਬੈਠ ਲੰਗਰ ਛਕਿਆ। ਅਕਾਲ ਪੁਰਖ ਜੀ ਵਲੋਂ ਬਖ਼ਸ਼ੀ ਥੋਹੜੀ ਜਿਨੀ ਅਵਸਥਾ ਯੈਨੀ ਕੇਵਲ 30-31 ਸਾਲ ਵਿਚ ਹੀ ਰਿਆਸਤ ਜੰਮੂ-ਕਸ਼ਮੀਰ ਤੇ ਹਜ਼ਾਰੇ ਜ਼ਿਲੇ ਦੇ ਪਿੰਡ-ਪਿੰਡ ਦਾ ਰਟਨ ਕਰਦੇ ਹੋਇਆਂ ਭੋਲੇ-ਭਾਲੇ ਸਿਖਾਂ ਨੂੰ ਮਨ-ਮਤੀ ਰਸਮਾਂ ਨੂੰ ਛਡ ਕੇਵਲ ਗੁਰਮਤ ਨੂੰ ਹੀ ਅਪਨਾਣ ਦਾ ਉਪਦੇਸ਼ ਦਿਤਾ। ਆਪ ਨੇ ਬ੍ਰਾਹਮਣ ਵਸੋਂ ਦੇ ਕਈ ਪਿੰਡਾਂ, ਟਾਂਡਾ ਬੋਹਤਾਇਤ ਆਦਿਕ, ਦੇ ਵਿਅਕਤੀਆਂ ਨੂੰ ਸਿੰਘ ਸਜਾ ਗੁਰੂ ਵਾਲਾ ਬਣਾਇਆ। ਸੰਤ ਨਰਾਇਣ ਸਿੰਘ ਜੀ ਨੇ ਮੋਹਜਜ਼ੇ ਤੇ ਕਰਾਮਾਤ ਦੇ ਫਲਸਫੇ ਤੋਂ ਕੋਹਾਂ ਦੂਰ ਰਹਿੰਦੇ ਹੋਏ ਵੀ ਕੇਵਲ ਪਰ ਉਪਕਾਰ ਤੇ ਸਰਬਤ ਦੇ ਭਲੇ ਦੇ ਸਿਧਾਂਤ ਨੂੰ ਮੁਖ ਰਖ ਬਿਨਾ ਕੋਈ ਕੀਮਤ ਯਾ ਇਵਜ਼ਾਨਾ ਲਏ, ਆਪਣੀ ਕਠਨ ਰਿਆਜ਼ਤ ਤੇ ਤਪਸਿਆ ਦੀ ਕਮਾਈ ਵਿਚੋਂ ਕੁਝ ਕਣੀਆਂ ਵੰਡੀਆਂ ਭਾਵ ਆਪਣੇ ਮੁਖੋਂ ਕੀਤੀਆਂ ਅਰਦਾਸਾਂ ਤੇ ਪਰਵਚਨਾਂ ਦੀਆਂ ਸੱਚ ਖੰਡ ਦਰਬਾਰ ਵਿਚ ਪਰਵਾਨਗੀਆਂ ਦੀਆਂ ਅਨੇਕ ਮਿਸਾਲਾਂ ਵਿਚੋਂ ਦੋ ਚਰ੍ਹਿਤ ਭਰੇ ਅਸਾਧਾਰਨ ਕੌਤਕਾਂ ਦਾ ਹੀ ਜ਼ਿਕਰ ਪਾਠਕਾਂ ਦੀ ਜਾਣਕਾਰੀ ਲਈ ਅੰਕਤ ਕੀਤਾ ਜਾਂਦਾ ਹੈ :—

1. ਇਸ ਪ੍ਰਸੰਗ ਦੇ ਕਰਤਾ ਦੇ 1-12-1922 ਨੂੰ ਹੋਏ ਜਨਮ ਤੇ ਕਿਸੇ ਅਬੁਝੇ ਅੰਦਰੂਨੀ ਮਾਨਸਿਕ ਵਿਕਾਰ ਕਾਰਨ ਚਾਰ-ਪੰਜ ਦਿਨ ਤੋਂ, ਮਾਂ ਦਾ ਦੁਧ ਨਾ ਪੀ ਸਕਣ ਦੇ ਬਾਵਜੂਦ, ਮੌਤ ਨਾਲ ਘੋਲ ਕਰ ਰਹੇ ਮਾਸੂਮਣੇ ਨੂੰ ਵਡੀ ਹਯਾਤ ਦਿਲਾਣ ਦੀ ਵਾਰਤਾ ਪੜ੍ਹੋ ਕੰਡਿਆਲੇ ਫੁਲਾਂ ਭਰੀ ਦਾਸਤਾਨੇ ਹਯਾਤ ।

2. ਪਿੰਡ ਕੁਟਲੀ ਜ਼ਿਲਾ ਹਜ਼ਾਰਾ ਦੇ ਵਾਸੀ ਸ: ਗੋਪਾਲ ਸਿੰਘ ਸੂਦਨ ਤੇ ਉਨ੍ਹਾਂ ਦੀ ਧਰਮ ਪਤਨੀ ਨੂੰ, ਚਿਰ ਮੁਦਤ ਤੋਂ ਕੋਈ ਬਚਾ ਨਾਂ ਹੋਣ ਕਾਰਣ, ਜਦ ਪਿੰਡ ਲੋਰੇ ਦੀ ਗੁਫ਼ਾ ਵਿਚ ਬਿਰਾਜਮਾਨ ਸੰਤ ਨਰਾਇਣ ਸਿੰਘ ਜੀ ਪਾਸ ਲਿਜਾਇਆ ਗਿਆ ਤਾਂ ਮਹਾਤਮਾ ਜੀ ਨੇ ਇਸ ਮਕਸਦ ਲਈ ਕੀਤੀ ਅਰਦਾਸ ਮਗਰੋਂ ਥੋਹੜੇ-2 ਕਚੇ ਚਾਵਲ ਦੋਹਾਂ ਜੀਆਂ ਨੂੰ ਪਰਸਾਦ ਵਜੋਂ ਵਰਤਾਏ ਜਿਨਾਂ ਦੇ ਖਾਣ ਤੇ ਕਰੀਬ ਸਾਲ ਉਪ੍ਰੰਤ ਸ੍ਰ: ਗੁਪਾਲ ਸਿੰਘ ਜੀ ਨੂੰ ਦਾਤਾਰ ਪਿਤਾ ਨੇ ਭੁਝੰਗੀ ਦੀ ਦਾਤ ਬਖਸ਼ੀ ਜਿਸ ਦਾ ਗੁਰ ਰੀਤੀ ਅਨੁਸਾਰ ਸੁਲੱਖਣ ਸਿੰਘ ਨਾਂ ਰਖਿਆ ਗਿਆ। ਸ. ਸੁਲੱਖਣ ਸਿੰਘ ਜੀ ਅਜ ਕਲ ਚੰਡੀਗੜ ਸੈਕਟਰ 40 ਵਿਚ ਨਿਵਾਸ ਰਖਦੇ ਹਨ ।

ਅੰਤਲੇ ਸਮੇਂ ਤੋਂ ਕੁਝ ਚਿਰ ਪਹਿਲਾਂ ਸੰਤਾਂ ਦੀ ਪ੍ਰੇਰਨਾ ਤੇ ਡੇਰੇ ਵਿਖੇ 137 ਸ੍ਰੀ ਅਖੰਡ ਪਾਠਾਂ ਦਾ ਭੋਗ ਪਾਇਆ ਗਿਆ ਜਿਸ ਮਗਰੋਂ ਡੇਰੇ ਦੇ ਪਰਬੰਧ ਲਈ ਪੰਜ ਸੰਤ ਪੁਰਖਾਂ ਦੀ ਕਮੇਟੀ ਮੁਕਰਰ ਕਰਕੇ ਆਪ 1930-31 ਵਿਚ ਹੁਕਮ ਸਤਿ ਹੋ ਗਏ। ਪੰਜ ਸੰਤਾਂ ਦੀ ਕਮੇਟੀ ਨੇ ਪਾਕਿਸਤਾਨੀ ਹਮਲੇ ਭਾਵ 16-17 ਸਾਲ ਤੀਕ ਡੇਰੇ ਦੀ ਬੜੇ ਸੁਚੱਜੇ ਢੰਗ ਨਾਲ ਦੇਖ-ਰੇਖ ਕੀਤੀ ਤਥਾ 22-10-1947 ਦੀ ਸਵੇਰ ਨੂੰ ਪਾਕਿਸਤਾਨੀ ਗੋਲੀਆਂ ਆਪਣੀਆਂ ਛਾਤੀਆਂ ਤੇ ਖਾ ਸਭੀ ਸ਼ਹੀਦ ਹੋ ਗਏ ।

'ਸਾਸ਼ਨ'

# ਸੰਤ ਸੰਪ੍ਰਦਾਏ ਡੇਰਾ ਡੰਨਾ ਜ਼ਿਲਾ ਮੁਜ਼ਫਰਾਬਾਦ (ਕਸ਼ਮੀਰ)

ਸੰਤ ਭਾਈ ਤਾਰਾ ਸਿੰਘ :—ਆਪ ਦਾ ਜਨਮ ਇਕ ਗਰੀਬ ਘਰਾਨੇ ਵਿਚ ਹੋਇਆ। 10-12 ਸਾਲ ਦੀ ਅਵਸਥਾ ਵਿਚ ਹੀ ਇਸ ਗੁਦੜੀ ਦੇ ਲਾਲ ਨੇ ਸੰਤ ਠਾਕਰ ਰੋਚਾ ਸਿੰਘ ਜੀ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਗੁਰਸਿਖੀ ਰੂਪ ਸਰੂਪ ਨੂੰ ਧਾਰਨ ਕੀਤਾ। ਤੰਗ ਦਸਤੀ ਕਾਰਨ ਆਪ ਹਿਲ ਸੁਰੰਗ, ਪੁਨਛ (ਕਸ਼ਮੀਰ) ਦੇ ਮਿਸਰ ਭਾਰਾ ਸ਼ਾਹ ਪਾਸ ਜਾ ਨੌਕਰ ਹੋ ਗਏ। ਭਾਈ ਜੀ ਨੂੰ ਰੋਜ਼ਾਨਾ ਪ੍ਰਭਾਤ ਵੇਲੇ ਜੰਗਲ ਵਿਚ ਜਾ ਸਤਿਗੁਰੂ ਜੀ ਨਾਲ ਬਿਰਤੀ ਜੋੜਨ ਤੇ ਨਿਤ ਨੇਮ ਕਰਨ ਮਗਰੋਂ ਆਪਣੇ ਵਿਹਾਰ ਵਿਚ ਲਗ ਜਾਣਾ ਵੇਖ ਭਾਰੇ ਸ਼ਾਹ ਨੇ ਆਪਣੀ ਦੂਰ ਦਰਸ਼ੀ ਆਤਮਾ

ਦੀ ਆਵਾਜ਼ ਅਨੁਸਾਰ ਸੰਤ ਰੂਪ ਤਾਰਾ ਸਿੰਘ ਜੀ ਨੂੰ ਨਮਸ਼ਕਾਰ ਕਰ ਕੇ ਨੌਕਰੀ ਦਾ ਹਿਸਾਬ ਚੁਕਤਾ ਕਰਦੇ ਹੋਏ ਬੇਨਤੀ ਕੀਤੀ ਕਿ ਅਜ ਤੋਂ ਬਾਅਦ ਆਪ ਨੂੰ ਨੌਕਰ ਨਹੀਂ ਸਮਝਾਂਗਾ ਸੋ ਜੇ ਕਰ ਆਪ ਮੇਰੇ ਪਾਸ ਹੀ ਰਹਿਣਾ ਚਾਹੋ ਤਾਂ ਮੇਰੇ ਧਨ ਭਾਗ ਅਥਵਾ ਜੇ ਕਰ ਘਰ ਵਾਪਸ ਜਾਣਾ ਹੋਵੇ ਤਾ ਆਪ ਦੀ ਖੁਸ਼ੀ। ਨੌਕਰੀ ਤੋਂ ਫ਼ਾਰਗ਼ ਹੋ ਸੰਤ ਜੀ ਘਰ ਪਰਤਨ ਬਜਾਏ ਲਾਗਲੇ ਕੱਸ ਦੀ ਇਕ ਉਜਾੜ ਕੰਦਰਾ ਵਿਚ ਜਾ ਦੁਨਿਆਵੀ ਚਸਕਿਆਂ, ਸੰਸਾਰਕ ਤ੍ਰਿਸ਼ਨਾਵਾਂ ਤਥਾ ਭੁਖ-ਤ੍ਰੇਹ ਤੇ ਦੂਜੇ ਪਦਾਰਥਾਂ ਤੋਂ ਬੇ-ਪਰਵਾਹ ਹੋ ਅਠੇ ਪਹਿਰ ਭਜਨ ਬੰਦਗੀ ਅਤੇ ਪ੍ਰਭੂ ਸਿਮਰਨ ਵਿਚ ਲੀਨ ਰਹਿਣ ਲਗ ਪਏ। ਇੰਝ ਕਾਫ਼ੀ ਸਮੇ ਤੀਕ ਤੱਪ ਡੱਪਸਿਆ ਸਦਕੇ ਆਖ਼ਿਰ ਸਤਿਗੁਰ ਦਾ ਨੇੜ ਪ੍ਰਾਪਤ ਕਰ ਹੀ ਲਿਆ। ਇਸੇ ਦੌਰਾਨ ਇਕ ਮੁਸਲਿਮ ਰਾਹ ਗੁਜ਼ਰੂ ਦੀ ਨਜ਼ਰ ਜਦ ਗੁਫ਼ਾ ਅੰਦਰਲੇ ਮਹਾ-ਪੁਰਖ ਤੇ ਪਈ ਤਾਂ ਝਟ ਹੀ ਉਸ ਨੇ ਮਿਸਰ ਭਾਰੇ ਨੂੰ ਜਾ ਖ਼ਬਰ ਕੀਤੀ। ਸੁਣਦੇ ਹੀ ਭਾਰਾ ਸ਼ਾਹ ਨੇ ਜਿਥੇ ਸਣੇ ਪਰਿਵਾਰ ਕੰਦਰਾ ਵਿਚ ਪੂਜ ਸੰਤਾਂ ਦੇ ਦਰਸ਼ਨ ਦੀਦਾਰੇ ਕੀਤੇ ਉਥੇ ਅਗੋਂ ਲਈ ਮਹਾਤਮਾ ਵਾਸਤੇ ਅੰਨ-ਜਲ ਦਾ ਵੀ ਸੁਖਾਂਵਾਂ ਪਰਬੰਧ ਕਰ ਦਿਤਾ। ਹੁਣ ਸੰਤ ਤਾਰਾ ਸਿੰਘ ਦੀ ਈਸ਼ਵਰ ਭਗਤੀ ਦੀਆਂ ਸੁਗੰਧੀ ਭਰੀਆਂ ਮਨ ਮੋਹ ਵਾਸ਼ਨਾਵਾਂ ਤੇ ਲਪਟਾਂ ਕੇਵਲ ਗੁਫ਼ਾ ਤੀਕ ਹੀ ਸੀਮਿਤ ਨ ਰਹੀਆਂ ਸਗੋਂ ਚੌ ਗਿਰਦੇ ਦੇ ਪਿੰਡਾਂ ਵਿਚ ਵੀ ਜੰਗਲ ਦੀ ਅੱਗ ਵਾਂਗ ਫੈਲ ਗਈਆਂ ਜਿਨ੍ਹਾਂ ਤੋਂ ਪ੍ਰਭਾਵਤ ਹੋ ਸਭੀ ਧਰਮਾਂ ਦੇ ਨਰ-ਨਾਰੀ ਜੋਕ ਦਰ ਜੋਕ ਖਿਚੇ ਚਲੇ ਆਣ ਲਗ ਪਏ ਤੇ ਕਿਸੇ ਵੇਲੇ ਦੀ ਉਹ ਬੀਆ-ਬਾਨ ਕੰਦਰਾ ਰੋਜ਼ ਮਰਾ ਦੇ ਅਲੌ-ਕਾਰ ਸਮਾਗਮਾਂ ਵਿਚ ਬਦਲ ਗਈ। ਭਜਨੀਕ ਮਹਾਤਮਾ ਦੀ ਸ਼ੋਹਰਤ ਸੁਣ ਡੇਰੇ ਦੇ ਬਜ਼ੁਰਗਵਾਰ ਸੰਤ ਗੁਰਮੁਖ ਸਿੰਘ ਸੰਤ ਤਾਰਾ ਸਿੰਘ ਨੂੰ ਡਨੇ ਲੈ ਆਏ। ਆਪ ਦੇ ਪ੍ਰਤਾਪ ਨੂੰ ਵੇਖ ਸ੍ਰ: ਗਾੜਾ ਸਿੰਘ ਨੇ ਕਿਸੇ ਪ੍ਰੇਮੀ ਤੋਂ ਕੁਝ ਜ਼ਮੀਨ ਖ਼ਰੀਦ ਸੰਤਾਂ ਲਈ ਇਕ ਕੋਠਾ ਬਣਵਾ ਦਿਤਾ ਅਥਵਾ ਇਕ ਖੱਖੇ ਮੁਸਲਮਾਨ ਸਰਦਾਰ ਗੁਲਾਬ ਖ਼ਾਨ ਨੇ ਚੋਖੀ ਸਾਰੀ ਭੂਮੀ ਜਾਗੀਰ ਦੇ ਤੌਰ ਤੇ ਦੇ ਦਿਤੀ। ਇਸੇ ਦੌਰਾਨ ਸੰਤ ਤਾਰਾ ਸਿੰਘ ਜੀ ਦੀ ਡੇਰਾ ਨਗਾਲੀ ਦੇ ਪਰਸਿਧ ਮਹਾਤਮਾ ਠਾਕਰ ਮੇਲਾ ਸਿੰਘ ਜੀ ਨਾਲ ਗਿਆਨ ਗੋਸ਼ਟੀ ਹੋਣ ਤੇ ਡਨੇ ਵਿਖੇ ਸਿਖੀ ਪ੍ਰਚਾਰ ਲਈ ਇਕ ਪ੍ਰਚਾਰ ਸੈਂਟਰ ਕਾਇਮ ਹੋਇਆ ਜਿਸ ਦਾ ਮਹੰਤ ਸੰਤ ਤਾਰਾ ਸਿੰਘ ਨੂੰ ਬਣਾਇਆ ਗਿਆ। ਇਸ ਦੇ ਨਾਲ ਹੀ ਲੰਗਰ ਦੀ ਮਰਯਾਦਾ ਵੀ ਚਾਲੂ ਹੋਈ ਪਰ ਜ਼ਿੰਦਗੀ ਨੇ ਜ਼ਿਆਦਾ ਸਾਥ ਨ ਦਿਤਾ। ਬਾਲ ਬ੍ਰਹਮਚਾਰੀ ਹੋਣ ਕਰ ਕੇ ਆਪ ਦੀ ਕੋਈ ਔਲਾਦ ਨਹੀਂ ਸੀ ਇਸ ਲਈ ਆਪਣੇ ਭਰਾ ਸੰਤ ਬੰਤੂ ਸਿੰਘ ਦੇ ਪੁਤਰ ਸੰਤ ਖ਼ੁਸ਼ਾਲ ਸਿੰਘ ਨੂੰ ਗਦੀ ਸੌਂਪ ਆਪ ਹੁਕਮ ਸਤ ਹੋ ਗਏ। ਸੰਤ ਖ਼ੁਸ਼ਾਲ ਸਿੰਘ ਜੀ ਨੇ ਆਪਣੇ ਤਾਇਆ ਦੇ ਅਧੂਰੇ ਕੰਮਾਂ ਨੂੰ ਸੰਪੂਰਨ ਕੀਤਾ ਅਥਵਾ ਡਨੇ ਦੇ ਚੁਫੇਰੇ ਵਸਦੇ 40 ਪਿੰਡਾਂ ਦੇ ਬ੍ਰਾਹਮਣਾਂ ਨੂੰ ਅੰਮ੍ਰਿਤ ਛਕਾ ਸਿੰਘ ਸਜਾਇਆ।

ਸੰਤ ਖ਼ੁਸ਼ਹਾਲ ਸਿੰਘ ਜੀ ਦੇ ਅਚਾਨਕ ਹੀ ਪਰ ਲੋਕ ਗਮਨ ਕਰ ਜਾਣ ਤੇ ਉਨ੍ਹਾਂ ਦੇ ਸਪੁਤਰ ਸੰਤ ਗੁਰਦਿਤ ਸਿੰਘ ਜੀ ਗਦੀ ਤੇ ਬੈਠੇ। ਆਪ ਨੇ ਡੇਰੇ ਦੀ ਸੰਭਾਲ

ਤੇ ਗੁਰਸਿਖੀ ਦੇ ਪਰਚਾਰ ਤਥਾ ਲੰਗਰ ਦੀ ਮਰਯਾਦਾ ਨੂੰ ਕਾਇਮ ਰਖਦੇ ਹੋਏ ਇਸ ਪਛੜੇ ਖੇਤਰ ਵਿਚ ਤਾਲੀਮ ਦਾ ਪਾਸਾਰ ਵੀ ਕੀਤਾ ਭਾਵ ਜਿਥੇ ਰਿਆਸਤੀ ਸਰਕਾਰ ਨੇ ਇਸ ਇਲਾਕੇ ਵਿਚ ਕੋਈ ਛੋਟਾ ਵਡਾ ਸਕੂਲ ਖੋਹਲਣ ਦੀ ਜਰੂਰਤ ਨ ਸਮਝੀ ਉਥੇ ਆਪ ਨੇ ਅਣਥਕ ਕੋਸ਼ਿਸ਼ ਕਰਦੇ ਹੋਏ ਇਕ ਮਿਡਲ ਸਕੂਲ ਚਾਲੂ ਕੀਤਾ ਜਿਸ ਵਿਚ ਉਪਰੋਕਤ 40 ਪਿੰਡਾਂ ਦੇ ਨੱਵ ਸਜੇ ਗੁਰਸਿਖ ਬਚਿਆਂ ਤੋਂ ਛੁਟ ਡੇਰੇ ਚੌਗਿਰਦੇ ਭਾਰੀ ਸੰਖਿਆ ਵਿਚ ਵਸਦੀ ਮੁਸਲਮਾਨ ਕੌਮ ਤੇ ਸੈਂਕੜੇ ਬਚੇ ਵੀ ਸੰਤਾਂ ਦੇ ਕੀਤੇ ਪਰਉਪਕਾਰ ਤੋਂ ਲਾਭ ਉਠਾਣ ਲਗ ਪਏ। ਸੰਤ ਗੁਰਦਿਤ ਸਿੰਘ ਜੀ ਦੀ ਜਿੰਦਗੀ ਨੇ ਵੀ ਜ਼ਿਆਦਾ ਵਫ਼ਾ ਨ ਕੀਤੀ ਤੇ ਆਪ ਵੀ ਅਚਾਨਕ ਹੀ ਹੁਕਮ ਸਤ ਹੋ ਗਏ। ਇਸ ਘਟਨਾ ਦੇ ਵਾਪਰਨ ਉਪ੍ਰੰਤ ਸੰਤ ਗੁਰਦਿਤ ਸਿੰਘ ਦੇ ਵਡੇ ਸਪੁਤਰ ਸੰਤ ਗੁਰਬਖ਼ਸ਼ ਸਿੰਘ ਗਦੀ ਤੇ ਬੈਠੇ।

# "ਸੰਤ ਗੁਰਬਖ਼ਸ਼ ਸਿੰਘ ਜੀ ਰਿਸਮ"

1918-19 ਈ ਵਿਚ ਜਦ ਕਿ ਭਾਰਤ ਦੇਸ਼ ਤਥਾ ਉਸ ਵਿਚਲੀਆਂ ਕਈ ਰਿਆਸਤਾਂ ਦੁਰ ਭਿਖ ਭਾਵ ਕਹਤ ਦੀ ਲਪੇਟ ਵਿਚ ਸਨ ਤਾਂ ਸੰਤ ਗੁਰਦਿਤ ਸਿੰਘ ਦੀ ਧਰਮ ਪਤਨੀ ਮਾਤਾ ਕਰਤਾਰ ਕੌਰ ਜੀ ਦੀ ਕੁਖੋਂ ਇਕ ਸੁੰਦਰ ਮਾਸੂਮੜੇ ਦਾ ਜਨਮ ਹੋਇਆ ਜਿਸ ਦਾ ਗੁਰਬਖਸ਼ ਸਿੰਘ ਨਾਮ ਰਖਿਆ ਗਿਆ। ਵਿਦਿਆਰਥੀ ਜਾਮੇ ਦੀਆਂ ਕੁਝ ਹੀ ਮੰਜਲਾਂ ਅਜੇ ਇਹ ਬਾਲਕ ਫਲਾਂਗ ਪਾਇਆ ਸੀ ਕਿ ਕਿਸਮਤ ਦੀ ਬਦ ਨਸੀਬੀ ਯਾ ਫ਼ਿਰ ਰੱਬ ਦਾ ਭਾਣਾ ਅਚਿੰਤੇ ਹੀ ਗੁਰਬਖਸ਼ ਸਿੰਘ ਸ਼ਫ਼ਕਤੇ ਪਿਦਰੀ ਯਾਨੀ ਪਿਤਾ ਦੇ ਪਿਆਰ ਤੋਂ ਸਦਾ ਲਈ ਸਖਣਾ ਹੋ ਯਤੀਮ ਬਚਿਆਂ ਦੀ ਸੂਚੀ ਵਿਚ ਸ਼ਾਮਲ ਕਰ ਦਿਤਾ ਗਿਆ। ਗਦੀ ਤੇ ਬੈਠਦਿਆਂ ਹੀ ਡੇਰੇ ਦੀਆਂ ਸਭੀ ਪ੍ਰਕਾਰ ਦੀਆਂ ਜ਼ਿਮੇਵਾਰੀਆਂ ਤੇ ਭਾਰ ਨਿਮਾਣੇ ਦੇ ਕੋਮਲ ਕੰਧਿਆਂ ਤੇ ਆ ਪਿਆ ਪਰ ਵਿਰਸੇ ਤੋਂ ਪ੍ਰਾਪਤ ਹੋਈ ਦਮਾਗੀ ਸੂਝ-ਬੂਝ ਸਦਕੇ, ਹੁਣ ਦੇ ਸੰਤ ਗੁਰਬਖਸ਼ ਸਿੰਘ ਨੇ, ਭਲੀ ਭਾਂਤਿ ਸਹਾਰ ਲਿਆ। ਪੂਰਵਜਾਂ ਦੇ ਮਿਥੇ ਮਿਸ਼ਨ ਨੂੰ ਜਿੰਦਗੀ ਦਾ ਮਹੱਤਵ ਪੂਰਨ ਹਿਸਾ ਸਮਝਦੇ ਹੋਏ ਉਸ ਸਬਸ ਕਿਸੇ ਨੂੰ ਅਮਲੀਜਾਮਾ ਪਹਿਨਾਂਦੇ ਹੋਏ ਆਪ ਨੇ ਨਾਂ ਕੇਵਲ ਆਪਣੇ ਖੇਤਰ ਵਿਚ ਹੀ ਸਗੋਂ ਜ਼ਿਲੇ ਹਜ਼ਾਰੇ, ਖਾਸ ਕਰ ਤਹਿਸੀਲ ਐਬਟਆ-ਬਾਦ ਵਿਚਲੇ ਬ੍ਰਾਹਮਣ ਸਿਖ ਵਸੋਂ ਦੇ ਪਹਾੜੀ ਪਿੰਡਾਂ ਦਾ ਦੌਰਾ ਕਰਦੇ ਹੋਏ ਆਪਣੇ ਮਿਠੜੇ ਤੇ ਪ੍ਰੇਰਨਾ ਭਰੇ ਪਰਵਚਨਾਂ ਦਵਾਰਾ ਅਣਜਾਣ ਤੇ ਸਿਧੇ-ਸਾਧੇ ਲੋਕਾਂ ਨੂੰ ਗੁਰਸਿਖ ਫ਼ਿਲਾਸਫ਼ੀ ਤੋਂ ਜਾਣੂ ਕਰਾਇਆ ਜਿਸ ਤੋਂ ਉਤਸਾਹਤ ਹੋ ਸੈਂਕੜੇ ਸਿਖਾਂ ਤੇ ਸਹਿਜਧਾਰੀ ਭੈਣ-ਭਰਾਵਾਂ ਨੂੰ ਅੰਮ੍ਰਿਤ ਛਕਾ, ਗੁਰੂ ਵਾਲਾ ਬਣਾਇਆ। ਇਸ ਤਰਾਂ ਦਾ ਅਤਿ ਸ਼ਲਾਘਾ ਯੋਗ ਪ੍ਰੋਗਰਾਮ ਲਗਾਤਾਰ ਤੇ ਬਦਸਤੂਰ ਚਲ ਰਿਹਾ ਸੀ ਕਿ

ਕਾਂਗਰਸ ਤੇ ਮੁਸਲਮ ਲੀਗ ਦੇ ਆਪਸੀ ਸਮਝੌਤੇ ਅਨੁਸਾਰ ਭਾਰਤ ਦੇਸ਼ ਦੇ ਦੋ ਹਿਸੇ ਕਰ ਦਿਤੇ ਜਾਣ ਤੇ 15-8-1947 ਨੂੰ ਸੰਸਾਰ ਦੇ ਮਾਨ ਚਿਤਰ ਤੇ ਇਕ ਨਵਾਂ ਦੇਸ਼ ਪਾਕਿਸਤਾਨ ਨਾਮੀ ਉਭਰ ਆਇਆ ਪਰ ਅਜੇ ਇਸ ਸਮਝੌਤੇ ਦੀ ਸਿਆਹੀ ਵੀ ਨਹੀ ਸੀ ਸੁਕ ਪਾਈ ਕਿ ਇਕ ਗਿਣੀ-ਮਿਥੀ ਵਿਉਂਤ ਅਧੀਨ 22 ਅਕਤੂਬਰ 1947 ਨੂੰ ਕਬਾਇਲੀ ਧਾੜੀਆਂ ਤੇ ਪਾਕੀ ਫ਼ੌਜ ਨੇ ਰਿਆਸਤ ਜੰਮੂ-ਕਸ਼ਮੀਰ ਤੇ ਹਮਲਾ ਕਰ ਦਿਤਾ। ਇਸ ਅਚਾਨਕ ਹੋਏ ਆਕ੍ਰਮਣ ਕਾਰਨ ਜਦ ਪਾਕਿਸਤਾਨ ਨਾਲ ਲਗਦੀ ਸੀਮਾ ਦੇ ਜਿਲੇ ਮੁਜ਼ਫਰਆਬਾਦ ਦੇ ਹਜਾਰਾਂ ਵਿਅਕਤੀ, ਜੋ ਜਿਆਦਾ ਤਰ ਬ੍ਰਾਹਮਣ ਵੰਸ਼ੀ ਗੁਰਸਿਖ ਸਨ, ਆਪਣੇ ਘਰਾਂ-ਦਰਾਂ ਤੇ ਸੰਪਤੀ ਤੋਂ ਖ਼ਾਲੀ ਕਰ ਦਿਤੇ ਜਾਣ ਮਗਰੋਂ ਸਦਾ ਲਈ ਮੌਤ ਦੀ ਨੀਂਦ ਸੁਲਾ ਦਿਤੇ ਜਾ ਰਹੇ ਸਨ ਤਾਂ ਸੂਝਵਾਨ ਸੰਤ ਗੁਰਬਖਸ਼ ਸਿੰਘ ਜੀ ਨੇ ਖ਼ਾਲੀ ਹਥੀਂ ਵੈਰੀਆਂ ਦੀਆਂ ਮਸ਼ੀਨ ਗੰਨਾਂ ਨਾਲ ਟਾਕਰਾ ਕਰਨਾ ਅਕਲਮੰਦੀ ਤੋਂ ਦੂਰ ਸਮਝਦੇ ਹੋਏ ਅੜੋਸੀ ਪੜੋਸੀ ਪਿੰਡਾਂ ਦੇ ਸਤ ਹਜ਼ਾਰ ਤੋਂ ਵੱਧ ਮਾਈ-ਭਾਈ ਦਾ ਕਾਫ਼ਿਲਾ ਤਿਆਰ ਕਰ ਕੇ ਜੋਖਮ ਸਹਿੰਦੇ, ਸ਼ਤਰੂਆਂ ਨਾਲ ਲੜਦੇ-ਮਰਦੇ ਬੜੀ ਮੁਸਕਿਲ ਨਾਲ ਅਧੇ ਕੁ ਵਿਅਕਤੀਆਂ ਨੂੰ ਹੀ ਜੰਮੂ ਤੀਕ ਲਿਆ ਪਾਏ ਜਿਨ੍ਹਾਂ ਵਿਚ ਇਕ ਹਜ਼ਾਰ ਦੇ ਕਰੀਬ ਵਿਧਵਾ ਹੋ ਚੁਕੀਆਂ ਬੀਬੀਆਂ ਵੀ ਸਨ ਤਥਾ ਇਤਨੇ ਹੀ ਯਤੀਮ ਮਾਸੂਮਣੇ ਵੀ ਸਨ। ਇਕ ਪਾਸੇ ਇਤਨੀ ਵਡੀ ਗਿਣਤੀ ਦੀਆਂ ਬੇਵਾ ਲੜਕੀਆਂ ਤੇ ਬੇ ਸਹਾਰਾ ਯਤੀਮ ਬੱਚਿਆਂ ਦਾ ਵਸੇਬਾ ਤੇ ਦੂਜੇ ਪਾਸੇ ਦਿਵਾਲਾ ਹੋ ਚੁਕੀ ਹੋਈ ਸਰਕਾਰ ਦੀ ਬੇ ਬਸੀ ਤੇ ਲਾ ਪਰਵਾਹੀ। ਇਸ ਸਭ ਕੁਝ ਦਾ ਅੰਨੁਮਾਨ ਲਗਾ ਸੰਤਾਂ ਨੇ ਬੜੀ ਦੂਰ ਅੰਦੇਸ਼ੀ ਤੇ ਸਹਿਨ ਸ਼ੀਲਤਾ ਤੋਂ ਕੰਮ ਲੈ ਆਪਣੇ ਮਿਥੇ ਹੋਏ ਪ੍ਰੋਗਰਾਮ ਨੂੰ ਅਮਲ ਵਿਚ ਲਿਆ ਵਿਧਵਾ ਬੀਬੀਆਂ ਦੇ ਪੁਨਰ ਵਿਆਹ ਕਰਾ ਦਿਤੇ ਤੇ ਡੇੜ ਹਜ਼ਾਰ ਦੇ ਲਗ-ਭਗ ਪਰਿਵਾਰਾਂ ਨੂੰ ਜੰਮੂ-ਕਠੂਆ ਦੇ ਖੇਤ੍ਰਾਂ ਵਿਚ ਆਰਜ਼ੀ ਤੌਰ ਤੇ ਜਮੀਨਾਂ ਅਲਾਟ ਕਰਾਈਆਂ ਅਥਵਾ ਆਪਣੇ ਕੌਮੀ ਵਿਰਸੇ ਭਾਵ ਬੱਚੇ-ਬੱਚੀਆਂ ਦੇ ਭਵਿਖ ਨੂੰ ਉਜਲਾ ਬਨਾਣ ਲਈ ਰਿਆਸਤ ਦੇ ਮੁੜ ਵਸਾਊ ਮੰਤ੍ਰੀ (ਬ੍ਰਾਹਮਣੀ ਵੰਸ਼ੀ) ਸ੍ਰ. ਹਰਬੰਸ ਸਿੰਘ 'ਆਜ਼ਾਦ' ਨੂੰ ਮਿਲ "ਬਾਗ ਮੜ" ਦੀ ਪੁਰਸ਼ਾਰਥੀ ਬਸਤੀ ਵਿਚ ਇਕ ਹਾਈ ਸਕੂਲ ਚਾਲੂ ਕਰਵਾਇਆ।

ਪ੍ਰੋਗਰਾਮ ਦੇ ਦੂਜੇ ਦੌਰ ਵਿਚ ਆਰਜ਼ੀ ਜ਼ਮੀਨਾਂ ਨੂੰ ਪਕੇ ਤੌਰ ਤੇ ਅਲਾਟ ਕਰਾਨ ਦੀ ਜਦੋ-ਜੋਹਦ ਕਰਦੇ ਹੋਏ 1967 ਵਿਖੇ ਜੰਮੂ ਵਿਖੇ ਮਹੰਤ ਬਚਿਤਰ ਸਿੰਘ ਸਾਹਿਬ ਦੀ ਪਰਧਾਨਗੀ ਹੇਠਾਂ ਇਕ ਬਹੁਤ ਵਡੀ ਕਾਨਫਰੰਸ ਕਰਾਈ ਤੇ ਇਸ ਮਹੱਤਵ ਦੀ ਪ੍ਰਾਪਤੀ ਲਈ ਹੋਰਨਾਂ ਸੈਂਕੜੇ ਵਰਕਰਾਂ ਸਹਿਤ ਗਰਿਫਤਾਰੀ ਵੀ ਦਿਤੀ। ਇਸ ਤੋਂ ਇਲਾਵਾ ਆਪ ਨੇ ਆਪਣੇ ਭਰਾਵਾਂ ਦੇ ਭਵਿਖ ਲਈ ਉਸ ਵੇਲੇ ਦੇ ਪਰਧਾਨ ਮੰਤ੍ਰੀ ਸ੍ਰੀਮਤੀ ਇੰਦਰਾ ਗਾਂਧੀ ਨੂੰ ਵੀ ਮਿਲੇ ਤੇ ਇਕ ਸਮ੍ਰਿਤੀ ਪਤਰ ਵੀ ਦਿਤਾ ਪਰ ਰਿਆਸਤ ਵਿਚ ਆਰਟੀਕਲ 370 ਦੀ ਧਾਰਾ ਲਾਗੂ ਹੋਣ ਕਰ ਕੇ ਅਜੇ ਤੀਕ ਸਫਲਤਾ ਪ੍ਰਾਪਤ ਨਹੀਂ ਹੋ ਪਾਈ।

ਆਪ ਜੀ ਨੇ ਜਿਥੇ ਬਾਗ ਮੜ ਤੇ ਡੇਰਾ ਸੰਤ ਪੁਰਾ, 'ਡੰਨਾ' ਗੁਰੂ ਨਾਨਕ

ਪੁਰਾ ਜੰਮੂ ਵਿਖੇ ਗੁਰਦਵਾਰੇ ਤਾਮੀਰ ਕਰਵਾ ਗੁਰਸਿਖੀ ਪ੍ਰਚਾਰ ਦੇ ਕੇਂਦਰ ਸਥਾਪਤ ਕੀਤੇ ਉਥੇ ਦੋਨਾਂ ਉਕਤ ਜ਼ਿਲਿਆਂ ਭਾਵ ਜੰਮੂ ਤੇ ਕਠੂਹਾ ਦੀਆਂ ਪੁਰਸ਼ਾਰਥੀ ਬਸਤੀਆਂ ਵਿਚ ਸਿਖੀ ਪਰਚਾਰ ਦੇ ਮਕਸਦ ਨੂੰ ਮੁਖ ਰਖ ਗੁਰਦਵਾਰੇ ਬਣਵਾਏ ਹਨ।

'ਸਾਸਨ'

# ਸੰਪ੍ਰਦਾਇ ਨਗਾਲੀ ਸਾਹਿਬ, ਪੁਣਛ

ਨਿਰਮਲ ਭੇਖ ਦੀ ਇਕ ਪ੍ਰਸਿਧ ਸੰਪ੍ਰਦਾਇ ਨਗਾਲੀ ਸਾਹਿਬ, ਪੁਣਛ ਵਿਖੇ ਹੈ ਜਿਸ ਦੇ ਵਡੇ ਮਹਾਂਪੁਰਸ਼ਾਂ ਨੇ ਪੁਣਛ ਕਸ਼ਮੀਰ ਦੇ ਇਲਾਕਿਆਂ ਵਿੱਚ ਫਿਰ ਤੁਰ ਕੇ ਗੁਰੂ ਘਰ ਦਾ ਪ੍ਰਚਾਰ ਕੀਤਾ। ਸਭ ਤੋਂ ਪਹਿਲਾਂ ਬਾਬਾ ਫੇਰੂ ਸਿੰਘ ਜੀ ਹੋਏ ਜਿਨ੍ਹਾ ਦਾ ਜਨਮ ਰਜੋਈਆ ਜਿਲਾ ਹਜ਼ਾਰਾ ਵਿੱਚ ਚੌਹਦਰੀ ਗੁਰਦਾਸ ਜੀ ਦੇ ਘਰ ਸੰਮਤ 1683 ਨੂੰ ਹੋਇਆ, ਵਡੀ ਉਮਰ ਵਿੱਚ ਸੰਮਤ 1756 ਵਿੱਚ ਅਨੰਦਪੁਰ ਸਾਹਿਬ ਸ੍ਰੀ ਦਸਮੇਸ਼ ਜੀ ਦੇ ਦਰਸ਼ਨ ਕੀਤੇ ਤੇ ਅੰਮ੍ਰਿਤ ਛਕਿਆ। ਆਪ ਜੀ ਦੀ ਸੁਭਾਵਕ ਬਿਰਤੀ ਵੇਖ ਗੁਰੂ ਜੀ ਨੇ ਪ੍ਰਸੰਨਤਾ ਨਾਲ ਆਪ ਜੀ ਨੂੰ ਪਹਾੜ ਦੇਸ਼ ਵਿੱਚ ਪ੍ਰਚਾਰ ਕਰਨ ਲਈ ਤੋਰਿਆ।

# ਸ੍ਰੀ ਠਾਕਰ ਸੰਤ ਰੋਚਾ ਸਿੰਘ ਜੀ ਰਾਵਲਾ ਕੋਟ ਪਰਲ

ਆਪ ਪਿੰਡ ਕੋਸਾ ਜਿਲਾ ਹਜ਼ਾਰਾ ਦੇ ਬ੍ਰਾਹਮਣ ਵੰਸੀ ਭਾਈ ਰਿਸਮ ਪੰਜਾਬ ਦੇ ਘਰ 1745 ਬਿਕਰਮੀ ਨੂੰ ਜਨਮੇ। ਫਾਰਸੀ, ਸੰਸਕ੍ਰਿਤ, ਗੁਰਮੁਖੀ ਵਿਦਿਆ ਪ੍ਰਾਪਤ ਕਰਕੇ ਉਘੇ ਹੋਏ, ਛੋਟੀ ਉਮਰ ਵਿੱਚ ਹੀ ਪਿਤਾ ਦਾ ਸਾਇਆ ਉਠ ਗਿਆ, ਘਰੇਲੂ ਜ਼ਿਮੇਵਾਰੀਆਂ ਦੇ ਬਾਵਜੂਦ ਆਪ ਨੇ ਧਾਰਮਕ ਨੇਮ ਬਣਾਈ ਰਖਿਆ। ਸਮਾ ਪਾ ਕੇ ਸੰਤ ਫੇਰੂ ਸਿੰਘ ਜੀ ਨਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਨ ਲਈ ਮਾਲਵੇ ਆ ਪੁਜੇ ਇਥੇ ਆਪ ਜੀ ਨੇ ਅੰਮ੍ਰਿਤ ਪਾਨ ਕੀਤਾ ਤੇ ਮੁੜ ਘਰ ਆ ਗਏ। ਮੁਜ਼ਫਰਾਬਾਦ ਇਕ ਸੇਠ ਵਪਾਰੀ ਨਾਲ ਵਿਹਾਰ ਕਰਨ ਲਗ ਪਏ। ਇਕ ਰਾਤ ਸ੍ਰੀ ਦਸਮੇਸ਼ ਜੀ ਨੇ ਦਰਸ਼ਨ ਦਿਤੇ ਤੇ ਹਲੂਣਿਆ ਜਿਸ ਕੰਮ ਲਈ ਭੇਜਿਆ ਸੀ, ਕੀਤਾ ਕਿਉਂ ਨਹੀਂ? ਇਹ ਸੁਣ ਅੰਮ੍ਰਿਤ ਵੇਲੇ ਨੌਕਰੀ ਛਡ ਛਤਰ ਕਲਾਸ ਆ ਪੁਜੇ, ਸੰਤ ਪੰਜਾਬ ਸਿੰਘ ਜੀ ਦੀ ਸੇਵਾ ਵਿੱਚ ਜੁਟ ਗਏ, ਰੰਗਣ ਵਿੱਚ ਰੰਗੇ ਗਏ।

ਸੰਮਤ 1793 ਬਿਕਰਮੀ ਵਿਸਾਖੀ ਵਾਲੇ ਦਿਨ ਸ੍ਰੀ ਠਾਕਰ ਸੰਤ ਪੰਜਾਬ

ਸਿੰਘ ਜੀ ਨੇ ਆਪਣਾ ਅੰਤਮ ਸਮਾਂ ਜਾਣ ਕੇ ਗਦੀ ਆਪ ਜੀ ਨੂੰ ਸੌਂਪ ਦਿਤੀ। ਆਪ ਜੀ ਨੇ ਗੁਰੂ ਘਰ ਦਾ ਪ੍ਰਚਾਰ ਅਰੰਭ ਕਰ ਦਿਤਾ। ਆਪ ਜੀ ਨੇ ਮੁਜ਼ਫਰਾਬਾਦ ਪੁਠੋਹਾਰ, ਪੁਣਛ, ਹਜ਼ਾਰਾ, ਪਖਲੀ ਸਰਹਦੋਂ ਪਾਰ, ਪਸ਼ਾਵਰ ਆਦਿ ਵਿਖੇ ਪ੍ਰਚਾਰ ਕੀਤਾ। ਗੁਰਦਵਾਰੇ ਬਣਵਾਏ, ਮਨਮਤ ਹਟਾਈ। ਪੁਣਛ ਦੇ ਦੌਰੇ ਸਮੇਂ ਜਬੂਤ ਜਬਿਆਲ ਵਰਗੇ ਸੂਰਮੇ ਹਰਾਏ ਤੇ ਮਾਰੇ। ਡਲ ਹੰਸਲਾ ਭੇਠ ਤੋਂ ਵਾਪਸੀ ਸਮੇਂ ਮੁਸਲਮਾਨਾ ਨਾਲ ਯੁਧ ਛਿੜਿਆ, ਮੁਸਲਮਾਨ ਹਾਰ ਗਏ, ਪੀਰ ਰੰਗੀ ਨੇਕ ਮਰਦ ਸੀ ਉਸ ਨੇ ਅੱਲਾ ਬੇਲੀ ਸਮਝ ਕੇ ਮਾਫ਼ੀ ਮੰਗੀ। ਕਾਫ਼ੀ ਇਲਾਕੇ ਦਾ ਦੌਰਾ ਕਰਕੇ ਗੁਰਮਤ ਦਾ ਪ੍ਰਚਾਰ ਕੀਤਾ। ਕਸ਼ਮੀਰ ਦਾ ਦੌਰਾ ਕਰਕੇ ਆਪ ਜੀ ਨੇ ਕੁਝ ਕੁ ਸਮਾਂ ਭਜਨ ਬੰਦਗੀ ਲਈ ਇਕਾਂਤ ਬੈਠਨ ਦਾ ਪ੍ਰੋਗਰਾਮ ਬਣਾ ਲਿਆ। ਸਾਲਕੋਟ ਵਿੱਚ ਡੇਰਾ ਲਗਾ ਕੇ ਸੰਤ ਮੇਲਾ ਸਿੰਘ ਜੀ ਨੂੰ ਸੌਪਣੀ ਕਰਕੇ ਹਦੈਤ ਕੀਤੀ ਕਿ ਜਦ ਤਕ ਅਸੀ ਵਾਪਸ ਨਹੀ ਆਉਂਦੇ ਗੁਰਬਾਣੀ ਇਤਿਹਾਸ ਦਾ ਅਧਿਆਨ ਕੀਤਾ ਜਾਵੇ। ਇਹ ਕਹਿ ਕੇ ਸੰਤ ਜੀ ਇਕ ਦਿਨ ਅਛੋਪਲੇ ਹੀ ਅੰਮ੍ਰਿਤ ਵੇਲੇ ਅਗਿਆਤਵਾਸ ਚਲੇ ਗਏ। ਕੇਵਲ ਸੰਤ ਭਾਈ ਮੇਲਾ ਸਿੰਘ ਜੀ ਨੂੰ ਇਤਨਾ ਕਹਿ ਗਏ ਕਿ ਸਾਡੇ ਆਉਣ ਤਕ ਸਾਰਾ ਪ੍ਰੋਗਰਾਮ ਚਲਦਾ ਰਹੇ ਤੇ ਸਾਡੀ ਢੂੰਡ ਭਾਲ ਨਹੀ ਕਰਨੀ।

ਸੰਤਾਂ ਨੂੰ ਆਗਿਆਤਵਾਸ ਹੋਇਆਂ ਕਿਨਾ ਸਮਾ ਗੁਜ਼ਰ ਗਿਆ। ਵਾਸਤਵ ਵਿੱਚ ਇਉ ਜਾਪਦਾ ਸੀ ਕਿ ਸੰਤ ਜੀ ਸਾਲਕੋਟ ਦੇ ਪਿਛੇ ਕੇ ਕਾਸ਼ੀ ਨਾਗ ਦੇ ਹੇਠਾਂ ਕਰਕੇ ਇਕ ਘੋਰ ਸੰਗਣੇ ਜੰਗਲ ਵਿਚ ਬੈਠ ਕਰ ਇਕਾਂਤ ਤਪ ਕਰਦੇ ਰਹੇ। ਸਿਖ ਆਂਉਦੇ ਪੁਛ ਗਿਛ ਕਰਕੇ ਬਿਆਕੁਲ ਹੋ ਜਾਂਦੇ ਕਿ ਸੰਤਾਂ ਦਾ ਕੁਝ ਪਤਾ ਲਗੇ ਪਰ ਕੁਝ ਪਤਾ ਨ ਲਗਾ। ਕਾਫ਼ੀ ਸਮਾਂ ਗੁਜਰ ਗਿਆ ਇਕ ਬਕਰਵਾਲ ਦੀਆਂ ਬਕਰੀਆਂ ਦਾ ਅਜੜ ਗੁਮ ਹੋ ਗਿਆ ਤਾਂ ਉਹ ਬਕਰਵਾਲ ਅਜੜ ਦੀ ਭਾਲ ਵਿੱਚ ਉਥੇ ਪੁਜਿਆ। ਦਿਆਰ ਦੀ ਖੋੜੀ ਵਿੱਚ ਸਮਾਧੀ ਅਸਥਿਤ ਬੈਠਿਆਂ ਸੰਤਾਂ ਨੂੰ ਵੇਖ ਕਰ ਅਸਚਰਜ ਹੋ ਗਿਆ। ਚੁਪ ਚਪੀਤਾ ਆਪਣੇ ਪਿੰਡ ਜਾ ਕੇ ਮੁਸਲਮਾਨਾ ਨੂੰ ਆਖਿਆ ਤਾਂ ਕੁਝ ਤੁਰਕਬਾਜ਼ਾ ਨੇ ਉਸ ਨੂੰ ਵਰਜਿਆ ਕਿ ਹੈ ਤਾਂ ਹਿੰਦੂ ਪੀਰ ਪਰ ਅਜੇ ਉਨ੍ਹਾਂ ਦੇ ਮੁਰੀਦਾ ਨੂੰ ਦਸਨਾ ਨਹੀ। ਅਸੀਂ ਭੀ ਕੁਝ ਪਤਾ ਲੈ ਲਈਏ ਕਿ ਅਸਲ ਵਿਚ ਭੇਦ ਕੀ ਹੈ। ਸੋ ਚਾਰ ਮੁਸਲਮਾਨਾਂ ਦੀ ਇਕ ਟੋਲੀ ਇਸ ਬਕਰਵਾਲ ਨੂੰ ਨਾਲ ਲੈ ਕੇ ਉਥੇ ਪੁਜੀ ਤਾਂ ਵੇਖ ਕਰ ਹੈਰਾਨ ਹੋ ਗਈ ਕਿ ਸੰਤ ਜੀ ਦੇ ਮੁਖੜੇ ਤੋਂ ਨੂਰ ਪਿਆ ਡੁੱਲਦਾ ਹੈ ਤੇ ਸਮਾਧੀ ਵਿੱਚ ਅਡੋਲ ਬੈਠੇ ਹੋਏ ਹਨ। ਇਹ ਟੋਲੀ ਇਕ ਪਾਸੇ ਹੋ ਕੇ ਛੁਪ ਕੇ ਦੇਖਨ ਲਗੀ ਕਿ ਕੇਹੜੇ ਸਮੇਂ ਇਨ੍ਹਾ ਦੀ ਸਮਾਧੀ ਖੁਲੇ ਗੀ, ਕੀ ਕਰਨ ਗੇ, ਕੀ ਖਾਂਦੇ ਪੀਂਦੇ ਤੇ ਕੀ ਉਹ ਰਾਤੀ ਇਥੇ ਹੀ ਰਹਿੰਦੇ ਹਨ ਜਾਂ ਕਿਤੇ ਹੋਰ ਚਲੇ ਜਾਂਦੇ ਹਨ। ਇਹ ਸਾਰਾ ਬਿਰਤਾਂਤ ਵੇਖਣ ਲਈ ਬੈਠ ਗਏ। ਲੋਢੇ ਵੇਲੇ ਸੰਤ ਜੀ ਦੀ ਸਮਾਧੀ ਖੁਲੀ, ਆਪ ਉਠ ਕੇ ਜੰਗਲ ਪਾਣੀ ਗਏ, ਸੋਚ ਸਫਾਈ ਚੁਲਾ ਕਰਕੇ, ਇਤਨੇ ਨੂੰ ਦਿਨ ਢਲਣ ਵਾਲਾ ਹੋ ਗਿਆ ਤਾਂ ਸੰਤਾਂ ਨੇ ਖੋੜੀ ਦੇ ਇਕ ਖੂੰਜੇ ਵਿਚੋਂ ਇਕ ਤੂੰਬਾ ਕਢਿਆ ਤੇ ਉਸ ਵਿਚੋਂ ਦੁਧ ਪੀ ਲਿਆ ਤੇ ਤੂੰਬਾ ਧੋ ਕੇ ਉਥੇ ਹੀ ਰਖ ਦਿਤਾ, ਫਿਰ ਸਮਾਧੀ

ਲਾ ਕੇ ਬੈਠ ਗਏ। ਸਾਰੀ ਰਾਤ ਇਹ ਟੋਲੀ ਉਥੇ ਨੀਯਤ ਅਸਥਾਨ ਤੇ ਬੈਠੀ ਰਹੀ। ਅਧੀ ਰਾਤ ਨੂੰ ਇਕ ਦੋ ਬੰਦਿਆਂ ਦਾ ਖਿਆਲ ਬਣ ਗਿਆ ਕਿ ਭਜਨ ਕਰਨ ਤੋਂ ਬਾਅਦ ਸੰਤ ਜਦ ਬਾਹਰ ਨਿਕਲਣ ਗੇ ਤਾਂ ਇਨਾ ਨੂੰ ਖਤਮ ਕੀਤਾ ਜਾਵੇ। ਇਹ ਵਿਓਂਤ ਸੋਚ ਕੇ ਉਹ ਦਿਆਰ ਦੇ ਰੁਖ ਦੇ ਨੇੜੇ ਜਾਣ ਲਗੇ ਕਿ ਚਾਦਨੀ ਰਾਤ ਵਿੱਚ ਕੀ ਵੇਖਦੇ ਹਨ ਕਿ ਇਕ ਸ਼ੇਰ ਉਸ ਥਾਂ ਤੇ ਖੇਤ ਵਿੱਚ ਖੜਾ ਹੈ। ਸੇਰ ਨੂੰ ਵੇਖ ਡਰ ਗਏ ਤੇ ਮੁੜ ਆਪਣੇ ਥਾਂ ਤੇ ਲੁਕ ਬੈਠੇ।

ਦੂਜੀ ਭਲਕ ਜਾਂ ਸਵੇਰ ਹੋਈ ਤਾਂ ਸੂਰਜ ਦੀਆਂ ਕਿਰਨਾ ਲਗਨ ਦੇ ਨਾਲ ਹੀ ਇਕ ਗਊ ਸੰਤਾਂ ਦੇ ਤਪ ਅਸਥਾਨ ਦੇ ਮੂਹਰੇ ਖੜੀ ਹੋਈ ਵੇਖੀ ਗਈ ਤਾਂ ਇਨ੍ਹਾ ਲੁਕੇ ਹੋਏ ਮੁਸਲਮਾਨਾਂ ਨੇ ਦੇਖਿਆ ਸੰਤ ਜੀ ਨੇ ਸਮਾਧੀ ਤੋਂ ਉਠ ਕੇ ਤੂੰਬੇ ਵਿੱਚ ਗਊ ਦਾ ਦੁਧ ਚੋ ਕੇ ਅਧਾ ਕੁ ਪੁਣ ਕੇ ਗਰਮ-ਗਰਮ ਪੀ ਲਿਆ ਤੇ ਕੁਝ ਕੁ ਰਖ ਦਿਤਾ। ਗਊ ਦੀ ਪਿਠ ਤੇ ਹਥ ਫੇਰਿਆ ਅਜੇ ਇਹ ਸਜਨ ਇਸ ਬਾਰੇ ਆਪਸ ਵਿੱਚ ਵੀਚਾਰ ਵਟਾਂਦਰਾ ਕਰਦੇ ਸਨ ਕਿ ਅਖ ਦੀ ਪਲਕ ਵਿੱਚ ਉਹ ਗਊ ਕਿਧਰੇ ਗੁਮ ਹੋ ਗਈ। ਇਨ੍ਹਾ ਮੁਸਲਮਾਨਾ ਨੇ ਪ੍ਰਗਟ ਹੋ ਕੇ ਸੰਤਾਂ ਨੂੰ ਆ ਨਮਸਕਾਰ ਕੀਤੀ ਕਿ ਹਜੂਰ ਇਹ ਅਸਚਰਜ ਗਊ ਕਿਥੋਂ ਆਈ, ਦੁੱਧ ਦੇ ਕਰ ਕਿਤ ਵਲ ਚਲੀ ਗਈ।

ਸੰਤ ਜੀ ਨੇ ਇਨ੍ਹਾਂ ਮੁਸਲਮਾਨਾ ਤੋਂ ਪੁਛਿਆ ਕਿ ਤੁਸੀਂ ਕਿਥੋਂ ਤੇ ਕਿਉਂ ਆਏ ਹੋ, ਇਸ ਜੰਗਲ ਬੀਆ ਬਾਨ ਵਿੱਚ, ਤਾਂ ਉਸ ਬਕਰਵਾਲ ਨੇ ਸਾਰੀ ਗਲ ਸੁਣਾਈ। ਘਰ ਜਾ ਕੇ ਜਦ ਬਾਕੀ ਲੋਕਾਂ ਨਾਲ ਗੱਲ ਕੀਤੀ ਤਾਂ ਇਹ ਲੋਕ ਆਖਣ ਲਗੇ ਚਲੋ ਅਸੀਂ ਪਰਤਾ ਲਈਏ। ਉਨ੍ਹਾਂ ਨੇ ਜਾ ਕੇ ਸੰਤਾਂ ਪਾਸੋਂ ਪੁਛਿਆ। ਸੰਤਾਂ ਨੇ ਉਨ੍ਹਾ ਮੁਸਲਮਾਨਾਂ ਨੂੰ ਕਿਹਾ ਕਿ ਖ਼ੁਦਾ ਦੇ ਬੰਦਿਓ ਚੁਪ ਕਰਕੇ ਆਪੋ ਆਪਣੇ ਘਰਾਂ ਨੂੰ ਚਲੇ ਜਾਉ, ਕਿਸੇ ਨਾਲ ਗਲ ਨਹੀ ਕਰਨੀ ਖ਼ੁਦਾ ਤੁਹਾਡਾ ਭਲਾ ਕਰੇਗਾ ਤਾਂ ਮੁਸਲਮਾਨ ਉਥੋ ਘਰਾਂ ਨੂੰ ਚਲੇ ਗਏ। ਘਰ ਆ ਕੇ ਹਿੰਦੂਆਂ ਤੇ ਸਿਖਾਂ ਨੂੰ ਸਾਰਾ ਬਿਰਤਾਂਤ ਸੁਨਾ ਦਿਤਾ। ਆਲੇ ਦੁਆਲੇ ਇਹ ਖਬਰ ਫੈਲ ਗਈ ਤੇ ਇਲਾਕੇ ਦੇ ਲੋਕ ਉਥੇ ਆ ਪਹੁਚੇ। ਹਿੰਦੂ ਸਿਖ ਮੁਸਲਮਾਨ ਅਨਗਿਣਤ ਜਨਤਾ ਉਥੇ ਪੁਜੀ ਹੋਈ ਵੇਖ ਸੰਤ ਬਾਬਾ ਰੋਚਾ ਸਿੰਘ ਜੀ ਨੇ ਸਾਰਿਆਂ ਤੇ ਪ੍ਰਸੰਨਤਾ ਪ੍ਰਗਟ ਕੀਤੀ। ਸੰਤਾਂ ਦੇ ਡੇਰੇ ਤੋਂ ਸਣੇ ਸੰਤ ਭਾਈ ਮੇਲਾ ਸਿੰਘ ਸੰਗਤਾਂ ਪਹੁੰਚ ਗਈਆਂ। ਸੰਤਾਂ ਨੇ ਸਾਰਿਆਂ ਤੋਂ ਕੁਸ਼ਲ ਅਨੰਦ ਪੁਛਿਆ। ਜੰਗਲ ਵਿਚ ਮੰਗਲ ਬਣ ਗਿਆ, ਸ਼ਬਦ ਕੀਰਤਨ ਦੀ ਘਨਘੋਰ ਲਗ ਪਈ।

ਅੰਤ ਵਿੱਚ ਸੰਤਾਂ ਨੇ ਇੱਛਾ ਪ੍ਰਗਟ ਕੀਤੀ ਕਿ ਮੈਨੂੰ ਇਸ ਇਕਾਂਤ ਥਾਂ ਤੇ ਅਜੇ ਹੋਰ ਅਨਿਸਚਤ ਸਮੇਂ ਰਹਿਣ ਦਿਉ ਪਰ ਸੰਗਤਾਂ ਨਾ ਮੰਨੀਆਂ। ਸਾਰਿਆਂ ਦਾ ਹਠ ਦੇਖ ਕੇ ਸੰਤ ਜੀ ਆਖਰ ਤਿਆਰ ਹੋ ਪਏ। ਪਾਲਕੀ ਵਿੱਚ ਬਿਠਾ ਕੇ ਸੰਤਾਂ ਨੂੰ ਲੋਕਾਂ ਨੇ ਚੁਕਿਆ ਕਿਉਂਕਿ ਸੰਤਾਂ ਦਾ ਸਰੀਰ ਬੜਾ ਕਮਜ਼ੋਰ ਹੋਇਆ ਸੀ, ਡੇਰੇ ਆਉਣ ਤੇ ਸੰਗਤਾਂ ਆਉਂਦੀਆਂ, ਦਰਸ਼ਨ ਕਰਕੇ ਚਲੀਆਂ ਜਾਦੀਆਂ। ਸਤ ਸੰਗ ਮੇਲਾ ਬਣਿਆ ਰਿਹਾ ਇਹ ਥਾਂ ਜਿਥੇ ਬਾਬਾ ਰੋਚਾ ਸਿੰਘ ਜੀ ਨੇ ਤਪ ਕੀਤਾ ਸੀ।

ਤਪਿਆਨਾ ਕਰਕੇ ਪ੍ਰਸਿਧ ਹੋਇਆ ਤੇ ਪੂਜਾ ਅਸਥਾਨ ਬਣਿਆ ।

ਆਪ ਜੀ ਨੇ ਗੁਰਮਤ ਪ੍ਰਚਾਰ ਲਈ ਦੌਰਾ ਅਰੰਭ ਕੀਤਾ ਸਿਖ ਮਿਸ਼ਨ ਦਾ ਪ੍ਰਚਾਰ ਕੀਤਾ, ਲੋਕਾਂ ਨੂੰ ਅੰਮ੍ਰਤ ਛਕਾਇਆ, ਤੇ ਲੋਕਾਂ ਨੂੰ ਭਰਮਾ ਵੇਹਮਾਂ ਤੋਂ ਹਟਾਇਆ । ਆਪ ਦੀ ਉਮਰ 115 ਬਰਸ ਦੀ ਹੋਣ ਪਰ ਭੀ ਆਪ ਬੜੇ ਉਦਮੀ ਤੇ ਭਜਨੀਕ ਸਨ । ਅੰਤ ਸਮਾਂ ਜਾਣ ਕੇ ਇਕ ਭਾਰੀ ਦੀਵਾਨ ਕਰਕੇ ਸੰਤ ਭਾਈ ਮੇਲਾ ਸਿੰਘ ਜੀ ਨੂੰ 1860 ਬਿਕਰਮੀ ਵਿਸਾਖੀ ਨੂੰ ਗਦੀ ਨਸ਼ੀਨ ਕੀਤਾ ਅਤੇ ਸੰਗਤਾਂ ਨੂੰ ਸਦੀਵੀ ਵਿਛੋੜਾ ਦੇ ਗਏ ।

## ਸ੍ਰੀ ਠਾਕਰ ਸੰਤ ਮੇਲਾ ਸਿੰਘ ਜੀ ਰੀਹਣ
## (ਨਗਾਲੀ ਸਾਹਿਬ, ਪੁਣਛ)

ਆਪ ਉਚ ਕੋਟੀ ਦੇ ਕਰਣੀ ਵਾਲੇ ਮਹਾਂ ਪੁਰਸ਼ ਹੋਏ ਹਨ । ਆਪ ਜੀ ਦਾ ਜਨਮ ਪਿੰਡ ਕੋਟੇਹੜੀ ਤਸੀਲ ਬਾਗ ਪੁਣਛ ਭਾਈ ਮਖਣ ਸਿੰਘ ਜੀ ਰੀਹਣ ਦੇ ਘਰ ਫਗਣ ਸੰਮਤ 1840 ਵਿੱਚ ਹੋਇਆ । ਆਪ ਜੀ ਨੂੰ ਛੋਟੀ ਉਮਰ ਵਿਚ ਬਿਸ਼ਨ ਪਦੇ ਗਾਉਣ ਦੇ ਨਾਲ ਪਿਆਰ ਸੀ । ਇਕ ਵੇਰਾਂ ਪਿੰਡ ਦੀ ਜੂਹ ਦੇ ਪਾਸ ਪਸੂ ਚਰਾ ਰਹੇ ਸਨ ਦੋ ਤਾਰੇ ਨਾਲ "ਕੌਣ ਲੰਘਾਵੇ ਪਾਰ ਮੇਰੀ ਜਿੰਦੜੀਏ" ਇਹ ਬਿਸ਼ਨਪਦਾ ਬੜੇ ਪਿਆਰ ਨਾਲ ਗਾ ਰਹੇ ਸਨ, ਕੋਲੋਂ ਸ੍ਰੀ ਠਾਕਰ ਸੰਤ ਰੋਚਾ ਸਿੰਘ ਜੀ ਲੰਘੇ, ਖੜੇ ਹੋ ਗਏ । ਪ੍ਰਸੰਨ ਹੋ ਕੇ ਪੁਛਿਆ ਕਾਕਾ ਤੇਰਾ ਨਾਮ ਕੀ ਹੈ ? ਆਪ ਨੇ ਕਿਹਾ ਨਾਮ ਤਾਂ ਮੇਲਾ ਹੈ ਪਰ ਮੇਲਾ ਗੇਲਾ ਕੋਈ ਨਹੀ ਹੋਇਆ । ਇਹ ਪਿਆਰ ਭਰੇ ਅਖਰ ਸੁਣ ਕੇ ਸੰਤਾਂ ਕਿਹਾ ਕਿ ਕਾਕਾ ਮੇਲਾ ਹੋ ਜਾਏ ਗਾ । ਸਤ ਸੰਗ ਕਰਿਆ ਕਰ । ਸੰਤ ਜੀ ਚਲੇ ਗਏ ਪਰ ਸੰਤਾਂ ਦੇ ਬਚਨ ਯਾਦ ਰਹੇ । ਔੜਕ ਮਾਤਾ ਜੀ ਤੋਂ ਆਗਿਆ ਲੈ ਕੇ ਸੰਤਾਂ ਦੇ ਚਰਨਾ ਵਿੱਚ ਆਏ । ਅੰਮ੍ਰਤ ਛਕ ਨਾਮ ਮੇਲਾ ਸਿੰਘ ਧਰਿਆ ਗਿਆ, ਆਏ ਗਏ ਅਭਿਆਗਤ ਤੇ ਸੰਤਾਂ ਦੀ ਸੇਵਾ ਈਸ਼ਵਰੀ ਸੇਵਾ ਸਮਝ ਕੇ ਮਨ ਦੇ ਨਾਲ ਕਰਦੇ ਰਹੇ । ਆਪ ਜੀ ਨੂੰ ਯੋਗ ਅਧਿਕਾਰੀ ਸਮਝ ਕੇ ਸੰਮਤ 1860 ਵਿੱਚ ਆਪ ਨੂੰ ਗਦੀ ਦੇ ਕਰ ਸੰਤ ਜੀ ਪ੍ਰਲੋਕ ਗਮਨ ਕਰ ਗਏ । ਪਿਛੋਂ ਆਪ ਨੇ ਸਾਰੀ ਰਹੁ ਰੀਤੀ ਤੇ ਪਰਥਾ ਸੰਤਾਂ ਵਾਲੀ ਕਾਇਮ ਰਖੀ । ਜਿਥੇ ਜਾਂਦੇ ਸਤ ਸੰਗ ਕਰਦੇ ਅੰਮ੍ਰਤ ਪ੍ਰਚਾਰ ਕਰਦੇ ।

ਚਾਰ ਪੰਜ ਵਰ੍ਹੇ ਇਸ ਤਰ੍ਹਾਂ ਖੁਲਾ ਪ੍ਰਚਾਰ ਕਰਕੇ ਪੁਣਛ ਤੋਂ ਤਿਨ ਮੀਲ ਵਿਥ ਪੁਰ ਦੁਰੰਗਲੀ ਨਦੀ ਦੇ ਕਿਨਾਰੇ ਇਕ ਸੁੰਦਰ ਅਸਥਾਨ (ਵਰਤਮਾਨ ਨਿਗਾਲੀ ਸਾਹਿਬ) ਤਕ ਕੇ ਡੇਰਾ ਲਾ ਦਿਤਾ । ਨਿਗਾਲ ਇਕ ਘਾਹ ਦਾ ਨਾਮ ਹੈ ਜੇਹੜਾ ਇਥੇ ਆਮ ਹੁੰਦਾ ਹੈ, ਨਗਾਲ ਵਾਲੀ ਜ਼ਮੀਨ ਦਾ ਨਾਮ ਨਿਗਾਲੀ, ਭਜਨ ਵਾਲੀ ਥਾਂ

ਹੋਣ ਕਰਕੇ ਨਗਾਲੀ ਸਾਹਿਬ ਪ੍ਰਸਿਧ ਹੋਇਆ। ਸੰਗਤਾਂ ਦੀ ਆਵਾ ਜਾਈ ਸ਼ੁਰੂ ਹੋ ਗਈ, ਸਤ ਸੰਗ ਦਾ ਪ੍ਰਵਾਹ ਜਾਰੀ ਹੋ ਗਿਆ, ਲੰਗਰ ਖੁਲ ਗਿਆ। ਆਪ ਜੀ ਦੀ ਧਾਰਨਾ ਪੂਰਨ ਫਕੀਰਾਂ ਵਾਲੀ ਸੀ, ਜੇਹੜਾ ਦਰਸ਼ਨ ਕਰਦਾ, ਦਿਲ ਸ਼ਾਂਤ ਹੋ ਜਾਂਦਾ। ਅਜੇਹਾ ਧਾਰਮਕ ਕੇਂਦਰ ਅਸਥਾਪਨ ਕੀਤਾ ਜੇਹੜਾ ਸਾਰੇ ਪਹਾੜ ਵਿੱਚ ਪ੍ਰਸਿਧ ਹੋਇਆ।

ਇਥੇ ਕੁਝ ਸਮਾਂ ਨਿਵਾਸ ਕੀਤਾ, ਉਪ੍ਰੰਤ ਤੀਰਥ ਯਾਤਰਾ ਦਾ ਸੰਕਲਪ ਕਰਕੇ ਮੀਰਪੁਰ, ਕੋਟਲੀ ਆਦਿ ਨਗਰਾਂ ਦੇ ਰਸਤੇ ਸ੍ਰੀ ਅੰਮ੍ਰਿਤਸਰ ਪੁਜੇ ਤੇ ਗੁਰਦਵਾਰਿਆਂ ਦੀ ਯਾਤਰਾ ਕੀਤੀ। ਖੰਡੂਰ ਸਾਹਿਬ ਸੰਤ ਬਲਾ ਸਿੰਘ ਜੀ ਨੂੰ ਮਿਲੇ, ਫਿਰ ਗੁਜਰਖਾਨ (ਪੁਠੋਹਾਰ) ਪੁਜੇ। ਇਥੇ ਆਪ ਦੇ ਛਿਸ਼ ਸੰਤ ਪੁਣਛੂ ਸਿੰਘ ਅਲਮਸਤ ਫਕੀਰ ਰਹਿੰਦੇ ਸਨ, ਨੂੰ ਮਿਲੇ। ਫਿਰ ਹਜਾਰੇ ਦੇ ਇਲਾਕੇ ਵਿਚ ਪ੍ਰਚਾਰ ਕਰਦੇ ਆਪ ਮੁਜ਼ਫਰਾਬਾਦ ਢਕੀ ਵਾਲੇ ਗੁਰਦਵਾਰੇ ਵਿੱਚ ਉਤਰੇ। ਆਪ ਜੀ ਦੀ ਆਮਦ ਸੁਣ ਕਰ ਦੂਰ ਦੂਰ ਤੋ ਸੰਗਤਾਂ ਦਰਸ਼ਨਾ ਲਈ ਆਈਆਂ। ਇਥੋਂ ਦੇ ਸੁਲਤਾਨ ਜ਼ਬਰਦਸਤ ਖਾਨ ਦਾ ਵਜੀਰ ਸ੍ਰ: ਗੋਦੜੀ ਸਿੰਘ ਜੋ ਪਖਲੀ ਦਾ ਵਸਨੀਕ ਸੀ, ਦਰਸ਼ਨ ਕਰਨ ਲਈ ਆਇਆ, ਜਿਸ ਨੇ ਆਪਣੇ ਸੁਲਤਾਨ ਨੂੰ ਨਾਲ ਲਿਆ ਕੇ ਬਹੁਤ ਸਾਰਾ ਪਦਾਰਥ ਲੰਗਰ ਲਈ ਭੇਟਾ ਕਰਾਇਆ। ਉਪਦੇਸ਼ ਸੁਣ ਕੇ ਬੜਾ ਪ੍ਰਸੰਨ ਹੋਇਆ। ਸੁਲਤਾਨ ਨੇ ਜਗੀਰ ਦੇਣ ਲਈ ਬੇਨਤੀ ਕੀਤੀ, ਸੰਤਾਂ ਕਿਹਾ ਤੁਹਾਡੇ ਵਲੋਂ ਝੇਲਾ ਜਗੀਰ ਅਗੇ ਜੋ ਮਿਲੀ ਹੋਈ ਹੈ ਉਹ ਹੀ ਬਹੁਤ ਹੈ।

ਮਹਾਰਾਜਾ ਰਣਜੀਤ ਸਿੰਘ ਜੀ ਜਦ ਕਸ਼ਮੀਰ ਤੇ ਚੜ੍ਹਾਈ ਕਰਕੇ ਆਏ ਤਦ ਰਸਤੇ ਵਿੱਚ ਪੁਣਛ ਵਿੱਚ ਉਤਰੇ, ਸੰਤਾਂ ਦੇ ਆਣ ਦੀਦਾਰ ਕੀਤੇ। ਸੰਤਾਂ ਨੇ ਸਲਾਹ ਦਿਤੀ ਕਿ ਅਜ ਕਲ ਪੀਰ ਪੰਜਾਲ ਦੇ ਰਸਤੇ ਵਿਚ ਬੜੀ ਬਰਫ ਹੈ, ਰਸਤਾ ਮਿਲਨਾ ਮੁਸ਼ਕਲ ਹੈ। ਮਹਾਰਾਜਾ ਦੀ ਵਾਪਸ ਹੋਣ ਦੀ ਸਲਾਹ ਹੋ ਗਈ। ਬਹੁਤ ਸਾਰੀ ਜਾਗੀਰ ਭੇਟਾ ਕਰਨ ਲਈ ਬੇਨਤੀ ਕੀਤੀ ਪਰ ਆਪ ਨੇ ਸੰਕੋਚ ਪ੍ਰਗਟ ਕੀਤਾ। ਮਹਾਰਾਜਾ ਜੀ ਨੇ ਫਿਰ ਭੀ ਆਪ ਜੀ ਦੇ ਮੁਖੀ ਸੇਵਾਦਾਰ ਦੇ ਨਾਮ ਕੁਝ ਜਗੀਰ ਲਾ ਦਿਤੀ। ਫਿਰ ਜਦ ਮਹਾਰਾਜਾ ਜੀ ਨੇ ਕਸ਼ਮੀਰ ਤੇ ਚੜ੍ਹਾਈ ਕੀਤੀ ਤਾਂ ਰਸਤੇ ਵਿੱਚ ਉਤਰ ਕੇ ਦਰਸ਼ਨ ਕੀਤੇ ਤੇ ਨਗਾਲੀ ਦੇ ਕੰਨਕੋਟ ਆਦਿ ਚਾਰ ਪਿੰਡ ਜਗੀਰ ਵਜੋ ਲਗਾਏ ਜਿਨ੍ਹਾ ਵਿਚੋਂ ਇਸ ਵਕਤ ਇਕੋ ਨਗਾਲੀ ਬਾਕੀ ਰਹਿੰਦਾ ਹੈ। ਇਕ ਵੇਰਾਂ ਰਾਜਾ ਗੁਲਾਬ ਸਿੰਘ ਆਪ ਜੀ ਦੇ ਦਰਸ਼ਨਾਂ ਲਈ ਆਇਆ ਤੇ ਅਠ ਪਿੰਡਾਂ ਦੀ ਜਗੀਰ ਸੰਤ ਪੂਰੇ ਨਾਲ ਲਗਾ ਦਿਤੀ।

67-68 ਸਾਲ ਦੀ ਉਮਰ ਤਕ ਸਾਰੇ ਪਹਾੜਾਂ ਵਿਚ ਦੌਰਾ ਕਰਕੇ ਧਰਮ ਪ੍ਰਚਾਰ ਕਰਦੇ ਰਹੇ। ਜਿਥੇ ਗਏ ਲੋਕਾਂ ਨੂੰ ਕੁਰੀਤੀਆਂ ਵਲੋਂ ਹਟਾਇਆ। ਧੀਆਂ ਭੈਣਾ ਦਾ ਪੈਸਾ ਲੈਣਾ ਘੋਰ ਪਾਪ ਰੂਪ ਦਸਿਆ, ਗੁਰਦਵਾਰੇ ਬਣਵਾਏ, ਲੋਕਾਂ ਨੂੰ ਸਤਸੰਗ ਕਰਨ ਦਾ ਅਭਿਆਸ ਪਾਇਆ। ਆਪ ਹਮੇਸ਼ਾ ਭਗਤੀ ਭਾਵ ਵਿਚ ਰੰਗੇ ਰਹਿੰਦੇ ਸਨ ਆਖਰੀ ਉਮਰ ਵਿੱਚ ਤਿੰਨ ਚਾਰ ਵਰ੍ਹੇ ਲਗਾਤਾਰ ਨਗਾਲੀ ਸਾਹਿਬ

ਹੀ ਟਿਕ ਕੇ ਬਤੀਤ ਕੀਤੇ। ਆਪ ਜੀ ਦੇ ਦੋ ਸ਼ਿਸ਼ ਸਨ, ਇਕ ਭਾਈ ਪੁਣਛੂ ਸਿੰਘ ਜੀ ਗੁਜਰਖਾਨ ਵਾਲੇ ਤੇ ਦੂਜੇ ਸੰਤ ਭਾਈ ਮੰਨਾ ਸਿੰਘ ਜੀ। ਅੰਤ ਆਪਣੇ ਛਿਸ਼ ਸੰਤ ਮੰਨਾ ਸਿੰਘ ਜੀ ਨੂੰ ਅਸਥਾਪਨ ਦਾ ਉਤਰਾ ਅਧਿਕਾਰੀ ਨੀਯਤ ਕਰ ਕੇ 22 ਕਤਕ ਸੰਮਤ 1911 ਵਿੱਚ ਗੁਰਪੁਰੀ ਸਿਧਾਰ ਗਏ। ਪਿਛੋਂ ਆਪ ਜੀ ਦੀ ਸਮਾਧ ਬਣਾਈ ਗਈ ਜਿਸ ਦੀ ਹੁਣ ਤਕ ਪੂਜਾ ਹੁੰਦੀ ਹੈ। ਆਪ ਜੀ ਦੇ ਹਥ ਦੀ ਮਾਲਾ, ਮੁੰਦਰੀ ਤੇ ਗਾਤਰੇ ਦੀ ਸ੍ਰੀ ਸਾਹਿਬ ਅਜ ਤਕ ਯਾਦਗਾਰ ਵਜੋਂ ਡੇਰੇ ਵਿੱਚ ਪੂਜੀ ਜਾਂਦੀ ਹੈ।

## ਸ੍ਰੀ ਠਾਕਰ ਸੰਤ ਮੰਨਾ ਸਿੰਘ ਜੀ ਦਤ

ਆਪ ਜੀ ਦਾ ਜਨਮ ਭਾਈ ਮਿਠਾ ਸਿੰਘ ਜੀ ਦਤ ਬ੍ਰਾਹਮਣ ਵੰਸ਼ੀ ਦੇ ਘਰ ਪਿੰਡ ਡਲ-ਪੁਣਛ ਵਿਖੇ 3 ਸਾਵਣ ਸੰਮਤ 1948 ਬਿ: ਨੂੰ ਹੋਇਆ। ਆਪ ਜੀ ਨੇ ਸ੍ਰੀ ਅੰਮ੍ਰਿਤਸਰ ਵਿੱਚ ਪੁਜ ਕੇ ਗੁਰਬਾਣੀ ਰਾਗ ਵਿਦਿਆ ਪ੍ਰਾਪਤ ਕੀਤੀ। ਇਕ ਵੇਰਾਂ ਸੰਤ ਮੇਲਾ ਸਿੰਘ ਜੀ ਇਨਾ ਦੇ ਪਿੰਡ ਗਏ ਤੇ ਇਨ੍ਹਾਂ ਦਾ ਕੀਰਤਨ ਸੁਣ ਬੜੇ ਪ੍ਰਸੰਨ ਹੋਏ ਨਾਲ ਹੀ ਨਿਗਾਲੀ ਸਾਹਿਬ ਲੈ ਆਏ। ਆਪ ਜੀ ਨੂੰ ਯੋਗ ਸਮਝ ਕੇ ਗਦੀ ਤੇ ਬਿਠਾਇਆ। ਆਪ ਜੀ ਨੇ ਗੁਰਮਤ ਦਾ ਬੜਾ ਪ੍ਰਚਾਰ ਕੀਤਾ। ਅੰਤ ਆਪ ਵਦੀ ਏਕਮ 1927 ਬਿਕਰਮੀ ਨੂੰ ਸੰਤ ਮੰਗਲ ਸਿੰਘ ਜੀ ਦਤ ਨੂੰ ਦਸਤਾਰ ਬੰਦੀ ਕਰਕੇ ਗਦੀ ਸੌਂਪ ਦਿਤੀ ਤੇ ਆਪ ਵਦੀ ਦੂਜੀ 1927 ਬਿਕਰਮੀ ਨੂੰ ਅੰਮ੍ਰਿਤ ਵੇਲੇ ਸਰੀਰ ਗਮਨ ਕਰ ਗਏ।

## ਸ੍ਰੀ ਠਾਕਰ ਸੰਤ ਮੰਗਲ ਸਿੰਘ ਜੀ ਦਤ

ਆਪ ਜੀ ਦਾ ਜਨਮ ਪਿੰਡ ਡਲ-ਪੁਣਛ ਵਿਖੇ ਸ੍ਰ: ਅਮਰ ਸਿੰਘ ਜੀ ਦਤ ਦੇ ਘਰ ਮਹੀਨਾ ਜੇਠ 1901 ਬਿ: ਨੂੰ ਹੋਇਆ। ਆਪ ਜੀ ਨੇ ਵਿਦਿਆ ਸੰਤ ਮੰਨਾ ਸਿੰਘ ਜੀ ਤੋਂ ਪ੍ਰਾਪਤ ਕੀਤੀ। ਗਦੀ ਤੇ ਬੈਠਦਿਆਂ ਹੀ ਆਪ ਨੇ ਇਲਾਕਿਆਂ ਦਾ ਦੌਰਾ ਕੀਤਾ, ਗੁਰਮਤ ਪ੍ਰਚਾਰ ਕਰਾਇਆ। ਅੰਤ ਬਾਰਾ ਮੂਲੇ ਬੀਮਾਰ ਹੋ ਗਏ ਤੇ ਸੰਤ ਰਤਨ ਸਿੰਘ ਜੀ ਨੂੰ ਗਦੀ ਸੌਂਪ ਕੇ ਮਾਘ 1934 ਬਿਕਰਮੀ ਨੂੰ ਗੁਰਪੁਰੀ ਸਿਧਾਰ ਗਏ।

## ਸ੍ਰੀ ਠਾਕਰ ਸੰਤ ਰਤਨ ਸਿੰਘ ਜੀ ਸੂਦਨ

ਆਪ ਜੀ ਦਾ ਜਨਮ ਕੋਟਹੜੀ ਤਸੀਲ ਬਾਗ ਭਾਈ ਨਾਮਾ ਸਿੰਘ ਜੀ ਸੂਦਨ

ਦੇ ਘਰ ਸੰਮਤ 1885 ਨੂੰ ਹੋਇਆ। ਆਪ ਕੁਝ ਸਮਾਂ ਨਿਗਾਲੀ ਸਾਹਿਬ ਰਹਿ ਕੇ ਫਿਰ ਖੰਡੂਰ ਸਾਹਿਬ ਚਲੇ ਗਏ, ਉਥੇ ਕਥਾ ਕੀਰਤਨ ਵਿਚ ਨਿਪੁਨ ਹੋ ਚੰਗੇ ਰਾਗੀ ਪ੍ਰਸਿਧ ਹੋਏ। ਮਹੰਤ ਮੰਗਲ ਸਿੰਘ ਜੀ ਦਤ ਨੇ ਆਪ ਨੂੰ ਯੋਗ ਸਮਝ ਕੇ ਨਗਾਲੀ ਸਾਹਿਬ ਲੈ ਆਂਦਾ ਤੇ ਗਦੀ ਦੇ ਦਿਤੀ। ਆਪ ਜੀ ਨੇ ਇਲਾਕਿਆਂ ਵਿੱਚ ਦੌਰਾ ਕਰਕੇ ਗੁਰਸਿਖੀ ਦਾ ਪ੍ਰਚਾਰ ਕੀਤਾ। ਆਪ ਨੇ ਅਨੇਕਾਂ ਰਾਜ ਆਪਣੇ ਪ੍ਰਤਾਪ ਨਾਲ ਨਿਵਾਏ, ਮਹਾਰਾਜਾ ਮੋਤੀ ਸਿੰਘ ਜੀ ਆਪ ਨੂੰ ਹਾਥੀ ਉਤੇ ਮੰਗਵਾਇਆ ਕਰਦੇ ਸਨ। ਆਪ ਜੀ ਸੰਤ ਅਵਤਾਰ ਸਿੰਘ ਦਤ ਜੀ ਨੂੰ ਗਦੀ ਸੌਂਪ 4 ਸਾਵਣ ਸੰਮਤ 1846 ਨੂੰ ਸਦਾ ਲਈ ਵਿਛੋੜਾ ਦੇ ਗਏ।

## ਸ੍ਰੀ ਠਾਕਰ ਸੰਤ ਅਵਤਾਰ ਸਿੰਘ ਜੀ ਦਤ

ਸੰਤ ਮੋਹਰ ਸਿੰਘ ਜੀ ਦਤ ਪਿੰਡ ਧੜਿਆਂ-ਪੁਣਛ ਦੇ ਘਰ ਆਪ ਸੰਮਤ 1922 ਬਿਕਰਮੀ ਨੂੰ ਜਨਮੇ ਪਾਲਨਾ ਪੋਸਨਾ, ਵਿਦਿਆ ਨਿਪੁਨਤਾ ਅਤੇ ਸੁਤੰਤਰ ਵਿਦਿਆ ਬਚਪਨ ਤੋਂ ਹੀ ਕੀਤੀ ਜਾਣ ਪਿਛੋਂ ਆਪ ਜੀ ਨੂੰ ਭਜਨ ਬੰਦਗੀ ਵਿੱਚ ਲਾਇਆ ਗਿਆ। ਗੁਰਮਤ ਪ੍ਰਚਾਰ ਦੇ ਨਾਲ ਨਾਲ ਆਪ ਜੀ ਨੇ ਹਥਿਆਰਬੰਧ ਹੋਣ ਦਾ ਪ੍ਰਚਾਰ ਭੀ ਕੀਤਾ ਤੇ ਸ਼ਾਹੀ ਠਾਠ ਰਖਿਆ ਅੰਤਮ ਸਮਾਂ ਜਾਣ ਕੇ 8 ਕਤਕ 1949 ਬਿ: ਨੂੰ ਗਦੀ ਸੰਤ ਰਤਨ ਸਿੰਘ, ਜੀ ਮੋਦੀ ਨੂੰ ਸੌਂਪ ਦਿਤੀ ਤੇ ਨੌਂ ਕਤਕ ਨੂੰ ਆਪ ਸਚਖੰਡ ਗਮਨ ਕਰ ਗਏ।

## ਸ੍ਰੀ ਠਾਕਰ ਸੰਤ ਰਤਨ ਸਿੰਘ ਜੀ ਮੋਦੀ

ਆਪ ਜੀ ਦਾ ਜਨਮ ਪਿੰਡ ਚੌਕੀ-ਪੁਣਛ ਵਿਖੇ ਭਾਈ ਹਜ਼ਾਰਾ ਸਿੰਘ ਜੀ ਬ੍ਰਾਹਮਣ ਵੰਸ਼ੀ ਦੇ ਘਰ ਭਾਦਰੋਂ 1873 ਨੂੰ ਹੋਇਆ। ਬਾਲ ਅਵਸਥਾ ਵਿੱਚ ਹੀ ਮਾਤਾ ਪਿਤਾ ਵਲੋਂ ਸ੍ਰੀ ਠਾਕਰ ਸੰਤ ਮੇਲਾ ਸਿੰਘ ਜੀ ਦੇ ਸਪੁਰਦ ਕੀਤੇ ਗਏ ਜਿਥੇ ਆਪ ਵਿਦਿਆ ਵਿੱਚ ਨਿਪੁਨ ਹੋ ਸੇਵਾ ਕਰਦੇ ਰਹੇ। ਆਪ ਜੀ ਨੇ ਗੁਰਮਤ ਪ੍ਰਚਾਰ ਅਤੇ ਅੰਮ੍ਰਿਤ ਪ੍ਰਚਾਰ ਕੀਤਾ। ਅੰਤ ਸਮਾਂ ਜਾਣ ਕੇ ਆਪ ਜੀ ਨੇ ਸੰਤ ਮੋਹਰ ਸਿੰਘ ਜੀ ਨੂੰ ਯੋਗ ਸਮਝ ਕੇ ਗਦੀ ਤੇ ਬਿਠਾਇਆ ਤੇ ਦੂਜੇ ਦਿਨ ਆਪ 23 ਪੋਹ 1958 ਬਿਕਰਮੀ ਨੂੰ ਚਲਾਣਾ ਕਰ ਗਏ।

## ਸ੍ਰੀ ਠਾਕਰ ਸੰਤ ਮੋਹਨ ਸਿੰਘ ਜੀ ਸੂਦਨ

ਆਪ ਜੀ ਦਾ ਜਨਮ ਦੇ ਥਾਨ-ਪੁਣਛ ਭਾਈ ਸੁੰਦਰ ਸਿੰਘ ਜੀ ਸੂਦਨ ਦੇ ਘਰ ਸੰਮਤ 1935 ਵਿਖੇ ਹੋਇਆ। ਬਚਪਨ ਤੋਂ ਹੀ ਪੜ੍ਹਨ ਦਾ ਸ਼ੌਕ ਸੀ। ਆਪ ਆਪਣੇ ਵਡੇ ਭਰਾਤਾ ਦੇ ਬਚਨ "ਸੰਸਾਰ ਦੁਖਾਂ ਦੀ ਖਾਣ ਹੈ" ਸੁਣ ਉਦਾਸ ਹੋ ਨਿਗਾਲੀ

ਸਾਹਿਬ ਡੇਰੇ ਆ ਪੁਜੇ ਤੇ ਇਥੇ ਹੀ ਟਿਕ ਕੇ ਸੇਵਾ ਕਰਦੇ ਰਹੇ । ਅੰਤ ਗਦੀ ਬਖਸ਼ਿਸ਼ ਹੋਈ । ਆਪ ਨੇ ਬਾਣੀ ਦਾ ਪ੍ਰਵਾਹ ਚਲਾਇਆ । ਗੁਰਮਤ ਦਾ ਪ੍ਰਚਾਰ ਕੀਤਾ । ਇਕ ਦਿਨ ਸੰਤ ਮੇਲਾ ਸਿੰਘ ਜੀ ਦੀ ਸਮਾਧੀ ਤੇ ਪੁਜ ਮਥਾ ਟੇਕਿਆ ਤੇ ਆਪ ਸਮਾਧੀ ਵਿਚ ਲੀਨ ਹੋ ਗਏ । ਇਸ ਤਰਾਂ ਇਕਾਂਤ ਵਿਚ ਬੈਠੇ 40 ਦਿਨ ਗੁਜ਼ਰ ਗਏ, ਬੜੀ ਮਹਿਮਾ ਵੱਧੀ । ਉਪਰੰਤ ਤੀਰਥਾਂ ਦਾ ਰਟਨ ਕੀਤਾ, ਮੁੜ ਮਰਯਾਦਾ ਅਨੁਸਾਰ ਇਲਾਕਿਆਂ ਦੇ ਦੌਰੇ ਕਰਕੇ ਪ੍ਰਚਾਰ ਕੀਤਾ । ਭੂਤਾਂ ਪ੍ਰੇਤਾਂ ਦਾ ਡਰ ਲੋਕਾਂ ਤੋਂ ਹਟਾਇਆ । ਆਪ ਜੀ ਦੇ ਉਪਦੇਸ਼ ਤੇ ਚੇਹਰੇ ਦਾ ਇਤਨਾ ਜਲਾਲ ਸੀ ਕਿ ਗੈਰ-ਮਜ਼ਹਬਾਂ ਵਾਲੇ ਭੀ ਨਿੰਵਦੇ ਸਨ । ਆਪ ਜੀ ਸੰਮਤ 1978 ਪੋਹ 26 ਨੂੰ ਗੁਰਪੁਰੀ ਸਿਧਾਰ ਗਏ । ਸੰਤ ਮੰਗਲ ਸਿੰਘ ਜੀ ਮਹੰਤ ਅਸਥਾਪਨ ਕੀਤੇ ਗਏ ।

## ਸ੍ਰੀ ਠਾਕਰ ਸੰਤ ਮੰਗਲ ਸਿੰਘ ਜੀ ਸਾਸਨ

ਭਾਈ ਦੇਸਾ ਸਿੰਘ ਜੀ ਸਾਸਨ ਭਾਨਤੀਨ ਨਿਵਾਸੀ ਦੇ ਘਰ 1937 ਬਿਕਰਮੀ ਨੂੰ ਆਪ ਜੀ ਦਾ ਜਨਮ ਹੋਇਆ । ਆਪ ਜੀ ਨੇ ਗਦੀ ਬੈਠਦਿਆਂ ਹੀ ਗੁਰਮਤ ਅਤੇ ਅਛੂਤ ਸੁਧਾਰ ਪ੍ਰਚਾਰ ਕਰਦਿਆਂ ਕਈ ਪ੍ਰਾਣੀ ਸੁਧਾਰੇ । ਅੰਮ੍ਰਿਤ ਪ੍ਰਚਾਰ ਕੀਤਾ । ਬੱਚੇ ਜੋ ਮਾਤਾ ਪਿਤਾ ਦਾ ਹੁਕਮ ਨਹੀਂ ਸਨ ਮੰਨਦੇ ਉਹਨਾਂ ਨੂੰ ਸੁਮਤੇ ਲਾਇਆ । ਆਪ ਜੀ ਆਲ ਇੰਡੀਆ ਸੈਂਟਰਲ ਬ੍ਰਾਹਮਣ ਸਿਖ ਕਾਨਫਰੰਸ ਜੋ ਰਾਵਲਪਿੰਡੀ ਵਿਖੇ 1929 ਈਸਵੀ ਨੂੰ ਹੋਈ, ਉਸ ਵਿਚ ਧਾਰਮਕ ਦੀਵਾਨ ਦੇ ਪ੍ਰਧਾਨ ਸਨ ਅਤੇ ਭਾਰੀ ਸੰਗਤ ਸਮੇਤ ਆਪ ਕਾਨਫਰੰਸ ਵਿਚ ਪੁਜੇ ਤੇ ਅੰਮ੍ਰਿਤ ਪ੍ਰਚਾਰ ਕੀਤਾਂ । ਅੰਤ ਬੀਮਾਰ ਰਹਿਣ ਦੇ ਕਾਰਣ ਸਰੀਰ ਤਿਆਗ ਗਏ, ਜਿਸ ਤੇ ਮਹੰਤ ਬਚਿਤਰ ਸਿੰਘ ਜੀ ਨੂੰ ਗਦੀ ਸੌਂਪੀ ਗਈ ।

## ਮਹੰਤ ਬਚਿਤਰ ਸਿੰਘ ਜੀ

ਆਪ ਜੀ ਦਾ ਜਨਮ ਖੜੀ ਧਰਮਸ਼ਾਲ-ਪੁਣਛ ਵਿਚ ਸ: ਭੋਲਾ ਸਿੰਘ ਬ੍ਰਾਹਮਣ ਵੰਸ਼ੀ ਦੇ ਘਰ ਸੰਮਤ 1974 ਨੂੰ ਹੋਇਆ । ਆਪ ਛੇ ਮਹੀਨਿਆਂ ਦੇ ਸਨ ਜਦ ਪਿਤਾ ਜੀ ਚੜ੍ਹਾਈ ਕਰ ਗਏ । 10-12 ਵਰ੍ਹੇ ਘਰ ਦੇ ਕੰਮਾਂ ਵਿਚ ਪਰਚੇ ਰਹੇ । 6-7 ਸਾਲ ਗੁਰਦਵਾਰਾ ਸ੍ਰੀ ਗੁਰੂ ਸਿੰਘ ਸਭਾ ਪੁਣਛ ਵਿਚ ਰਹਿ ਕੇ ਗੁਰਮੁਖੀ ਪੜ੍ਹਦੇ ਰਹੇ । 17-18 ਸਾਲ ਦੀ ਉਮਰ ਵਿਚ ਸ੍ਰੀ ਅੰਮ੍ਰਿਤਸਰ ਬਾਬਾ ਮਿਸ਼ਰਾ ਸਿੰਘ ਜੀ ਦੇ ਡੇਰੇ ਚਲੇ ਗਏ । ਇਥੇ ਰਹਿੰਦਿਆਂ ਹੀ ਆਪ ਨੇ ਗਿਆਨੀ ਦਾ ਇਮਤਿਹਾਨ ਦਿਤਾ । ਪਾਸ ਹੋਣ ਦੇ ਬਾਅਦ ਦਸਵੀਂ ਜਮਾਇਤ 'ਚ ਕੇਵਲ ਅੰਗਰੇਜ਼ੀ ਦਾ ਪਰਚਾ ਦਿਤਾ । ਗੁਰਮਤ ਪ੍ਰਚਾਰ ਦੀ ਅਭਿਲਾਸ਼ਾ ਰਖ ਕੇ ਤਰਨ ਤਾਰਨ ਸਾਹਿਬ ਗੁਰਮਤ ਪ੍ਰਚਾਰਕ ਵਿਦਿਆਲੇ ਵਿਖੇ ਦੋ ਸਾਲ ਪੜ੍ਹਦੇ ਰਹੇ । ਪ੍ਰਚਾਰਕ ਕਲਾਸ ਕਰਨ ਤੋਂ ਬਾਅਦ ਦੋ ਸਾਲ ਸ਼ਰੋਮਣੀ

ਕਮੇਟੀ ਅਨੁਸਾਰ ਗੁਰਦਾਸਪੁਰ ਆਦਿਕ ਇਲਾਕਿਆਂ ਵਿਚ ਪ੍ਰਚਾਰ ਕਰਦੇ ਰਹੇ। ਸ਼ਾਦੀ ਦਾ ਪ੍ਰਬੰਧ ਹੋਣ ਦੇ ਬਾਵਜੂਦ ਸ਼ਾਦੀ ਲਈ ਨਾਹ ਕਰ ਦਿਤੀ। ਆਪ ਦੇ ਇਹਨਾਂ ਖਿਆਲਾਂ ਦਾ ਮਹੰਤ ਮੰਗਲ ਸਿੰਘ ਜੀ ਦੇ ਦਿਲ ਵਿਚ ਬੜਾ ਅਸਰ ਹੋਇਆ ਜਿਸ ਕਰਕੇ ਆਪ ਨੂੰ ਪਾਸ ਬੁਲਾ ਲਿਆ ਤੇ ਡੇਰੇ ਵਿਚ ਰਹਿਣ ਲਈ ਕਿਹਾ। ਆਪ ਜੀ ਮਹਾਪੁਰਸ਼ਾਂ ਦੀ ਸੇਵਾ ਵਿਚ ਜੁਟ ਗਏ। ਇਤਨੀ ਤਨ ਮਨ ਨਾਲ ਸੇਵਾ ਕੀਤੀ ਕਿ ਸੰਤਾਂ ਨੇ ਆਪਣਾ ਉਤਰ ਅਧਿਕਾਰੀ ਨੀਯਤ ਕਰ ਦਿਤਾ। ਸੰਮਤ 2003 ਕਤਕ 11 ਨੂੰ ਬੜੀ ਭਾਰੀ ਸਭਾ ਵਿਚ ਡੇਰੇ ਦੀ ਪੱਗ ਦੇ ਦਿਤੀ ਤੇ ਨਾਲ ਹੀ ਸਮਾਜਕ ਭਾਈਚਾਰਿਆਂ ਦੇ ਫ਼ੈਸਲੇ ਤੇ ਸਿਖੀ ਸੇਵਕੀ ਵਿਚ ਦੌਰਾ ਕਰਨ ਦੇ ਖੁਲੇ ਇਖ਼ਤਿਆਰ ਦੇ ਦਿਤੇ ਜਿਨਾਂ ਨੂੰ ਆਪ ਜੀ ਨੇ ਬੜੀ ਸਿਆਣਪ ਨਾਲ ਨਿਭਾਹਿਆ। ਮਹੰਤ ਮੰਗਲ ਸਿੰਘ ਜੀ ਪਹਿਲੀ ਸਾਵਣ ਸੰਮਤ 2004 ਨੂੰ ਪਰਲੋਕ ਗਮਨ ਕਰ ਗਏ। ਦੁਸੈਹਰੇ ਵਾਲੇ ਦਿਨ ਆਪ ਨੂੰ ਸੰਗਤ ਤੇ ਮਹਾਰਾਜਾ ਪੁਣਛ ਵਲੋਂ ਦਸਤਾਰ ਬਨ੍ਹਾਈ ਗਈ। ਡੇਰੇ ਦੇ ਕੰਮਾਂ ਵਲ ਧਿਆਨ ਦੇਣਾ ਸ਼ੁਰੂ ਕਰ ਦਿਤਾ, ਆਈ ਸੰਗਤ ਨਾਲ ਪ੍ਰੇਮ ਪਿਆਰ ਵਧਾ ਕੇ ਬੜਾ ਸਤਕਾਰ ਪ੍ਰਾਪਤ ਕੀਤਾ।

1947 ਦੇ ਪਕਿਸਤਾਨੀ ਤੇ ਕਬਾਇਲੀ ਹਮਲੇ ਤੋਂ ਬਾਅਦ ਤਿੰਨ ਚਾਰ ਸੌ ਸ਼ਰਨਾਰਥੀ ਡੇਰੇ 'ਚ ਇਕ ਮਹੀਨਾ ਰਹੇ, ਲੰਗਰ ਪਾਣੀ ਦਾ ਪੂਰਾ ਪੂਰਾ ਪ੍ਰਬੰਧ ਰਖਿਆ। ਇਨਾਂ ਦਿਨਾਂ ਵਿਚ ਜਰਵਾਣਿਆਂ ਨੇ ਜਦੋਂ ਹਮਲਾ ਕੀਤਾ, ਡੇਰੇ ਦਾ ਬੜਾ ਨੁਕਸਾਨ ਹੋਇਆ, ਇਮਾਰਤਾਂ ਢਾਹ ਦਿਤੀਆਂ, ਬਾਰਾਂਦਰੀ ਸਾੜ ਦਿਤੀ। ਕਬਾਇਲੀਆਂ ਨੇ ਅਠ ਮਹੀਨੇ ਕਬਜ਼ਾ ਰਖਿਆ ਆਖ਼ਿਰ ਸਰਕਾਰ ਨੇ ਉਨ੍ਹਾਂ ਨੂੰ ਕਢਿਆ। ਆਪ ਜੀ ਸਰੀਰ ਦੇ ਚੰਗੇ ਪੁਰਸ਼ਾਰਥੀ ਹਨ। ਤ੍ਰਾਲ ਇਲਾਕੇ ਵਿਚ ਇਕ ਖ਼ਾਲਸਾ ਬੋਰਡਿੰਗ ਬਣਾਇਆ। ਸਿਆਲਕੋਟ ਬਾਰਾਮੂਲਾ ਜਿਥੇ ਆਪ ਜੀ ਦੀ ਜਾਗੀਰ ਹੈ, ਠਾਕਰ ਰੌਚਾ ਸਿੰਘ ਜੀ ਦੇ ਤਪਿਆਣੇ ਸਾਹਿਬ ਗੁਰਦਵਾਰਾ ਬਣਾਇਆ। ਬਾਰਾਂਮੂਲੇ ਭਾਈ ਖੜਕ ਸਿੰਘ ਜੀ ਦਾ ਗੁਰਦਵਾਰਾ ਡੇਰੇ ਨਾਲ ਸਬੰਧਤ ਕੀਤਾ। ਪੁਣਛ ਸ਼ਹਿਰ ਵਿਚ ਸੰਮਤ 2014-15 ਵਿਚ ਡੇਰਾ ਬਣਾਇਆ। ਜੰਮੂ ਵਿਚ ਰਾਣੀ ਚੰਦ ਕੌਰ ਦੀ ਸਮਾਧ ਨਾਲ ਸ੍ਰੀ ਠਾਕਰ ਸੰਤ ਮੇਲਾ ਸਿੰਘ ਜੀ ਦੇ ਨਾਮ ਦਾ ਸੰਮਤ 2014 ਵਿਚ ਬੋਰਡਿੰਗ ਹਾਊਸ ਬਣਾਇਆ। ਜੰਮੂ ਗਾਂਧੀ ਨਗਰ ਵਿਚ ਜ਼ਮੀਨ ਖਰੀਦ ਕੇ ਬਹੁਤ ਸਾਰਾ ਰੁਪਿਆ ਖਰਚਿਆ ਤੇ ਆਏ ਗਏ ਦੇ ਆਰਾਮ ਲਈ ਅਸਥਾਨ ਬਣਾਇਆ।

1947 ਦੇ ਹਮਲੇ ਤੋਂ ਬਾਅਦ ਦੋ ਤਿੰਨ ਵੇਰਾਂ ਜੰਮੂ ਕਸ਼ਮੀਰ ਦਾ ਦੌਰਾ ਜਥੇਦਾਰ ਭਾਈ ਬੰਤਾ ਸਿੰਘ ਜੀ ਢਾਡੀ ਨੂੰ ਨਾਲ ਲੈ ਕੇ ਕੀਤਾ ਤੇ ਪ੍ਰਚਾਰ ਕਰਕੇ ਸੈਂਕੜੇ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਸਿੰਘ ਸਜਾਇਆ। ਨਿਗਾਲੀ ਸਾਹਿਬ ਜੀ ਦੀ ਇਮਾਰਤਾਂ ਮੁੜ ਤਿਆਰ ਕਰਵਾਈਆਂ। ਨਿਗਾਲੀ ਸਾਹਿਬ ਡੇਰੇ ਦੀ ਸ਼ੋਭਾ ਉਹ ਹੀ ਜਾਣਦੇ ਹਨ ਜਿਨ੍ਹਾਂ ਨੇ ਦਰਸ਼ਨ ਕੀਤੇ ਹਨ। ਸੰਮਤ 2014 ਦੇ ਚੁਮਾਸੇ ਵਿਚ ਜਦ ਨਦੀ ਚੜ੍ਹੀ ਤਾਂ ਬਾਗ ਦਾ ਅਗਲਾ ਹਿਸਾ ਤੇ ਗੁਰੂ ਮਹਾਰਾਜ ਦਾ ਕਮਰਾ ਸਵਾਏ ਵਡੀ ਸਮਾਧ ਦੇ ਹੋਰ ਰੁੜ ਗਿਆ। ਇਹ ਦਰਦਨਾਕ ਦ੍ਰਿਸ਼ ਵੇਖ ਕੇ ਸ਼ਰਧਾਲੂ ਜਨ ਅਫਸੋਸ ਕਰਦੇ ਰਹੇ ਪਰ ਆਪ ਜੀ ਦਿਲ ਦੇ ਤਕੜੇ ਹਨ, ਹੌਂਸਲਾ ਨਹੀਂ ਹਾਰਿਆ ਤੇ ਬਜ਼ੁਰਗਾਂ

ਦੀ ਸ਼ਾਨ ਕਾਇਮ ਰਖਣ ਲਈ ਮਕਾਨ ਵਗੈਰਾ ਬਣਾ ਦਿਤੇ ।

ਡਿਗਆਨਾ ਜੰਮੂ ਤਵੀ ਵਿਖੇ ਆਪ ਜੀ ਨੇ ਭਾਰੀ ਉਪਕਾਰ ਕਰਕੇ ਬੱਚਿਆਂ ਲਈ ਸਕੂਲ, ਵਿਦਿਆ ਦਾ ਪੂਰਾ ਪੂਰਾ ਪ੍ਰਬੰਧ ਤੇ ਵਰਕਸ਼ਾਪ ਖੋਲ੍ਹੀ ਜਿਥੇ ਬੱਚੇ ਦਸਤਕਾਰੀ ਸਿਖ ਰਹੇ ਹਨ। ਇਕ ਮਾਸਕ ਪਤ੍ਰ "ਸਿਖ ਸੰਦੇਸ਼" ਡੇਰੇ ਤੋਂ ਜਾਰੀ ਹੈ ਜਿਸ ਵਿਚ ਬੜੇ ਬੜੇ ਖੋਜ ਭਰੇ ਗੁਰਮਤ ਦੇ ਲੇਖ ਹੁੰਦੇ ਹਨ । ਇਸ ਡੇਰੇ ਰਾਹੀਂ ਗੁਰਮਤ ਦਾ ਭਾਰੀ ਪਰਚਾਰ ਹੋ ਰਿਹਾ ਹੈ ।

# ਸੰਤ ਸੰਪ੍ਰਦਾਇ ਬੱਸ ਨਾੜਾ

## ਸੰਤ ਪ੍ਰੇਮ ਸਿੰਘ ਜੀ

1852 ਈ: ਵਿਚ ਭਾਈ ਹੁਕਮ ਸਿੰਘ, ਜੋ ਬੱਲੂ ਨਾੜਾ ਯਾ ਬੱਸ ਨਾੜਾ ਦੇ ਆਬਾਦਕਾਰ ਸ: ਬੱਲੂ ਸਿੰਘ ਸਾਰਸੁਤ ਬ੍ਰਾਹਮਣ ਸਿਖ ਦੇ ਸਪੁਤਰ ਸਨ, ਦੇ ਗ੍ਰਿਹ ਵਿਖੇ ਇਕ ਭੁਝੰਗੀ ਦਾ ਜਨਮ ਹੋਇਆ ਜਿਸ ਦਾ ਗੁਰੂਸਿਖ ਰੀਤੀ ਅਨੁਸਾਰ ਪ੍ਰੇਮ ਸਿੰਘ ਨਾਮ ਰਖਿਆ ਗਿਆ ਜੋ ਬਾਅਦ ਵਿਚ ਸਤਿਗੁਰ ਜੀ ਦੀ ਕਿਰਪਾ ਸਦਕੇ ਸੰਤ ਭਾਈ ਪ੍ਰੇਮ ਸਿੰਘ ਸਰਾਈਂ ਵਾਲੇ ਦੇ ਨਾਂ ਨਾਲ ਪ੍ਰਸਿਧ ਹੋਏ ।

ਆਪ ਅਜੇ ਯੁਵਾ ਅਵਸਥਾ ਤੋਂ ਚੰਦ ਕਦਮ ਪਿਛੇ ਹੀ ਸਨ ਕਿ ਡੇਰਾ ਨਿਗਾਲੀ ਸਾਹਿਬ (ਰਿਆਸਤ ਪੁਣਛ) ਦੇ ਪ੍ਰਸਿਧ ਮਹੰਤ ਸੰਤ ਮਨਾਂ ਸਿੰਘ ਜੀ ਪਾਸੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਕੇ ਗੁਰੂ ਵਾਲੇ ਹੋ ਗਏ । 17-18 ਸਾਲ ਦੀ ਉਮਰ ਤੇ ਪੁਜ ਜਾਣ ਤੇ ਆਪ ਮਹਿਕਮਾ ਜੰਗਲਾਤ ਵਿਚ ਨੌਕਰ ਹੋ ਗਏ । ਨੌਕਰੀ ਦੌਰਾਨ ਭਾਵੇਂ ਆਪ ਜੀ ਰੋਜ਼ਾਨਾ ਪਰਭਾਤ ਵੇਲੇ ਜਾਗ ਇਸ਼ਨਾਨ ਪਾਣੀ ਤੋਂ ਫ਼ਾਰਗ਼ ਹੋ ਨਿਤਨੇਮ ਕਰਕੇ ਠੀਕ ਟਾਇਮ ਤੇ ਆਪਣੀ ਡਿਊਟੀ ਸੰਭਾਲ ਲੈਂਦੇ ਸਨ ਪਰ ਇਨ੍ਹਾਂ ਦੇ ਕੁਝ ਮੁਤਹਸਬੀ ਤੇ ਮਨਮਤੀ ਅਫ਼ਸਰਾਂ ਨੂੰ ਇਹ ਕੁਝ ਨਾ ਭਾਇਆ ਤੇ ਆਪ ਨੂੰ ਨੌਕਰੀ ਯਾ ਪ੍ਰਭੂ ਭਗਤੀ ਵਿਚੋਂ ਇਕ ਕੰਮ ਨੂੰ ਚੁਣਨ ਲਈ ਕਹਿ ਦਿਤਾ ਗਿਆ। ਉਚ ਅਫ਼ਸਰਾਂ ਤੋਂ ਇਹ ਕੁਝ ਸੁਣਦੇ ਹੀ ਸੰਤ ਜੀ ਆਪਣੇ ਨਿਤਨੇਮ ਤੇ ਈਸ਼ਵਰੀ ਭਗਤੀ ਤੋਂ ਮੂੰਹ ਮੋੜ ਸੰਸਾਰੀ ਚਸਕਿਆਂ ਲਈ ਪ੍ਰਾਪਤ ਹੋਣ ਵਾਲੇ ਚੰਦ ਟਕਿਆਂ ਨਾਲ ਕਿਵੇਂ ਮੋਹ ਰਖ ਸਕਦੇ ਸਨ ? ਸੋ ਝਟ ਹੀ ਨੌਕਰੀ ਛਡ ਘਰ ਵਾਪਸ ਜਾਣ ਦੇ ਬਜਾਏ ਜ਼ਿਲੇ ਹਜ਼ਾਰੇ 'ਦੌੜ' ਨਦੀ ਦੇ ਢਾਏ ਵਸਦੇ ਇਕ ਪਰਸਿਧ ਕਸਬੇ 'ਸਰਾਏ ਸਾਲਾਹ' ਜੋ ਸਰਾਈਂ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਸੀ, ਦੇ ਇਕ ਕਦੀਮੀ 'ਉਦਾਸੀ' ਡੇਰੇ ਵਿਚ ਆ ਗਏ ਤੇ ਭੱਜਨ ਬੰਦਗੀ ਕਰਣ ਦੇ ਨਾਲ-2 ਜਿਥੇ ਆਏ ਗਏ ਦੀ ਟਹਿਲ ਸੇਵਾ ਵਿਚ ਲਗ ਗਏ ਉਥੇ ਕਾਫ਼ੀ ਸਾਰੇ ਧਾਰਮਕ ਗਰੰਥਾਂ ਦਾ ਅਧਿਐਨ ਵੀ ਕਰ ਲਿਆ । ਡੇਰੇ ਦੇ ਮਹੰਤ ਜੀ ਨੇ ਆਪਣਾ ਅੰਤਲਾ ਸਮਾਂ ਨੇੜੇ ਆਇਆ ਵੇਖ ਸੰਤ ਪ੍ਰੇਮ ਸਿੰਘ ਜੀ ਨੂੰ ਡੇਰੇ ਦੀ ਗਦੀ ਸੌਂਪ ਦਿਤੀ ਤੇ ਆਪ ਗੁਰਪੁਰੀ ਸਿਧਾਰ ਗਏ ।

ਗਦੀ ਤੇ ਬਿਰਾਜਮਾਨ ਹੁੰਦੇ ਹੀ ਸੰਤ ਜੀ ਨੇ ਆਪਣੀ ਅਕਲ-ਦਾਨਸ਼ ਸਦਕੇ ਡੇਰੇ ਦੇ ਪ੍ਰਬੰਧ ਨੂੰ ਸੁਧਾਰਿਆ ਤੇ ਗੁਰਸਿਖੀ ਪ੍ਰਚਾਰ ਵਿਚ ਜੁਟ ਗਏ ਜਿਸ ਸਦਕੇ ਨਾਂ ਕੇਵਲ ਅੜੋਸ-ਪੜੋਸ ਦੇ ਹੀ ਸਗੋਂ ਦੂਰ ਦੁਰਾਡੇ ਦੇ ਇਲਾਕਿਆਂ ਵਿਚ ਵੀ ਆਪ ਦੀ ਪਰਸਿਧਤਾ ਦੀਆਂ ਧੁਮਾਂ ਮੱਚ ਉਠੀਆਂ। ਕੁਝ ਸਮਾਂ ਪਾ ਆਪ ਤੀਰਥਾਂ ਤੇ ਗੁਰਧਾਮਾਂ ਦੀ ਯਾਤਰਾ ਲਈ ਨਿਕਲ ਪਏ। ਚੌਹਾਂ ਤਖ਼ਤਾਂ ਸਰਬਤ ਇਤਿਹਾਸਕ ਗੁਰਦਵਾਰਿਆਂ ਨੂੰ ਪਰਸਦੇ ਹੋਏ ਆਪ ਰਿਸ਼ੀਕੇਸ਼ ਦੇ ਪ੍ਰਸਿਧ ਨਿਰਮਲ ਮੰਡਲ ਦੇ ਆਸ਼ਰਮ ਵਿਚ ਆ ਬਿਰਾਜੇ ਤੇ ਸੰਸਕ੍ਰਿਤ ਭਾਸ਼ਾ ਦੇ ਕਾਫ਼ੀ ਸਾਰੇ ਧਾਰਮਕ ਪੁਸਤਕਾਂ ਨੂੰ ਚੰਗੀ ਤਰ੍ਹਾਂ ਖੋਜਿਆ ਤੇ ਨਾਲ ਹੀ ਆਲੇ-ਦੁਆਲੇ ਲਗਦੇ ਪ੍ਰਾਚੀਨ ਤੀਰਥਾਂ ਦੀ ਯਾਤਰਾ ਦਾ ਵੀ ਸੁਭਾਗ ਪ੍ਰਾਪਤ ਕਰਦੇ ਮੁੜ ਆਪਣੇ ਡੇਰੇ ਆ ਪੁਜੇ। ਕੁਝ ਸਮੇਂ ਮਗਰੋਂ ਆਪ ਜੀ ਆਪਣੇ ਨਿਜੀ ਪਿੰਡ ਬਸ ਨਾੜੇ ਆ ਗਏ ਤੇ ਬਹੁਤਾ ਚਿਰ ਆਰਾਮ ਕਰਨ ਮਗਰੋਂ ਆਲੇ ਦੁਆਲੇ ਦੇ ਪਿੰਡਾਂ ਦੀ ਹਿੰਦੂ ਸਿਖ ਵਸੋਂ ਵਿਚ ਬੜਾ ਭਾਰੀ ਸਿਖੀ ਪ੍ਰਚਾਰ ਕੀਤਾ।

ਸੰਤ ਭਾਈ ਪ੍ਰੇਮ ਸਿੰਘ ਜੀ ਨੇ 60 ਸਾਲ ਤੀਕ ਕੋਈ ਸ਼ਾਦੀ ਨਾ ਕੀਤੀ ਤੇ ਕੇਵਲ ਧਾਰਮਿਕ, ਸਮਾਜਿਕ ਤੇ ਸੋਸ਼ਲ ਪਰਚਾਰ ਨੂੰ ਹੀ ਆਪਣਾ ਮੁਖ ਉਦੇਸ਼ ਬਣਾਈ ਰਖਿਆ ਪਰ ਕੁਝ ਨਿਕਟ ਵਰਤੀ ਸਜਨਾਂ ਦੇ ਭਰਪੂਰ ਯਤਨਾਂ ਤਥਾ ਦਾਤਾਰ ਪਿਤਾ ਜੀ ਦੇ ਪਰਬਲ ਭਾਣੇ ਅਗੇ ਸਿਰ ਨਿਵਾਂਦੇ ਹੋਏ ਆਪਣੀ ਰਿਸ਼ਤੇ ਲਗਦੀ ਇਕ ਵਿਧਵਾ ਨਾਰੀ ਨਾਲ ਸ਼ਾਦੀ ਕਰਕੇ ਗ੍ਰਹਿਸਥ ਆਸ਼ਰਮ ਵਿਚ ਪ੍ਰਵੇਸ਼ ਕੀਤਾ ਤੇ ਇੰਜ ਕੁਝ ਸਮੇਂ ਉਪਰੰਤ ਆਪ ਨੂੰ ਸਤਿਗੁਰ ਜੀ ਨੇ ਇਕ ਅਤਿ ਸੁੰਦਰ ਤੇ ਮਨਮੋਹ ਭੁਝੰਗੀ ਦੀ ਦਾਤ ਬਖ਼ਸ਼ੀ ਜਿਸ ਦਾ ਗੁਰਸਿਖ ਫ਼ਿਲਾਸਫ਼ੀ ਅਨੁਸਾਰ ਬਲਦੇਵ ਸਿੰਘ ਨਾਂ ਰਖਿਆ ਗਿਆ। ਗੁਰਸਿਖੀ ਦਾ ਪਰਚਾਰ ਕਰਦੇ ਕਰੀਬ 75 ਸਾਲ ਦੀ ਆਯੂ ਬਿਤਾ 16 ਮਾਘ 1983 ਬਿ: ਨੂੰ ਆਪਣੇ 13-14 ਸਾਲ ਦੇ ਸਪੁਤਰ ਨੂੰ ਗਦੀ ਤੇ ਬਿਠਾ ਆਪ ਪ੍ਰਭੂ ਚਰਨੀ ਜਾ ਜੁੜੇ।

## ਅਮਰ ਸ਼ਹੀਦ ਸੰਤ ਬਲਦੇਵ ਸਿੰਘ ਜੀ ਬੱਸ ਨਾੜਾ

1912 ਈ: ਨੂੰ ਪ੍ਰਸਿਧ ਮਹਾਤਮਾ ਸੰਤ ਪ੍ਰੇਮ ਸਿੰਘ ਜੀ ਦੇ ਗ੍ਰਿਹ ਬੱਸ ਨਾੜਾ ਵਿਖੇ ਆਪ ਦਾ ਜਨਮ ਹੋਇਆ। ਮਾਸੂਮਣੀ ਅਵਸਥਾ ਤੋਂ ਹੀ ਆਪਣੇ ਮਹਾਨ ਪਿਤਾ ਦੀ ਸਰਪ੍ਰਸਤੀ, ਡੇਰੇ ਦੇ ਗੁਣੀ ਗਿਆਨੀਆਂ, ਧਰਮ ਪ੍ਰਚਾਰਕਾਂ ਅਥਵਾ ਰਾਗੀ ਸਿੰਘਾਂ ਦੀ ਸੰਗਤ ਸਦਕੇ ਆਪ ਦੀ ਸੂਝ ਸ਼ਕਤੀ ਸਿਖਰ ਤੇ ਪੁਜੀ ਜਾਪਦੀ ਸੀ।

ਅਜੇ ਨੌ ਉਮਰੀ ਤੋਂ ਮਸੇ ਕਦਮ ਵਧਾ ਹੀ ਪਾਏ ਸਨ ਕਿ ਸੰਤ ਬਾਬਾ ਪ੍ਰੇਮ ਸਿੰਘ ਜੀ ਆਪਨੂੰ ਡੇਰੇ ਦੀ ਗਦੀ ਸੌਂਪ ਗਏ ਜਿਸ ਤੇ ਆਪਣੇ ਜ਼ਿਮੇ ਲਗੇ ਫ਼ਰਜ਼ਾਂ ਨੂੰ ਭਲੀ ਭਾਂਤਿ ਸੰਪੂਰਨ ਕਰਦੇ ਹੋਏ ਨਾ ਕੇਵਲ ਆਪਣੇ ਖੇਤਰ ਵਿਚ ਹੀ ਸਗੋਂ ਜ਼ਿਲੇ ਹਜ਼ਾਰੇ ਦੇ

ਪਹਾੜੀ ਪਿੰਡਾਂ ਦੀ ਸਿਖ ਵਸੋਂ ਵਿਚ ਵੀ ਗੁਰਸਿਖੀ ਦਾ ਬੜਾ ਭਾਰੀ ਪਰਚਾਰ ਕਰਕੇ ਜਿਥੇ ਸੈਂਕੜੇ ਸਿਖਾਂ ਨੂੰ ਅੰਮ੍ਰਿਤ ਛਕਾ ਗੁਰੂ ਵਾਲਾ ਬਣਾਇਆ ਉਥੇ ਕਾਫੀ ਸਾਰੇ ਸਹਿਜਧਾਰੀ ਵਿਅਕਤੀਆਂ ਨੂੰ ਵੀ ਗੁਰਸਿਖੀ ਰੂਪ ਸਰੂਪ ਵਿਚ ਲਿਆ ਗੁਰੂ ਵਾਲੇ ਹੋਣ ਦਾ ਮਾਣ ਪ੍ਰਾਪਤ ਕਰਵਾਇਆ ਭਾਵ ਸਿੰਘ ਸਜਾਇਆ।

ਯੁਵਾ ਅਵਸਥਾ ਵਿਚ ਆਂਦੇ ਹੀ ਆਪ ਦੀ ਸ਼ਾਦੀ ਬੀਬੀ ਮਖਣ ਕੌਰ ਜੀ ਨਾਲ ਹੋਈ ਜਿਨ੍ਹਾਂ ਦੀ ਕੁਖੋਂ ਇਕ ਲੜਕੀ ਤੇ ਇਕ ਲੜਕੇ (ਗੁਰਚਰਨ ਸਿੰਘ ਜੋ ਅਜਕਲ ਸ਼ਾਇਦ ਜੰਮੂ ਯਾ ਡੇਹਰਾਦੂਨ ਵਿਖੇ ਆਪਣਾ ਬਿਜ਼ਨਸ ਕਰਦੇ ਹਨ) ਦਾ ਜਨਮ ਹੋਇਆ।

22 ਅਕਤੂਬਰ 1947 ਦੀ ਸਵੇਰ ਨੂੰ ਜਦ ਕਬਾਇਲੀ ਲੁਟੇਰਿਆਂ ਤੇ ਪਾਕਿਸਤਾਨੀ ਫ਼ੌਜ ਦੇ ਮਿਲਵੇਂ ਧਾੜੀਆਂ ਨੇ ਸਮੁਚੀ ਰਿਆਸਤ ਕਸ਼ਮੀਰ ਨੂੰ ਪਾਕਿਸਤਾਨ ਵਿਚ ਸ਼ਾਮਲ ਕਰਨ ਤਥਾ 1947 ਦੀ ਮੁਲਕੀ ਤਕਸੀਮ ਵੇਲੇ ਇਕ ਪਾਸੇ ਹਿੰਦੂ ਸਿਖਾਂ ਤੇ ਦੂਜੇ ਪਾਸੇ ਮੁਸਲਮਾਨਾਂ ਦੇ ਕਟੇ-ਵਢੇ ਜਾਣ ਦੇ ਬਦਲੇ ਵਜੋਂ ਰਿਆਸਤੀ ਸਿਖ ਆਬਾਦੀ, ਜੋ 96% ਬ੍ਰਾਹਮਣ ਸਿਖਾਂ ਦੀ ਸੀ, ਦਾ ਕਤਲੇਆਮ ਦਾ ਮਨਸੂਬਾ ਮਿਥ ਅਚਾਨਕ ਹਲਾ ਬੋਲ ਦਿਤਾ ਤਾਂ ਸਾਰੇ ਜੰਮੂ ਕਸ਼ਮੀਰ ਖ਼ਾਸ ਕਰ ਪਾਕਿਸਤਾਨ ਦੀ ਸੀਮਾ ਨਾਲ ਜੁੜੇ ਜ਼ਿਲ੍ਹਾ ਮੁਜ਼ਫਰਾਬਾਦ ਦੀ ਸਿਖ ਵਸੋਂ ਵਾਲੇ ਪਿੰਡਾਂ ਵਿਚ ਅਫ਼ਰਾ ਤਫ਼ਰੀ ਮਚ ਉਠੀ ਜਿਸ ਤੇ ਬੱਸ ਨਾੜੇ ਤੇ ਇਸ ਦੇ ਨਾਲ ਲਗਦੇ ਬਾ: ਸਿਖ ਪਿੰਡਾਂ ਦੇ ਸਮੂਹ ਮਾਈ ਭਾਈ ਅਕਠੇ ਹੋ ਦੋ ਕਾਫ਼ਲਿਆਂ ਵਿਚ ਵੰਡ ਦਿਤੇ ਗਏ। ਇਕ ਜਥੇ ਨੇ ਦੁਸ਼ਵਾਰ ਪਰਬਤਾਂ ਰਾਹੀਂ ਤੇ ਦੂਜੇ ਨੇ ਦੁਮੇਲ ਕਸਟਮ ਦੇ ਰਸਤੇ ਜੰਮੂ ਪੁਜਣ ਦੀ ਸਕੀਮ ਬਣਾਈ ਸੋ ਇਸ ਤਰਾਂ ਕਰੀਬ 1200 ਸਿੰਘ-ਸਿੰਘਣੀਆਂ ਤੇ ਬੱਚੇ-ਬੱਚੀਆਂ ਦਾ ਗਰੁਪ ਜੋ ਸੰਤ ਬਲਦੇਵ ਸਿੰਘ ਜੀ ਦੀ ਅਗਵਾਈ ਵਿਚ ਦੁਮੇਲ ਹੀ ਪੁਜ ਪਾਇਆ ਸੀ ਕਿ ਪਾਕੀ ਮਿਲਟਰੀ ਨੇ ਘੇਰੇ ਵਿਚ ਲੈ ਲਿਆ। ਪਾਕਿਸਤਾਨੀ ਕਮਾਂਡਰ ਨੇ ਪਹਿਲਾਂ ਜਥੇ ਦੀ ਰਖਿਆ ਦਾ ਭਰੋਸਾ ਦਿਤਾ ਪਰ ਆਪਣੀ ਰਵਾਇਤੀ ਆਦਤ ਅਨੁਸਾਰ ਵਹਿਦਾ ਸ਼ਿਕਨੀ ਕਰਦੇ ਹੋਏ ਸਮੂਹ ਗੁਰੂ ਪਿਆਰਿਆਂ ਜਿਨ੍ਹਾਂ ਵਿਚ, ਸੰਤ ਜੀ ਉਨ੍ਹਾਂ ਦੀ ਧਰਮ ਪਤਨੀ ਤੇ ਲੜਕੀ ਵੀ ਸ਼ਾਮਲ ਸਨ ਨੇ ਕਿਵੇਂ ਸ਼ਹਾਦਤ ਦੇ ਜਾਮ ਪੀ ਵੀਰ-ਗਤੀਆਂ ਪ੍ਰਾਪਤ ਕੀਤੀਆਂ, ਇਸ ਦਾ ਵਿਸਥਾਰ ਸਹਿਤ ਸਪਸ਼ਟੀਕਰਨ ਵਖਰੇ ਸਿਰਲੇਖ "ਨਵਾਂ ਘਲੂਘਾਰਾ" ਹੇਠ ਇਸੇ ਪੁਸਤਕ ਵਿਚ ਅੰਕਤ ਹੈ। -ਸਾਸਨ

# ਸੰਪ੍ਰਦਾਇ ਡੇਰਾ ਬਾਬਾ ਮਿਸ਼ਰਾ ਸਿੰਘ ਜੀ

## ਸ੍ਰੀ ਅੰਮ੍ਰਿਤਸਰ

ਇਹ ਡੇਰਾ ਸ੍ਰੀ ਅੰਮ੍ਰਿਤਸਰ ਵਿਖੇ ਲਛਮਣਸਰ ਦੇ ਪਾਸ ਨਿਰਮਲ ਸੰਪ੍ਰਦਾਇ ਦਾ ਪ੍ਰਸਿਧ ਛੇਤਰ ਹੈ। ਹਰ ਵਕਤ ਲੰਗਰ ਤੇ ਵਿਦਿਆ ਦਾ ਸਦਾ ਵਰਤ ਜਾਰੀ

ਰਹਿੰਦਾ ਹੈ ਇਹ ਡੇਰਾ ਭਾਵੇਂ ਸ਼ੁਰੂ ਵਿਚ ਸ੍ਰੀਮਾਨ ਸੰਤ ਫਤਹਿ ਸਿੰਘ ਜੀ ਨੇ ਕਾਇਮ ਕੀਤਾ ਸੀ ਪਰੰਤੂ ਸੰਤ ਬਾਬਾ ਮਿਸ਼ਰਾ ਸਿੰਘ ਜੀ ਦੇ ਵੇਲੇ ਇਹ ਜ਼ਿਆਦਾ ਪ੍ਰਸਿਧ ਹੋਇਆ। ਇਸ ਡੇਰੇ ਦੇ ਮਹੰਤ ਬ੍ਰਾਹਮਣ ਵੰਸ਼ੀ ਹੋਏ ਹਨ।

## ਸੰਤ ਬਾਬਾ ਫ਼ਤਹਿ ਸਿੰਘ ਜੀ

ਆਪ ਜੀ ਦਾ ਜਨਮ ਭਾਈ ਸ਼ੋਭਾ ਸਿੰਘ ਜੀ ਦੇ ਗ੍ਰਿਹ ਅੰਮ੍ਰਿਤਸਰ ਵਿਖੇ ਹੋਇਆ। ਹੋਣਹਾਰ ਸਤਸੰਗੀ ਸਨ, ਜਿਸ ਤੇ ਬਾਬਾ ਰਾਮ ਸਿੰਘ ਜੀ ਨਿਰਮਲੇ ਸੰਤਾਂ ਦੇ ਚੇਲੇ ਬਣ ਗਏ। ਗ੍ਰਿਹਸਤ ਵਲੋਂ ਉਪ੍ਰਾਮ ਰਹੇ। ਅੰਮ੍ਰਿਤਸਰ ਤੋਂ ਬਾਹਰ ਦਖਣ ਵਲ ਮਕਾਨ ਪਾਕੇ ਨਿਵਾਸ ਰਖਿਆ। ਉਥੇ ਹੀ ਇਕ ਖੂਹ, ਬਾਗ਼ ਤੇ ਅਛਾ ਖ਼ਾਸਾ ਤਲਾਉ ਬਣਵਾਇਆ। ਇਸ ਦੇ ਪਿਛੋਂ ਸ਼ਹਿਰ ਵਿਚ ਲਛਮਣਸਰ ਦੇ ਪਾਸ 1903 ਬਿਕਰਮੀ ਵਿਚ ਡੇਰਾ ਕਾਇਮ ਕੀਤਾ ਜੋ ਇਸ ਵੇਲੇ ਸੰਤ ਮਿਸ਼ਰਾ ਸਿੰਘ ਜੀ ਦੇ ਨਾਮ ਨਾਲ ਪ੍ਰਸਿਧ ਹੈ।

ਬਾਬਾ ਸੰਤ ਫਤਹਿ ਸਿੰਘ ਜੀ ਨੇ ਬਿਰਧ ਅਵਸਥਾ ਵਿਚ ਸੰਤ ਮਿਸ਼ਰਾ ਸਿੰਘ ਜੀ ਨੂੰ ਆਪਣੀ ਹਥੀਂ ਦਸਤਾਰਾ ਦੇ ਕੇ ਆਪਣੀ ਗਦੀ ਤੇ ਬਿਠਾ ਦਿਤਾ, ਸੀ ਤੇ ਆਪ 1926 ਬਿਕਰਮੀ ਨੂੰ ਸਚਖੰਡ ਸਿਧਾਰੇ। ਬਾਬਾ ਮਿਸ਼ਰਾ ਸਿੰਘ ਜੀ ਨੇ ਆਪ ਦੀ ਸਮਾਧੀ ਤਲਾਉ ਦੇ ਪਾਸ ਹੀ ਬਣਾਈ।

## ਸੰਤ ਬਾਬਾ ਮਿਸ਼ਰਾ ਸਿੰਘ ਜੀ

ਆਪ ਜੀ ਦਾ ਜਨਮ ਸੰਮਤ 1869 ਵਿਚ ਭਾਈ ਸਾਵਣ ਸਿੰਘ ਜੀ ਚਕੋਠੀ ਜ਼ਿਲਾ ਮੁਜ਼ਫਰਾਬਾਦ (ਕਸ਼ਮੀਰ) ਦੇ ਗ੍ਰਿਹ ਹੋਇਆ ਜੋ ਉਸ ਸਮੇਂ ਅੰਮ੍ਰਿਤਸਰ ਵਿਖੇ ਰਹਾਇਸ਼ ਰਖਦੇ ਸਨ। ਬਾਲ ਅਵਸਥਾ ਵਿਚ ਹੀ ਧਾਰਮਕ ਵਿਦਿਆ ਚੰਗੀ ਤਰ੍ਹਾਂ ਸਿਖ ਲਈ। ਵਡੇ ਹੋ ਕੇ ਕੁਝ ਸਮਾਂ ਗ੍ਰਹਸਤੀ ਰਹੇ ਪਰ ਛੇਤੀ ਹੀ ਉਦਾਸ ਹੋ ਗਏ ਤੇ ਠਾਕਰ ਭਾਈ ਦਿਆਲ ਸਿੰਘ ਜੀ ਦੇ ਡੇਰੇ ਚਲੇ ਗਏ। ਇਥੇ ਹੋਰ ਵਿਦਿਆ ਗ੍ਰਹਿਣ ਕੀਤੀ ਤੇ ਚੰਗੇ ਵਿਦਵਾਨ ਬਣ ਗਏ ਇਥੋਂ ਹੀ ਸ੍ਰੀ ਬਾਬਾ ਫਤਹ ਸਿੰਘ ਜੀ, ਠਾਕਰ ਭਾਈ ਦਿਆਲ ਸਿੰਘ ਜੀ ਤੋਂ ਆਪ ਨੂੰ ਮੰਗ ਕਰ ਲਿਆਏ ਤੇ ਆਪਣੀ ਗਦੀ ਸਪੁਰਦ ਕੀਤੀ। ਗਦੀ ਬੈਠ ਸੰਤ ਬਾਬਾ ਮਿਸ਼ਰਾ ਸਿੰਘ ਜੀ ਨੇ ਧਰਮ ਪ੍ਰਚਾਰ ਦਾ ਪ੍ਰਵਾਹ ਚਲਾ ਦਿਤਾ ਤੇ ਬਾਹਰ ਦੌਰਿਆਂ ਤੇ ਜਾ ਕੇ ਬੜਾ ਧਰਮ ਪਰਚਾਰ ਕੀਤਾ।

ਆਪ ਜੀ ਸੰਤ ਭਾਈ ਮੇਲਾ ਸਿੰਘ ਜੀ ਨਾਲ ਕਸ਼ਮੀਰ ਵੀ ਗਏ, ਜਿਥੇ ਕਥਾ ਕੀਰਤਨ ਦਾ ਪ੍ਰਵਾਹ ਚਲਾਉਂਦੇ ਰਹੇ। ਇਥੇ ਹੀ ਸੰਤ ਰਤਨ ਸਿੰਘ ਜੀ ਨਾਲ ਮੇਲ ਹੋਇਆ। ਇਨ੍ਹਾਂ ਦਾ ਮੁੜ ਮੇਲ ਪਸ਼ਾਵਰ ਹੋਇਆ ਤੇ ਸੰ: 1923 ਨੂੰ ਆਪਣੀ ਗਦੀ

ਤੇ ਬਿਠਾ ਦਿਤਾ। ਆਪ ਜੀ ਨੇ ਬਹੁਤ ਸਮੇਂ ਤਕ ਸ੍ਰੀ ਹਰਮੰਦਰ ਸਾਹਿਬ ਵਿਚ ਨੇਮ ਨਾਲ ਸ਼ਬਦ ਚੌਂਕੀ ਕੀਤੀ। ਇਸੇ ਤਰ੍ਹਾਂ ਗੁਰਮਤ ਪ੍ਰਚਾਰ ਦਾ ਪ੍ਰਵਾਹ ਚਲਾਉਂਦੇ ਹੋਏ ਆਪ 1944 ਬਿਕਰਮੀ ਵਿਚ ਗੁਰਪੁਰੀ ਸਿਧਾਰ ਗਏ। ਸੰਤ ਰਤਨ ਸਿੰਘ ਜੀ ਨੇ ਆਪਦੀ ਪਕੀ ਸਮਾਧ ਡੇਰੇ ਵਿਚ ਬਣਾ ਦਿਤੀ।

## ਸੰਤ ਭਾਈ ਰਤਨ ਸਿੰਘ ਜੀ

ਆਪ ਜੀ ਦਾ ਜਨਮ ਪਨਿਆਲੀ ਤਹਸੀਲ ਬਾਗ, ਪੁਣਛ ਵਿਚ ਭਾਈ ਪੁਨੂੰ ਸਿੰਘ ਜੀ ਦੇ ਘਰ ਸੰਮਤ 1896 ਬਿਕਰਮੀ ਨੂੰ ਹੋਇਆ ਧਾਰਮਕ ਵਿਦਿਆ ਵਿਚ ਪ੍ਰਬੀਨਤਾ ਰਖਦਿਆਂ ਹੋਇਆਂ ਸ਼ਸਤਰ ਅਭਿਆਸ ਬਹੁਤ ਕਰਦੇ ਸਨ। ਸੰਤ ਭਾਈ ਮਨਾ ਸਿੰਘ ਜੀ ਤੋਂ ਅੰਮ੍ਰਿਤ ਛਕ ਕੇ ਤਿਆਰ ਬਰ ਤਿਆਰ ਹੋ ਗਏ ਤੇ ਉਹਨਾਂ ਦੀ ਸੰਗਤ ਵਿਚ ਹੀ ਰਹਿਣ ਲਗ ਪਏ। ਉਪਰੰਤ ਨੌਕਰੀ ਦੀ ਤਲਾਸ਼ ਵਿਚ ਜਦੋਂ ਪਸ਼ਾਵਰ ਪੁਜੇ ਤਾਂ ਉਥੇ ਸੰਤ ਬਾਬਾ ਮਿਸ਼ਰਾ ਸਿੰਘ ਜੀ ਦਾ ਮੇਲ ਹੋ ਗਿਆ ਤੇ ਉਹਨਾਂ ਨਾਲ ਹੀ ਸ੍ਰੀ ਅੰਮ੍ਰਿਤਸਰ ਆ ਗਏ। ਆਪ ਜੀ ਦੀ ਨਿਰਮਲ ਰਹਿਣੀ ਤੇ ਪ੍ਰਸੰਨ ਹੋ ਕੇ ਆਪਣੀ ਹਥੀਂ ਦਸਤਾਰਾ ਦੇ ਕੇ ਆਪਣੀ ਗਦੀ ਤੇ ਬਿਠਾ ਦਿਤਾ। ਆਏ ਅਥਿਤੀ ਸੰਤ ਅਭਿਆਗਤ ਦੀ ਪੂਜ ਕਰ ਸੇਵਾ ਕਰਦੇ ਸਨ। ਖ਼ਾਸ ਕਰਕੇ ਬੀਮਾਰ ਲਾਵਾਰਸਾਂ ਦਾ ਇਲਾਜ ਕਰਾਉਂਦੇ। ਲੋਕ ਸੇਵਾ ਬਦਲੇ ਸਰਕਾਰ ਵਲੋਂ ਆਪ ਜੀ ਨੂੰ ਕੁਰਸੀ ਨਿਸ਼ੀਨੀ—ਸਫੈਦਪੋਸ਼ੀ ਦਾ ਸਨਮਾਨ ਦਿਤਾ ਗਿਆ ਸੀ।

ਉਂਝ ਤਾਂ ਆਪ ਹਰ ਸਮੇਂ ਭਜਨ ਬੰਦਗੀ ਵਿਚ ਲੀਨ ਰਹਿੰਦੇ ਪਰ ਇਕ ਵੇਰ 40 ਦਿਨ ਨਿਰਾਹਾਰ ਇਕ ਗੁਫਾ ਵਿਚ ਬੈਠ ਕੇ ਤਪ ਕੀਤਾ। ਬਾਹਰ ਦੌਰੇ ਤੇ ਜਾ ਅੰਮ੍ਰਿਤ ਪ੍ਰਚਾਰ ਕਰਦੇ। ਆਪ ਜੀ ਨੇ ਮੁਖੀ ਸੇਵਕ ਮਹੰਤ ਹਾਕਮ ਸਿੰਘ ਜੀ ਨੂੰ 1982 ਬਿਕਰਮੀ ਵਿਚ ਇਕ ਬੜਾ ਭਾਰੀ ਜੋੜ ਮੇਲਾ ਕਰਕੇ ਦਸਤਾਰ ਦਿਤੀ ਤੇ ਆਪਣੀ ਗਦੀ ਤੇ ਸ਼ਸ਼ੋਭਤ ਕੀਤਾ। ਆਪ 17 ਚੇਤਰ 1989 ਬਿਕਰਮੀ ਨੂੰ ਗੁਰਪੁਰੀ ਚੜਾਈ ਕਰ ਗਏ।

## ਮਹੰਤ ਹਾਕਮ ਸਿੰਘ ਜੀ

ਆਪ ਜੀ ਸੰਤ ਰਤਨ ਸਿੰਘ ਜੀ ਦੇ ਸਕੇ ਭਤੀਜੇ ਤੇ ਭਾਈ ਸੁੰਦਰ ਸਿੰਘ ਜੀ ਪਿੰਡ ਪਣਿਆਲੀ ਤਸੀਲ ਬਾਗ (ਪੁਣਛ) ਦੇ ਹੋਣਹਾਰ ਸਪੁਤਰ ਸਨ। ਆਪ ਜੀ ਦਾ ਜਨਮ ਸੰਮਤ 1953 ਬਿਕਰਮੀ ਨੂੰ ਹੋਇਆ। ਆਪ ਛੋਟੀ ਅਸਸਥਾ ਵਿਚ ਸ੍ਰੀ ਅੰਮ੍ਰਿਤਸਰ ਸੰਤ ਭਾਈ ਰਤਨ ਸਿੰਘ ਜੀ ਪਾਸ ਆ ਗਏ ਤੇ ਇਥੇ ਰਹਿ ਕੇ ਵਿਦਿਆ ਹਾਸਲ ਕੀਤੀ। ਹਿੰਦੀ ਅਤੇ ਵੇਦਾਂਤ ਗਰੰਥਾਂ ਦਾ ਬਹੁਤ ਮੁਤਾਲਿਆ ਕੀਤਾ ਅਤੇ ਡੇਰੇ ਵਿਚ ਅਟੁਟ ਸੇਵਾ ਕੀਤੀ। ਇਸ ਲਈ ਸੰਤ ਰਤਨ ਸਿੰਘ ਜੀ ਨੇ ਆਪ

ਨੂੰ ਯੋਗ ਜਾਣ ਕੇ 1982 ਬਿਕਰਮੀ ਨੂੰ ਆਪਣਾ ਜਾਨਸ਼ੀਨ ਮਹੰਤ ਮੁਕਰਰ ਕਰ ਦਿਤਾ ਤੇ ਆਪ ਜੀ ਨੂੰ ਗਦੀ ਤੇ ਬਿਠਾਇਆ। ਗੁਰੂ ਪੰਥ ਦੇ ਅੰਗ ਸੰਗ ਰਹਿ ਕੇ ਪੰਥ ਦੀ ਹਰ ਭੀੜਾ ਸਮੇਂ ਤਨਮਨ ਤੇ ਧਨ ਨਾਲ ਸਾਥ ਦਿਤਾ। ਡੇਰੇ ਵਿਚ ਵਿਦਿਆ ਅਤੇ ਲੰਗਰ ਦਾ ਪ੍ਰਵਾਹ ਅਤੁਟ ਚਲਾਇਆ। ਅਨੇਕਾਂ ਸਜਨਾਂ ਨੇ ਆਪ ਜੀ ਪਾਸੋਂ ਵਿਦਿਆ ਪ੍ਰਾਪਤ ਕੀਤੀ।

ਆਪ ਜੀ ਨਿਰਮਲ ਮਹਾ ਮੰਡਲ ਦੇ ਪ੍ਰਧਾਨ ਸਨ ਤੇ ਕੁਝ ਸਮਾਂ ਸ਼ਰੋਮਣੀ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮੈਂਬਰ ਵੀ ਰਹੇ। ਆਪ ਜੀ ਦਾ ਸੁਭਾਉ ਇਤਨਾ ਨਿਘਾ ਸੀ ਕਿ ਹਰ ਡੇਰੇ ਦੇ ਸੰਤ ਮਹੰਤ ਮੁਖੀ ਆਪ ਨੂੰ ਮਿਲ ਕਰ ਪ੍ਰਸੰਨ ਹੁੰਦੇ ਸਨ। ਆਪ ਜੀ ਦਾ ਹਸਮੁਖ ਤੇ ਪੁਰ ਜਲਾਲ ਚੇਹਰਾ ਦਰਸ਼ਨ ਕੀਤਿਆਂ ਨਿਹਾਲ ਕਰ ਦਿੰਦਾ ਸੀ। ਆਪ ਜੀ ਸੰਮਤ 2030 ਵਿਚ ਸੰਗਤਾਂ ਨੂੰ ਸਦੀਵੀ ਵਿਛੋੜਾ ਦੇ ਗਏ। ਹੁਣ ਮਹੰਤ ਮਨਜੀਤ ਸਿੰਘ ਜੀ ਇਸ ਡੇਰੇ ਦੀ ਸੇਵਾ ਕਰ ਰਹੇ ਹਨ।

ਜਦੋਂ ਮਹੰਤ ਹਾਕਮ ਸਿੰਘ ਜੀ ਦਾ ਬਰਾਦਰੀ ਦੇ ਸਜਨਾਂ ਨਾਲ ਮੇਲ ਹੋਣਾ ਆਪ ਅਕਸਰ ਕਿਹਾ ਕਰਦੇ ਸਨ ਕਿ ਜਿਤਨਾ ਗੁਰਮਤ ਦਾ ਪ੍ਰਚਾਰ ਬ੍ਰਾਹਮਣ ਵੰਸ਼ੀ ਸੰਤਾਂ, ਮਹੰਤਾਂ ਤੇ ਬ੍ਰਾਹਮਣ ਸਿਖ ਪ੍ਰਚਾਰਕਾਂ ਨੇ ਕੀਤਾ ਹੈ ਹੋਰ ਕਿਸੇ ਨੇ ਇਤਨਾ ਵਿਸ਼ਾਲ ਗੁਰੂ ਘਰ ਦਾ ਪ੍ਰਚਾਰ ਨਹੀਂ ਕਰਨਾ।

# ਸੰਪ੍ਰਦਾਏ ਡੇਰੀ ਸਾਹਿਬ ਮੰਗਵਾਲ

## ਸੰਤ ਭਾਈ ਮੱਲਾ ਸਿੰਘ ਜੀ

ਆਪ ਜੀ ਦੇ ਮਾਤਾ ਪਿਤਾ ਕਾਬਲ ਦੀਆਂ ਭਾਜੜਾਂ ਵਿਚ ਕਿਤੋਂ ਨਸ ਕੇ ਆਏ ਸਨ ਤੇ ਪਿੰਡ ਗੰਡਾਕਸ ਤਹਸੀਲ ਪਿੰਡੀਘੇਬ ਜ਼ਿਲਾ ਕੈਮਲਪੁਰ ਵਿਚ ਆ ਕੇ ਵਸੇ ਸਨ। ਆਪ ਦਾ ਜਨਮ ਗੰਡੇਕਸ ਵਿਚ ਸੰਮਤ 1751 ਬਿਕਰਮੀ (ਈਸਵੀ 1694) ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਤੋਂ 28 ਸਾਲ ਪਿਛੋਂ ਤੇ ਮਹਾਰਾਜਾ ਰਣਜੀਤ ਸਿੰਘ ਦੇ ਜਨਮ ਤੋਂ 86 ਵਰ੍ਹੇ ਪਹਿਲਾਂ ਹੋਇਆ। ਆਪ ਦੀ ਜਵਾਨੀ ਦਾ ਸਮਾਂ ਬੰਦੇ ਬਹਾਦਰ ਸਿੰਘ ਤੇ ਸਿਖ ਮਿਸਲਾਂ ਦਾ ਸਮਾਂ ਸਮਝਿਆ ਜਾਂਦਾ ਹੈ।

ਆਪ ਬ੍ਰਾਹਮਣ ਖਾਨਦਾਨ ਵਿੱਚ ਪੈਦਾ ਹੋਏ। ਆਪ ਜੀ ਦੇ ਮਾਤਾ ਪਿਤਾ ਦਾ ਨਾਮ ਕੀ ਸੀ ਅਤੇ ਆਪ ਕਿਤਨੇ ਭੈਣ ਭਰਾ ਸਨ, ਇਸ ਗਲ ਦਾ ਪਤਾ ਨਹੀਂ ਚਲਦਾ।

ਸੰਤ ਭਾਈ ਮੱਲਾ ਸਿੰਘ ਜੀ ਦੇ ਜੀਵਨ ਦੀ ਪਹਿਲੀ ਸਰੋਤ ਇਹ ਹੈ ਕਿ ਬਚਪਨ ਵਿਚ ਜਦੋਂ ਆਪ ਜੀ ਦੀ ਉਮਰ ਪੰਜ ਛੇ ਸਾਲ ਦੀ ਸੀ, ਆਪ ਦੇ ਮਾਤਾ ਪਿਤਾ ਆਪ ਜੀ ਨੂੰ ਨਾਲ ਲੈ ਕੇ ਸ੍ਰੀ ਅਨੰਦਪੁਰ ਸਾਹਿਬ, ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਦੇ ਦਰਸ਼ਨਾਂ ਲਈ ਗਏ। ਮਾਂਪਿਆਂ ਨੇ ਦਸ਼ਮ ਪਾਤਸ਼ਾਹ ਜੀ ਦੀ ਚਰਨੀਂ ਲਾ ਕੇ ਅਸੀਸ ਲੈਣੀ ਚਾਹੀ। ਸਾਹਿਬ ਸ੍ਰੀ ਕਲਗੀਧਰ ਜੀ ਮੱਲਾ ਸਿੰਘ ਦੇ ਬਾਹਰਲੇ ਨੈਣ ਨਕਸ਼ ਅਤੇ ਉਸਦੀ ਅੰਦਰੂਨੀ ਅੰਞਾਣੀ ਤੇ ਭੋਲੀ ਭਾਲੀ ਸ਼ਰਧਾ ਨੂੰ ਪਛਾਣ ਕੇ ਆਪ ਦਾ ਹਸਤ ਕੰਵਲ ਮੱਲਾ ਸਿੰਘ ਜੀ ਦੀ ਪਿੱਠ ਤੇ ਫਿਰਨ ਲਗਾ, ਅਚਾਨਕ ਆਪ ਜੀ ਦੇ ਮੂੰਹੋਂ ਨਿਕਲਿਆ "ਇਹ ਅਸੀਸਾਂ ਲੈਣ ਵਾਲਾ ਕਦੇ ਅਸੀਸਾਂ ਦੇਣ ਵਾਲਾ ਬਣ ਜਾਏਗਾ।"

ਦੂਜੀ ਵੇਰ ਜਦੋਂ ਆਪ ਬਾਰ੍ਹਾਂ ਸਾਲਾਂ ਦੇ ਹੋਏ ਤਾਂ ਫਿਰ ਸ੍ਰੀ ਅਨੰਦਪੁਰ ਗਏ। ਮਾਤਾ ਪਿਤਾ ਨੇ ਆਪਣੇ ਪੁੱਤਰ ਦੀ ਵਿਦਿਆ ਪ੍ਰਾਪਤ ਕਰਨ ਲਈ ਥਾਂ ਲਭਣੀ ਚਾਹੀ। ਖੋਜ ਕਰਦਿਆਂ ਆਪ ਨੂੰ ਨਿਰਮਲ ਭੇਖ ਦੇ ਮਹਾਂਪੁਰਸ਼ ਭਾਈ ਸੇਵਕ ਸਿੰਘ ਜੀ ਦਾ ਪਤਾ ਲਗਾ। ਮਾਤਾ ਪਿਤਾ ਨੇ ਆਪਣੀ ਇਛਿਆ ਉਹਨਾ ਅਗੇ ਪ੍ਰਗਟ ਕੀਤੀ। ਮਹਾਂਪੁਰਸ਼ਾਂ ਨੇ ਆਖਿਆ ਕਿ ਸਾਡਾ ਡੇਰਾ ਹਰ ਕਿਸੇ ਲਈ ਖੁਲ੍ਹਾ ਹੈ ਜੇ ਆਪ ਦਾ ਬਚਾ ਹਰ ਤਰ੍ਹਾਂ ਦੀ ਕ੍ਰਿਆ ਆਪ ਸੰਭਾਲ ਸਕੇ ਤੇ ਸੇਵਾ ਨਾਲ ਸੁਪਾਤਰ ਹੋ ਕੇ ਵਿਦਿਆ ਗ੍ਰਹਿਣ ਕਰ ਸਕੇ ਤਾਂ ਵਿਦਿਆ ਦੇਣਾ ਸਾਡਾ ਧਰਮ ਹੈ। ਮਾਤਾ ਨੇ ਬੱਚੇ ਨੂੰ ਮਹਾਤਮਾ ਜੀ ਦੇ ਚਰਨੀਂ ਲਾ ਦਿਤਾ। ਗੁਰਬਾਣੀ ਦੇ ਅਰਥ ਬੋਧ, ਬ੍ਰਿਜ ਭਾਸ਼ਾ ਦੇ ਕਾਵਯ ਗ੍ਰੰਥ ਤੇ ਕੀਰਤਨ ਕਥਾ ਆਦਿ ਕੁਝ ਸਾਲਾਂ ਵਿਖੇ ਰਹਿ ਕੇ ਸਿਖ ਲਏ ਵਿਦਿਅਕ ਨਿਪੁੰਨਤਾ ਵਿਚ ਭਾਈ ਮਲਾ ਸਿੰਘ ਦੀ ਪ੍ਰਵੀਨ ਬੁਧੀ ਨੂੰ ਵੇਖ ਕੇ ਮਹਾਰਾਜ ਜੀ ਬੜੇ ਖੁਸ਼ ਹੋਏ ਤੇ ਡੇਰੇ ਦੇ ਸ਼ਰੋਮਣੀ ਸੇਵਕਾਂ ਵਿਚ ਭਾਈ ਮੱਲਾ ਸਿੰਘ ਦਾ ਨਾਮ ਲਿਆ ਜਾਣ ਲਗਾ। ਆਪ ਭਜਨ ਬੰਦਗੀ ਵਿਚ ਜੁਟ ਗਏ ਤੇ ਪੰਦਰਾਂ ਸੋਲਾਂ ਸਾਲਾਂ ਦੀ ਅਵਸਥਾ ਵਿਚ ਆਪ ਪੂਰਨ ਪੁਰਖ ਜਾਪਣ ਲਗੇ। ਮਰਯਾਦਾ ਪੂਰਵਕ ਸੰਤ ਸੇਵਕ ਸਿੰਘ ਜੀ ਨੇ ਭਾਈ ਮੱਲਾ ਸਿੰਘ ਜੀ ਨੂੰ ਅੰਮ੍ਰਿਤ ਦੀ ਦਾਤ ਦੇ ਕਰ ਘਰ ਜਾਣ ਦੀ ਆਗਿਆ ਦਿਤੀ। ਸੰਤ ਭਾਈ ਮੱਲਾ ਸਿੰਘ ਜੀ ਹਰ ਸਾਲ ਸ੍ਰੀ ਅਨੰਦਪੁਰ ਸਾਹਿਬ ਹੌਲੇ ਮਹਲੇ ਤੇ ਜਾਣ ਲਗ ਪਏ। ਇਸ ਯਾਤਰਾ ਸਮੇਂ ਇਕ ਵਾਰੀ ਆਪ ਮਾਝੇ ਮਾਲਵੇ ਵਿਖੇ ਵਿਚਰ ਰਹੇ ਸਨ, ਸਰੋਤ ਹੈ ਕਿ ਆਪ ਜੰਗਲਾਂ, ਬੀਆਬਾਨਾਂ, ਨਦੀ ਕੰਡਿਆਂ ਤੇ ਹੋਰ ਰਮਣੀਕ ਅਸਥਾਨਾਂ ਵਿਚ ਇਕਾਂਤ ਰਹਿਣ ਦੇ ਬੜੇ ਆਸ਼ਕ ਸਨ ਆਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਸੇ ਮਿਸ਼ਨ ਵਾਂਗੂ ਤੀਜੇ ਪਹਿਰ ਰਾਤ ਦੇ ਉਠ ਕੇ ਸਰਿੰਦੇ ਨਾਲ ਕੀਰਤਨ ਕਰਦੇ ਹੁੰਦੇ ਸਨ। ਆਪ ਜੀ ਦੇ ਕੀਰਤਨ ਦੀ ਸਰੋਤ ਤੋਂ ਕਈ ਵਾਰੀ ਜੰਗਲੀ ਜਾਨਵਰ ਭੀ ਆਪ ਦੇ ਗਿਰਦੇ ਚਕਰ ਕਟਦੇ ਹੁੰਦੇ ਸਨ।

ਇਕ ਦਿਨ ਕਿਸੇ ਨਗਰ ਦੇ ਨੇੜਿਉਂ ਆਪ ਲੰਘ ਰਹੇ ਸਨ ਕਿ ਅਚਾਨਕ ਇਕ ਗ੍ਰਹਿਸਤੀ ਸਿਖ ਸਰਦਾਰ ਦੇ ਬੂਹੇ ਅਗੇ ਜਾ ਖੜੇ ਹੋਏ। ਘਰ ਵਾਲਿਆਂ ਨੇ ਆਪ ਦਾ ਤੇਜ਼ ਪ੍ਰਤਾਪ ਤੇ ਫ਼ਕੀਰੀ ਲਬਾਸ ਵੇਖ ਜਲ ਦੀ ਸੇਵਾ ਪੁਛੀ ਪਰ ਆਪ ਨੇ ਕਿਹਾ ਅੰਨ ਜਲ ਦੀ ਤਾਂ ਸਾਨੂੰ ਇਛਾ ਨਹੀਂ ਪਰ ਆਪ ਦੇ ਘਰ ਇਕ ਬੜਾ ਅਪਦ੍ਰਵ ਹੋਇਆ ਹੈ ਉਸ ਕਰਕੇ ਆਪ ਦੇ ਘਰ ਦੀਆਂ ਛਤਾਂ ਤੇ ਦਰਵਾਜ਼ੇ ਮੈਨੂੰ ਕੰਬਦੇ ਜਾਪਦੇ ਹਨ। ਤੁਹਾਨੂੰ ਫ਼ੌਰਨ ਉਸ ਪਾਪ ਦਾ ਪ੍ਰਾਸਚਿਤ ਕਰਨਾ ਚਾਹੀਦਾ ਹੈ ਨਹੀਂ ਤਾਂ ਤੁਹਾਡਾ ਨਾਮ ਨਿਸ਼ਾਨ ਮਿਟ ਜਾਏਗਾ। ਮਹਾਰਾਜ ਅਸੀਂ ਪਾਪੀ ਕੋਈ ਨਹੀਂ, ਘਰ ਵਾਲਿਆਂ ਨੇ ਹੈਰਾਨ ਹੋ ਕੇ ਆਖਿਆ। ਪਰ ਮੈਂ ਤੁਹਾਨੂੰ ਕੋਈ ਅਸੱਤ ਬਚਨ ਤਾਂ ਨਹੀਂ ਆਖ

ਰਿਹਾ। ਘਰ ਦੀ ਬੀਬੀਆਂ ਤੋਂ ਪੁਛੋ। ਬੀਬੀਆਂ ਤੋਂ ਪੁਛਣ ਤੇ ਪਤਾ ਲਗਾ ਕਿ ਉਨ੍ਹਾਂ ਦੇ ਘਰ ਲੜਕੀ ਪੈਦਾ ਹੋਈ ਸੀ ਉਸ ਨੂੰ ਜੀਵਦਿਆਂ ਭੜੋਲੇ ਵਿਚ ਲੁਕਾ ਰਖਿਆ ਹੈ ਕਿ ਮਰ ਜਾਣ ਤੋਂ ਬਾਅਦ ਕਿਧਰੇ ਸੁਟ ਦਿਆਂਗੇ।

ਤੁਸੀਂ ਕੁੜੀ ਨੂੰ ਕਿਥੇ ਸੁਟਿਆ ਹੈ ਚੁਕ ਕੇ ਲੈ ਆਉ, ਸੰਤ ਜੀ ਨੇ ਬਚਨ ਕੀਤਾ। ਲੈ ਆਂਦੀ ਗਈ, ਭੜੋਲੇ ਵਿਚ ਵੇਖਿਆ ਸਜੇ ਹਥ ਦਾ ਅੰਗੂਠਾ ਬੱਚੀ ਚੂਸ ਰਹੀ ਸੀ। ਮਹਾਰਾਜ ਜੀ ਨੇ ਉਸ ਨੂੰ ਆਪਣੇ ਹਥਾਂ ਤੇ ਚੁਕ ਕੇ ਵਰ ਦਿਤਾ "ਜਿਸ ਦੇਵੀ ਨੂੰ ਤੁਸੀਂ ਮਾਰਨ ਲਗੇ ਸੋ ਇਸ ਦੇ ਪੇਟ ਵਿਚੋਂ ਉਹ ਸੂਰਬੀਰ ਪੈਦਾ ਹੋਵੇਗਾ ਜਿਹੜਾ ਦੇਸ਼ ਚੋਂ ਜ਼ੁਲਮ ਕਰਦੇ ਜ਼ਾਲਮਾਂ ਦਾ ਨਾਸ ਕਰੇਗਾ। ਇਹ ਕਹਿ ਕੇ ਬਾਹਰ ਚਲੇ ਗਏ।

ਇਹ ਬੀਬੀ ਸਰਦਾਰਨੀ ਰਾਜ ਕੌਰ ਬਣੀ ਜਿਸ ਦੀ ਕੁਖ ਤੋਂ ਮਹਾਰਾਜਾ ਰਣਜੀਤ ਸਿੰਘ ਪੈਦਾ ਹੋਇਆ। ਸਰਦਾਰਨੀ ਨੇ ਆਪਣੇ ਮਾਂਪਿਉ ਤੋਂ ਇਹ ਵਾਰਤਾ ਸੁਣੀ ਤੇ ਇਹ ਵਾਰਤਾ ਆਪਣੇ ਬੱਚੇ ਰਣਜੀਤ ਸਿੰਘ ਨੂੰ ਸੁਣਾਈ ਤੇ ਆਖਿਆ ਪੁਤਰ ਪੁਠੋਹਾਰ ਦਾ ਇਕ ਮਹਾਂਪੁਰਸ਼ ਸਾਧੂ ਭਾਈ ਮੱਲਾ ਸਿੰਘ ਸੀ ਜਿਸ ਨੇ ਮੈਨੂੰ ਫਾਹੇ ਦਿਤੀ ਨੂੰ ਬਚਾਇਆ ਸੀ ਜੇ ਤੂੰ ਉਸ ਦਾ ਪਤਾ ਲਾ ਸਕੇਂ।

ਮਹਾਰਾਜਾ ਰਣਜੀਤ ਸਿੰਘ ਜੀ ਪਹਿਲੀ ਵੇਰ ਪਸ਼ਾਵਰ ਜਾਂਦੇ ਜਾਂਦੇ ਗੁਜਰਖਾਨ ਜ਼ਿਲ੍ਹਾ ਰਾਵਲਪਿੰਡੀ ਤੋਂ ਲੰਘੇ ਤਾਂ ਪੁਛਣ ਤੇ ਪਤਾ ਲਗਾ ਕਿ ਪੁਠੋਹਾਰ ਵਿਚੋਂ ਲੰਘ ਰਹੇ ਹਾਂ। ਇਹ ਸੁਣ ਮਾਤਾ ਜੀ ਦੀ ਗਲ ਚੇਤੇ ਆ ਗਈ। ਆਪ ਨੇ ਗੁਜਰਖਾਨ ਦੇ ਲੋਕਾਂ ਨੂੰ ਸਦ ਕੇ ਪੁਛਿਆ ਕਿ ਭਾਈ ਮੱਲਾ ਸਿੰਘ ਜੀ ਦੇ ਨਾਮ ਦਾ ਕੋਈ ਪੁਠੋਹਾਰ ਵਿਚ ਰਹਿੰਦਾ ਹੈ। ਲੋਕਾਂ ਨੇ ਮਹਾਰਾਜੇ ਨੂੰ ਦਸਿਆ ਕਿ ਉਹ ਸਮਾ ਗਏ ਹਨ ਪਰ ਉਹਨਾਂ ਦੀ ਗੱਦੀ ਤੇ ਮਹਾਰਾਜ ਦੀਵਾਨ ਸਿੰਘ ਜੀ ਬਰਾਜਮਾਨ ਹਨ। ਮਹਾਰਾਜਾ ਨੇ ਜਾ ਕੇ ਸੰਤ ਦੀਵਾਨ ਸਿੰਘ ਜੀ ਦੇ ਦਰਸ਼ਨ ਕੀਤੇ ਭਾਰੀ ਸਤਕਾਰ ਤੇ ਆਦਰ ਕੀਤਾ।

ਸੰਤ ਭਾਈ ਮੱਲਾ ਸਿੰਘ ਜੀ ਦੀਆਂ ਐਸੀਆਂ ਸਾਖੀਆਂ ਬਹੁਤ ਮਿਲਦੀਆਂ ਹਨ। ਆਪ ਜੀ ਨੇ ਕਈ ਗੁਰਦਵਾਰੇ ਤੇ ਧਰਮ ਅਸਥਾਨ ਬਣਾਏ, ਹਜਾਰਾਂ ਪ੍ਰਾਣੀਆਂ ਦਾ ਉਧਾਰ ਕੀਤਾ, ਹਜਾਰਾਂ ਦੀ ਗਿਣਤੀ ਵਿਚ ਸਿਖ ਬਣਾਏ, ਸ਼ਰਧਾਲੂਆਂ ਨੂੰ ਵਿਦਿਆ ਦਾਨ ਦਿਤੇ।

## ਭਾਈ ਘਣਾ ਸਿੰਘ ਜੀ

ਮਿਯਾਲ ਪਿੰਡ ਤਾਸੀਲ ਫਤਿਹ ਜੰਗ ਇਕ ਬਰਸਾਤੀ ਨਾਲੇ ਦੇ ਕੰਢੇ ਵਸਦਾ ਸੀ। ਲਥੀਫ਼ਾਲ ਪਿੰਡ ਦੇ ਰਹਿਣ ਵਾਲੇ ਮਿਯਾਲ ਬ੍ਰਾਹਮਣ ਭਾਈ ਘਣਾ ਸਿੰਘ ਜੀ ਦੇ ਬਜ਼ੁਰਗ ਜੋ ਚੰਗੇ ਧਨਾਢ ਸਨ ਇਥੇ ਆ ਵਸੇ। ਭਾਈ ਘਣਾ ਸਿੰਘ ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਗੜਵਈਏ ਸਨ ਜਿਹਨਾਂ ਦੇ ਬਾਬਤ ਭਾਈ ਸੰਤੋਖ ਸਿੰਘ ਜੀ ਨੇ ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ :—

"ਇਕ ਸਿਖ ਘਣਾ ਸਿੰਘ ਨਾਮੁ ਵਾਸ ਲਬੀਵਾਲ ਪਹਿਚਾਨੁ" (ਸੂ: ਪ੍ਰ:)

ਸਾਹਿਬ ਸ੍ਰੀ ਕਲਗੀਧਰ ਜੀ ਦੇ ਜੋਤੀ ਜੋਤ ਸਮਾਣ ਤੋਂ ਬਾਅਦ ਭਾਈ ਘਣਾ ਸਿੰਘ ਜੀ ਇਸ ਮਿਯਾਲ ਪਿੰਡ ਵਿਚ ਆ ਗਏ ਤੇ ਭਜਨ ਬੰਦਗੀ ਕਰਦੇ ਰਹੇ। ਉਹਨਾਂ ਦੀ ਸੰਤਾਨ ਇਸ ਪਿੰਡ ਵਿਚ ਵਸਦੀ ਸੀ ਅਤੇ ਅਧੇ ਪਿੰਡ ਦੀ ਮਾਲਕੀ ਸੀ। ਇਹਨਾਂ ਵਿਚ ਬੜੇ ਬੜੇ ਬਲੀ ਹੋ ਗੁਜ਼ਰੇ ਹਨ। ਭਾਈ ਸੁਰਜਨ ਸਿੰਘ ਜੀ ਲਹੋ ਬ੍ਰਾਹਮਣ ਦੇ ਛੋਟੇ ਭਾਈ ਗੋਪਾਲ ਸਿੰਘ, ਇੰਨੇ ਸੂਰਬੀਰ ਸਨ ਕਿ ਇਲਾਕੇ ਦੇ ਸਯਦ ਆਵਾਣ ਤੇ ਹੋਰ ਜਾਬਰ ਮੁਸਲਮਾਨ ਤੇ ਹੋਰ ਕੌਮਾਂ ਇਸ ਇਕਲੇ ਸਿਖ ਤੋਂ ਭੈ ਖਾਂਦੀਆਂ ਸਨ। ਰੀਟਾਇਰਡ ਜਨਰਲ ਜ਼ੋਰਾਵਰ ਸਿੰਘ ਤੇ ਸੰਤ ਚੜਤ ਸਿੰਘ ਜੀ ਭਾਈ ਘਣਾ ਸਿੰਘ ਜੀ ਦੀ ਸੰਤਾਨ ਵਿਚੋਂ ਹੋਏ ਹਨ ਤੇ ਇਹਨਾਂ ਦੀ ਸੰਤਾਨ ਅਜਕਲ ਜਗਰਾਉਂ ਜਿਲਾ ਲੁਧਿਆਣਾ ਦੇ ਪਿੰਡ ਸਲੀਮਪੁਰ ਵਿਖੇ ਰਹਿੰਦੀ ਹੈ। ਭਾਈ ਘਣਾ ਸਿੰਘ ਜੀ ਦਾ ਸਪੁਤਰ ਭਾਈ ਰਣ ਸਿੰਘ ਹੋਏ ਹਨ ਜੋ ਗ੍ਰਹਿਸਤ ਵਿਚ ਰਹਿੰਦੇ ਸੰਤਾਂ ਵਰਗੀ ਬਿਰਤੀ ਦੇ ਮਾਲਕ ਸਨ ਤੇ ਚੰਗੇ ਸੂਰਬੀਰ ਸਨ। ਇਹ ਸਾਰਾ ਖ਼ਾਨਦਾਨ ਭਾਈ ਘਣਾ ਸਿੰਘ ਵੰਸ਼ ਕਰਕੇ ਫ਼ਖਰ ਨਾਲ ਮਯਾਲ ਅਖਵਾਂਦੇ ਹਨ।

ਇਕ ਦਿਨ ਅਚਾਨਕ ਹੀ ਸੰਤ ਭਾਈ ਮਲਾ ਸਿੰਘ ਜੀ ਫਿਰਦੇ ਫਿਰਾਂਦੇ ਭਾਈ ਘਣਾ ਸਿੰਘ ਜੀ ਦੇ ਪਾਸ ਮਿਯਾਲ ਪਿੰਡ ਆ ਗਏ। ਭਾਈ ਘਣਾ ਸਿੰਘ ਜੀ ਨੇ ਜੋ ਸੰਤ ਜੀ ਪਾਸੋਂ ਉਮਰ ਦੇ ਵਡੇ ਸਨ ਨੂੰ ਇਉਂ ਆਖਿਆ "ਮਲ ਗੁਰੂ ਜੀ ਨੂੰ ਆਖ ਵੇਖ ਕੇ ਹੁਕਮ ਸਿੰਘ ਨੂੰ ਪੁਤਰ ਦੀ ਬਖਸ਼ਿਸ਼ ਕਰਾ ਦੇ", ਇਹ ਹੁਕਮੀਆਂ ਕਥਨ ਸੁਣ ਪਹਿਲਾਂ ਤਾਂ ਸੰਤ ਮੱਲਾ ਸਿੰਘ ਜੀ ਬੜੇ ਹਸੇ ਫਿਰ ਆਖਦੇ ਰੋ ਪਏ "ਜੇ ਮੈਂ ਵੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਗੜਵੀਆ ਹੁੰਦਾ ਤਾਂ ਹੁਣ ਤਕ ਹੁਕਮਾਂ ਅੰਤਰ ਨਖਤ੍ਰ ਨ ਰਹਿੰਦਾ। ਸ: ਹੁਕਮ ਸਿੰਘ ਬ੍ਰਾਹਮਣ ਵੰਸ਼ੀ ਭਾਈ ਘਣਾ ਸਿੰਘ ਜੀ ਪਾਸੋਂ ਅਕਸਰ ਪੁਤਰ ਦੀ ਦਾਤ ਮੰਗਿਆ ਕਰਦਾ ਸੀ।

ਸੰਤ ਜੀ ਨੇ ਭਾਈ ਘਣਾ ਸਿੰਘ ਜੀ ਨੂੰ ਆਖਿਆ ਕਿ ਮੈਨੂੰ ਆਪਣਾ ਗੜਵੀਆ ਬਣਾ ਲਵੋ ਫਿਰ ਮੈਂ ਇਸ ਦਾ ਕਾਰਜ ਰਾਸ ਕਰ ਦਿਆਂਗਾ। ਆਖ਼ਿਰ ਭਾਈ ਘਣਾ ਸਿੰਘ ਜੀ ਦੇ ਸਤਕਾਰ ਨੇ ਭਾਈ ਮੱਲਾ ਸਿੰਘ ਜੀ ਨੂੰ ਮਜਬੂਰ ਕਰ ਦਿਤਾ, ਉਹਨਾਂ ਨੇ ਖੜੇ ਹੋ ਕੇ ਹੁਕਮ ਸਿੰਘ ਨੂੰ ਖੜਾ ਕਰਕੇ ਉਚੀ ਉਚੀ ਅਰਦਾਸਾ ਇਉਂ ਸੋਧਿਆ "ਹੇ ਮੇਰੇ ਪ੍ਰਾਣ ਅਧਾਰ ਸਾਹਿਬ ਤੇਰਾ ਪਿਆਰਾ ਗੜਵੀਆ ਘਣਾ ਸਿੰਘ ਤੈਨੂੰ ਆਖਦਾ ਹੈ ਕਿ ਹੁਕਮ ਸਿੰਘ ਨੂੰ ਪੁਤਰ ਦੀ ਦਾਤ ਬਖਸ਼ਸ਼ ਕਰ"। ਸੁਣ ਕਰ ਭਾਈ ਘਣਾ ਸਿੰਘ ਜੀ ਬੜੇ ਹਸੇ ਤੇ ਆਖਿਆ "ਮਲ ਤੂੰ ਚੰਗਾ ਕੀਤਾ, ਆਪਣੇ ਸਿਰ ਤੋਂ ਪੰਡ ਲਾਹ ਮੇਰੇ ਸਿਰ ਤੇ ਧਰ ਦਿਤੀ ਹੈ"। ਅਰਦਾਸਾ ਸੋਧਨ ਤੋਂ ਬਾਅਦ ਉਥੋਂ ਦੀ ਥੋੜੀ ਜਿਹੀ ਚਰਨ ਧੂੜ ਇਕਠੀ ਕਰਕੇ ਭਾਈ ਘਣਾ ਸਿੰਘ ਜੀ ਨੇ ਭਾਈ ਹੁਕਮ ਸਿੰਘ ਦੀ ਪਤਨੀ ਨੂੰ ਦਿਤੀ ਤੇ ਆਖਿਆ ਕਿ ਇਹ ਮਹਾਂਪੁਰਖ ਦੀ ਚਰਨ ਧੂੜ ਆਪ ਦਾ ਮਨੋਰਥ ਪੂਰਾ ਕਰੇਗੀ। ਕੁਝ ਸਮਾਂ ਪਾਕੇ ਹੁਕਮ ਸਿੰਘ ਦੇ ਘਰ ਔਲਾਦ ਹੋਈ।

ਸੰਤ ਭਾਈ ਮੱਲਾ ਸਿੰਘ ਜੀ ਦੀ ਭੈਣ ਪੂਰਨ ਦੇਵੀ ਮੰਗਵਾਲ ਵਿਆਹੀ ਹੋਈ ਸੀ। ਭਾਈ ਰਾਮ ਦਾਸ ਸਿੰਘ ਇਹਨਾਂ ਦਾ ਪੁਤਰ ਸੀ ਤੇ ਪੋਤਰਾ ਭਾਈ ਬੋਧਰਾਜ ਬੜੇ

ਸੂਰਬੀਰ ਯੋਧੇ ਹੋਏ ਹਨ। ਇਹਨਾਂ ਦੀ ਸੂਰਬੀਰਤਾ ਤੋਂ ਖੁਸ਼ ਹੋ ਕੇ ਮਹਾਰਾਜਾ ਰਣਜੀਤ ਸਿੰਘ ਜੀ ਨੇ ਇਹਨਾਂ ਨੂੰ ਜਾਗੀਰਾਂ ਬਖਸ਼ੀਆਂ।

ਭਾਈ ਮੱਲਾ ਸਿੰਘ ਜੀ ਦੀ ਉਮਰ ਪਚਾਨਵੇ ਸਾਲ ਦੀ ਸੀ ਤਾਂ ਅਥਵਾਲ ਪਿੰਡ ਤੋਂ ਆਪ ਜੀ ਨੂੰ ਪਾਲਕੀ ਵਿਚ ਪਾਕੇ ਲਿਆਂਦਾ ਗਿਆ। ਜਦੋਂ ਮਿਯਾਲ ਪਿੰਡ ਵਿਚ ਪਾਲਕੀ ਨਿਕਲ ਰਹੀ ਸੀ ਤਾਂ ਸੇਵਕਾਂ ਪਾਸੋਂ ਪੁਛਿਆ ਇਹ ਕਿਹੜਾ ਪਿੰਡ ਹੈ, ਸੇਵਕਾਂ ਨੇ ਦਸਿਆ ਕਿ ਇਹ ਮਿਯਾਲ ਪਿੰਡ ਹੈ। ਆਪ ਜੀ ਨੇ ਕਿਹਾ ਕਿ ਅਸੀਂ ਜਾਂਦਿਆਂ ਪੜਿਆਲ ਪਿੰਡ ਵਿਚ ਇਕ ਬੀਬੀ ਨੂੰ ਕਹਿ ਆਏ ਸੀ ਕਿ ਮੁੜਦੀ ਵੇਰ ਉਸ ਦੇ ਘਰ ਰੋਟੀ ਛਕਾਂਗੇ। ਸੇਵਕਾਂ ਨੇ ਹੁਕਮ ਮੰਨ ਕੇ ਵਾਪਸ ਪੜਿਆਲ ਪਾਲਕੀ ਲੈ ਆਂਦੀ ਤੇ ਭਾਈ ਹੁਕਮ ਸਿੰਘ ਦੇ ਘਰ ਪਾਲਕੀ ਉਤਾਰੀ ਗਈ। ਬੀਬੀ ਨੂੰ ਰੋਟੀ ਤਿਆਰ ਕਰਨ ਲਈ ਕਿਹਾ ਗਿਆ। ਬੀਬੀ ਦੇ ਘਰ ਪੰਗਤ ਲਾਈ। ਆਪਣੇ ਪਵਿਤਰ ਹਥ ਕਮਲਾਂ ਨਾਲ ਦੋ ਚਾਰ ਬੁਰਕੀਆਂ ਲੈ ਮੂੰਹ ਵਿਚ ਪਾਈਆਂ ਤੇ ਬੀਬੀ ਜੀ ਨੂੰ ਪ੍ਰਸੰਨ ਕੀਤਾ। ਆਂਵਦਿਆਂ ਆਪ ਨੇ ਇਕ ਦਸਤਾਰ ਤੇ ਆਪਣੇ ਹਥ ਦੀ ਮਾਲਾ ਭਾਈ ਦੀਵਾਨ ਸਿੰਘ ਜੀ ਨੂੰ ਭੇਟ ਕਰਕੇ ਆਗਿਆ ਕੀਤੀ ਮੰਗਵਾਲ ਡੇਰੇ ਤੇ ਰਹਿਣਾ ਤੇ ਆਏ ਗਏ ਸਾਧੂ ਸੰਤ ਦੀ ਸੇਵਾ ਕਰਨੀ ਬਖਸ਼ਸ਼ਾਂ ਗੁਰੂ ਪਾਏਗਾ। ਆਪ ਜੀ ਆਪਣੇ ਆਸਨ ਤੇ ਬੈਠ ਗਉੜੀ ਬਾਵਨ ਅਖਰੀ ਦਾ ਪਾਠ ਸਰਵਨ ਕਰਦੇ ਰਹੇ। ਜਦੋਂ ਭੋਗ ਪਿਆ ਤਾਂ ਆਪ ਜੀ ਦੀ ਆਤਮਾ ਉਡ ਗਈ। ਇਸੇ ਅਸਥਾਨ ਭਾਈ ਹੁਕਮ ਸਿੰਘ ਜੀ ਦੇ ਘਰ ਆਪ ਦੀ ਯਾਦਗਾਰ ਬਣੀ ਤੇ ਦੂਜੀ ਬਿਭੂਤੀ ਲਿਆ ਕੇ ਮੰਗਵਾਲ ਯਾਦਗਾਰ ਬਣਾਈ ਗਈ।

## ਸੰਤ ਭਾਈ ਬੁਧ ਸਿੰਘ ਜੀ

ਮਹਾਰਾਜਾ ਰਣਜੀਤ ਸਿੰਘ ਜੀ ਦੇ ਸਮੇਂ ਰਾਵਲਪਿੰਡੀ ਸ਼ਹਿਰ ਵਿਚ ਇਕ ਮਹਾਨ ਪੁਰਸ਼ ਸਨ ਜਿਨਾਂ ਦਾ ਨਾਮ ਬਾਬਾ ਦਿਆਲ ਜੀ ਸੀ, ਆਪ ਗੁਰੂ ਘਰ ਦੇ ਬੜੇ ਸ਼ਰਧਾਲੂ, ਆਚਰਨ ਦੇ ਬੜੇ ਉਚੇ ਤੇ ਸਮਾਜ ਸੁਧਾਰਕ ਸਨ। ਬਾਬਾ ਜੀ ਗੁਰਬਾਣੀ ਦੀ ਕਥਾ ਕਰਦਿਆਂ ਕਈ ਵੇਰ ਧੰਨ ਨਿਰੰਕਾਰ ਜਿਥੇ ਆਪ ਜਪਿਆ ਕਰਦੇ ਸਨ ਉਥੇ ਸੰਗਤਾਂ ਨੂੰ ਭੀ ਕਹਿਆ ਕਰਦੇ ਸਨ 'ਪਿਆਰਿਉ ਜਪੋ ਧੰਨ ਨਿਰੰਕਾਰ'। ਮੋਟੇ ਅਖਰਾਂ ਵਿਚ ਨਿਰੰਕਾਰ ਕਾ ਅਰਥ ਪ੍ਰਮਾਤਮਾ ਯਾ ਵਾਹਿਗੁਰੂ ਹੈ ਜੋ ਸਾਰੀ ਸ੍ਰਿਸ਼ਟੀ ਦਾ ਮਾਲਕ ਹੈ। ਬਾਬਾ ਦਿਆਲ ਸਿੰਘ ਜੀ ਮਗਰੋਂ ਬਾਬਾ ਰਤਾ ਜੀ, ਬਾਬਾ ਗੁਰਦਿਤ ਸਿੰਘ ਜੀ, ਬਾਬਾ ਹਰਾ ਸਿੰਘ ਜੀ ਹੋਏ। ਉਨ੍ਹਾਂ ਨੇ ਪਸ਼ਾਵਰ ਤੇ ਪੁਠੋਹਾਰ ਦੇ ਇਲਾਕੇ ਵਿਚ ਗੁਰਮਤ ਦਾ ਭਾਰੀ ਪ੍ਰਚਾਰ ਕੀਤਾ ਤੇ ਸਹੀ ਗੁਰਮਤ ਦਾ ਰਾਹ ਦਸਿਆ। ਇਹਨਾਂ ਨੂੰ ਨਿਰੰਕਾਰੀ ਕਰਕੇ ਸਦਿਆ ਜਾਣ ਲਗਾ। ਭਾਰਤ ਦੀ ਵੰਡ ਤੋਂ ਬਾਅਦ ਨਿਰੰਕਾਰੀ ਦਰਬਾਰ ਦੀ ਇਮਾਰਤ ਚੰਡੀਗੜ ਵਿਖੇ ਬਣਾਈ ਗਈ।

ਰਾਵਲਪਿੰਡੀ ਸ਼ਹਿਰ ਵਿਖੇ ਨਿਰੰਕਾਰੀ ਦਰਬਾਰ ਕਰਕੇ ਇਕ ਵਡਾ ਗੁਰਦਵਾਰਾ ਸੀ। ਇਥੇ ਹਰ ਸਾਲ ਪੋਹ ਦੀ 13 ਨੂੰ ਵਡਾ ਭਾਰੀ ਕੀਰਤਨ ਦਰਬਾਰ

ਹੁੰਦਾ ਸੀ। ਪੰਜਾਬ ਅਥਵਾ ਭਾਰਤ ਤੇ ਮਸ਼ਹੂਰ ਕਲਾਕਾਰ, ਰਾਗੀ ਰਬਾਬੀ ਨਾਮ ਰਸੀਏ ਸੰਤ ਮਹੰਤ ਇਸ ਦਰਬਾਰ ਵਿਚ ਅਕਠੇ ਹੋਇਆ ਕਰਦੇ ਸਨ। ਗੁਰਬਾਣੀ ਕਥਾ ਕੀਰਤਨ, ਵਿਆਖਿਆ ਦਾ ਭਾਰੀ ਪ੍ਰਵਾਹ ਚਲਦਾ ਹੁੰਦਾ ਸੀ ਤੇ ਜਥਿਆਂ, ਰਾਗੀਆਂ ਰਬਾਬੀਆਂ, ਪ੍ਰਚਾਰਕਾਂ ਨੂੰ ਨਿਰੰਕਾਰੀ ਦਰਬਾਰ ਵਲੋਂ ਸਰੋਪਾ ਦੇ ਕਰ ਸਤਕਾਰਿਆ ਜਾਂਦਾ ਸੀ। ਇਕ ਵੇਰਾਂ ਸੰਮਤ 1915-16 ਵਿਚ ਇਸੇ ਨਿਰੰਕਾਰੀ ਦਰਬਾਰ ਤੇ ਸ਼ਾਸ਼ਤ੍ਰਾਰਥ ਰਖਿਆ ਗਿਆ। ਸ਼ਾਸਤ੍ਰਾਰਥ ਵਿਚ ਸੰਤ ਸ਼ਾਮ ਸਿੰਘ ਜੀ ਮੰਗਵਾਲ ਦਾ ਵਖਿਆਨ ਹੋ ਰਿਹਾ ਸੀ। ਆਪ ਜੀ ਦੀ ਬੋਲੀ, ਵਿਦਿਆ ਤੇ ਸ਼ਖਸੀਅਤ ਦੇ ਪ੍ਰਭਾਵ ਨੇ ਸਮਾਗਮ ਦੇ ਸਾਰੇ ਸਰੋਤਿਆਂ ਵਿਚ ਸਤਕਾਰ ਪੈਦਾ ਕਰ ਦਿਤਾ। ਆਪ ਦੇ ਕਥਨ ਵਿਚ ਬਿਜਲੀ ਸੀ।

ਰਾਵਲਪਿੰਡੀ ਦੇ ਰਹਿਣ ਵਾਲੇ ਭਾਈ ਬੁਧ ਸਿੰਘ ਜੀ ਨੇ ਸੰਤ ਸ਼ਾਮ ਸਿੰਘ ਜੀ ਦਾ ਵਖਿਆਨ ਸੁਣਿਆ। ਸ਼ਾਸ਼ਤ੍ਰਾਰਥ ਦੇ ਵਿਸ਼ੇ ਸ਼ੰਬੰਧੀ ਭਾਈ ਬੁਧ ਸਿੰਘ ਜੀ ਦੀਆਂ ਨਿਜੀ ਵਿਚਾਰਾਂ ਨਿਰਸੰਸੇ ਹੋ ਕੇ ਸੰਤੁਸ਼ਟ ਹੋ ਗਈਆਂ। ਉਹਨਾਂ ਨੇ ਇਸ ਗਲ ਦਾ ਨਿਸ਼ਚਾ ਕਰ ਲਿਆ ਕਿ ਚਰਚਾ ਵਰਚਾ ਨਾਲੋਂ ਉਚੇਰੇ ਜੀਵਨ ਦਾ ਨਿਰਣਾ ਕਰਨਾ ਮਨੁਸ਼ ਜੀਵ ਦੀ ਪਹਿਲੀ ਲੋੜ ਹੈ। ਸ: ਸੋਹਣ ਸਿੰਘ ਮੋਹਣ ਸਿੰਘ ਰਈਸ ਦੇ ਬਾਗ਼ ਜਿਸ ਨੂੰ ਸਰਦਾਰਾਂ ਦਾ ਬਾਗ ਕਹਿੰਦੇ ਸਨ ਆਪ ਜੀ ਜਾਕੇ ਉਥੇ ਉਹਨਾਂ ਨੂੰ ਮਿਲੇ। ਬ੍ਰਾਹਮਣ ਪੁਤਰ ਸੀ, ਸ਼ਾਸ਼ਤਰ ਵਿਦਿਆ ਦੇ ਸੰਸਕਾਰ ਬਚਪਨ ਤੋਂ ਹੀ ਸਨ, ਵਿਦਿਆ ਪ੍ਰਾਪਤੀ ਦਾ ਸ਼ੌਕ ਸੀ। ਇਸ ਨੇ ਆਪ ਦਾ ਵਿਦਿਆਰਥੀ ਬਣਨ ਲਈ ਬਿਨੇ ਕੀਤੀ, ਮਹਾਤਮਾ ਜੀ ਨੇ ਹੁਕਮ ਕੀਤਾ :—

> "ਅਸੀਂ ਡੇਰੇ ਦੇ ਸਾਧੂ ਹਾਂ, ਸਾਡਾ ਨਿਵਾਸ ਇਥੋਂ ਦੂਰ ਹੈ, ਉਥੇ ਰਹਿ ਕੇ ਜੋ ਮੈਂ ਜਾਣਦਾ ਹਾਂ ਹਰ ਕਿਸੇ ਨੂੰ ਦਸਣਾ ਮੇਰਾ ਧਰਮ ਹੈ ਪਰ ਤੁਸੀਂ ਆਪਣੇ ਆਪ ਵਿਚ ਉਥੇ ਜਾਣ ਦੀ ਵਿਚਾਰ ਕਰ ਲਵੋ, ਐਡੀ ਦੂਰ ਗਿਆਂ ਮੁੜਨਾ ਔਖਾ ਹੈ।"

ਭਾਈ ਬੁਧ ਸਿੰਘ ਜੀ ਨੇ ਪਿਤਾ ਨੂੰ ਪੁਛਿਆ, ਪਿਤਾ ਨੇ ਵਿਦਿਆ ਪ੍ਰਾਪਤ ਕਰਨ ਲਈ ਆਗਿਆ ਦੇ ਦਿਤੀ। ਭਾਈ ਬੁਧ ਸਿੰਘ ਜੀ ਮਹਾਰਾਜ ਜੀ ਦਾ ਵਿਦਿਆ-ਰਥੀ ਹੋ ਕੇ ਆਸਨ ਤੇ ਚਿਪੀ ਚੁਕ ਕੇ ਮੰਗਵਾਲ ਡੇਰੇ ਆਣ ਪੁਜੇ। ਅਠ ਦਸ ਵਰ੍ਹਿਆਂ ਵਿਚ ਆਪਣੇ ਅਚਾਰੀਆ ਜੀ ਵਰਗੀ ਉਹੋ ਜੇਹੀ ਨਿਮਰਤਾ, ਉਹੋ ਜਿਹਾ ਠਰਮਾ, ਬਹਿਣ ਉਠਨ ਗਲਬਾਤ ਨਿਯਮ ਧਾਨ ਸਭ ਕੁਝ ਧਾਰਨ ਕਰ ਲਿਆ।

ਆਪਣਾ ਸੰਪ੍ਰਦਾਇਕ ਵੰਸਜ਼ ਪੈਦਾ ਹੋਇਆ ਵੇਖ ਸੰਤ ਸ਼ਾਮ ਸਿੰਘ ਜੀ ਆਸ਼੍ਰਮ ਦੇ ਭਵਿਖ ਨੂੰ ਬੜੀ ਤਸਲੀ ਨਾਲ ਵਿਚਾਰ ਕਰਕੇ ਸੰਮਤ 1926 ਕਤਕ ਵਦੀ 14 ਨੂੰ ਡੇਰੇ ਦੀ ਸੌਂਪਨਾ ਸੰਤ ਭਾਈ ਬੁਧ ਸਿੰਘ ਜੀ ਨੂੰ ਸੌਂਪ ਕੇ ਆਪ ਪ੍ਰਲੋਕ ਸਿਧਾਰ ਗਏ।

ਸੰਤ ਬੁਧ ਸਿੰਘ ਜੀ ਆਏ ਗਏ ਦੀ ਹਥੀਂ ਸੇਵਾ ਕਰਦੇ ਸਨ, ਆਪ ਜੀ ਨੇ ਵਿਚ ਭਾਰੀ ਨਿਰਮਰਤਾ ਸੀ। ਇਕ ਵੇਰਾਂ ਬਾਬਾ ਖੇਮ ਸਿੰਘ ਜੀ ਬੇਦੀ ਰਾਵਲਪਿੰਡੀ ਵਾਲੇ ਆਪ ਦੇ ਡੇਰੇ ਪੁਜੇ ਤਾਂ ਗਰਮੀਆਂ ਦੀ ਦੁਪੈਹਰ ਨੂੰ ਇਕੋ ਕਮਰੇ ਵਿਚ ਆਰਾਮ

ਕਰ ਰਹੇ ਸਨ ਕਿ ਬਾਬਾ ਖੇਮ ਸਿੰਘ ਜੀ ਨੇ ਉਠ ਕੇ ਆਪ ਇਕ ਸੇਵਕ ਨੂੰ ਆਵਾਜ਼ ਦਿਤੀ ਕਿ ਮੇਰੀ ਜੁਤੀ ਲੈ ਆਉ, ਪਰ ਸੇਵਕ ਮੌਜੂਦ ਨਹੀਂ ਸੀ, ਸੰਤ ਬੁਧ ਸਿੰਘ ਜੀ ਹੌਲੇ ਜਹੇ ਉਠ ਕੇ ਆਪ ਦਾ ਜੋੜਾ ਪੂੰਜ ਸਵਾਰ ਕੇ ਬਾਬਾ ਜੀ ਦੇ ਮੰਜੇ ਪਾਸ ਆਣ ਰਖਿਆ। ਇਹ ਵੇਖ ਕੇ ਝੁੰਝਲਾ ਉਠੇ ਤੇ ਕਹਿਣ ਲਗੇ ਮਹਾਰਾਜ ਜੀ ਮੇਰੇ ਸਿਰ ਆਪ ਨੇ ਕਿਉਂ ਇੰਨਾ ਭਾਰ ਚਾੜ੍ਹਿਆ ਹੈ, ਭਾਈ ਮੱਲਾ ਸਿੰਘ ਸਾਹਿਬ ਦਾ ਗਦੀ ਨਸ਼ੀਨ ਮੇਰੀ ਜੁਤੀ ਲਿਆਵੇ ਮੇਰੇ ਜਿਹਾ ਅਪਰਾਧੀ ਫਿਰ ਕੌਣ ਹੋਵੇਗਾ। ਸੰਤ ਬੁਧ ਸਿੰਘ ਜੀ ਨੇ ਕਿਹਾ ਆਪ ਗੁਰੂ ਅੰਸ਼ ਹੋ ਮੈਂ ਆਪ ਦੇ ਸਾਹਮਣੇ ਕੁਝ ਭੀ ਨਹੀਂ। ਬਾਬਾ ਜੀ ਨੇ ਇਸ ਗਲ ਦਾ ਪ੍ਰਾਸਚਿਤ ਕਰਨ ਦਾ ਬੜਾ ਯਤਨ ਕੀਤਾ ਪਰ ਆਪ ਜੀ ਨੇ ਕੁਝ ਭੀ ਨ ਕਰਨ ਦਿਤਾ। ਬਾਬਾ ਜੀ ਨੇ ਪੁਠੋਹਾਰ ਦੇ ਲੋਕਾਂ ਨੂੰ ਆਖਿਆ ਕਿ ਜਿਸ ਮੈਨੂੰ ਵੇਖਣਾ ਹੋਵੇ ਉਹ ਸੰਤ ਭਾਈ ਬੁਧ ਸਿੰਘ ਜੀ ਦੇ ਦਰਸ਼ਨ ਕਰੇ।

ਸੰਤ ਅਮਰ ਸਿੰਘ ਜੀ ਆਪ ਦੇ ਅਨਨ ਸੇਵਕ ਸਨ, ਉਹਨਾਂ ਨੇ ਸੰਤ ਜੀ ਪਾਸੋਂ ਘਣੀ ਵਿਦਿਆ ਪ੍ਰਾਪਤ ਕੀਤੀ। ਸੰਤ ਭਾਈ ਬੁਧ ਸਿੰਘ ਜੀ ਦਾ ਸਰੀਰ ਕੁਝ ਢਿਲਾ ਹੋ ਗਿਆ, ਆਯੂ 80 ਵਰ੍ਹਿਆਂ ਦੀ ਸੀ। ਆਪ ਜੀ ਨੇ ਸ੍ਰੀ ਅਖੰਡ ਪਾਠ ਆਰੰਭ ਕਰਵਾਇਆ। ਆਸਨ ਵਿਛਾ ਕੇ ਤਿੰਨ ਦਿਨ ਲੰਬੇ ਪਏ ਪਾਠ ਸੁਣਦੇ ਰਹੇ, ਉਧਰ ਪਾਠ ਦੀ ਸਮਾਪਤੀ ਨੇੜੇ ਸੀ ਕੜਾਹ ਪ੍ਰਸ਼ਾਦ ਦੀ ਦੇਗ ਆ ਚੁਕੀ ਸੀ। ਆਪ ਜੀ ਦੀਆਂ ਨਬਜ਼ਾਂ ਕਮਜ਼ੋਰ ਹੋ ਗਈਆਂ। ਨਬਜ਼ ਹਥ ਵਿਚ ਫੜੀ ਸਿਆਣਿਆਂ ਨੇ ਆਪਸ ਵਿਚ ਘੋਰ ਮਸ਼ੂਰਾ ਕੀਤਾ ਕਿ ਜੇ ਸਮਾਪਤੀ ਹੋਣ ਤੋਂ ਪਹਿਲਾਂ ਸੰਤਾਂ ਦਾ ਸਰੀਰ ਅੰਤ ਹੋ ਗਿਆ ਤਾਂ ਕੜਾਹ ਪ੍ਰਸ਼ਾਦਿ ਕਿਸੇ ਨੇ ਨਹੀਂ ਲੈਣਾ। ਸੰਤ ਜੀ ਦੀ ਅੰਦਰਲੀ ਸਵਧਾਨਤਾ ਨੇ ਇਹ ਗਲ ਸੁਣ ਲਈ ਤਾਂ ਆਪ ਉਠ ਬੈਠੇ, ਆਪ ਜੀ ਦੇ ਆਖ਼ਰੀ ਬਚਨ ਇਹ ਸਨ, "ਇੰਨੀ ਕੁ ਮੋਹਲਤ ਮੈਂ ਮੰਗ ਲਈ ਹੈ, ਹੱਥ ਜੋੜ ਕਰ ਸੰਗਤ ਨੂੰ ਆਖਿਆ "ਸਾਧ ਸੰਗਤ ਜੀ ਮੈਂ ਤੁਹਾਡੇ ਨਾਲ ਬੜੇ ਡਾਢ ਕੀਤੇ ਹਨ ਪਰ ਡੇਰੇ ਵਾਸਤੇ, ਇਹ ਡੇਰਾ ਤੁਹਾਡਾ ਹੈ, ਇਸ ਨੂੰ ਸੰਭਾਲਣਾ ਹੈ ਮੈਨੂੰ ਬਖਸ਼ ਲੈਣਾ"। ਇਨਾ ਕਹਿ ਕੇ ਆਪ ਫਿਰ ਲੇਟ ਗਏ ਤੇ ਪਾਠ ਸਮਾਪਤੀ ਤੇ ਪ੍ਰਸ਼ਾਦਿ ਵੰਡਣ ਤੋਂ ਬਾਅਦ ਆਪ ਜੀ ਦੇ ਪ੍ਰਾਣ ਅੰਤ ਹੋ ਗਏ। ਆਪ ਆਪਣੇ ਸ਼ਿਸ਼ ਭਾਈ ਅਮਰ ਸਿੰਘ ਨੂੰ ਸੰਪ੍ਰਦਾ ਦਾ ਜਾਨਸ਼ੀਨ ਬਣਾ ਗਏ। ਸੰਮਤ 1976 (ਸੰਨ 1920)।

## ਸੰਤ ਭਾਈ ਅਮਰ ਸਿੰਘ ਜੀ

ਆਪ ਜੀ ਦਾ ਜਨਮ ਪਿੰਡ ਪੋੜ ਨਾੜ ਸ਼ੇਰ ਅਲੀ ਖਾਨ ਰਿਆਸਤ ਪੁਣਛ ਭਾਈ ਘਨੀਆ ਸਿੰਘ ਜੀ ਬ੍ਰਾਹਮਣ ਵੰਸ਼ੀ ਦੇ ਘਰ ਹੋਇਆ (ਸੰਮਤ 1960)। ਪੰਦਰਾਂ ਸੋਲ੍ਹਾਂ ਸਾਲ ਦੀ ਉਮਰ ਵਿਚ ਆਪ ਜੀ ਸ੍ਰੀ ਪੰਜਾ ਸਾਹਿਬ ਵਿਸਾਖੀ ਦੇ ਮੇਲੇ ਪਰ ਆਏ ਤੇ ਸੰਤ ਸੁਖਦੇਵ ਸਿੰਘ ਜੀ ਜੋ ਸ੍ਰੀ ਪੰਜਾ ਸਾਹਿਬ ਤੇ ਵਾਹ ਦੇ ਵਿਚਕਾਰ ਕੁਟੀਆ ਵਿਚ ਰਹਿੰਦੇ ਸਨ, ਪਾਸ ਵਿਦਿਆ ਪ੍ਰਾਪਤ ਕਰਨ ਲਈ ਟਿਕ ਗਏ। ਇਕ ਵੇਰਾਂ ਸੰਤ ਭਾਈ ਬੁਧ ਸਿੰਘ ਜੀ ਸ੍ਰੀ ਪੰਜਾ ਸਾਹਿਬ ਆਏ ਤੇ ਸੰਤ ਸੁਖਦੇਵ ਸਿੰਘ ਜੀ ਦੇ ਦਰਸ਼ਨ ਕਰਨ ਲਈ ਗਏ। ਸੰਤ ਜੀ ਡੇਰੇ ਨਹੀਂ ਸਨ, ਭਾਈ ਅਮਰ ਸਿੰਘ

ਜੀ ਮੌਜੂਦ ਸਨ ਜੋ ਸੰਤ ਬੁਧ ਸਿੰਘ ਜੀ ਦੇ ਦਰਸ਼ਨ ਕਰਦਿਆਂ ਗਦ ਗਦ ਹੋ ਗਏ, ਬੜੇ ਸਤਕਾਰ ਨਾਲ ਸੰਤਾਂ ਨੂੰ ਬਿਠਾਇਆ ਤੇ ਆਪ ਹਥ ਜੋੜ ਕਰ ਸਾਹਮਣੇ ਬੈਠ ਗਏ।

ਸੰਤਾਂ ਨੇ ਸੁਪਾਤਰ ਸੇਵਕ ਵੇਖ ਕਰ ਘਰ ਬਾਹਰ ਪੁਛਿਆ ਤਾਂ ਭਾਈ ਅਮਰ ਸਿੰਘ ਜੀ ਨੇ ਕਿਹਾ ਕਿ ਵਿਦਿਆ ਪ੍ਰਾਪਤੀ ਦੀ ਇਛਾ ਹੈ। ਸੰਤ ਜੀ ਦੇ ਬਾਹਰ ਜਾਣ ਕਰਕੇ ਇਥੇ ਇਛਿਆ ਅਨੁਸਾਰ ਵਿਦਿਆ ਮਿਲ ਨਹੀਂ ਸਕਦੀ, ਮੈਨੂੰ ਆਪਣਾ ਸੇਵਕ ਬਣਾ ਲੋ ਤੇ ਨਾਲ ਲੈ ਚਲੋ।' ਸੰਤ ਜੀ ਸੰਤ ਸੁਖਦੇਵ ਸਿੰਘ ਜੀ ਦੀ ਆਗਿਆ ਅਨੁਸਾਰ ਉਨ੍ਹਾਂ ਨੂੰ ਨਾਲ ਲੈ ਗਏ।

ਡੇਰੇ ਰਹਿਣ ਲਗ ਪਏ, ਸੇਵਾ ਦੀ ਲਗਨ, ਸਿਆਣੀ ਸ੍ਰੇਸ਼ਟ ਬੁਧੀ ਨੂੰ ਵੇਖ ਕੇ ਸੰਤ ਜੀ ਨੇ ਫੈਸਲਾ ਕੀਤਾ ਕਿ ਇਨ੍ਹਾਂ ਨੂੰ ਕਾਸ਼ੀ ਜੀ ਪੜਨ ਭੇਜਣਗੇ। ਪਰ ਕੁਦਰਤ ਨੂੰ ਮਨਜ਼ੂਰ ਨਹੀਂ ਸੀ। ਆਪ ਨੂੰ ਡੇਰੇ ਆਇਆਂ ਕੇਵਲ ਨੌਂ ਮਹੀਨੇ ਹੋਏ ਸਨ ਕਿ ਸੰਤ ਜੀ ਸਮਾ ਗਏ। ਸੰਤ ਭਾਈ ਅਮਰ ਸਿੰਘ ਜੀ ਨੂੰ ਗਦੀ ਤੇ ਬਿਠਾ ਦਿਤਾ।

ਆਪ ਨੇ ਡੇਰੇ ਦੀ ਰੌਣਕ ਨੂੰ ਬੜਾ ਵਧਾਇਆ ਅਤੇ ਬਜ਼ੁਰਗਾਂ ਵਰਗਾ ਪ੍ਰਤਾਪ ਪੈਦਾ ਕਰ ਲਿਆ। ਮਹਾਰਾਜਾ ਜਗਤ ਦੇਵ ਸਿੰਘ ਰਿਆਸਤ ਪੁਣਛ ਨੇ ਆਪਣੇ ਟਿਕੇ ਤੇ ਮੁੰਡਣ ਸੰਸਕਾਰ ਸਮੇਂ ਆਪ ਨੂੰ ਬੁਲਾਇਆ ਤੇ ਹਰ ਤਰ੍ਹਾਂ ਦਾ ਸਨਮਾਨ ਤੇ ਪੂਜਾ ਭੇਟ ਦੇ ਕਰ ਵਾਪਸ ਭੇਜਿਆ। ਕੁਦਰਤ ਵਲੋਂ ਆਪ ਜੀ ਨੂੰ ਕੋਈ ਸ਼ਕਤੀ ਮਿਲੀ ਜਾਪਦੀ ਸੀ ਜਿਸ ਕਾਰਣ ਆਪ ਦਾ ਜੀਵਨ ਹਰ ਕਿਸੇ ਨੂੰ ਅਜੀਜ਼ ਲਗਦਾ ਤੇ ਮਕਬੂਲ ਹੁੰਦਾ ਰਿਹਾ। ਆਪ ਜੀ ਨੇ ਡੇਰੀ ਮੰਗਵਾਲ ਵਾਲੀ ਗਲੀ ਅੰਮ੍ਰਿਤਸਰ, ਧਰਮਸਾਲਾ ਕਟਾਸ ਰਾਜ ਤੇ ਡੇਰੀ ਸਾਹਿਬ ਦੀ ਇਮਾਰਤ ਦੀ ਕਾਇਆ ਕਲਪ ਦਿਤੀ। ਆਪ ਜੀ ਸੰਨ 1944 ਈ: ਵਿਚ ਗੁਰਪੁਰੀ ਸਿਧਾਰ ਗਏ।

## "ਸਿਧ ਪੁਰਸ਼ ਭਾਈ ਪੁਣਛੂ ਸਿੰਘ"

ਮੇਂਡਰ, ਰਿਆਸਤ ਪੁਣਛ ਕਸ਼ਮੀਰ ਵਿਚ ਇਕ ਚੰਗੇ ਸੁਭਾ ਵਾਲਾ ਸਤਿ ਸੰਗੀ ਪੁਰਸ਼ ਭਾਈ ਵਸਾਵਾ ਸੂਦਨ ਸੁਖਾਂਵੀ ਜਿੰਦਗੀ ਬੱਸਰ ਕਰਦਾ ਸੀ। ਭਾਈ ਵਸਾਵਾ ਜਿਥੇ ਬਾਬਾ ਬੰਦਾ ਸਿੰਘ ਬਹਾਦਰ ਦਾ ਮਾਮਾ ਜ਼ਾਦ ਭਾਈ ਸੀ ਉਥੇ ਉਸ ਦਾ ਨਿਕਟ ਵਰਤੀ ਤੇ ਜਿਗਰੀ ਦੋਸਤ ਵੀ ਸੀ। ਇਹ ਦੋਵੇਂ ਭਾਈ ਸਜਨ ਬਚਪਨੇ ਵਿਚ ਸ਼ਿਕਾਰ ਖੇਡਣ ਇਕੱਠੇ ਜਾਂਦੇ ਸਨ ਤੇ ਕਈ ਹੋਰ ਕਾਰਾਂ-ਵਿਹਾਰਾਂ ਵਿਚ ਵੀ ਆਪਸੀ ਸਾਂਝ ਰਖਦੇ ਸਨ। ਭਾਈ ਵਸਾਵੇ ਦਾ ਪੁਤਰ ਜਸੂ ਨਾਮੀ ਵੀ ਆਪਣੇ ਪਿਤਾ ਵਾਂਗ ਹੀ ਭਲਾ ਲੋਕ ਤੇ ਪਰਉਪਕਾਰੀ ਜੀਵ ਸੀ, ਜਿਸ ਦੇ ਨਾਂ ਦੀ ਇਕ ਜਸੂ ਵਾਲੀ ਗਲੀ ਵੀ ਹੈ। ਅਜ਼ਦਵਾਜੀ ਜ਼ਿੰਦਗੀ ਅਪਨਾਣ ਦੇ ਕੁਝ ਸਮੇਂ ਮਗਰੋਂ 1788 ਵਿਚ ਈ: ਜਸੂ ਨੂੰ ਪ੍ਰਭੂ-ਪਰਮੇਸ਼ਰ ਨੇ ਇਕ ਸੁੰਦਰ ਭੁਜੰਗੀ ਦੀ ਦਾਤ ਬਖਸ਼ੀ। ਛੋਟੀ ਅਵਸਥਾ ਤੋਂ ਹੀ ਇਸ ਬਾਲਕ ਦੀ ਰੁਚੀ ਧਾਰਮਕ ਵਿਚਾਰਾਂ ਦੀ ਸੀ ਜਿਸ ਤੇ ਨਗਰ ਵਿਚ ਆਂਦੇ-ਜਾਂਦੇ ਸਾਧਾਂ-ਸੰਤਾਂ ਤੇ ਮਹਾ-ਪੁਰਖਾਂ ਦੇ ਪਰਵਚਨਾਂ ਨੂੰ ਸੁਣਨ ਵਿਚ ਗਹਿਰੀ ਦਿਲਚਸਪੀ ਰਖਦਾ ਸੀ। ਅਜੇ ਇਹ ਨਿਆਣਾ 11-12 ਸਾਲ ਦਾ ਹੀ ਹੋ ਪਾਇਆ ਸੀ ਕਿ ਡੇਰਾ

ਨਿਗਾਲੀ ਸਾਹਿਬ ਦੇ ਪਰਸਿਧ ਮਹਾਤਮਾ ਸੰਤ ਠਾਕਰ ਮੋਲਾ ਸਿੰਘ ਜੀ ਤੋਂ ਅੰਮ੍ਰਿਤ ਛਕ ਪੂਣਛੂ ਸਿੰਘ ਨਾਂ ਨਾਲ ਜਾਣਿਆ ਜਾਣ ਲਗਾ (ਵਿਸ਼ਵਾਸ ਨਾਲ ਇਹ ਕਿਹਾ ਨਹੀਂ ਜਾ ਸਕਦਾ ਕਿ ਪੁਣਛੂ ਨਾਮ ਉਸ ਦੇ ਮਾਤਾ ਪਿਤਾ ਨੇ ਰਖਿਆ ਜੋ ਅੰਮ੍ਰਿਤ ਛਕ ਪੁਣਛੂ ਸਿੰਘ ਬਣਿਆ ਜਾਂ ਪਠੋਹਾਰ ਦੀ ਸਿਖ ਸੰਗਤ ਨੇ ਉਸ ਨੂੰ ਪੁਣਛ ਦਾ ਵਾਸੀ ਜਾਣਦੇ ਹੋਏ ਭਾਈ ਪੁਣਛੂ ਸਿੰਘ ਦੇ ਨਾ ਨਾਲ ਸਿਧ ਕੀਤਾ)। ਅੰਮ੍ਰਿਤ ਛਕਣ ਮਗਰੋਂ ਭਾਈ ਜੀ ਦੇ ਮਨ ਵਿਚ ਸੰਤਾਂ ਪ੍ਰਤੀ ਇਤਨੀ ਸ਼ਰਧਾ ਵੱਧੀ ਕਿ ਉਨ੍ਹਾਂ ਨੇ ਸੰਤਾਂ ਪਾਸ ਹੀ ਡੇਰੇ ਵਿਖੇ ਟਿਕ ਵਿਦਿਆ, ਸਿਖ ਫ਼ਿਲਾਸਫ਼ੀ ਤਥਾ ਕੀਰਤਨ ਦੀ ਕਲਾ ਨੂੰ ਪ੍ਰਾਪਤ ਕਰਨ ਤੋਂ ਇਲਾਵਾ ਕਠਨ ਤਪਸਿਆ ਕਰ ਕੇ ਬ੍ਰਹਮ ਗਿਆਨ ਵੀ ਹਾਸਲ ਕਰ ਲਿਆ। ਕਾਫ਼ੀ ਸਮੇਂ ਬਾਅਦ ਜਦ ਭਾਈ ਜੀ ਘਰ ਪਰਤੇ ਤਾਂ ਘਰੇਲੂ ਕੰਮਾਂ-ਕਾਰਜਾਂ ਤੋਂ ਲਾ ਪ੍ਰਵਾਹ ਹੋ ਅਲਬੇਲਿਆਂ ਵਾਂਗ ਆਪਣੇ ਆਪ ਵਿਚ ਮਗਨ ਰਹਿੰਦੇ ਹੋਏ "ਦੋ ਤਾਰੇ" ਨਾਲ ਬਿਸ਼ਨ ਪਦਿਆਂ ਦਾ ਗਾਇਨ ਕਰਦੇ ਹੋਏ ਹੀ ਦਿਨ ਬਿਤਾ ਦੇਂਦੇ ਜਿਸ ਤੇ ਉਨ੍ਹਾਂ ਦੇ ਮਾਤਾ-ਪਿਤਾ ਆਮ ਤੌਰ ਤੇ ਉਨ੍ਹਾਂ ਨਾਲ ਖ਼ਫ਼ਾ ਜਿਹੇ ਰਹਿੰਦੇ ਸਨ। ਮਾਂ-ਬਾਪ ਦੇ ਰੁਖੇ ਵਰਤਾਓ ਕਾਰਨ ਉਹ ਸ਼ੇਰੇ ਪੰਜਾਬ ਦੇ ਰਸਾਲੇ ਵਿਚ ਘੋੜ ਸਵਾਰ ਭਰਤੀ ਹੋ ਗਏ ਤੇ ਸਿਖਲਾਈ ਸਮਾਪਤ ਕਰਨ ਉਪ੍ਰੰਤ 'ਰਵਾਤਾਂ ਜ਼ਿਲਾ ਰਾਵਲਪਿੰਡੀ ਦੇ ਕੈਂਪ ਵਿਚ ਆ ਲਗੇ। ਇਕ ਦਿਨ ਕੈਂਪ ਤੋਂ ਦੁਰਾਡੇ ਨਿਕਲ ਜਾਣ ਤੇ ਉਨ੍ਹਾਂ ਨੇ ਖੂਹ ਤੋਂ ਪਾਣੀ ਭਰ ਕੇ ਆ ਰਹੀਆਂ ਦੋ ਸਿਆਣੀ ਉਮਰ ਦੀਆਂ ਕੁੜੀਆਂ ਤੋਂ ਝੂਠੇ ਸੰਸਾਰ ਤੇ ਹੋ ਰਹੀ ਆਪਸੀ ਵਿਚਾਰ ਨੂੰ ਜਦ ਸੁਣਿਆ ਤਾਂ ਫ਼ੌਰਨ ਹੀ ਝੂਠੀ ਨੌਕਰੀ ਨੂੰ ਛਡ ਇਕ ਮਸ਼ਕ ਤੇ ਬੋਕਾ ਖ਼ਰੀਦ ਤ੍ਰਿਹਾਇਆਂ ਨੂੰ ਜਲ ਛਕਾਣ ਦੀ ਸੇਵਾ ਕਰਨ ਵਿਚ ਜੁਟ ਗਏ ਤਥਾ ਜ਼ਾਤ ਪਾਤ ਤੇ ਫ਼ਿਰਕੇ ਪ੍ਰਸਤੀ ਦੇ ਬਖੇੜਿਆਂ ਤੋਂ ਉਪਰ ਉਠ ਮਾਨਵ ਵਰਗ ਦੀ ਨਿਸ਼ਕਾਮ ਸੇਵਾ ਨੂੰ ਹੀ ਆਪਣਾ ਮੁਖ-ਉਦੇਸ਼ ਬਣਾ ਲਿਆ। ਆਪਣੇ ਜੀਵਨ ਕਾਲ ਦਾ ਚੋਖਾ ਸਮਾ, ਪਠੋਹਾਰ ਦੇ ਕਈ ਸ਼ਹਿਰਾਂ ਕਸਬਿਆਂ ਰਵਾਤਾਂ ਗੁਜਰਖ਼ਾਨ, ਤਖਤ ਪੜੀ ਤੇ ਬੰਦਾ ਬਸਾਲੀ ਆਦਿਕ, ਵਿਖੇ ਹੀ ਗੁਜ਼ਾਰਿਆ। ਗੁਰੂ ਭਗਤ ਤੇ ਬ੍ਰਹਮ ਗਿਆਨ ਦੀ ਸਾਰ ਹੋਣ ਨਾਤੇ ਜਿਥੇ ਆਪ ਨੇ 'ਦੋ ਤਾਰੇ' ਨਾਲ ਗੁਰਬਾਣੀ ਤੇ ਬਿਸ਼ਨ ਪਦੇ ਸੁਣਾ ਸੁਣਾ ਹਜ਼ਾਰਾਂ ਪ੍ਰਾਣੀਆਂ ਨੂੰ ਰੂਹਾਨੀ ਆਹਾਰ ਵਰਤਾਂਦੇ ਹੋਏ ਸਤਿ ਦੇ ਮਾਰਗ ਤੇ ਰ ਆਪਣਾ ਉਪਾਸ਼ਕ ਬਣਾਇਆ ਉਥੇ ਆਪਣੀ ਕਠਨ ਘਾਲਨਾ ਤੇ ਪ੍ਰਭੂ ਭਗਤੀ ਸਦਕੇ ਪ੍ਰਾਪਤ ਹੋਈਆਂ ਰਿਧੀਆਂ-ਸਿਧੀਆਂ ਅਥਵਾ ਕਰਾਮਾਤ ਨੂੰ ਕੇਵਲ ਮਾਨਵਤਾ ਦੀ ਭਲਾਈ ਤੇ ਦੁਖ ਨਿਵਾਰਨ ਲਈ ਅਰਪਨ ਕਰਦੇ ਰਹਿਣ ਦੀਆਂ ਅਨੇਕ ਸਾਖੀਆਂ ਹਨ।

ਗੁਜਰ ਖ਼ਾਨ ਸ਼ਹਿਰ ਦੇ ਐਨ ਵਿਚਾਲੇ ਆਪ ਦਾ ਡੇਰਾ ਸੀ ਜਿਥੇ ਹਰ ਵੇਲੇ ਸ਼ਰਧਾਲੂ ਦਰਸ਼ਕਾਂ ਦਾ ਤਾਂਤਾ ਲਗਾ ਰਹਿੰਦਾ ਸੀ। ਡੇਰੇ ਵਿਚ ਪਾਣੀ ਦੀ ਸਖ਼ਤ ਥੁੜ ਨੂੰ ਮਹਿਸੂਸ ਕਰਦੇ ਹੋਏ ਬਸਾਲੀ ਦੇ ਸ: ਚਤਰ ਸਿੰਘ ਨੇ ਭਾਈ ਸਾਹਿਬ ਦੀ ਪ੍ਰਵਾਨਗੀ ਨਾਲ, ਜੰਤਾ ਦੀ ਭਲਾਈ ਲਈ, ਇਕ ਖੂਹ ਖੁਦਵਾਨ ਦਾ ਸਨਮਾਨ ਪ੍ਰਾਪਤ ਕੀਤਾ ਜਿਸ ਦੇ ਠੰਡੇ-ਮਿਠੇ ਜਲ ਰਾਹੀਂ ਭਾਈ ਪੁਣਛੂ ਸਿੰਘ ਹਰ ਆਏ ਗਏ ਰਾਹਗੁਜ਼ਰੂ ਪਿਆਸੇ ਦੀ ਆਪਣੇ ਹਥੀਂ ਤ੍ਰੇਹ ਮਿਟਾਇਆ ਕਰਦੇ ਸਨ। ਇਹ ਖੂਹ ਭਾ: ਪੁਣਛੂ ਸਿੰਘ ਜੀ ਦੇ ਨਾਮ ਨਾਲ ਜਾਣਿਆ ਜਾਂਦਾ ਸੀ। ਪਾਕਿਸਤਾਨ ਬਣਨ ਤੋਂ ਪਹਿਲਾਂ ਹਰ ਸਾਲ

ਇਥੇ ਕਤਕ ਦੇ ਮਹੀਨੇ ਇਕ ਬਹੁਤ ਵਡਾ ਧਾਰਮਕ ਸਮਾਗਮ ਜੁੜਿਆ ਕਰਦਾ ਸੀ ਜਿਸ ਵਿਚ ਹਜ਼ਾਰਾਂ ਮਾਈ-ਭਾਈ ਸ਼ਾਮਲ ਹੋ ਜਿਥੇ ਭਾਈ ਸਾਹਿਬ ਪ੍ਰਤਿ ਆਪਣੀ ਸ਼ਰਧਾ ਸਤਕਾਰ ਪਰਗਟ ਕਰਦੇ, ਉਥੇ ਹਰ ਕੋਈ ਆਪਣੇ ਮਨ ਦੀਆਂ ਮੁਰਾਦਾਂ ਵੀ ਪ੍ਰਾਪਤ ਕਰਦੇ ਸਨ। ਇਹ ਸਮਾਗਮ ਭਾਈ ਜੀ ਦੇ ਹੁਕਮ ਸਤਿ ਹੋਣ ਵਾਲਾ ਦਿਨ ਸਮਝਿਆ ਜਾਂਦਾ ਸੀ।

## ਰਿਧੀਆਂ ਸਿਧੀਆਂ ਦੀ ਸਾਖਿਆਤ ਮੂਰਤ

## ਬਾਬਾ ਕਲਾ ਸਿੰਘ ਜੀ

ਆਪ ਦਾ ਜਨਮ ਪਿੰਡ ਡੁਬਰਾਨ ਜ਼ਿਲਾ ਹਜ਼ਾਰਾ ਦੇ ਕਾਲਾ ਖ਼ਾਨਦਾਨ ਵਿਚ ਹੋਇਆ। ਇਹ ਪਿੰਡ ਪਹਾੜੀ ਇਲਾਕੇ ਦੇ ਪਰਸਿਧ ਗਰਾਮ ਲੋਰਾ ਤੋਂ ਚੰਦ ਕੋਹਾਂ ਦੀ ਵਿਥ ਤੇ ਇਕ ਉਚੇ ਪਰਬਤ 'ਰਖਾਲਾ' ਦੀ ਸਿਖਰ ਤੇ ਸਥਿਤ ਸੀ ਜਿਸ ਦੇ ਨੇੜੇ ਤੇੜੇ ਪਾਣੀ ਨਾਂ ਹੋਣ ਕਰਕੇ ਉਥੋਂ ਦੇ ਵਾਸੀ ਕਾਫ਼ੀ ਉਤਰਾਈ ਉਤਰ 'ਹੱਰੋ' ਨਦੀ ਤੋਂ ਪਾਣੀ ਭਰਦੇ ਸਨ। ਮੁਸਲਮਾਨ ਸਰਦਾਰਾਂ ਇਨ੍ਹਾਂ ਨੂੰ ਸ਼ੇਰੇ ਪੰਜਾਬ ਨੇ ਜਾਗੀਰਾਂ ਬਖ਼ਸ਼ ਰਖੀਆਂ ਸਨ) ਤੋਂ ਛੁਟ ਕੁਝ ਘਰਾਨੇ ਬ੍ਰਾਹਮਨ ਸਿਖਾਂ ਦੇ ਆਬਾਦ ਸਨ ਜਿਨ੍ਹਾਂ ਵਿਚੋਂ ਇਕ ਬਾਬਾ ਕਲਾ ਸਿੰਘ ਜੀ ਦੇ ਪੂਰਵਜਾਂ ਦਾ ਵੀ ਸੀ। ਬਾਲ ਬ੍ਰਹਮ ਚਾਰੀ ਹੋਣ ਤੋਂ ਇਲਾਵਾ ਨਿਆਣੀ ਅਵਸਥਾ ਤੋਂ ਹੀ ਰੱਬ ਸੱਚੇ ਨੇ ਬਾਬਾ ਕਲਾ ਸਿੰਘ ਉਰਾਂ ਨੂੰ ਭਗਤੀ-ਸ਼ਕਤੀ ਤੇ ਰਿਧੀਆਂ-ਸਿਧੀਆਂ ਦੀਆਂ ਅਮੁਲੀਆਂ ਦਾਤਾਂ ਪਰਦਾਨ ਕਰ ਰਖੀਆਂ ਸਨ ਜਿਨ੍ਹਾਂ ਤੋਂ ਸਭੀ ਲੋਕ ਬਿਨਾਂ ਕਿਸੇ ਵਿਤਕਰੇ ਦੇ ਲਾਭ ਉਠਾਂਦੇ ਸਨ। ਜਦ ਕਦੀ ਬਾਰਸ਼ ਨਾਂ ਵਰਨ ਤੇ ਪਿੰਡ ਚੋਗਿਰਦੇ ਦੀਆਂ ਫ਼ਸਲਾਂ ਸੜਨ ਲਗਦੀਆਂ ਤਾਂ ਜ਼ਮੀਨਾਂ ਦੇ ਮੁਸਲਮ-ਹਿੰਦੂ ਮਾਲਕ ਬਾਲਕੇ ਕਲਾ ਸਿੰਘ ਜੀ ਪਾਸ ਆ ਜੁੜਦੇ। ਕਲਾ ਸਿੰਘ ਜੀ ਨੇ ਸਭਨਾਂ ਦੇ ਆਵਣ ਦਾ ਮੁਦਾਅ ਸਮਝ ਤਿਨ ਵੈਰ, ਦੋਵੇਂ ਹੱਥ ਜੋੜ, ਆਸਮਾਨ ਵਲ ਝਾਤੀ ਮਾਰ ਮੁਸਕਰਾਂਦੇ ਹੋਇਆਂ ਬਾਰਸ਼ ਦੇ ਆਣ ਦਾ ਸੰਕੇਤ ਦੇ ਸਭ ਨੂੰ ਇਸ਼ਾਰਿਆਂ ਨਾਲ, ਘਰਾਂ ਵੱਲ ਨਠ ਜਾਣ ਦੀ ਤਾਕੀਦ ਕਰਨੀ। ਜਾਣਕਾਰ ਸੂਤਰ ਗਵਾਹੀ ਭਰਦੇ ਹਨ ਕਿ ਝੱਟ ਵਿਚ ਹੀ ਨੀਲੇ ਆਕਾਸ਼ ਤੋਂ ਅੱਗ ਵਰਤਾਂਦੇ ਸੂਰਜ ਨੂੰ ਭੋਰ ਕਾਲੇ ਬਦਲਾਂ ਨੇ ਆਪਣੇ ਵਿਚ ਸਮੇਟ ਲੈਣਾ ਤੇ ਛਮ-ਛਮ ਮੋਹਲੇਧਾਰ ਵਰਖਾ ਨੇ ਭੁਜ ਰਹੀ ਧਰਤੀ ਨੂੰ ਜਲ ਥਲ ਕਰ ਕੇ ਉਸ ਦੀ ਪਿਆਸ ਨੂੰ ਮਿਟਾ ਦੇਣਾ। ਅਤਿ ਕਮਸਿਨ ਤੇ ਅਬੋਧ ਉਮਰ ਵਿਚ ਹੀ ਪੂਜ ਪਿਤਾ ਦਾ, ਆਪਣੇ ਮਾਸੂਮਣੇ ਦੇ ਮਥੇ ਉਤੇ ਯਤੀਮ ਪੁਣੇ ਦਾ ਟਿਕਾ ਚਮੋੜ, ਪਰਲੋਕ ਗਮਨ ਕਰ ਜਾਣ ਤੇ ਘਰ ਦਰ ਖ਼ਾਸ ਤੋਰ ਤੇ ਬ੍ਰਿਧ ਮਾਤਾ ਦੀ ਦੇਖ ਰੇਖ ਨੇ ਕਈ ਸਾਲ ਤੀਕ ਤਾਂ ਕਲਾ ਸਿੰਘ ਨੂੰ ਪਿੰਡ ਦੀ ਫ਼ਿਜ਼ਾ ਵਿਚ ਹੀ ਬੰਦ ਰਖਿਆ ਪਰ ਅਕਾਲ ਪੁਰਖ ਜੀ ਵਲੋਂ ਮਾਨਵਤਾ ਦੀ ਸੇਵਾ ਦਾ ਹੁਕਮ ਆ ਜਾਣ ਤੇ ਬਾਬਾ ਜੀ ਨੇ ਪਿੰਡ ਛਡਣ ਦਾ ਦ੍ਰਿੜ ਸੰਕਲਪ ਕਰਦੇ ਹੋਏ ਮਾਤਾ ਦੀ ਜ਼ਰੂਰਤ ਨੂੰ ਪੂਰਾ ਕਰਨ ਲਈ ਆਪਣੀ ਢੋਕ ਅੰਦਰ ਹੀ ਇਕ ਟੋਆ ਮਾਰ ਆਤਮ ਸ਼ਕਤੀ ਦਵਾਰਾ ਸੀਤਲ ਜਲ ਦਾ ਪ੍ਰਬੰਧ ਕਰ ਕੇ ਖੁਦ ਪਿੰਡਾਂ ਦਾ ਰਟਨ ਕਰਦੇ ਲੋਰਾ

ਵਿਖੇ ਆ ਡੇਰੇ ਲਾਏ, ਉਧਰ ਇਕ ਕਥਨ ਅਨੁਸਾਰ ਜਦ ਕਈ ਮਹੀਨਿਆਂ ਤੀਕ ਬਾਬਾ ਜੀ ਦੀ ਬੱਢੀ ਮਾਂ ਨੇ ਕਿਸੇ ਨੂੰ ਨਦੀ ਤੋਂ ਜਲ ਲਿਆਣ ਦਾ ਸਵਾਲ ਨਾਂਹ ਕੀਤਾ ਤਥਾ ਉਹ ਖ਼ੁਦ ਵੀ ਇਹ ਕੁਝ ਲਿਆਣ ਲਈ ਨਦੀ ਵਲ ਨਾਂਹ ਗਈ ਤਾਂ ਪਿੰਡ ਵਾਲਿਆਂ ਨੂੰ ਬੜੀ ਹੈਰਾਨੀ ਹੋਈ ਜਿਸ ਤੇ ਉਨ੍ਹਾਂ ਨੇ ਮਾਤਾ ਜੀ ਤੋਂ ਜਦ ਅਸਲੀਅਤ ਪੁਛਣੀ ਚਾਹੀ ਤਾਂ ਤੰਗ ਪੈ ਉਨ੍ਹਾਂ ਨੇ ਸਾਰੀ ਕੈਫ਼ੀਅਤ ਕਹਿ ਸੁਣਾਈ ਜਿਸ ਤੇ ਕੁਝ ਵਿਅਕਤੀ ਇਸ ਗੁਝੇ ਭੇਦ ਨੂੰ ਮਾਲੂਮ ਕਰਨ ਲਈ ਢੋਕ ਅੰਦਰ ਜਾ ਵੜੇ। ਟੋਆ ਤੇ ਉਸ ਵਿਚ ਪਾਣੀ ਦੀ ਸੇਜਲ ਨੂੰ ਤਾਂ ਉਨ੍ਹਾਂ ਨੇ ਅਖੀਂ ਦੇਖਿਆ ਪਰ ਟੋਏ ਵਿਚਲਾ ਜਲ ਗ਼ਾਇਬ ਹੋ ਚੁਕਾ ਸੀ। ਆਪਣੀ ਜਲਦਬਾਜ਼ੀ ਤੇ ਉਨ੍ਹਾਂ ਲੋਕਾਂ ਨੂੰ ਬੜਾ ਪਛਤਾਵਾ ਹੋਇਆ।

ਲੋਰੇ ਦਾ ਗਰਾਂ ਕਈ ਪਹਾੜੀ ਦਿਹਾਤਾਂ ਦਾ ਕੇਂਦਰ ਸੀ। ਜਦ ਦੁਖੀ ਮਾਨਵਤਾ ਨੇ ਬਾਬਾ ਕਲਾ ਸਿੰਘ ਜੀ ਦੇ ਮੁਕਾਮੀ ਪੋਲੀਸ ਥਾਣੇ ਨੇੜੇ ਡੇਰਾ ਜਮਾਣ ਦਾ ਸੁਣਿਆ ਤਾਂ ਉਹ ਹੁਮ ਹੁਮਾ ਬਾਬਾ ਜੀ ਪਾਸ ਪੁਜ ਆਪਣੀਆਂ ਤਕਲੀਫ਼ਾਂ ਤੋਂ ਛੁਟਕਾਰਾ ਪਾਣ ਲਗੇ। ਇਥੇ ਕਾਫ਼ੀ ਸਮਾ ਟਿਕ ਆਪ ਦੇ ਹੈਰਤ ਭਰੇ ਕੌਤਕਾਂ ਅਥਵਾ ਚਕ੍ਰਿਤ ਕਰਨ ਵਾਲੀਆਂ ਕਰਾਮਾਤਾਂ ਦੀਆਂ ਹਜ਼ਾਰਾਂ ਸਾਖੀਆਂ ਲੋਕਾਂ ਦੀਆਂ ਜ਼ਬਾਨਾਂ ਤੋਂ ਸੁਣਾਈ ਦੇਂਦੀਆਂ ਸਨ ਜਿਵੇਂ ਕਿ:—ਇਕ ਲੋਹਾਰ ਨੇ ਆਪ ਦੀ ਸੋਟੀ ਤੇ ਸ਼ਾਮ ਚਾੜਨ ਨੂੰ ਮਜ਼ਾਕ ਵਿਚ ਲਿਆ ਤਥਾ ਬਾਬਾ ਜੀ ਦੇ ਹੁਕਮ ਨੂੰ ਨਾ ਮਨਿਆ ਤਾਂ ਰਾਤ ਵੇਲੇ ਉਸ ਦੇ ਪੇਟ ਵਿਚ ਸਖਤ ਦਰਦ ਹੋ ਉਠਿਆ ਜਿਸ ਤੇ ਘਰ ਵਾਲਿਆਂ ਨੂੰ ਲੋਹਾਰ ਦੇ ਦਿਨ ਨੂੰ ਕੀਤੇ ਰੁਖੇ ਵਿਹਾਰ ਦੀ ਯਾਦ ਆਈ ਤੇ ਫ਼ੌਰਨ ਹੀ ਤੜਫਦੇ ਹੋਏ ਨੂੰ ਬਾਬਾ ਜੀ ਪਾਸ ਲਿਜਾਇਆ ਗਿਆ ਲੋਹਾਰ ਨੇ ਹੱਥ ਜੋੜ ਖ਼ਿਮਾ ਦੀ ਯਾਚਨਾ ਕੀਤੀ ਤਾਂ ਕਲਾ ਸਿੰਘ ਜੀ ਦੇ ਮਾਫ਼ੀ ਦੇਣ ਤੇ ਉਸ ਦਾ ਦੁਖ ਦੂਰ ਹੋ ਗਿਆ। ਪਿੰਡ ਲਗਦੇ ਜੰਗਲ ਵਿਚ ਸ਼ੇਰ ਦੇ ਆ ਘੁਸਣ ਦਾ ਸੁਣ ਕੁਝ ਲੋਕ ਬਾਬਾ ਜੀ ਪਾਸ ਦੌੜੇ-ਦੌੜੇ ਗਏ ਤੇ ਜੰਗਲ ਵਿਚ ਚਰ ਰਹੇ ਆਪਣੇ ਮਾਲ ਮਵੇਸੀਆਂ ਦੀ ਸੁਰਖਿਆ ਲਈ ਆਪ ਨੂੰ ਬੇਨਤੀ ਕੀਤੀ ਜਿਸ ਤੇ ਆਪ ਨੇ ਜਲ ਰਹੀ ਇਕ ਲਕੜੀ ਨੂੰ ਉਠਾ ਜੰਗਲ ਵਲ ਨਿਸ਼ਾਨਾ ਬਣਾ ਤਿਨ ਵੇਰ ਡਾ-ਡਾ-ਡਾ ਦੀ ਮੁਖੋਂ ਆਵਾਜ ਕਢੀ ਤੇ ਪਾਸ ਆਏ ਵਿਅਕਤੀਆਂ ਨੂੰ ਹੋਸਲਾਂ ਦੇ ਜੰਗਲ ਵਲ ਭੇਜਿਆ ਤਾਂ ਉਨ੍ਹਾਂ ਨੇ ਕਸੀ ਵਿਚ ਹੀ ਸ਼ੇਰ ਨੂੰ ਮਰਿਆ ਦੇਖਿਆ। ਨੇੜੇ ਜਾਣ ਤੇ ਉਨ੍ਹਾਂ ਨੂੰ ਸ਼ੇਰ ਦੇ ਜਿਸਮ ਤੇ ਗੋਲੀਆਂ ਦੇ ਤਿੰਨ ਨਿਸ਼ਾਨ ਦਿਖਾਈ ਦਿਤੇ। ਬਾਬਾ ਜੀ ਜਿਥੇ ਨਿਵਾਸ ਰਖਦੇ ਸਨ ਉਹ ਪਲਾਟ ਇਕ ਮੁਸਲਮ ਸਰਦਾਰ (ਜਾਗੀਰਦਾਰ) ਦੀ ਮਲਕੀਅਤ ਸੀ ਸੋ ਹੁਕਮ ਸਤ ਹੋਣ ਤੋਂ ਕੁਝ ਦਿਨ ਪਹਿਲੇ ਜਿਥੇ ਜ਼ਮੀਨ ਦੇ ਮਾਲਕ ਨੂੰ ਆਪਣੇ ਪਾਸ ਬੁਲਾ ਆਪਣੀ ਚਿਤਾ ਇਥੇ ਹੀ ਬਣਨ ਲਈ ਰਜ਼ਾਮੰਦ ਕਰ ਲਿਆ ਉਥੇ ਆਪਣੇ ਸੇਵਕਾਂ ਨੂੰ ਵੀ ਇਹ ਕ੍ਰਿਝ ਇਥੇ ਹੀ ਕਰਨ ਦੀ ਹਦਾਇਤ ਕੀਤੀ ਪਰ ਹੁਕਮ ਸਤ ਹੋਣ ਤੇ ਜਦ ਕੁਜਨਾਂ ਦੇ ਕਹਣ ਤੇ ਇਥੋਂ ਦੇ ਬਜਾਏ ਨਦੀ ਕੰਢੇ ਸਥਿਤ ਸ਼ਮਸ਼ਾਨ ਭੂਮੀ ਵਲ ਲੈ ਜਾਣ ਲਈ ਅਰਥੀ ਉਠਾਈ ਜਾਣ ਲਗੀ ਤਾਂ ਅਰਥੀ ਚੁਕਣ ਵਾਲਿਆਂ ਦੀਆਂ ਅਖਾਂ ਅਗੇ ਹਨੇਰਾ ਛਾ ਗਿਆ ਜਿਸ ਤੇ ਇਸੇ ਟਿਕਾਣੇ ਤੇ ਸਸਕਾਰ ਦੀ ਰਸਮ ਅਦਾ ਕਰਨ ਉਪ੍ਰੰਤ ਇਸ ਅੰਗੀਠੇ ਉਪਰ ਹੀ ਆਪ ਜੀ ਦੀ ਯਾਦ ਸਜਰੀ ਰਖਣ ਲਈ ਦੇਹਰੀ ਬਣਾਈ ਗਈ

ਜਿਥੇ ਸ਼ਰਧਾਲੂ ਪੂਜ ਕੇ ਸੱਚੇ ਦਿਲੋਂ ਮਨੀਆਂ ਮੁਰਾਦਾਂ ਅਵਸ਼ ਹੀ ਹਾਸਲ ਕਰਦੇ ਸਨ। ਇਕ ਵੇਰ ਜਦ ਥਾਣੇ ਦੀ ਨਵੀਂ ਬਣ ਰਹੀ ਇਮਾਰਤ ਦੀ ਇਕ ਦੀਵਾਰ ਨੂੰ ਉਚਾ ਕਰਨ ਲਈ ਕੁਝ ਹਿਸਾ ਸਮਾਧ ਦਾ ਮਲਾਇਆ ਜਾਣ ਲਗਾ ਤਾਂ ਦਿਨ ਨੂੰ ਮਿਸਤਰੀ ਲੋਕ ਜਿਤਨੀ ਦੀਵਾਰ ਉਸਾਰਦੇ ਉਹ ਦੂਜੀ ਪਰਭਾਤ ਨੂੰ ਡਿਗੀ ਪਈ ਦੇਖਦੇ।

ਜ਼ਿਲੇ ਦਾ ਉਚ (ਅੰਗਰੇਜ਼) ਪੁਲੀਸ ਅਧਿਕਾਰੀ ਇਹ ਮਾਜਰਾ ਸੁਣ ਹਾਕੀਕਾਤ ਲਈ ਖ਼ੁਦ ਐਬਟਆਬਾਦ ਤੋਂ ਆਇਆ ਤੇ ਰਾਤ ਨੂੰ ਪਲੰਗ ਤੇ ਸੋਇਆ ਜਦ ਉਹ ਕਈ ਵੇਰ ਜ਼ਮੀਨ ਤੇ ਡਿਗਦਾ ਰਿਹਾ ਤਾਂ ਸਵੇਰੇ ਪੁਛਣ ਤੇ ਮਾਲੂਮ ਹੋਇਆ ਕਿ ਇਥੇ ਪਰਉਪਕਾਰੀ (ਗੁਰ ਸਿਖ) ਮਹਾਤਮਾ ਬਾਬਾ ਕਲਾ ਸਿੰਘ ਜੀ ਦੀ ਸਮਾਧ ਹੈ ਜਿਸ ਦਾ ਕੁਝ ਹਿਸਾ ਥਾਣੇ ਦੀ ਦੀਵਾਰ ਵਿਚ ਮਿਲਾ ਇਮਾਰਤ ਨੂੰ ਉਚਾ ਕਰਨ ਦੇ ਯਤਨ ਅਸਫਲ ਹੋ ਰਹੇ ਹਨ ਇਹ ਸੁਣਦੇ ਹੀ ਅੰਗਰੇਜ਼ ਅਫ਼ਸਰ ਨੇ ਪੋਲੀਸ ਸਟੇਸ਼ਨ ਦੀਆਂ ਕੰਧਾਂ ਨੂੰ ਪਹਿਲੇ ਜਿਤਨੀਆਂ ਹੀ ਰਹਿਣ ਦਾ ਹੁਕਮ ਜਾਰੀ ਕਰ ਦਿਤਾ। ਦੇਸ਼ ਦੇ ਵੰਡਾਰੇ ਤੀਕ ਇਹ ਸਮਾਧ ਸੈਂਕੜੇ ਉਪਾਸ਼ਕਾਂ ਦੀ ਯਾਤਰਾ ਦਾ ਮਰਕਜ਼ ਰਹੀ ਲੇਕਿਨ ਪਾਰਟੀਸ਼ਨ ਉਪ੍ਰੰਤ ਇਸ ਦੀ ਸਥਿਤੀ ਬਾਰੇ ਵਸ਼ੂਕ ਯੈਨੀ ਕਾਮਲ ਭਰੋਸੇ ਨਾਲ ਕੁਝ ਕਿਹਾ ਨਹੀਂ ਜਾ ਸਕਦਾ ਕਿਉਂਕਿ ਇਸੇ ਪਰਕਾਰ ਦੇ ਜ਼ਿਲੇ ਹਜ਼ਾਰੇ ਵਿਚ ਹੀ ਦਰਜਨਾਂ ਹੋਰ (ਸੁਨਕਿਆਰੀ, ਰਜੋਈਆ, ਸਰਾਏ ਸਾਲਾ, ਹਰੀ ਪੁਰ, ਕੋਟ ਨਜੀਬੁਲਾ, ਬਗੋਲਾ ਤੇ ਖ਼ਾਨ ਪੁਰ ਤੋਂ ਛੁਟ ਉਸਮਾਨ ਖਟੜ, ਜਿਲਾ ਰਾਵਲ ਪਿੰਡੀ ਇਤਆਦਿਕ ਥਾਵਾਂ ਤੇ) ਵਡੇ ਵਡੇ ਮਹਾਨ ਤਪੱਸਵੀ ਬ੍ਰਾਹਮਣ ਵੰਸ਼ੀ ਸੰਤਾਂ-ਮਹੰਤਾਂ ਦੇ ਪਰਸਿਧ ਡੇਰੇ ਸਨ ਜਿਨ੍ਹਾਂ ਦੇ, ਇਤਿਹਾਸਕ ਗੁਰਧਾਮ ਦੂਰ ਹੋਣ ਤੇ, ਸਿਦਕ ਦਿਲੀ ਤੇ ਨਿਸ਼ਚੇ ਸਹਿਤ ਦਰਸ਼ਨ ਕਰਦਿਆਂ ਗੁਰਸਿਖੀ ਦੀ ਵੇਲ ਨਿਸਰ-ਨਿਸਰ ਪੈਂਦੀ ਸੀ।

## "ਸੰਤ ਭਾਈ ਬਹਾਦੁਰ ਸਿੰਘ ਜੀ (ਖੜੀ ਧਰਮਸਾਲ)"

ਆਪ ਦਾ ਜਨਮ ਠਾਕਰ ਸੰਤ ਰੋਚਾ ਸਿੰਘ ਜੀ ਦੇ ਛੋਟੇ ਭਾਈ ਮੋਤਾ ਸਿੰਘ ਦੇ ਗ੍ਰਿਹ ਵਿਖੇ ਹੋਇਆ। ਆਪ ਦਾ ਸਰੀਰ ਚੰਗਾ ਦਰਸ਼ਨੀ ਤੇ ਭਰਵਾਂ ਸੀ ਇਸ ਲਈ ਠਾਕਰ ਜੀ ਹਮੇਸ਼ਾ ਹੀ ਆਪਣੇ ਪਾਸ ਰਖਦੇ ਸਨ ਅਥਵਾ ਸੰਤਾਂ ਨੇ ਆਪ ਨੂੰ ਆਪਣਾ ਚੇਲਾ ਬਣਾ ਰਖਿਆ ਸੀ ਪਰ ਠਾਕਰ ਸਾਹਿਬ ਦੇ ਚਲਾਣੇ ਉਪ੍ਰੰਤ ਸੰਤ ਭਾਈ ਬਹਾਦੁਰ ਸਿੰਘ ਜੀ ਸੰਤ ਹਕੀਕਤ ਸਿੰਘ ਜੀ ਪਾਸ ਪਰਲ ਦੇਹਰੀ ਸਾਹਿਬ ਆ ਕੇ ਰਹਿਣ ਲਗ ਪਏ ਤੇ ਫ਼ਿਰ ਠਾਕਰ ਭਾਈ ਮੇਲਾ ਸਿੰਘ ਨੇ ਆਪ ਨੂੰ ਖੜੀ ਧਰਮ ਸਾਲ ਪਿੰਡ ਦਾ ਡੇਰਾ ਦਿਤਾ ਜਿਸ ਤੇ ਆਪ ਉਥੇ ਚਲੇ ਗਏ। ਕੁਝ ਸਮੇਂ ਬਾਅਦ ਆਪ ਪਰਲੋਕ ਗਮਨ ਕਰ ਗਏ ਤੇ ਪਿਛੋਂ ਆਪ ਦੇ ਸਪੁਤਰ ਭਾਈ ਬਿਸ਼ਨ ਸਿੰਘ ਨੇ ਆਪ ਦੀ ਸਮਾਧ ਪਿੰਡ ਤੋਂ ਬਾਹਰਵਾਰ ਨਦੀ ਕੰਢੇ ਬਣਵਾਈ ਜਿਥੇ ਸ਼ਰਧਾਲੂ ਵਿਅਕਤੀ ਮੰਨਤਾਂ ਮੰਨਦੇ ਤੇ ਮੁਰਾਦਾਂ ਪਾਂਦੇ ਸਨ। ਸੰਤ ਬਹਾਦੁਰ ਸਿੰਘ ਜੀ ਬੜੇ ਤਪੱਸਵੀ ਤੇ ਪੂਰਨ ਮਹਾਤਮਾਂ ਪੁਰਖ ਸਨ।

## "ਸੰਤ ਭਾਈ ਹਕੀਕਤ ਸਿੰਘ ਜੀ, ਦੇਹਰੀ ਸਾਹਿਬ ਪਰਲ"

ਆਪ ਠਾਕਰ ਸੰਤ ਰੋਚਾ ਸਿੰਘ ਜੀ ਦੇ ਮੁਖੀ ਸ਼ਿਸ਼ ਸਨ। ਆਪ ਦਾ ਜਨਮ ਠਾਕਰ ਜੀ ਦੇ ਛੋਟੇ ਭਰਾਤਾ ਭਾਈ ਮੋਤਾ ਸਿੰਘ ਜੀ ਦੇ ਘਰ ਹੋਇਆ। ਯੌਨੀ ਆਪ ਸੰਤ ਭਾਈ ਬਹਾਦੁਰ ਸਿੰਘ ਜੀ ਦੇ ਭਾਈ ਸਨ। 1860 ਵਿਚ ਠਾਕਰ ਰੋਚਾ ਸਿੰਘ ਜੀ ਦੇ ਹੁਕਮ ਸਤ ਹੋ ਜਾਣ ਤੇ ਆਪ ਉਨ੍ਹਾਂ ਦੀ ਸਮਾਧ ਨੇੜਲੇ ਇਕ ਮਕਾਨ ਵਿਚ ਰਹਿੰਦੇ ਰਹੇ ਤੇ ਫਿਰ ਹੋਰ ਟਿਕਾਣਾ ਬਣਾ ਵਸਣਾ ਆਰੰਭ ਕੀਤਾ। ਆਪ ਨੇ ਵੈਸਾਖੀ ਦੇ ਭਾਰੀ ਸਮਾਗਮ ਦੀ ਪਰਥਾ ਚਲਾਈ ਜਿਸ ਤੇ ਆਪ ਦਾ ਬੜਾ ਪ੍ਰਤਾਪ ਵਧਿਆ। ਲੋਕੀ ਦੇਹਰੀ ਸਾਹਿਬ ਦੇ ਦਰਸ਼ਨ ਕਰਕੇ ਆਪਣੇ ਮਨਾਂ ਦੀਆਂ ਮੁਰਾਦਾਂ ਪਾਂਦੇ ਸਨ। ਸਿਖੀ ਦਾ ਆਪ ਨੇ ਬੜਾ ਭਾਰੀ ਪਰਚਾਰ ਕੀਤਾ ਤੇ ਸੈਂਕੜੇ ਪ੍ਰੇਮੀਆਂ ਨੂੰ ਗੁਰੂ ਵਾਲਾ ਬਣਾਇਆ। ਆਪ ਦੇ ਸਮਾ ਜਾਣ ਤੋਂ ਪਹਿਲਾਂ ਹੀ ਆਪਣੇ ਸਪੁਤਰ ਸੰਤ ਭਾਈ ਜੀਤ ਸਿੰਘ ਜੀ ਨੂੰ ਗਦੀ ਸੌਂਪ ਦਿਤੀ ਅਥਵਾ ਆਪਣੀ ਤਲਵਾਰ ਤੇ ਮਾਲਾ ਵੀ ਸੰਤ ਜੀਤ ਸਿੰਘ ਨੂੰ ਦੇ ਸਾਵਣ 1922 ਨੂੰ ਆਪ ਦਾ ਦਿਹਾਂਤ ਹੋਇਆ।

## ਸੰਤ ਭਾਈ ਗਿਆਨ ਸਿੰਘ ਜੀ

ਚੇਲੇ ਬਾਬਾ ਵਧਾਵਾ ਸਿੰਘ ਜੀ। ਆਪ ਜੀ ਦਾ ਜਨਮ ਬ੍ਰਾਹਮਣ ਖ਼ਾਨਦਾਨ ਵਿੱਚੋਂ ਸ੍ਰੀ ਅੰਮ੍ਰਿਤਸਰ ਵਿਖੇ ਹੋਇਆ। ਬਾਬਾ ਵਧਾਵਾ ਸਿੰਘ ਜੀ ਸ੍ਰੀ ਅੰਮ੍ਰਿਤਸਰ ਆਏ, ਜਿਥੇ ਸੰਗਤਾਂ ਦਰਸ਼ਨ ਕਰਨ ਲਈ ਆਂਵਦੀਆਂ ਸਨ। ਭਾ:ਗਿਆਨ ਸਿੰਘ ਜੀ ਭੀ ਦਰਸ਼ਨ ਕਰਨ ਲਈ ਆਉਂਦੇ ਰਹੇ। ਪ੍ਰੇਮ ਹੋ ਗਿਆ ਸ਼ਿਸ਼ ਬਣੇ। ਬਾਅਦ ਮਹੰਤ ਚੰਦਾ ਸਿੰਘ ਜੀ ਦੇ ਡੇਰੇ ਰਹਿ ਕੇ ਸੇਵਾ ਕਰਦੇ ਰਹੇ। ਸ੍ਰੀਰ ਦੇ ਮੁਢੋਂ ਹੀ ਉਦਮੀ ਸਨ। ਡੇਰੇ ਦੀ ਸੇਵਾ ਕਰਨ ਤੋਂ ਇਲਾਵਾ ਸ੍ਰੀ ਦਰਬਾਰ ਸਾਹਿਬ ਜੀ ਦੀਆਂ ਪ੍ਰਕਰਮਾਂ ਵਿੱਚ ਝਾੜੂ ਆਦਿ ਦੀ ਸੇਵਾ ਕਰਦੇ ਰਹੇ। ਗਰਮੀਆਂ ਵਿੱਚ ਪ੍ਰਕਰਮਾ ਧੋਣ ਦਾ ਉਦਮ ਕਰਦੇ, ਅਕਾਲ ਤਖ਼ਤ ਅਤੇ ਬਾਬਾ ਅਟਲ ਦੇ ਮੰਦਰ ਦਾ ਇਸ਼ਨਾਨ ਕਰਾਉਣ ਵਿੱਚ ਪ੍ਰੇਮ ਕਰਦੇ ਰਹੇ। ਬਾਬਾ ਹਰਾ ਸਿੰਘ ਜੀ ਦੇ ਅਸਥਾਨ ਤੇ ਝਾੜੂ ਦਿੰਦੇ ਰਹੇ। ਸੰਪ੍ਰਦਾਈਆ ਯੋਗ ਸਮਝ ਕੇ ਆਪ ਜੀ ਨੂੰ ਮਹੰਤੀ ਮਿਲੀ ਫਿਰ ਭੀ ਸੇਵਾ ਦਾ ਭਾਵ ਆਪ ਨੇ ਨ ਛਡਿਆ। ਹਰੀਦੁਵਾਰ ਸਟੇਸ਼ਨ ਪਰ ਮੁਸਾਫ਼ਰਾਂ ਨੂੰ ਪਾਣੀ ਪਲਾਉਂਦੇ ਰਹੇ। ਕੁਝ ਦਿਨਾਂ ਬਾਅਦ ਸੇਵਾ ਸੰਮਤੀ ਵਿੱਚ ਸ਼ਾਮਲ ਹੋ ਗਏ। ਅਲਾਹਬਾਦ ਮੇਲਿਆਂ ਤੇ ਹਰੀਦੁਵਾਰ ਕੁੰਭ ਤੇ ਪ੍ਰਬੰਧ ਕਰਦੇ ਰਹੇ ਇਸ ਲਈ ਆਪ ਦੀ ਸਰਕਾਰੀ ਅਫ਼ਸਰਾਂ ਵਿੱਚ ਇਜ਼ਤ ਬਹੁਤ ਵੱਧ ਗਈ, ਨਿਰਮਲ ਭੇਖ ਨਾਲ ਬਹੁਤ ਪਿਆਰ ਰਿਹਾ। ਆਏ ਗਏ ਮਹਾਤਮਾਂ ਦੀ ਵੱਧ ਚੜ ਕੇ ਸੇਵਾ ਕਰਦੇ ਰਹੇ। ਆਪ ਜੀ ਦਾ ਗੁਰੂ ਘਰ ਨਾਲ ਅਤੁਟ ਪਿਆਰ ਸੀ। ਤਰਨਤਾਰਨ ਸਾਹਿਬ ਹਰ ਇਕ ਮਸਿਆ ਦੇ ਮੇਲੇ ਪਰ ਜਾਂਦੇ। ਆਪ ਜੀ ਦੇ ਜ਼ੋਰ ਤਿਨ ਅਸਥਾਨ ਸਨ, ਸ੍ਰੀ ਅੰਮ੍ਰਿਤਸਰ, ਛੀਨਾ ਤੇ ਹਰੀਦੁਵਾਰ, ਸਾਰਿਆਂ ਅਸਥਾਨਾਂ ਦਾ ਵਾਧਾ ਕੀਤਾ। ਕਰਮ ਗਤੀ ਬਲਵਾਨ ਹੈ, ਆਪ ਜੀ ਕੈਂਸਰ

ਦੀ ਬੀਮਾਰੀ ਨਾਲ ਹਰੀਦੁਵਾਰ ਆਪਣੀ ਹਵੇਲੀ ਵਿੱਚ ਪਲੋਕ ਸਿਧਾਰ ਗਏ ।

## "ਸੰਤ ਭਾਈ ਬਾਲਕ ਸਿੰਘ ਜੀ, ਬਸਾਲੀ, ਜ਼ਿਲਾ ਰਾਵਲਪਿੰਡੀ"

ਸੰਮਤ 1883 ਬਿ: ਨੂੰ ਪਿੰਡ ਦੋੜਾਂ (ਪੁਣਛ) ਦੇ ਭਾਈ ਮਛੂ ਸਿੰਘ ਸੂਦਨ ਦੇ ਘਰ ਆਪ ਦਾ ਜਨਮ ਹੋਇਆ । ਭਾ: ਮਛੂ ਸਿੰਘ ਮਹਿਤਾ ਰਾਵਲ ਦੇ ਖ਼ਾਨਦਾਨ ਵਿਚੋਂ ਸਨ ਜਿਨ੍ਹਾਂ ਨੇ ਅਕਬਰ ਬਾਦਸ਼ਾਹ ਦੇ ਸਮੇ ਪਰਲ ਵਿਖੇ ਆ ਕੇ ਰਿਹਾਇਸ਼ ਰਖੀ ਤਥਾ ਆਪਣੇ ਨਾਮ ਦਾ ਕਿਲਾ ਤਿਆਰ ਕਰਵਾਇਆ ਸੀ । ਮਹਿਤਾ ਜੀ ਆਪਣੇ ਪਰਿਵਾਰ ਤੇ ਕੁਝ ਸੈਨਕਾਂ ਸਣੇ ਇਸ ਕਿਲੇ ਵਿਚ ਰਹਿੰਦੇ ਰਹੇ । ਇਲਾਕੇ ਵਿਚ ਆਪ ਦਾ ਬੜਾ ਦਬਦਬਾ ਤੇ ਰੋਹਬ ਦਾਬ ਸੀ ।

ਭਾਈ ਮਛੂ ਸਿੰਘ ਚੰਗੀ ਕਰਨੀ ਵਾਲੇ ਪੁਰਖ ਸਨ ਜਿਨ੍ਹਾਂ ਦੇ ਚਾਰ ਸਪੁਤ੍ਰ ਸਨ । ਭਾਈ ਬਾਲਕ ਸਿੰਘ ਦਸ ਕੁ ਸਾਲ ਦੀ ਅਵਸਥਾ ਵਿਚ ਆਪਣੀ ਭੈਣ ਪਾਸ ਬਸਾਲੀ ਪਿੰਡ ਆਏ ਤੇ ਫ਼ਿਰ ਮੁੜ ਪਰਲ ਜਾਣ ਦਾ ਇਤਫ਼ਾਕ ਪ੍ਰਾਪਤ ਨਾਂ ਹੋਇਆ । ਭਾ: ਜੀ ਨੇ ਅਰੰਭ ਵਿਚ ਆਪਣੇ ਭਣਵੱਈਏ ਭਾ: ਜੀਵਾ ਸਿੰਘ ਤੋਂ ਧਾਰਮਕ ਵਿਦਿਆ ਪ੍ਰਾਪਤ ਕੀਤੀ ਤੇ ਮਗਰੋਂ ਸੰਤ ਗੁਰਦਿਤ ਸਿੰਘ ਜੀ ਪਿੰਡ ਤਖ਼ਤ ਪੜੀ ਪਾਸ ਜਾ ਉਚ ਪਧਰ ਦੇ ਗੁਰਮਤ ਗਿਆਨ ਦੀ ਸਾਰ ਹਾਸਲ ਕੀਤੀ । ਇਸ ਤੋਂ ਛੁਟ ਜੋ ਵੀ ਕੋਈ ਵਿਦਵਾਨ ਬਸਾਲੀ ਆਂਦਾ ਉਨ੍ਹਾਂ ਦੀ ਸੇਵਾ ਕਰਨ ਦੇ ਨਾਲ ਨਾਲ ਧਾਰਮਕ ਵਿਸ਼ਿਆਂ ਤੇ ਗਿਆਨ ਗੋਸ਼ਟੀ ਕਰਦੇ ਹੋਏ ਆਪਣੇ ਆਪ ਨੂੰ ਸਿਧ ਪੁਰਸ਼ਾਂ ਦੀ ਸੂਚੀ ਵਿਚ ਸ਼ਾਮਲ ਹੋਣ ਦਾ ਅਵਸਰ ਪ੍ਰਾਪਤ ਕਰ ਲਿਆ ਅਥਵਾ ਬਸਾਲੀ ਵਿਖੇ ਹੀ ਗੁਰਸਿਖੀ ਦਾ ਪ੍ਰਚਾਰ ਕਰਨ ਵਿਚ ਜੁਟ ਗਏ । ਸੰਗਤਾਂ ਵੀ ਆਪ ਦੇ ਮਿਠੜੇ ਤੇ ਆਦਰਸ਼ਕ ਪ੍ਰਵਚਨਾਂ ਨੂੰ ਸੁਣਨ ਲਈ ਭਾਰੀ ਗਿਣਤੀ ਵਿਚ ਆਣ ਲਗ ਪਈਆਂ । ਜਾਣਕਾਰ ਸੂਤ੍ਰਾਂ ਦੀ ਪੁਸ਼ਟੀ ਅਨੁਸਾਰ ਉਚ ਦਰਜੇ ਦੇ ਕਵੀ ਹੋਣ ਨਾਤੇ ਆਪ ਦੀ ਲਿਖੀ ਬਹੁਤ ਸਾਰੀ ਰਚਨਾ ਨੂੰ ਪਾਕਿਸਤਾਨ ਦੇ ਵਜੂਦ ਵਿਚ ਆਣ ਸਮੇਂ ਰਾਵਲਪਿੰਡੀ ਜ਼ਿਲੇ ਵਿਚ ਹੋਏ ਬਲਵਿਆਂ ਸਮੇਂ ਬਸਾਲੀ ਪਿੰਡ ਵਿਖੇ ਅਣਛਪਿਆ ਹੀ ਸਾੜ ਦਿਤਾ ਗਿਆ । ਆਪ ਜੀ ਨੇ ਆਪਣੀ ਸਾਰੀ ਆਯੂ ਨੇਕੀ ਤੇ ਪਰਉਪਕਾਰ ਕਰਨ ਵਿਚ ਬਤੀਤ ਕੀਤੀ ਅਥਵਾ ਆਪਣੇ ਹਥੀਂ ਸੇਵਾ ਕਰ ਕੇ ਅਕਾਲ ਪੁਰਖ ਜੀ ਦੀਆਂ ਖੁਸ਼ੀਆਂ ਨੂੰ ਮਾਣਿਆ । ਪਰਲੋਕ ਗਮਨ ਕਰ ਜਾਣ ਤੇ ਆਪ ਦੇ ਭਤੀਜਿਆਂ ਸ: ਜਵਾਹਰ ਸਿੰਘ ਸ: ਚੰਦਾ ਸਿੰਘ ਨੇ ਆਪਣੇ ਮਹਾਨ ਚਾਚਾ ਦੀ ਸਮਾਧ ਤਿਆਰ ਕਰਵਾਈ ਤੇ ਸਮਾਧ ਲਾਗੇ ਹੀ ਦੋ ਖੂਹ ਵੀ । ਹਰ ਸਾਲ 26 ਹਾੜ ਨੂੰ ਇਲਾਕੇ ਦੀਆਂ ਸੰਗਤਾਂ ਸਮਾਧ ਤੇ ਇਕੱਠੀਆਂ ਹੋਦੀਆਂ ਤੇ ਅਖੰਡ ਪਾਠ ਰਖਵਾ ਭਾਰੀ ਲੰਗਰ ਤਿਆਰ ਕਰਦੀਆਂ ਸਨ ।

## ਸੰਤ ਭਾਈ ਕਰਮ ਸਿੰਘ ਜੀ ਪਿੰਡ ਬਠਲ ਜ਼ਿਲਾ ਹਜ਼ਾਰਾ

ਆਪ ਜੀ ਦਾ ਜਨਮ ਸ: ਬਿਸ਼ਨ ਸਿੰਘ ਜੀ ਦੇ ਘਰ ਪਿੰਡ ਬਠਲ ਜਿਲਾ ਹਜ਼ਾਰਾ ਵਿਖੇ ਸੰਨ 1809 ਈ. ਨੂੰ ਹੋਇਆ, ਆਪ ਜੀ ਦੀ ਬਿਰਤੀ ਭਗਤੀ ਭਾਵ ਵਾਲੀ ਸੀ, ਛੋਟੀ ਉਮਰ ਵਿਚ ਹੀ ਧਾਰਮਕ ਰੁਚੀ ਰਖਦੇ ਸੀ। ਇਲਾਕੇ ਵਿੱਚ ਬਾਰਸ਼ ਨਾ ਹੋਣ ਦੇ ਕਾਰਣ ਸੋਕਾ ਹੋ ਗਿਆ, ਆਪ ਜੀ ਨੇ ਸਾਰਿਆਂ ਨੂੰ ਕਿਹਾ ਕਿ ਪ੍ਰਭੂ ਦੀ ਯਾਦ ਵਿਚ ਜੁੜੋ ਤੇ ਆਪ ਇਕ ਗੁਫਾ ਵਿੱਚ ਬੈਠ ਗਏ। ਹੁਕਮ ਕੀਤਾ ਕਿ ਗੁਫਾ ਵਿੱਚ ਬੈਠਨ ਤੋਂ ਬਾਅਦ ਕੋਈ ਨ ਬੁਲਾਵੇ ਪਰ ਇਕ ਪਾ ਦੁਧ ਗੁਫਾ ਵਿੱਚ ਰੋਜ ਰੱਖਣਾ। ਜਦੋਂ ਪ੍ਰਭੂ ਦੀ ਕਿਰਪਾ ਹੋਵੇਗੀ ਤਾਂ ਦਸਨਾ। ਕਹਿੰਦੇ ਹਨ ਕਿ ਪੂਰੇ 21 ਦਿਨਾਂ ਬਾਅਦ ਮੋਹਲਾ ਧਾਰ ਬਾਰਸ਼ ਸ਼ੁਰੂ ਹੋ ਗਈ ਤਾਂ ਸੰਗਤਾਂ ਨੇ ਆਪ ਜੀ ਨੂੰ ਬਾਹਿਰ ਬੁਲਾਇਆ, ਸੰਤਾਂ ਨੇ ਭੰਡਾਰੇ ਦਾ ਹੁਕਮ ਕੀਤਾ ਕਿ ਪ੍ਰਭੂ ਦਾ ਸ਼ੁਕਰ ਕਰੋ।

ਆਪ ਜੀ ਨੇ ਗੁਰਦੀਖਿਆ ਸੰਤ ਭਾਈ ਮੇਲਾ ਸਿੰਘ ਜੀ ਤੋਂ ਲਈ ਸੀ। ਆਪ ਬੜੇ ਮਹਾਂਪੁਰਸ਼ ਹੋਇ ਹਨ। ਆਪ ਜੀ ਸੰਸਾਰ ਯਾਤਰਾ ਪੂਰੀ ਕਰਦੇ ਹੋਇ ਹਰੀਦੁਵਾਰ ਵਿਖੇ ਸਮਾਂ ਗਏ, ਇਹ ਦਿਨ ਕੁੰਭ ਮੇਲੇ ਦਾ ਸੀ, ਆਪ ਜੀ ਦਾ ਸਰੀਰ ਗੰਗਾ ਵਿਖੇ ਜਲ ਪ੍ਰਵਾਹ ਕੀਤਾ ਗਿਆ।

## "ਸੰਤ ਬੀਰ ਸਿੰਘ ਜੀ ਤੇ ਭਾਈ ਜਵਾਲਾ ਸਿੰਘ ਜੀ ਚਕ ਬੀੜਾ ਸਿੰਘ"

ਰਾਵਲਪਿੰਡੀ ਤੋਂ 7 ਮੀਲ ਦੀ ਦੂਰੀ ਤੇ ਸਥਿਤ "ਕੁਰੀ" ਨਗਰ ਦੇ ਬਾਹਰਵਾਰ ਨਦੀ ਕਿਨਾਰੇ ਪਰਸਿਧ ਗੁਰੂ ਭਗਤ ਬਾਬਾ ਭਾਗ ਸਿੰਘ ਜੀ ਦਾ ਅਸਥਾਨ ਸੀ ਜਿਥੇ ਹਰ ਸਾਲ ਬਹੁਤ ਭਾਰੀ ਧਾਰਮਕ ਸਮਾਗਮ ਹੁੰਦਾ ਸੀ ਤੇ ਇਸ ਵਿਚ ਹਜ਼ਾਰਾਂ ਹਿੰਦੂ-ਮੁਸਲਮਾਨ ਤੇ ਸਿਖ ਸ਼ਾਮਲ ਹੋ ਆਪਣੇ ਮਨ ਦੀਆਂ ਮੁਰਾਦਾਂ ਪ੍ਰਾਪਤ ਕਰਦੇ ਸਨ। ਬਾਬਾ ਭਾਗ ਸਿੰਘ ਜੀ ਦੇ ਇਕ ਸਿਦਕੀ ਉਪਾਸ਼ਕ ਸੰਤ ਬੀਰ ਸਿੰਘ ਜੀ ਵੀ ਸਨ ਜੋ ਦੇਸ਼-ਵਦੇਸ਼ਾਂ ਦਾ ਭਰਮਣ ਕਰਦੇ ਹੋਏ ਸਾਲ ਵਿਚ ਇਕ ਵਾਰ ਜ਼ਰੂਰ ਹਾਜ਼ਰੀ ਭਰਦੇ ਸਨ। ਪਰ ਡੇਰੇ ਦੇ ਇਕ ਸੇਵਕ ਤੋਂ ਨਾਰਾਜ਼ ਹੋ ਸੰਤ ਬੀਰ ਸਿੰਘ ਜੀ ਨੇ ਪਿੰਡ 'ਚਕ ਬੀੜਾ ਸਿੰਘ' ਤੋਂ ਬਾਹਰ ਕੁਰੰਗ ਨਦੀ ਦੇ ਕੰਢੇ ਇਕ ਝੁਗੀ ਵਿਚ ਆ ਡੇਰੇ ਲਾਏ ਜੋ ਕੁਝ ਹੀ ਸਮੇਂ ਮਗਰੋਂ ਸੰਗਤਾਂ ਦੀ ਆਵਾ ਜਾਈ ਦਾ ਕੇਂਦਰ ਬਣ ਗਿਆ।

ਸੰਤ ਬੀਰ ਸਿੰਘ ਜੀ ਨੂੰ ਉਨ੍ਹਾਂ ਦੇ ਇਕ ਪ੍ਰੇਮੀ ਨੇ ਕੁਰੰਗ ਨਦੀ ਦੀ ਰੇਤ ਵਿਚੋਂ ਮਿਲੀ ਇਕ ਚਮਕੀਲੀ ਮਣੀ ਆ ਭੇਟ ਕੀਤੀ ਜਿਸ ਦੇ ਅੰਤਰਗਤ, ਆਮ ਕਹਾਵਤ ਅਨੁਸਾਰ, ਸੰਤ ਜੀ ਦੇ ਵੀ ਰਿਧੀਆਂ-ਸਿਧੀਆਂ ਵਿਚ ਸਮਰਥ ਹੋ ਜਾਣ ਤੇ ਉਨ੍ਹਾਂ ਦੀ ਬੜੀ ਮਸ਼ਹੂਰੀ ਹੋਣ ਲਗ ਪਈ। ਕੁਝ ਅਰਸੇ ਬਾਅਦ ਆਪ ਦੀ ਸ਼ੋਹਰਤ ਸੁਣ ਪਹਾੜ ਦੇਸ਼ ਦਾ ਇਕ ਬ੍ਰਾਹਮਣ ਆ ਪੂਜਾ ਤੇ ਆਪ ਦੀ ਸੇਵਾ ਵਿਚ ਜੁਟ ਗਿਆ।

ਸੇਵਾ ਕਰਨ ਦੇ ਨਾਲ-2 ਭਾਈ ਜਵਾਲਾ ਸਿੰਘ ਦੇ ਮਨ ਵਿਚ ਇਹ ਲਾਲਸਾ ਵੀ ਉਜਾਗਰ ਹੋ ਉਠੀ ਕਿ ਜੇਕਰ ਸੰਤਾਂ ਵਾਲੀ ਮਣੀ ਕਿਸੇ ਤਰਾਂ ਉਸ ਦੇ ਹੱਥ ਲਗ ਜਾਏ ਤਾਂ ਉਹ ਵੀ ਪੂਰਵਕ ਪ੍ਰਾਪਤੀਆਂ ਨੂੰ ਪਾ ਲਏ ਗਾ। ਸੰਤ ਬੀਰ ਸਿੰਘ ਨੂੰ ਭਾਈ ਜਵਾਲਾ ਸਿੰਘ ਦੇ ਤੌਖਲੇ ਦਾ ਪਤਾ ਹੋ ਜਾਣ ਤੇ ਆਪ ਦਿਨ ਨੂੰ ਤਾਂ ਮਣੀ ਨੂੰ ਆਪਣੇ ਸਨਮੁਖ ਰਖ ਲੈਂਦੇ ਪਰ ਰਾਤ ਸਮੇਂ ਕਿਸੇ ਅਜਿਹੀ ਥਾਂ ਲੁਕਾ ਦੇਂਦੇ ਜਿਸ ਨੂੰ ਯਤਨ ਕਰਨ ਤੇ ਵੀ ਉਸ ਨੂੰ ਹਾਸਲ ਕਰਨ ਵਿਚ ਅਸਮਰਥ ਰਹਿੰਦੇ। ਕਾਫ਼ੀ ਸਮਾਂ ਇਸੇ ਤਰਾਂ ਬੀਤ ਗਿਆ ਤੇ ਭਾਈ ਜਵਾਲਾ ਸਿੰਘ ਲਗਾਤਾਰ ਸੰਤਾਂ ਦੀ ਸੇਵਾ ਕਰਨ ਵਿਚ ਮਗਨ ਰਹੇ ਤੇ ਮਣੀ ਨੂੰ ਪਾਣ ਦਾ ਖਿਆਲ ਵੀ ਪਰ ਇਹ ਕੁਝ ਨਾਂਹ ਹੋ ਸਕਣ ਤੇ ਹੁਣ ਜਿਥੇ ਸੰਤਾਂ ਦੇ ਪਰਮਾਰਥੀ ਉਪਦੇਸ਼ਾਂ ਦਾ ਅਸਰ ਭਾਈ ਜੀ ਤੇ ਹੋਣ ਲਗ ਪਿਆ ਉਥੇ ਮਣੀ ਦੀ ਲਾਲਸਾ ਵੀ ਘਟਣ ਲਗ ਗਈ। ਤਾਂ ਹੀ ਸੰਤਾਂ ਨੇ ਇਕ ਦਿਨ ਭਾਈ ਜੀ ਨੂੰ ਬੁਲਾ ਮਣੀ ਨੂੰ ਉਨ੍ਹਾਂ ਅਗੇ ਰਖਦੇ ਹੋਏ ਆਦੇਸ਼ ਦਿਤਾ ਕਿ ਇਹ ਵਸਤੂ ਉਹ ਸੰਭਾਲ ਲਵੇ ਪਰ ਭਾਈ ਜੀ ਨੇ ਹੱਥ ਜੋੜ ਬੇਨਤੀ ਕੀਤੀ ਕਿ ਮਹਾਰਾਜ ਦਾਸ ਤੇ ਕਿਰਪਾ ਕਰਦੇ ਹੋਏ ਨਾਮ ਸਿਮਰਨ ਦੀ ਜਿਹੜੀ ਮਣੀ ਆਪ ਨੇ ਬਖ਼ਸ਼ੀ ਹੈ ਉਸ ਸਾਹਮਣੇ ਇਹੋ ਜਿਹੀਆਂ ਹਜ਼ਾਰਾਂ ਮਣੀਆਂ ਵੀ ਤੁਛ ਹਨ। ਇਹ ਸੁਣ ਸੰਤ ਮੁਸਕਰਾ ਪਏ। ਸੰਤਾਂ ਨੂੰ ਉਦਾਰਤਾ ਦੀ ਮੂਡ ਵਿਚ ਵੇਖ ਭਾਈ ਜਵਾਲਾ ਸਿੰਘ ਨੇ ਬੇਨਤੀ ਕੀਤੀ ਕਿ ਮਹਾਰਾਜ ਹੁਣ ਜਦ ਕਿ ਉਸ ਨੂੰ ਇਸ ਮਣੀ ਨੂੰ ਪ੍ਰਾਪਤ ਕਰਨ ਦੀ ਕੋਈ ਇਛਾ ਨਹੀਂ ਰਹੀ ਆਪ ਰਾਤ ਸਮੇਂ ਇਸ ਦੇ ਰੋਜ਼ਾਨਾ ਅਲੋਪ ਹੋਣ ਦੇ ਅਸਚਰਜਤਾ ਭਰੇ ਕੌਤਕ ਦੀ ਜਾਣਕਾਰੀ ਦਰਸਾਣ ਦੀ ਕਿਰਪਾ ਕਰੋ। ਤਾਂ ਸੰਤਾਂ ਨੇ ਇਸ ਨੂੰ ਕੌਤਕ ਦਾ ਰੂਪ ਨਾਂ ਦੇਂਦੇ ਹੋਏ ਇਹ ਸਪਸ਼ਟ ਕੀਤਾ ਕਿ ਜਦ ਉਹ ਸ਼ਾਮ ਵੇਲੇ ਪਾਣੀ ਲਿਆਣ ਲਈ ਨਦੀ ਵਲ ਤੁਰਦੇ ਤਾਂ ਸੰਤ ਇਹ ਮਣੀ ਭਾਈ ਜੀ ਦੇ ਪੁਰਾਣੇ ਝੋਲੇ, ਜੋ ਹੁਣ ਵੀ ਕਿਲੀ ਤੇ ਟੰਗਿਆ ਨਜ਼ਰੀ ਪੈ ਰਿਹਾ ਸੀ ਵਿਚ ਪਾ ਦੇਂਦੇ ਸਨ ਜਿਸ ਬਾਰੇ ਭਾਈ ਜਵਾਲਾ ਸਿੰਘ ਨੂੰ ਇਸ ਦਾ ਸ਼ਕ ਨਹੀਂ ਸੀ ਪੈ ਸਕਦਾ।

ਕੁਝ ਸਮੇਂ ਉਪ੍ਰੰਤ ਚੁਮਾਸਾ ਸ਼ੁਰੂ ਹੋ ਜਾਣ ਤੇ ਮੋਹਲੇਧਾਰ ਬਾਰਸ਼ਾਂ ਕਾਰਣ ਕੁਰੰਗ ਨਦੀ ਵਿਚ ਭਿਅੰਕਰ ਜਲ ਪਰਲੋ ਆ ਗਈ ਅਥਵਾ ਉਸ ਦੀ ਇਕ ਤਕੜੀ ਛੱਲ ਕਾਲੀ ਨਾਗਨ ਵਾਂਗ ਵਲੱਸ ਖਾਂਦੀ ਤੇ ਸ਼ੁਕਾਰੇ ਭਰਦੀ ਸੰਤਾਂ ਦੇ ਡੇਰੇ ਵਲ ਆ ਨਿਕਲੀ ਜਿਸ ਨੂੰ ਵੇਖ ਭਾਈ ਜਵਾਲਾ ਸਿੰਘ ਨੇ ਸੰਤਾਂ ਨੂੰ ਠਲ ਪਾਣ ਦੀ ਬੇਨਤੀ ਕੀਤੀ ਇਸ ਤੇ ਸੰਤ ਬੀਰ ਸਿੰਘ ਜੀ ਨੇ ਸਪਸ਼ਟ ਕੀਤਾ ਕਿ ਕੁਰੰਗ ਨਦੀ ਆਪਣੀ ਅਮਾਨਤ ਵਾਪਸ ਨਾਂ ਕਰਨ ਦਾ ਸਾਨੂੰ ਗਿਲਾ ਕਰਨ ਆਈ ਹੈ ਸੋ ਉਨਾਂ ਨੇ ਮਣੀ ਨੂੰ ਨਦੀ ਭੇਟ ਕੀਤਾ ਹੀ ਸੀ ਕਿ ਛੱਲ ਮੁੜ ਨਦੀ ਦੀ ਸੀਮਾ ਅੰਦਰ ਜਾ ਸਮਾਈ।

ਆਪਣੇ ਮਿਥੇ ਪ੍ਰੋਗਰਾਮ ਅਨੁਸਾਰ ਸੰਤ ਬੀਰ ਸਿੰਘ ਜੀ ਜਦ ਦੇਸ਼ ਵਦੇਸ਼ਾਂ ਦੇ ਰਟਨ ਲਈ ਜਾਣ ਲਗੇ ਤਾਂ ਭਾਈ ਜਵਾਲਾ ਸਿੰਘ ਨੂੰ ਡੇਰੇ ਦਾ ਪ੍ਰਬੰਧਕ ਥਾਪ ਦਿਤਾ ਜਿਨ੍ਹ ਨੇ ਬੜੇ ਚੰਗੇ ਢੰਗ ਨਾਲ ਡੇਰੇ ਦੀ ਸੇਵਾ ਸੰਭਾਲ ਕੀਤੀ ਤਥਾ ਸ਼ਲਾਘਾ ਯੋਗ ਗੁਰਮਤਿ ਦਾ ਪ੍ਰਚਾਰ ਵੀ ਜਾਰੀ ਰਖਿਆ। ਉਧਰ ਸੰਤ ਬੀਰ ਸਿੰਘ ਜੀ ਜਦ ਡੇਢ ਕੁ ਸਾਲ ਬਾਅਦ ਉਨੇ ਵਾਪਸ ਪਰਤੇ ਤਾਂ ਉਥੇ ਹੀ ਉਹ ਸਤਿਗੁਰ ਦੇ ਹੁਕਮ ਨੂੰ ਮਨ ਪਰਲੋਕ ਗਮਨ ਕਰ ਗਏ ਤਥਾ ਇਸ ਘਟਨਾ ਦਾ ਜਦ ਸੰਤ ਜਵਾਲਾ ਸਿੰਘ ਜੀ ਨੂੰ ਪਤਾ ਲਗਾ ਤ

ਉਨ੍ਹਾਂ ਨੇ ਸੰਤਾਂ ਦੀ ਭਬੂਤੀ ਨੂੰ ਮੰਗਵਾ ਡੇਰੇ ਵਿਚ ਹੀ ਉਨ੍ਹਾਂ ਦੀ ਸਮਾਧੀ ਬਣਵਾ ਦਿਤੀ । ਭਾਈ ਜਵਾਲਾ ਸਿੰਘ ਜਦ ਡੇਰੇ ਦੇ ਪਕੇ ਪ੍ਰਬੰਧਕ ਬਣੇ ਤਾਂ ਆਪ ਨੇ ਬੜਾ ਭਾਰੀ ਗੁਰਸਿਖੀ ਦਾ ਪ੍ਰਚਾਰ ਕੀਤਾ । ਹਿੰਦੂ-ਸਿਖ ਬੱਚੇ-ਬੱਚੀਆਂ ਨੂੰ ਗੁਰਮੁਖੀ ਪੜਾਣ ਦਾ ਸੁਖਾਵਾਂ ਪ੍ਰਬੰਧ ਕੀਤਾ ਜਿਸ ਤੇ ਇਸ ਡੇਰੇ ਦੇ ਆਲੇ-ਦੁਆਲੇ ਵਸਦੇ 6-7 ਪਿੰਡਾਂ ਦੇ ਬੱਚੇ ਚੰਗੇ ਨਾਮੀ ਗਰਾਮੀ ਅਖੰਡ ਪਾਠੀ ਤੇ ਕੀਰਤਨੀਏ ਪਰਸਿਧ ਹੋਏ । 1947 ਦੇ ਮੁਲਕੀ ਬਟਵਾਰੇ ਕਾਰਨ ਨ ਕੇਵਲ ਇਸ ਡੇਰੇ ਨੂੰ ਹੀ ਸਗੋਂ ਇਸ ਨਾਲ ਲਗਦੇ ਸਿਖ ਪਿੰਡਾਂ ਨੂੰ ਵੀ ਪਾਕਿਸਤਾਨੀਆਂ ਨੇ ਸਾੜ-ਭੂਨ ਦਿਤਾ ਤਥਾ ਗੁਰਸਿਖ ਮਾਈ ਭਾਈ ਨੂੰ ਭਾਰਤ ਵਲ ਆਣ ਤੇ ਮਜਬੂਰ ਕਰ ਦਿਤਾ ।

## ਖ਼ਾਲਸਾ ਰਾਜ ਸਮੇਂ ਦੀਆਂ ਬ੍ਰਾਹਮਣ ਸਿਖ ਰਾਜਸੀ ਤੇ ਵਿਦਵਾਨ ਹਸਤੀਆਂ

ਮਹਾਰਾਜਾ ਰਣਜੀਤ ਸਿੰਘ ਜੀ ਦੇ ਜਰਨੈਲ ਤੇ ਅਫ਼ਸਰਾਂ ਵਿਚੋਂ ਹੇਠ ਲਿਖੇ ਜਰਨੈਲ ਤੇ ਅਫ਼ਸਰ ਬ੍ਰਾਹਮਣ ਵੰਸ਼ੀ ਸਨ—

1. ਜਰਨੈਲ ਮੋਹਕਮ ਚੰਦ 2. ਜਰਨੈਲ ਦੀਵਾਨ ਚੰਦ 3. ਜਰਨੈਲ ਤੇਜਾ ਸਿੰਘ 4. ਜਰਨੈਲ ਮਿਸ਼ਰ ਲਾਲ ਸਿੰਘ 5. ਦੀਵਾਨ ਦੀਨਾ ਨਾਥ, 6. ਮਿਸ਼ਰ ਖ਼ੁਸ਼ਹਾਲ ਸਿੰਘ । ਇਹ ਸਾਰੇ ਸਿਖੀ ਅਸੂਲਾਂ ਤੇ ਚਲਣ ਵਾਲੇ ਸਨ ।

## ਜਰਨੈਲ ਮੋਹਕਮ ਚੰਦ ਜੀ

ਇਹ ਮਹਾਰਾਜਾ ਜੀ ਦੇ ਮਸ਼ਹੂਰ ਜਰਨੈਲਾਂ ਵਿਚੋਂ ਇਕ ਸੀ । ਸਿਆਲਕੋਟ ਸਤ-ਲੁਜ ਦੇ ਉਸ ਪਾਰ ਦੇ ਪਹਾੜੀ ਇਲਾਕਿਆਂ ਤੋਂ ਛੁਟ ਮੈਦਾਨੀ ਇਲਾਕਿਆਂ ਦੇ ਜਿਤਣ ਦੇ ਪਿਛੋਂ ਵਧੇਰੇ ਕਰਕੇ ਇਸ ਜਰਨੈਲ ਦੀ ਫ਼ੌਜੀ ਲਿਆਕਤ ਕੰਮ ਕਰ ਰਹੀ ਸੀ । ਮਹਾਰਾਜਾ ਖ਼ਾਸ ਤੌਰ ਪਰ ਇਸ ਜਰਨੈਲ ਦਾ ਦੇਣਦਾਰ ਸੀ ਜਿਸ ਨੇ ਸ਼ਾਹ ਸੁਜਾਅ ਨੂੰ ਆਪ ਦੇ ਕਬਜ਼ੇ ਵਿੱਚ ਲਿਆ ਸੀ । ਮੋਹਕਮ ਚੰਦ ਨੇ ਲਾਹੌਰ ਦਰਬਾਰ ਨੂੰ ਤਿਨ ਸੇਵਕ ਦਿਤੇ ਸਨ । ਆਪਣਾ ਪੁਤਰ ਮੋਤੀ ਰਾਮ, ਤੇ ਦੋ ਪੋਤਰੇ ਕਿਰਪਾ ਰਾਮ ਤੇ ਰਾਮ ਦਿਆਲ ਜੋ ਫੌਜੀ ਔਹੁਦਿਆਂ ਤੇ ਲਗੇ ਹੋਏ ਸਨ । ਜਦ 1814 ਵਿਚ ਦੀਵਾਨ ਮੋਹਕਮ ਚੰਦ ਦੀ ਫਲੌਰ ਵਿਖੇ ਮੌਤ ਹੋ ਗਈ ਤਾਂ ਮਹਾਰਾਜਾ ਨੂੰ ਬੜਾ ਦੁਖ ਹੋਇਆ ਸਾਰੇ ਰਾਜ ਵਿੱਚ ਸੋਗ ਮਨਾ ਕੇ ਉਸ ਨੂੰ ਸਨਮਾਨਿਆ ਗਿਆ । 1809 ਤੋਂ 1814 ਤਕ ਉਹ ਸਿਖ ਫੌਜ ਦਾ ਕਮਾਂਡਰ ਰਿਹਾ ।

## ਜਰਨੈਲ ਮਿਸਰ ਦੀਵਾਨ ਚੰਦ ਜੀ

ਇਹ ਮਹਾਰਾਜਾ ਰਣਜੀਤ ਸਿੰਘ ਜੀ ਦੀ ਫੌਜ ਵਿੱਚ ਜਰਨੈਲ ਸੀ ਜੋ ਦਸ ਹਜ਼ਾਰ ਫ਼ੌਜ ਦੀ ਕਮਾਂਡ ਕਰਦਾ ਰਿਹਾ। ਆਪ ਨੇ ਜਰਨੈਲ ਹਰੀ ਸਿੰਘ ਜੀ ਦੇ ਨਾਲ ਹੋ ਕਰ ਕਸ਼ਮੀਰ ਹਜ਼ਾਰਾ, ਪਸ਼ਾਵਰ ਅਟਕ ਆਦਿ ਕਾਫੀ ਮੁਹਾਜ਼ਾਂ ਤੇ ਯੁਧ ਕੀਤਾ ਜਿਸ ਤੋਂ ਮਹਾਰਾਜਾ ਸਾਹਿਬ ਨੇ ਖ਼ੁਸ਼ ਹੋ ਕਰ ਇਸ ਬਹਾਦੁਰ ਨੂੰ ਇਨਾਮ ਬਖਸ਼ੇ, ਮਹਾਰਾਜਾ ਦੇ ਦਿਲ ਵਿੱਚ ਇਸ ਬਾਰੇ ਬੜੀ ਕਦਰ ਸੀ।

ਇਤਿਹਾਸ ਤੋਂ ਪਤਾ ਲਗਦਾ ਹੈ ਕਿ ਮਹਾਰਾਜੇ ਨੇ ਬਾਈ ਸੌ ਸਵਾਰਾਂ ਦਾ ਇਕ ਜਥਾ ਰਖਿਆ ਹੋਇਆ ਸੀ। ਜਥੇ ਦਾ ਨਾਉ ਗੁਰੂ ਹਰਿ ਰਾਏ ਜੀ ਦਾ ਡੇਰਾ ਸੀ, ਜੇਹੜੀ ਲੜਾਈ ਕੁਝ ਅੜ ਜਾਵੇ ਉਥੇ ਇਸ ਡੇਰੇ ਨੂੰ ਭੇਜਨ ਨਾਲ ਸਰ ਹੋ ਜਾਂਦੀ ਸੀ।

## ਸੈਨਾਪਤੀ ਮਿਸ਼ਰ ਲਾਲ ਸਿੰਘ ਤੇਜਾ ਸਿੰਘ ਜੀ

ਮਹਾਰਾਜੇ ਰਣਜੀਤ ਸਿੰਘ ਜੀ ਦੇ ਅਕਾਲ ਚਲਾਣੇ ਬਾਅਦ ਡੋਗਰਿਆਂ ਨੇ ਖ਼ੂਨ ਖ਼ਰਾਬੇ ਕਰਵਾਏ। ਅੰਤ ਨੂੰ ਕੰਵਰ ਦਲੀਪ ਸਿੰਘ ਜੀ ਨੂੰ ਤਿਲਕ ਦਿਤਾ। ਧਿਆਨ ਸਿੰਘ ਵਜ਼ੀਰ ਕਤਲ ਹੋ ਚੁਕਾ ਸੀ। ਸ: ਜਵਾਹਰ ਸਿੰਘ ਨੇ ਕੰਵਰ ਪਸ਼ੌਰਾ ਸਿੰਘ ਨੂੰ ਮਰਵਾ ਦਿਤਾ, ਜਿਸ ਦੇ ਕਾਰਣ ਖ਼ਾਲਸਾ ਫੌਜ ਵਿੱਚ ਗੁਸੇ ਦੇ ਭਾਂਬੜ ਮਚ ਗਏ। ਫੌਜਾਂ ਨੇ ਜਵਾਹਰ ਸਿੰਘ ਨੂੰ ਗੋਲੀ ਨਾਲ ਉਡਾ ਦਿਤਾ, ਹੁਣ ਸਾਰੀ ਤਾਕਤ ਫੌਜ ਦੇ ਹਥ ਆ ਗਈ।

ਇਸ ਸਾਰੀ ਦਿਸ਼ਾ ਨੂੰ ਵੇਖ ਕੇ ਕੋਈ ਡਰਦਾ ਵਜ਼ੀਰ ਨ ਬਣੇ। ਧਿਆਨ ਸਿੰਘ ਦੇ ਭਰਾ ਨੂੰ ਵਜ਼ੀਰ ਬਨਣ ਲਈ ਕਿਹਾ ਪਰ ਉਹ ਨ ਮੰਨਿਆ। ਅੰਤ ਵਿੱਚ ਨਵੰਬਰ 1845 ਵਿੱਚ ਮਿਸ਼ਰ ਲਾਲ ਸਿੰਘ ਸਪੁਤਰ ਜਸਾ ਮਲ ਬ੍ਰਾਹਮਣ ਅਤੇ ਤੇਜਾ ਸਿੰਘ ਸਪੁਤ੍ਰ ਸ: ਖ਼ੁਸ਼ਹਾਲ ਸਿੰਘ ਫ਼ੌਜਾਂ ਦੇ ਸੈਨਾਪਤੀ ਬਣੇ।

## ਦੀਵਾਨ ਦੀਨਾ ਨਾਥ ਜੀ

ਬ੍ਰਾਹਮਣ ਵੰਸ਼ੀ ਕਸ਼ਮੀਰ ਦਾ ਵਸਨੀਕ ਸੀ ਜੋ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਅਰਥ ਵਿਭਾਗ ਦਾ ਮੰਤਰੀ ਸੀ। ਦੀਵਾਨ ਦੀਨਾ ਨਾਥ ਦਾ ਮੁਕਾਬਲਾ ਦੇਨਰ ਰੈਡ ਨਾਲ ਕੀਤਾ ਜਾਂਦਾ ਹੈ ਜੋ ਪੂਰਬੀ ਮੰਤਰੀ ਸੀ। ਰਾਜਾ ਦੀਨਾ ਨਾਥ ਬੜਾ ਸੂਜਵਾਨ ਤੇ ਦੂਰ ਅੰਦੇਸ਼ ਮੰਤਰੀ ਸੀ। ਉਸ ਨੂੰ ਆਪਣੇ ਇਲਾਕੇ ਬਾਰੇ ਪੂਰੀ ਪੂਰੀ ਜਾਨਕਾਰੀ ਸੀ, ਦੁਨੀਆਂ ਦੇ ਨੁਕਤੇ ਨਿਗਾਹ ਨਾਲ ਬੜਾ ਕਾਮਯਾਬ ਬੰਦਾ ਸੀ। ਮਿਲਨ ਸਾਰ ਵਿਚਾਰ ਸ਼ੀਲ ਪੜਿਆ ਲਿਖਿਆ ਸੀ। ਅੰਗਰੇਜ਼ ਨਾਲ ਗਲਬਾਤ

ਕਾਰਨ ਸਾਧਾਰਨ ਨਿਰਭੈਤਾ ਤੇ ਜੋਸ਼ ਦਾ ਸਬੂਤ ਦਿੰਦਾ ਸੀ। ਮਹਾਰਾਜੇ ਦਾ ਬੜਾ ਭਰੋਸੇ ਯੋਗ ਸਲਾਹਕਾਰ ਸੀ।

## ਮਿਸ਼ਰ ਖ਼ੁਸ਼ਹਾਲ ਸਿੰਘ ਜੀ

ਮਹਾਰਾਜਾ ਰਣਜੀਤ ਸਿੰਘ ਜੀ ਦਾ ਡਿਉਡੀ ਬਰਦਾਰ ਮੇਰਠ ਦਾ ਬ੍ਰਾਹਮਣ ਵੰਸ਼ੀ ਸੀ। ਇਸ ਨੌਕਰੀ ਤੋਂ ਇਹ ਮਹਾਰਾਜਾ ਜੀ ਦਾ ਅੰਗ-ਰਖਿਅਕ ਬਣਨ ਵਿੱਚ ਸਫਲ ਹੋਇਆ। ਇਕ ਦਿਨ ਮਹਾਰਾਜਾ ਭੇਸ ਬਦਲ ਕਰ ਬਾਹਰ ਗਿਆ ਤਾਂ ਵਾਪਸ ਆਉਣ ਤੇ ਖ਼ੁਸ਼ਹਾਲ ਸਿੰਘ ਨੇ ਰੋਕ ਲਿਆ, ਇਸ ਤੋਂ ਖ਼ੁਸ਼ ਹੋ ਕੇ ਮਹਾਰਾਜਾ ਨੇ ਇਸ ਨੂੰ ਆਪਣਾ ਰਖਿਅਕ (Body guard) ਬਨਾਇਆ। ਕੁਝ ਚਿਰ ਬਾਹਦ ਇਸ ਨੇ ਅੰਮ੍ਰਿਤ ਛਕਿਆ ਤੇ ਸਿੰਘ ਸਜ ਗਿਆ। ਸੰਨ 1832 ਵਿੱਚ ਕਸ਼ਮੀਰ ਦਾ ਹਾਕਮ ਬਣਾਇਆ ਗਿਆ।

## ਗਿਆਨੀ ਗੁਰਮੁਖ ਸਿੰਘ ਜੀ

ਆਪ ਪੁਣਛ ਦੇ ਵਸਨੀਕ ਬ੍ਰਾਹਮਣ ਵੰਸ਼ੀ ਸਨ। ਮਹਾਰਾਜਾ ਰਣਜੀਤ ਸਿੰਘ ਜੀ ਜਦੋਂ ਪੁਣਛ ਗਏ ਗਿਆਨੀ ਜੀ ਦੇ ਗੁਰਬਾਣੀ ਦੇ ਪਾਠ ਤੇ ਕਥਾ ਤੋਂ ਪ੍ਰਭਾਵਤ ਹੋ ਕੇ ਗਿਆਨੀ ਜੀ ਨੂੰ ਨਾਲ ਹੀ ਗੁਜਰਾਂਵਾਲੇ ਲੈ ਆਏ। ਇਥੇ ਗਿਆਨੀ ਜੀ ਨੂੰ ਮਹਲਾਂ ਦੇ ਧਾਰਮਕ ਉਪਦੇਸ਼ਕ ਨੀਯਤ ਕੀਤਾ ਅਤੇ ਉਨ੍ਹਾਂ ਦੇ ਪ੍ਰਵਾਰ ਦੀ ਰਿਹਾਇਸ਼ ਲਈ ਦੋ ਪਕੀਆਂ ਹਵੇਲੀਆਂ ਦੇ ਦਿਤੀਆਂ।

ਜਦ ਤਕ ਸ਼ੇਰੇ ਪੰਜਾਬ ਗੁਜਰਾਂਵਾਲੇ ਰਹੇ ਤਦ ਤਕ ਹਰ ਰੋਜ਼ ਨੇਮ ਨਾਲ ਸਮੇਤ ਰਾਣੀ ਜਿੰਦਾਂ ਦੇ ਪਾਠ ਤੇ ਕਥਾ ਸੁਣਕੇ ਫਿਰ ਰਾਜ ਕਾਜ ਦੇ ਕੰਮਾਂ ਵਿੱਚ ਰੁਝਦੇ। ਮਹਾਰਾਜਾ ਦੇ ਦਿਲ ਵਿਚ ਗਿਆਨੀ ਜੀ ਲਈ ਬੜਾ ਆਦਰ ਤੇ ਸਤਕਾਰ ਸੀ। ਜੇਹੜੀਆਂ ਦੋ ਹਵੇਲੀਆਂ ਗਿਆਨੀ ਜੀ ਨੂੰ ਦਿਤੀਆਂ ਸਨ ਉਹਨਾਂ ਵਿਚੋਂ ਇਕ ਤਾਂ ਆਪ ਨੇ ਗਰੀਬ ਗੁਰਬੇ ਮੁਸਾਫਰਾਂ ਲਈ ਰਖ ਦਿਤੀ ਤੇ ਦੂਜੀ ਵਿੱਚ ਪ੍ਰਵਾਰ ਸਣੇ ਰਹਿਣ ਲਗ ਪਏ। ਮੁਸਾਫਰਾਂ ਦੀ ਹਵੇਲੀ ਦਾ ਇਕ ਅਰੋੜਾ ਸਜਨ ਪ੍ਰਬੰਧਕ ਬਣਾ ਦਿਤਾ ਜੋ ਪਿਛੋਂ ਇਸ ਹਵੇਲੀ ਦਾ ਮਾਲਕ ਹੀ ਬਣ ਗਿਆ।

ਸੇਰੇ ਪੰਜਾਬ ਨੇ ਜਦ ਆਪਣੀ ਰਿਹਾਇਸ਼ ਲਾਹੌਰ ਤਬਦੀਲ ਕਰ ਲਈ ਤਾਂ ਗਿਆਨੀ ਜੀ ਨੂੰ ਨਾਲ ਜਾਣ ਲਈ ਪ੍ਰੇਰਿਆ ਪਰ ਗਿਆਨੀ ਜੀ ਨੇ ਗੁਜਰਾਂਵਾਲੇ ਰਹਿਣ ਦੀ ਇਛਿਆ ਪ੍ਰਗਟ ਕੀਤੀ। ਇਸ ਪਰ ਮਹਾਰਾਜਾ ਨੇ ਪੰਜ ਦੇਗਾਂ ਮੋਹਰਾਂ ਦੀਆਂ ਤੇ ਕੁਝ ਜਾਗੀਰ ਦੇਣ ਲਈ ਪ੍ਰਵਾਨਾ ਲਿਖ ਦਿਤਾ ਪਰ ਗਿਆਨੀ ਜੀ ਬੜੇ ਸੰਤੋਖੀ ਸਨ ਤੇ ਤ੍ਰਿਪਤ ਚਿਤ ਦੇ ਬੰਦੇ ਸਨ, ਆਪ ਨੇ ਇਹ ਸਭ ਕੁਝ ਲੈਣ ਤੋਂ ਸਿਰ ਫੇਰ ਦਿਤਾ। ਇਕ ਦਿਨ ਗਿਆਨੀ ਜੀ ਕਿਧਰੇ ਬਾਹਰ ਗਏ ਹੋਏ ਸਨ ਤਾਂ ਜਰਨੈਲ

ਹਰੀ ਸਿੰਘ ਜੀ ਨੇ ਇਕ ਪੰਜ ਰੰਗਾ ਗਿਆਨੀ ਜੀ ਦੀ ਹਵੇਲੀ ਦੀ ਅੰਦਰਲੀ ਕੋਠੜੀ ਦਾ ਫ਼ਰਸ਼ ਪੁਟ ਕੇ ਦਬਵਾ ਦਿਤੀਆਂ ਗਿਆਨੀ ਜੀ ਨੂੰ ਜਦ ਪਤਾ ਲਗਾ ਤਾਂ ਉਨ੍ਹਾਂ ਨੇ ਉਸ ਕੋਠੜੀ ਨੂੰ ਤਾਲਾ ਲਗਾ ਦਿਤਾ ਅਤੇ ਆਪਣੇ ਪੁਤ੍ਰਾਂ ਮੋਹਣ ਸਿੰਘ ਤੇ ਹੀਰਾ ਸਿੰਘ ਨੂੰ ਹਥ ਨਾ ਲਾਉਣ ਦੀ ਹਦਾਇਤ ਕੀਤੀ।

ਮਹਾਰਾਜਾ ਰਣਜੀਤ ਸਿੰਘ ਜੀ ਦੇ ਅਕਾਲ ਚਲਾਣੇ ਤੋਂ ਬਾਅਦ ਜੋ ਭੀ ਗਦੀ ਤੇ ਬੈਠਦਾ ਸੀ, ਉਸ ਨੂੰ ਕਤਲ ਕੀਤਾ ਜਾਂਦਾ। ਜਦੋਂ ਮਹਾਰਾਜਾ ਸ਼ੇਰ ਸਿੰਘ ਗੋਲੀ ਨਾਲ ਮਾਰਿਆ ਗਿਆ ਤਾਂ ਕਿਲੇ ਦੇ ਅੰਦਰ ਵਜ਼ੀਰ ਲਹਿਣਾ ਸਿੰਘ ਨੇ ਰਾਜਾ ਧਿਆਨ ਸਿੰਘ ਨੂੰ ਕਿਹਾ ਰਾਜਾ ਸਾਹਿਬ ਅਸੀਂ ਤੁਹਾਡੇ ਰਾਹ ਤੋਂ ਰੋੜਾ ਹਟਾ ਦਿਤਾ ਹੈ, ਹੁਣ ਤਖਤ ਤੇ ਕੌਣ ਬੈਠੇਗਾ। ਦਲੀਪ ਸਿੰਘ! ਧਿਆਨ ਸਿੰਘ ਨੇ ਕਿਹਾ ਤੇ ਵਜ਼ੀਰ! ਲਹਿਣਾ ਸਿੰਘ ਨੇ ਪੁਛਿਆ। ਧਿਆਨ ਸਿੰਘ ਨੇ ਬੜੇ ਹੰਕਾਰ ਨਾਲ ਗਰਦਨ ਅਕੜਾ ਕੇ ਕਿਹਾ ਧਿਆਨ ਸਿੰਘ ਤੋਂ ਬਿਨਾਂ ਕਿਸੇ ਮਾਂ ਨੇ ਉਹ ਲਾਲ ਹੀ ਨਹੀਂ ਜੰਮਿਆ, ਜੇਹੜਾ ਵਜ਼ੀਰ ਬਣੇ।

ਪਿਛੋਂ ਗਿਆਨੀ ਗੁਰਮੁਖ ਸਿੰਘ ਜੀ ਨੇ ਕਿਹਾ, ਜੇ ਵਲਟੋਹਾ ਬਦਲ ਦਿਤਾ ਹੈ ਤਾਂ ਪੁਰਾਣੇ ਕੜਛੇ ਨੂੰ ਕਿਉਂ ਰਖਿਆ ਜਾਵੇ। ਬਸ ਇਹ ਕਹਿਣ ਦੀ ਦੇਰ ਸੀ ਕਿ ਉਸੇ ਦੋ ਨਾਲੀ ਨਾਲ ਅਜੀਤ ਸਿੰਘ ਸੰਧਾਵਾਲੀਏ ਨੇ ਧਿਆਨ ਸਿੰਘ ਨੂੰ ਭੁਨ ਛਡਿਆ ਜਿਸ ਦੋ ਨਾਲੀ ਨਾਲ ਅਜੀਤ ਸਿੰਘ ਨੇ ਮਹਾਰਾਜਾ ਸ਼ੇਰ ਸਿੰਘ ਨੂੰ ਮਾਰਿਆ ਸੀ।

## ਅਕਾਲੀ ਸੁਰਜਨ ਸਿੰਘ ਸ਼ਹੀਦ
## (ਲਿਖਤ ਗਿਆਨੀ ਬੁਧ ਸਿੰਘ ਜੀ ਪੁਣਛ)

ਆਪ ਭਾਈ ਅਜਬ ਸਿੰਘ ਜੀ ਸੂਦਨ ਦੇ ਸਪੁਤਰ ਸਨ। ਉਹ ਢਿਲਵਾਂ ਪਿੰਡ ਵਿੱਚ ਵਸਦੇ ਸਨ ਪਰ ਮਗਰੋਂ ਜਦੋਂ ਮੁਸਲਮਾਨਾਂ ਦਾ ਜ਼ੋਰ ਹੋਇਆ, ਤਾਂ ਪੁਣਛ ਸ਼ਹਿਰ ਦੇ ਨੇੜੇ ਦਰਿਆ ਦੇ ਕੰਢੇ ਪਰ ਇਕ ਰਮਣੀਕ ਥਾਂ "ਚਕ ਬਾਗ ਕਤਰੋਂ" ਨਾਮੇ ਪਿੰਡ ਵਿੱਚ ਵਸਨ ਲਗ ਪਏ। ਜਦ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦਾ ਤੇਜ ਪ੍ਰਤਾਪ ਸੁਣਿਆ ਤਾਂ ਭਾਈ ਸੁਰਜਨ ਸਿੰਘ ਆਪਣੇ ਚਾਚੇ ਦੇ ਪੁਤਰ ਦੀਵਾਨ ਸਿੰਘ ਨੂੰ ਨਾਲ ਲੈ ਕੇ ਲਾਹੌਰ ਪੁਜ ਕੇ ਮਹਾਰਾਜੇ ਦੇ ਘੋੜ ਸਵਾਰ ਫੌਜ ਵਿੱਚ ਭਰਤੀ ਹੋ ਗਏ। ਕੁਝ ਸਮੇਂ ਮਗਰੋਂ ਆਪ ਨੂੰ ਦਰਸ਼ਕੀ ਜਵਾਨ ਤੇ ਗੁਰਬਾਣੀ ਦੇ ਰਸੀਏ ਜਾਣ ਕੇ ਅਕਾਲੀ ਫ਼ੌਜ ਦਾ ਸਰਦਾਰ ਬਣਾਇਆ ਗਿਆ। ਆਪ ਸਵੇਰੇ ਆਸਾ ਜੀ ਦੀ ਵਾਰ ਦੇ ਦੀਵਾਨ ਵਿੱਚ ਸ਼ਸ਼ਤਰ ਸਜਾਕੇ, ਜੋ ਵਜ਼ਨ ਵਿਚ 21 ਸੇਰ ਭਾਰੇ ਹੁੰਦੇ ਸਨ, ਦਰਵਾਜੇ ਵਿੱਚ ਖੜੇ ਰਹਿੰਦੇ। ਜੋ ਕੋਈ ਭੀ ਕੀਰਤਨ ਵੇਲੇ ਬਾਤ ਚੀਤ ਕਰਦਾ ਜਾਂ ਆਲਸ ਨਾਲ ਊਂਘਦਾ ਤਾਂ ਆਪ ਉਸ ਨੂੰ ਛੇਤੀ ਹੀ ਸਾਵਧਾਨ ਕਰਨ ਦਾ ਯਤਨ ਕਰਦੇ। ਨਾਲ ਦਿਆਂ ਨੂੰ ਲੰਗਰ ਛਕਾ ਕੇ ਮਗਰੋਂ ਆਪ ਛਕਦੇ। ਕਈ ਲੜਾਈਆਂ ਵਿੱਚ ਆਪ ਅਗੇ ਹੋ ਕੇ ਲੜਦੇ ਰਹੇ, ਇਸ ਲਈ ਆਪ ਦੇ ਸਰੀਰ ਵਿੱਚ ਕਈ ਜ਼ਖਮਾਂ ਦੇ ਨਿਸ਼ਾਨ ਸਨ।

ਇਕ ਵੇਰਾਂ ਇਕ ਪੀਰ ਨੇ ਪਹਾੜ ਦੇ ਇਲਾਕੇ ਵਿੱਚ ਮੁਹੱਮਦੀ ਝੰਡਾ ਖੜਾ ਕਰਕੇ ਕੁਝ ਪਠਾਣਾਂ ਨੂੰ ਭੜਕਾਇਆ ਕਿ ਆਪਣੇ ਪੈਗੰਬਰ ਦੇ ਹੁਕਮ ਅਨੁਸਾਰ ਇਨ੍ਹਾਂ ਕਾਫ਼ਰਾਂ ਹਿੰਦੂਆਂ ਸਿੱਖਾਂ ਨੂੰ ਲੁਟ ਮਾਰਨ ਦਾ ਯਤਨ ਕਿਉਂ ਨ ਕਰੀਏ, ਇਸ ਬਖੇੜੇ ਨੇ ਦੋਹਾਂ ਧਿਰਾਂ ਦਾ ਭਾਰੀ ਨੁਕਸਾਨ ਕੀਤਾ। ਇਹ ਖ਼ਬਰ ਮਹਾਰਾਜਾ ਰਣਜੀਤ ਸਿੰਘ ਪਾਸ ਪੁਜੀ ਤਾਂ ਆਪ ਨੇ ਅਕਾਲੀ ਸੁਰਜਨ ਸਿੰਘ ਨੂੰ ਬਹੁਤ ਸਾਰੀ ਫ਼ੌਜ ਦੇ ਕੇ ਉਸ ਫ਼ਸਾਦ ਨੂੰ ਮੇਟਨ ਲਈ ਭੇਜਿਆ। ਇਨ੍ਹਾਂ ਨੇ ਅਟਕੋਂ ਪਾਰ ਜਾ ਕਰ ਉਨ੍ਹਾਂ ਖਰੂਦੀਆਂ ਦੇ ਚੰਗੇ ਦੰਦ ਖਟੇ ਕੀਤੇ ਤੇ ਕੁਝ ਚਿਰ ਉਥੇ ਮੁਕਾਮ ਕਰਕੇ ਇਲਾਕੇ ਵਿੱਚ ਸ਼ਾਂਤੀ ਵਰਤਾਈ।

ਦੂਜੀ ਵੇਰਾਂ ਫ਼ਿਰ ਮਹਾਰਾਜ ਜੀ ਨਾਲ ਅਟਕ ਦੇ ਇਲਾਕੇ ਵਿਚ ਚਲੇ ਗਏ, ਇਥੇ ਕੁਝ ਦਿਨ ਮੁਕਾਮ ਕਰਨਾ ਪਿਆ। ਇਕ ਦਿਨ ਆਪ ਪਹਿਰ ਰਾਤ ਰਹਿੰਦੀ ਨੂੰ ਅਟਕ ਵਿੱਚ ਇਸ਼ਨਾਨ ਕਰਕੇ ਦਰਿਆ ਦੇ ਕਿਨਾਰੇ ਪਰ ਇਕਾਂਤ ਜਗ੍ਹਾ ਆਪਣਾ ਨਿਤਨੇਮ ਕਰਨ ਲਈ ਬੈਠ ਗਏ। ਅਜੇ ਕੁਝ ਮਿੰਟ ਹੀ ਹੋਏ ਸਨ ਤਾਂ ਕੀ ਡਿਠਾ ਕਿ ਤਿਨ ਪਠਾਣ ਬਰਛੇ ਹੱਥ ਵਿੱਚ ਫੜੇ ਹੋਏ ਦਗੜ ਦਗੜ ਕਰਦੇ ਆਪ ਜੀ ਦੇ ਆ ਗਿਰਦੇ ਹੋਇ। ਜਿਸ ਵੇਲੇ ਇਨ੍ਹਾਂ ਨੂਰਾਨੀ ਚੇਹਰਾ ਅਤੇ ਸ਼ਸਤਰ ਡਿਠੇ ਤਾਂ ਤ੍ਰਬਕ ਕੇ ਉਥੇ ਹੀ ਖੜੇ ਹੋ ਗਏ ਤੇ ਪੈਰੀ ਪੈ ਗਏ ਕਿ ਇਸ ਪਰ ਵਾਰ ਕਰਦਿਆਂ ਭੀ ਕਾਮਯਾਬੀ ਨਹੀਂ ਹੋ ਸਕਦੀ ਤੇ ਨਠਿਆਂ ਭੀ ਇਸ ਬਲੀ ਨੇ ਕਿਥੇ ਛਡਨਾ ਹੈ। ਉਨ੍ਹਾਂ ਪਠਾਣਾਂ ਨੇ ਫਿਰ ਇਰਾਦਾ ਕੀਤਾ ਕਿ ਇਕੋ ਹੀ ਵਾਰ ਹਮਲਾ ਕਰਕੇ ਇਸ ਨੂੰ ਇਥੇ ਹੀ ਮਾਰ ਦੇਣਾ ਠੀਕ ਹੈ ਕਿਉਂਕਿ ਇਸ ਪਾਸ ਕੀਮਤੀ ਸ਼ਸਤਰ ਤੇ ਧਨ ਪਦਾਰਥ ਹੈ ਜੋ ਸਾਰੇ ਕਾਬੂ ਆ ਜਾਣਗੇ। ਦੂਜਾ ਇਹ ਉਹ ਹੀ ਬਲੀ ਹੈ, ਜਿਸ ਨੇ ਪਹਿਲੀ ਵਾਰ ਆਣ ਕੇ ਬੜਾ ਦੁਖ ਦਿਤਾ ਸੀ। ਇਹ ਕੁਝ ਵਿਚਾਰ ਕੇ ਉਨ੍ਹਾਂ ਨੇ ਅਗੇ ਵਧ ਕੇ ਜੋਰ ਦੀ ਬਰਛੀ ਚਲਾਈ ਜੋ ਅਕਾਲੀ ਜੀ ਦੇ ਸਿਰ ਵਿੱਚ ਖੁਬ ਗਈ ਜਿਸ ਨਾਲ ਬਹੁਤ ਵੱਡਾ ਜ਼ਖਮ ਹੋ ਗਿਆ ਤੇ ਲਹੂ ਦੀ ਧਾਰਾ ਵਗ ਤੁਰੀ।

ਬਰਛੀ ਲਗਨ ਦੀ ਦੇਰ ਸੀ ਕਿ ਅਕਾਲੀ ਜੀ ਦੀ "ਜਬੈ ਬਾਂਣ ਲਾਗੇ, ਤਬੈ ਰੋਸ ਜਾਗੇ" ਗੁਰਵਾਕ ਅਨੁਸਾਰ ਬੀਰ ਰਸ ਵਿਚ ਆ ਕੇ ਸਾਵਧਾਨ ਖੜੇ ਹੋ ਗਏ। ਬਰਛੀ ਤਾਂ ਲਗਦਿਆਂ ਹੀ ਉਸ ਤੋਂ ਖੋਹ ਲਈ ਫਿਰ ਛੇਤੀ ਹੀ ਸ੍ਰੀ ਸਾਹਿਬ ਕਢ ਕੇ ਉਨ੍ਹਾਂ ਨੂੰ ਵੰਗਾਰਿਆ ਕਿ ਹੁਣ ਮੇਰਾ ਵਾਰ ਆਇਆ ਜੇ ਸੰਭਾਲੋ। ਭਾਵੇਂ ਉਹ ਪਠਾਣ ਬੜੇ ਜੋਸ਼ੀਲੇ ਤੇ ਤਾਕਤਵਰ ਸਨ ਪਰ ਅਕਾਲੀ ਜੀ ਨੇ ਬਿਜਲੀ ਵਾਂਗੂ ਕੜਕ ਕੇ ਦੋਹਾਂ ਨੂੰ ਉਥੇ ਹੀ ਰਖ ਦਿਤਾ। ਜਦ ਤੀਸਰਾ ਜਾਨ ਬਚਾਉਣ ਲਈ ਦਾਅ ਹੀ ਤਕ ਰਿਹਾ ਸੀ ਤਾਂ ਆਪ ਫ਼ੁਰਤੀ ਨਾਲ ਉਸ ਦਾ ਫ਼ਤਵਾ ਵਢਣ ਲਈ ਉਸ ਦੇ ਨੇੜੇ ਢੁਕੇ। ਅਗੋਂ ਉਸ ਨੇ ਸ਼ਸਤਰ ਹਥ ਵਿਚੋਂ ਸੁਟ ਦਿਤੇ ਤੇ ਗੁਰੂ ਜੀ ਦੀ ਦੁਹਾਈ ਪਾ ਕੇ ਆਖਿਆ ਕਿ ਮੇਰੇ ਉਪਰ ਰਹਿਮ ਕਰੋ ਕਿਉਂਕਿ ਮੈਂ ਮਰਦ ਨਹੀਂ ਹਾਂ, ਔਰਤ ਹਾਂ। ਇਸ ਮਰਦਾਨੇ ਵੇਸ ਵਿੱਚ ਆਪਣੇ ਭਰਾ ਨਾਲ ਇਥੇ ਆਈ ਹਾਂ। ਅਕਾਲੀ ਜੀ ਦੀ ਤਲਵਾਰ ਉਥੇ ਹੀ ਰੁਕ ਗਈ ਸਗੋਂ ਉਸ ਉਤੇ ਤਰਸ ਕਰਕੇ ਇਸ਼ਾਰਾ ਕੀਤਾ ਕਿ ਆਪਣੀ ਜਾਨ ਲੈ ਕੇ ਇਥੋਂ ਚਲੀ ਜਾ।

ਉਸ ਦੇ ਚਲੇ ਜਾਣ ਮਗਰੋਂ ਕੀ ਡਿਠਾ ਕਿ ਉਥੇ ਨੇੜੇ ਹੀ ਬਹੁਤ ਸਾਰਾ ਧੰਨ

ਪਦਾਰਥ ਖਲੜਿਆਂ ਵਿਚ ਬੰਦ ਸੀ। ਖੋਲ ਕੇ ਡਿਠਾ ਤਾਂ ਵਿੱਚ ਬੜੇ ਬੜੇ ਕੀਮਤੀ ਧੁਸੇ ਤੇ ਪਸਮੀਨੇ ਦੇ ਬਸਤਰ ਸਨ, ਗਹਿਣੇ ਅਤੇ ਨਗਦੀ ਵੀ ਸੀ। ਆਪ ਜੀ ਨੇ ਇਹ ਦੋਵੇ ਭਾਰ ਚੁਕ ਕੇ ਮਹਾਰਾਜ ਜੀ ਦੀ ਸੇਵਾ ਵਿੱਚ ਪੇਸ਼ ਕੀਤੇ ਤੇ ਸਾਰਾ ਪ੍ਰਸੰਗ ਵੀ ਸੁਣਾਇਆ। ਅਸਲ ਵਿੱਚ ਇਹ ਡਾਕੂ ਸਨ ਜੋ ਬਹੁਤੇ ਦਿਨਾਂ ਤੋਂ ਘਰੋਂ ਨਿਕਲੇ ਹੋਏ ਆਪਣਾ ਦਾਉ ਲਗਾ ਕੇ ਮਾਲ ਜਮਾ ਕਰ ਰਹੇ ਸਨ।

ਪਹਿਲਾਂ ਆਪ ਦੇ ਜ਼ਖਮ ਦੀ ਪਟੀ ਕਰਵਾਈ ਗਈ, ਫਿਰ ਮਹਾਰਾਜ ਨੇ ਚੱਲ ਕੇ ਉਹ ਮੌਕਾ ਡਿਠਾ ਜਿਥੇ ਦੋਵੇਂ ਪਠਾਣ ਮੋਏ ਪਏ ਸਨ। ਇਸ ਬਹਾਦਰੀ ਤੋਂ ਖੁਸ਼ ਹੋ ਕੇ ਬਹੁਤ ਸਾਰਾ ਇਨਾਮ ਤੇ ਇਕ ਸਾਲਮ ਪਿੰਡ ਪੁਣਛ ਵਿਚ ਲਿਖ ਦਿਤਾ। ਕਹਿੰਦੇ ਹਨ ਕਿ ਆਪ ਜੀ ਨੂੰ ਅਠ ਉੱਠ ਨਵੇਕਲੇ ਸਿਰਫ ਆਪਣੀ ਭਾਰ ਬਰਦਾਰੀ ਲਈ ਮਿਲੇ ਹੋਏ ਸਨ। ਆਪ ਬੜੇ ਜੋਸ਼ੀਲੇ ਕਦਆਵਰ ਤੇ ਭਜਨ ਦੇ ਅਭਿਆਸੀ ਸਨ ਤੇ ਸਾਰੇ ਇਲਾਕੇ ਵਿੱਚ ਪ੍ਰਸਿਧ ਸਨ। ਇਕ ਵੇਰਾਂ ਆਪ ਨੇ 25 ਆਦਮੀ ਪੁਣਛ ਤੋਂ ਲੈ ਜਾ ਕੇ ਮਹਾਰਾਜ ਦੀ ਫੌਜ ਵਿਚ ਭਰਤੀ ਕਰਾਏ ਸਨ। ਜਿਨਾਂ ਦੇ ਨਾਂ ਜਗੀਰਾਂ ਤੇ ਪਟੇ ਮੌਜੂਦ ਸਨ, ਜਾਗੀਰ ਤਾਂ ਖੁਸ ਗਈਆਂ ਸਿਰਫ ਮਹਾਰਾਜਾ ਦੇ ਪਟੇ ਹਨ ਜੋ ਫਾਰਸੀ ਵਿੱਚ ਹਨ ਅਤੇ ਮੋਹਰ ਗੁਰਮੁਖੀ ਵਿੱਚ ਹੈ।

ਇਕ ਵੇਰਾਂ ਜਦ ਮਹਾਰਾਜਾ ਪੁਣਛ ਦੇ ਰਸਤੇ ਕਸ਼ਮੀਰ ਜਾ ਰਹੇ ਸਨ ਤਾਂ ਅਕਾਲੀ ਸੁਰਜਨ ਸਿੰਘ ਜੀ ਨੇ ਆਪਣੇ ਪਿੰਡ ਜੋ ਕਸ਼ਮੀਰ ਦੇ ਰਸਤੇ ਵਿੱਚ ਸੀ, ਡੇਰਾ ਕਰਾ ਕੇ ਯਥਾ ਸ਼ਕਤ ਸੇਵਾ ਕੀਤੀ। ਇਥੋਂ ਜਦ ਵਾਪਸ ਹੋਣ ਲਗੇ ਤਾਂ ਇਕ ਨਰੈਣ ਸਿੰਘ ਨਾਮੀ ਬ੍ਰਾਹਮਣ ਸਿਖ ਜੋ ਉਸ ਵੇਲੇ ਦਸਾਂ ਬਰਸਾਂ ਦਾ ਸੀ, ਉਸ ਨੇ ਅਖਰੋਟਾਂ ਦਾ ਥਾਲ ਭੇਟ ਕਰਕੇ ਮਹਾਰਾਜੇ ਪਾਸੋਂ ਸਵਾਰੀ ਲਈ ਘੋੜਾ ਮੰਗਿਆ। ਕਹਿੰਦੇ ਹਨ ਦਾਨੀ ਮਹਾਰਾਜੇ ਨੇ ਢਿਲ ਨਹੀਂ ਕੀਤੀ ਉਸ ਦਾ ਪ੍ਰਸ਼ਾਦਿ ਲੈ ਕਰ ਸਣੇ ਜ਼ੀਨ ਤੇ ਘੋੜਾ ਦਿਤਾ। ਇਥੇ ਹੀ ਮਹਾਰਾਜਾ ਰਣਜੀਤ ਸਿੰਘ ਜੀ ਦੀ ਠਾਕਰ ਭਾਈ ਮੇਲਾ ਸਿੰਘ ਜੀ ਨਾਲ ਮੁਲਾਕਾਤ ਹੋਈ ਤੇ ਚਰ ਕਤਰੋਂ ਤੇ ਨਿਗਾਲੀ ਸਾਹਿਬ ਵਿਖੇ ਚਾਰ ਦਿਨ ਮੁਕਾਮ ਕਰਕੇ ਵਾਪਿਸ ਗਏ। ਅਕਾਲੀ ਸੁਰਜਨ ਸਿੰਘ ਜੀ ਮਹਾਰਾਜਾ ਦੇ ਚਲਾਣੇ ਬਾਅਦ ਲਾਹੌਰ ਆ ਗਏ ਤੇ ਲੜਾਈ ਵਿਚ ਮਾਰੇ ਗਏ। ਆਪ ਜੀ ਦੇ ਪੁਤ੍ਰ ਹਰਨਾਮ ਸਿੰਘ ਤੇ ਪੋਤਾ ਨਿਹਾਲ ਸਿੰਘ ਪੁਣਛ ਆਪਣੇ ਪਿੰਡ ਵਿੱਚ ਕੂਚ ਕਰ ਗਏ ਤੇ ਆਪ ਜੀ ਦੀ ਬੰਸ ਖਤਮ ਹੋ ਗਈ।

## ਬੀਬੀ ਸਰਨ ਕੌਰ ਜੀ

ਬੀਬੀ ਸ਼ਰਨ ਕੌਰ ਇਕ ਬ੍ਰਾਹਮਣ ਵੰਸੀ ਕਰਮ ਚੰਦ ਦੀ ਇਕਲੌਤੀ ਬੇਟੀ ਸੀ ਜੋ ਇਕ ਪਿੰਡ ਜੋ ਜਮਰੋਦ ਤੋਂ 25 ਮੀਲ ਉਤਰ ਪਛਮ ਵਲ ਸੀ ਉਥੋਂ ਦੀ ਜੰਮ ਪਲ ਸੀ। ਜੁਆਨ ਹੋ ਕਰ ਸ਼ਾਦੀ ਹੋਈ, ਸਹੁਰੇ ਘਰ ਡੋਲਾ ਪਹੁਚਨ ਤੋਂ ਪਹਿਲਾਂ ਹੀ ਰਸਤੇ ਵਿੱਚ ਪਠਾਣ ਡਾਕੂਆਂ ਨੇ ਲੁਟ ਕੇ ਅਲਾ ਦਿਤਾ ਲੁਟੇਰੇ ਪਾਸ ਪਹੁਚਾਇਆ। ਇਸ ਦੇ ਘਰ ਵਾਲਿਆਂ ਤੇ ਪਤੀ ਨੇ ਜਮਰੋਦ ਸ: ਹਰੀ ਸਿੰਘ ਨਲੂਆ ਜਰਨੈਲ ਅਗੇ

ਫ਼ਰਿਆਦ ਕੀਤੀ। ਜਰਨੈਲ ਨੇ ਖਾਲਸਾ ਫੌਜ ਨੂੰ ਅਲਾ ਦਿਤਾ ਲੁਟੇਰੇ ਉਤੇ ਚੜ੍ਹਾਈ ਕਰਨ ਦਾ ਹੁਕਮ ਦਿਤਾ। ਫ਼ੌਰਨ ਹਮਲਾ ਹੋਇਆ। ਸ: ਪਹਾੜਾ ਸਿੰਘ ਅਤੇ ਸਿਖ ਫ਼ੌਜ ਨੇ ਅਲਾ ਦਿਤਾ, ਨੂੰ ਕੈਦ ਕਰਕੇ ਬੀਬੀ ਨੂੰ ਨਾਲ ਲਿਆ ਕਰ ਜਰਨੈਲ ਦੇ ਪੇਸ਼ ਕੀਤੇ।

ਬੀਬੀ ਸਰਨ ਕੌਰ ਤੇ ਉਸ ਦੇ ਪਤੀ ਨੇ ਅੰਮ੍ਰਿਤ ਛਕ ਕੇ ਸਿਖੀ ਧਾਰਨ ਕੀਤੀ ਤੇ ਬਾਕੀ ਉਮਰ ਖ਼ਾਲਸਾ ਫੌਜ ਦੀ ਸੇਵਾ ਨਿਭਾਹੀ। ਬੀਬੀ ਲੰਗਰ ਦੀ ਸੇਵਾ ਕਰਨ ਲਗੀ ਤੇ ਉਸ ਦਾ ਪਤੀ ਭੀਮ ਬਲੀ ਸਿੰਘ ਫ਼ੌਜ ਵਿੱਚ ਭਰਤੀ ਹੋ ਕੇ ਲੜਾਈ ਦੇ ਢੰਗ ਸਿਖਣ ਲਗਾ। ਬੀਬੀ ਪਹਿਲਾਂ ਹੀ ਬਹੁਤ ਸੁਨੱਖੀ ਜਵਾਨ ਤੇ ਦਲੇਰ ਸੀ। ਉਹ ਕਦ ਕਾਠ ਤੋਂ ਸਹੀ ਅਫ਼ਰੀਦੀ ਮੁਟਿਆਰ ਜਾਪਦੀ ਸੀ। ਉਸਦੀ ਅਕਲ ਤੇ ਦਲੇਰੀ ਨੂੰ ਵੇਖਕੇ ਫੌਜੀ ਅਫ਼ਸਰ ਸ: ਮਾਹ ਸਿੰਘ ਨੇ ਇਕ ਦਿਨ ਜਰਨੈਲ ਹਰੀ ਸਿੰਘ ਨਲਵੇ ਨਾਲ ਸਲਾਹ ਕੀਤੀ ਕਿ ਬੀਬੀ ਸਰਨ ਕੌਰ ਤੇ ਉਸ ਦਾ ਪਤੀ ਇਧਰ ਦੇ ਜੰਮ ਪਲ ਹਨ, ਪਸ਼ਤੋ ਇਨ੍ਹਾਂ ਦੀ ਮਾਦਰੀ ਜ਼ਬਾਨ ਹੈ, ਚੇਹਰੇ ਨਕਸ਼ੇ ਅਫ਼ਰੀਦੀਆਂ ਵਾਂਗ ਹਨ ਕਿਉ ਨਾ ਇਨ੍ਹਾਂ ਨੂੰ ਸੂਹੀਏ ਮੁਕਰਰ ਕਰੀਏ। ਇਹ ਪਹਾੜੀ ਇਲਾਕਾ ਹੈ, ਇਥੋਂ ਦੇ ਪਠਾਣ ਲੁਟੇਰੇ ਹਨ, ਇਨ੍ਹਾਂ ਨੇ ਖਤਰਨਾਕ ਥਾਵਾਂ ਤੇ ਅਡੇ ਬਨਾਏ ਹਨ ਜਿਥੇ ਹਮਲਾ ਕਰਨਾ ਮੁਸ਼ਕਲ ਹੈ। ਸ. ਮਾਹ ਸਿੰਘ ਦੇ ਕਹਿਣੇ ਪਰ ਦੋਵੇਂ ਸੂਹਏ ਮੁਕਰਰ ਹੋ ਗਏ ਤੇ ਪਠਾਣੀ ਲਬਾਸ ਪਾ ਕੇ ਬਾਹਰ ਕੰਮ ਕਰਨ ਲਗੇ। ਉਤਮਾਨ ਜ਼ਹੀ ਦਾ ਕਿਲਾ ਜੋ ਇਕ ਸਿਖਰ ਪਹਾੜੀ ਤੇ ਸੀ ਜਿਥੇ ਅਕਬਰ ਖਾਨ ਰਹਿੰਦਾ ਸੀ ਤੇ ਜੋ ਖਾਲਸਾ ਦਲ ਨਾਲ ਟੱਕਰ ਲੈਂਦਾ ਰਹਿੰਦਾ ਸੀ, ਸਰਨ ਕੌਰ ਨੇ ਫ਼ਰਿਆਦੀ ਬਣ ਕੇ ਇਕੱਲੀ ਕਿਲੇ ਅੰਦਰ ਜਾ ਕੇ ਅਕਬਰ ਖ਼ਾਨ ਨੂੰ ਪਾਰ ਕੀਤਾ ਤੇ ਖਾਲਸਾ ਦਲ ਨੂੰ ਸਭ ਖਬਰਾਂ ਜਮਰੌਦ ਪਹੁਚਾਈਆਂ।

ਜਮਰੌਦ ਕਿਲੇ ਵਿੱਚ ਖਾਲਸਾ ਫ਼ੌਜ ਘਟ ਹੋ ਗਈ ਕਿਉਂਕਿ ਫੌਜਾਂ ਦੇ ਦਸਤੇ ਕੰਵਰ ਨੌਨਿਹਾਲ ਸਿੰਘ ਦੀ ਸ਼ਾਦੀ ਤੇ ਲਾਹੌਰ ਚਲੇ ਗਏ ਸਨ। ਸ. ਹਰੀ ਸਿੰਘ ਨਲੂਆ ਪਸ਼ਾਵਰ ਬਾਲਾਸਾਰ ਕਿਲੇ ਵਿੱਚ ਬੀਮਾਰ ਸਨ। ਜਮਰੌਦ ਦੇ ਉਤਰ ਪਛਮ ਦਿਸਾ ਵਲ ਤੁਰਕ ਮੁਗਲ ਤੇ ਚੰਗੇਜ਼ ਤੇ ਹੋਰ ਲੜਾਕੇ ਮੁਸਲਮਾਨ ਅਕੱਠੇ ਹੋਏ। ਖ਼ਾਲਸਾ ਰਾਜ ਸਰਹਦੀ ਚੌਕੀਆਂ ਨਾਲ ਟਕਰ ਹੋਈ। ਸ: ਮਾਂਹ ਸਿੰਘ ਨੇ ਸਿਖ ਫੌਜ ਨੂੰ ਪਠਾਣਾਂ ਦੇ ਮੁਕਾਬਲੇ ਵਿਚ ਤੋਰਿਆ, ਡਟ ਕੇ ਮੁਕਾਬਲਾ ਕੀਤਾ ਪਰ ਦੋਸਤ ਮਹਮਦ ਦੀਆਂ ਫੌਜਾਂ ਕਿਲੇ ਦੇ ਨੇੜੇ ਆ ਗਈਆਂ। ਸਮੇਂ ਨੂੰ ਨਾਜ਼ਕ ਵੇਖ ਸ: ਮਾਂਹ ਸਿੰਘ ਨੇ ਬੀਬੀ ਸਰਨ ਕੌਰ ਨੂੰ ਸਦਿਆ ਤੇ ਕਿਹਾ ਬੀਬੀ ਜੀ ਜਿਵੇਂ ਵੀ ਹੋਵੇ ਬਾਲਾ ਸਰ ਪੁਜ ਕੇ ਸ: ਹਰੀ ਸਿੰਘ ਨੂੰ ਖਬਰ ਕਰ ਦਿਉ।

ਇਹ ਸੁਣ ਕੇ ਬੀਬੀ ਜੀ ਨੇ ਫਤਹਿ ਬੁਲਾ ਕੇ ਮਰਦਾਂ ਵਾਂਗੂ ਘੌੜੇ ਤੇ ਸਵਾਰ ਹੋ ਕੇ ਨਿਡਰ ਨਿਕਲ ਗਈ, ਜਾ ਕੇ ਜਰਨੈਲ ਨੂੰ ਸਾਰੇ ਹਾਲਾਤ ਦਸੇ। ਸ: ਹਰੀ ਸਿੰਘ ਉਸ ਸਮੇਂ ਕਾਫ਼ੀ ਬੀਮਾਰ ਸਨ ਪ੍ਰੰਤੂ ਬੁਖ਼ਾਰ ਦੀ ਹਾਲਤ ਵਿੱਚ ਭੀ ਫੌਜੀ ਬਿਗਲ ਬਜਵਾ ਦਿਤਾ। ਸਰਨ ਕੌਰ ਦੇ ਜਮਰੌਦ ਪੁਜਨ ਉਪ੍ਰੰਤ ਹੀ ਫੌਜਾਂ ਪੁਜ ਗਈਆਂ। ਘਮਸਾਨ ਦੀ ਲੜਾਈ ਹੋਈ। ਸ: ਹਰੀ ਸਿੰਘ ਇਸ ਲੜਾਈ ਵਿੱਚ ਜ਼ਖਮੀ ਹੋਏ ਅਤੇ

ਜਮਰੌਦ ਕਿਲੇ ਦੇ ਅੰਦਰ ਆਖਰੀ ਫਤਹਿ ਗਜਾ ਗਏ। ਇਸ ਭਿਆਨਕ ਚਲਾਣੇ ਦੀ ਖਬਰ ਭੀ ਬੀਬੀ ਸਰਨ ਕੌਰ ਅਤੇ ਉਸ ਦੇ ਪਤੀ ਨੇ ਮਹਾਰਾਜਾ ਰਣਜੀਤ ਸਿੰਘ ਜੀ ਨੂੰ ਲਾਹੌਰ ਪਹੁੰਚਾਈ। ਬੀਬੀ ਸਰਨ ਕੌਰ ਨੇ ਆਪਣੀ ਸਾਰੀ ਆਯੂ ਖ਼ਾਲਸਾ ਦਲ ਦੀ ਮਹਾਨ ਸੇਵਾ ਵਿੱਚ ਹੀ ਬਿਤਾਈ।

## "ਸੰਤ ਪੰਡਤ ਰਾਮ ਬਸੰਤ ਸਿੰਘ ਜੀ ਪਟਿਆਲਾ"



ਆਪ ਦਾ ਜਨਮ ਕਰੀਬ 1887 ਈ: ਵਿਚ ਪੰਡਤ ਰਾਮ ਬਿਸ਼ਨ ਆਫ਼ ਪਿੰਡ ਟੋਹੜਾ, ਜ਼ਿਲਾ ਪਟਿਆਲਾ ਦੇ ਗ੍ਰਿਹ ਵਿਖੇ ਹੋਇਆ। ਕਾਫ਼ੀ ਜਤਨਕਰਨ ਤੇ ਵੀ ਇਹ ਤਾਂ ਸਪਸ਼ਟ ਨਹੀਂ ਹੋ ਪਾਇਆ ਕਿ ਸੰਤ ਜੀ ਨੇ ਕਿਥੋਂ ਤੇ ਕਿਨ੍ਹਾਂ ਤੋਂ ਧਾਰਮਕ ਗਿਆਨ ਵਿਚ ਨਿਪੁੰਨਤਾ ਪ੍ਰਾਪਤ ਕੀਤੀ ਅਥਵਾ ਕਿਸ ਅਵਸਥਾ ਵਿਚ ਨਿਰਮਲ ਭੇਖ ਧਾਰਨ ਕੀਤਾ ਪਰ ਸਵਾਮੀ ਰਾਮ ਤੀਰਥ (ਸਿੰਘ) ਜੀ ਦੰਡੀ ਸਨਿਆਸੀ ਜਿਨ੍ਹਾਂ ਦੇ ਪੰਡਤ ਜੀ ਤਾਇਆ ਜ਼ਾਦ ਭਾਈ ਸਨ ਤਥਾ ਸ: ਜੋਧ ਸਿੰਘ ਅਸਿਸਟੈਂਟ ਕਮਿਸ਼ਨਰ ਇਨਕਮ ਟੈਕਸ ਦੇ ਪੂਜ ਪਿਤਾ ਗਿ: ਰਾਮ ਕਿਸ਼ਨ ਸਿੰਘ ਜੀ ਜਹਿੜੇ ਆਪ ਦੇ ਸ਼ਿਸ਼ ਸਨ ਨੇ ਜੋ ਗਵਾਹੀ ਭਰੀ ਉਸ ਅਨੁਸਾਰ ਪੰਡਤ ਰਾਮ ਬਸੰਤ ਸਿੰਘ ਵਾਸਤੱਵ ਵਿਚ ਹੀ ਜਿਥੇ ਚਾਰੇ ਵੇਦਾਂ, ਸਭੀ ਸ਼ਾਸਤ੍ਰਾਂ, ਪਰਾਨਾਂ-ਉਪਨਿਸ਼ਦਾਂ ਤੇ ਸਮਿਰਤੀਆਂ ਦੇ ਪਰਸਿਧ ਗਿਆਤਾ ਸਨ ਉਥੇ ਉਹ ਸ੍ਰੀ ਗੁਰੂ ਗਰੰਥ ਸਾਹਿਬ ਦੀ ਸਾਰ ਅਤੇ ਸਿਖ ਫ਼ਿਲਾਸਫੀ ਦੇ ਗਿਆਨ ਵਿਚ ਵੀ ਆਪਣੀ ਮਿਸਾਲ ਆਪ ਸਨ। ਆਪ ਦੀ ਇਲਮੀਅਤ ਤੋਂ ਪਰਭਾਵਤ ਹੋ ਮਹਾਰਾਜਾ ਭੁਪਿੰਦਰ ਸਿੰਘ ਵਾਲੀਏ ਪਟਿਆਲਾ ਨੇ ਸੰਤ ਜੀ ਨੂੰ ਰਾਜ ਪ੍ਰੋਹਤ ਨਿਯੁਕਤ ਕਰਨ ਤੋਂ ਛੁਟ ਕਈ ਹੋਰ ਉਚ ਪਦਵੀਆਂ ਨਾਲ ਵੀ ਸਨਮਾਨਿਤ ਕਰ ਰਖਿਆ ਸੀ। ਪੰਡਤ ਜੀ ਆਪਣੇ ਨਿਤਨੇਮ ਤੋਂ ਫ਼ਾਰਗ ਹੋ ਜਦ (ਰੋਜ਼ ਮਰਾ) ਮਹਾਰਾਜਾ ਵਲੋਂ ਮਖ਼ਸੂਸ ਕਰ ਰਖੀ ਚਾਰ ਘੋੜਿਆਂ ਦੀ ਬੱਘੀ ਤੇ ਸਵਾਰ ਹੋ ਰਾਜ ਮਹੱਲ ਵਿਖੇ ਮਹਾਰਾਜਾ ਦੇ ਬੱਚੇ-ਬੱਚੀਆਂ ਨੂੰ ਵਿਦਿਆ ਪਰਦਾਨ ਕਰਨ ਜਾਂਦੇ ਤਾਂ ਰਸਤੇ ਟਕਰਿਆ ਹਰ ਵਿਅਕਤੀ ਖੜਾ ਹੋ ਦੋਨੋਂ ਹੱਥ ਜੋੜ ਨਮਸਕਾਰ ਹਾਜ਼ਰ ਕਰਦਾ ਸੀ। ਇਸੇ ਵਾਂਗ ਸ਼ਾਮ ਨੂੰ ਵਾਪਸੀ

ਸਮੇਂ ਵੀ ਸੈਂਕੜੇ ਲੋਕ ਆਪ ਨੂੰ ਸ਼ਰਧਾ ਵਜੋਂ ਮੱਥਾ ਟੇਕਦੇ ਸਨ । ਉਕਤ ਫਰਜਾਂ ਨੂੰ ਪੂਰਾ ਕਰਨ ਦੇ ਨਾਲ-ਨਾਲ ਆਪ ਰੋਜ਼ਾਨਾ ਅਖਾੜਾ ਨਿਰਮਲ ਮੰਡਲ ਵਿਖੇ ਪੁਜ ਸਰੋਤਿਆਂ ਨੂੰ ਗੁਰਸਿਖੀ ਮਾਰਗ ਤੇ ਚਲਣ ਲਈ ਵਿਦਵਤਾ ਭਰੇ ਉਪਦੇਸ਼ਾਂ ਦਾ ਅਵਸਰ ਵੀ ਪ੍ਰਦਾਨ ਕਰਦੇ ਸਨ । ਸੰਤਾਂ ਦੇ ਜੀਵਨ ਕਾਲ ਸਮੇਂ ਵਾਪਰੀਆਂ ਘਟਨਾਵਾਂ ਬਾਰੇ ਵਾਧੂ ਜਾਣਕਾਰੀ ਪ੍ਰਾਪਤ ਕਰਨ ਲਈ ਇਸ ਪ੍ਰਸੰਗ ਦਾ ਲੇਖਕ (ਸਾਸਨ) ਸਹਿਤ ਗਿ: ਦਵਿੰਦਰ ਸਿੰਘ ਜੀ 'ਅਰਸ਼ੀ' ਅੰਤਰਿਗ ਮੈਂਬਰ ਸੈਂਟ੍ਰਲ ਕਮੇਟੀ ਨੇ 1986 ਦੀਆਂ ਗਰਮੀਆਂ ਵਿਚ ਪੰਡਤ ਜੀ ਦੇ ਜਦੀ ਸਥਾਨ ਪਟਿਆਲਾ ਸ਼ਹਿਰ ਵਿਖੇ ਵੀ ਜਾਣ ਦਾ ਮੌਕਾ ਪ੍ਰਾਪਤ ਕੀਤਾ ਪਰ ਉਸ ਸਮੇਂ ਘਰ ਵਿਚ ਪੰਡਤ ਜੀ ਦੀ ਪੋਤ੍ਰੇ ਨੂੰਹ ਤੋਂ ਸਿਵਾ ਹੋਰ ਕੋਈ ਨਹੀਂ ਸੀ । ਸਾਡੀ ਪੁਛ ਤੇ ਉਹ ਬੀਬੀ ਇਤਨਾ ਕੁਝ ਹੀ ਦਰਸਾ ਪਾਏ ਕਿ ਸੰਤ ਜੀ ਉਰਦੂ, ਪੰਜਾਬੀ, ਸੰਸਕ੍ਰਿਤ ਤੇ ਹਿੰਦੀ ਭਾਸ਼ਾਵਾਂ ਦੇ ਮਹਾਨ ਖੋਜੀ ਅਥਵਾ ਧਾਰਮਕ ਗਰੰਥਾਂ ਦੇ ਵਿਆਖਿਆਤਾ ਸਨ ਇਸ ਤੋਂ ਇਲਾਵਾ ਉਹ ਜੋਤਸ਼ ਵਿਦਿਆ ਵਿਚ ਵੀ ਪੂਰੀ ਤਰ੍ਹਾਂ ਸੰਪਨ ਸਨ । ਮਹਾਰਾਜਾ ਸਾਹਿਬ ਦੇ ਕਹੇ ਅਨੁਸਾਰ ਉਨ੍ਹਾਂ ਨੇ ਸਿਖ ਫ਼ਿਲਾਸਫੀ ਬਾਰੇ ਭਾਰੀ ਖੋਜ ਕਰ ਕੇ ਕਈ ਖਰੜੇ ਆਪਣੇ ਹਥੀਂ ਤਿਆਰ ਕਰ ਕੇ ਮਹਾਰਾਜਾ ਸਾਹਿਬ ਨੂੰ ਰਿਆਸਤੀ ਛਾਪੇ ਖ਼ਾਨੇ, ਪਟਿਆਲਾ ਪ੍ਰੈਸ, ਤੋਂ ਛਪਵਾਣ ਲਈ ਦਿਤੇ ਜਿਸ ਤੋਂ ਖ਼ੁਸ਼ ਹੋ ਮਹਾਰਾਜੇ ਨੇ ਛੇਤੀ ਹੀ ਇਸ ਕੁਝ ਨੂੰ ਪ੍ਰਿੰਟ ਕਰਾਨ ਦਾ ਭਰੋਸਾ ਦਿਤਾ । ਪਰ ਛੇਤੀ ਹੀ ਰਿਆਸਤੀ ਨਰੇਸ਼ ਦੇ ਸੰਸਾਰ ਤੋਂ ਉਠ ਜਾਣ ਉਪ੍ਰੰਤ ਸਟੇਟ ਦੇ New Admiu. Set up ਅਥਵਾ 1957 ਵਿਚ ਪੰਡਤ ਜੀ ਦੇ ਵੀ ਹੁਕਮ ਸਤ ਹੋ ਜਾਣ ਤੇ ਜਿਥੇ ਉਸ ਕਦੀਮੀ ਵਿਰਸੇ ਦੀ ਕੋਈ ਟੋਹ ਨਾ ਮਿਲ ਸਕੀ, ਉਥੇ ਪੰਡਤ ਜੀ ਦੇ ਵਾਰਸਾਂ ਨੇ ਵੀ ਉਸ ਸਾਮਗ੍ਰੀ ਦੀ ਤਲਾਸ ਲਈ ਕੋਈ ਦਿਲ ਚਸਪੀ ਨਾ ਲਈ । 1957 ਵਿਚ ਸੰਤਾਂ ਦੇ ਢਿਲੇ ਪੈ ਜਾਣ ਤੇ ਆਪ ਦੇ ਵਡੇ ਲੜਕੇ ਕਿਰਪਾਲ ਸਾਗਰ ਸਿੰਘ ਨੇ ਰਾਜ ਦਰਬਾਰ ਦੇ ਸਪੈਸ਼ਲਿਸਟ ਡਾ: ਨੰਦਨ ਨੂੰ ਡਾਕਟਰੀ ਜਾਂਚ ਲਈ ਲਿਆਂਦਾ ਪਰ ਪੰਡਤ ਜੀ ਨੇ ਡਾਕਟਰ ਨੂੰ ਇਹ ਦਰਸਾਂਦੇ ਹੋਏ ਜਾਂਚ ਕਰਨ ਤੋਂ ਰੋਕ ਦਿਤਾ ਕਿ ਮੇਰੇ ਤੋਂ ਪਰੇ ਹਟ ਜਾਓ ਮੈਨੂੰ ਸੱਚ ਖੰਡ ਦਰਬਾਰ ਤੀਕ ਪੋਹਚਾਣ ਲਈ ਕਿਸ਼ਤੀ ਬਾਹਰ ਖੜੀ ਹੈ । ਇਸ ਉਪ੍ਰੰਤ 2-3 ਵੇਰ ਮਧਮ ਗਤੀ ਵਿਚ ਵਾਹਿਗੁਰੂ ਵਾਹਿਗੁਰੂ ਦਾ ਸ਼ਬਦ ਨਿਕਲਿਆ ਤੇ ਆਪ ਅਬਦੀ ਨੀਂਦ ਸੌਂ ਗਏ । ਸ਼ਵਾਮੀ ਰਾਮ ਬਸੰਤ ਸਿੰਘ ਜੀ ਦੇ ਪਰਲੋਕ ਸਿਧਾਰਨ ਦਾ ਸੁਣ ਜਿਥੇ ਸਭੀ ਰਿਆਸਤੀ ਅਦਾਰੇ ਤੇ ਬਾਜਾਰ ਪੰਡਤ ਜੀ ਦੇ ਸਤਕਾਰ ਵਜੋਂ ਬੰਦ ਕਰ ਦਿਤੇ ਗਏ ਉਥੇ ਹਜ਼ਾਰਾਂ ਨਰਨਾਰੀਆਂ ਨੇ ਅੰਤਮ ਦਰਸ਼ਨ ਕੀਤੇ ਤੇ ਪੂਰੇ ਸਰਕਾਰੀ ਸਨਮਾਨ ਨਾਲ ਆਪ ਜੀ ਦਾ ਸਸਕਾਰ ਕੀਤਾ ਗਿਆ ।

ਇਤਨਾ ਕੁਝ ਸੁਣ ਅਸੀਂ ਦੋਨੋਂ ਪੰਡਤ ਜੀ ਦੀ ਫੋਟੋ ਬਲਾਕ ਛਪਵਾਈ ਲਈ ਲੈ ਵਾਪਸ ਮੁੜ ਆਏ ।

# ਬ੍ਰਹਮ ਗਿਆਨੀ ਅਕਾਲੀ ਕੌਰ ਸਿੰਘ ਜੀ ਨਿਹੰਗ

ਚੂੰਕਿ ਅਕਾਲੀ ਜੀ ਦੀਆਂ ਜੀਵਨ ਘਟਨਾਵਾਂ ਦਾ ਵਿਸਥਾਰ ਪੂਰਵਕ ਵੇਰਵਾ ਉਹਨਾਂ ਪ੍ਰਤਿ ਲਿਖੀਆਂ ਕਈ ਕਿਤਾਬਾਂ (ਪੜ੍ਹੋ 'ਜੀਵਨ ਬਿਰਤਾਂਤ ਅਕਾਲੀ ਕੌਰ ਸਿੰਘ,'' ਕਰਤਾ ਸ: ਅਤਰ ਸਿੰਘ ਜੀ ਚੰਡੀਗੜ੍ਹ ਤੇ 'ਅਕਾਲੀ ਕੌਰ ਸਿੰਘ' ਲੇਖਕ ਪ੍ਰੋਫੈਸਰ ਹਿਮਤ ਸਿੰਘ ਜੀ ਪੰਜਾਬੀ ਯੂਨੀਵਰਸਟੀ, ਪਟਿਆਲਾ) ਵਿਚ ਲਿਖਿਆ ਜਾ ਚੁਕਿਆ ਹੈ ਇਸ ਲਈ ਉਸ ਪਰਉਪਕਾਰੀ ਮਹਾਪੁਰਖ ਦੀ ਸਾਖੀ ਨੂੰ ਇਸ ਪੁਸਤਕ ਅੰਦਰ ਸੰਖੇਪ ਸ਼ਬਦਾਂ ਵਿਚ ਦਰਸਾਨਾ ਹੀ ਵਾਜਬ ਤੇ ਸੁਖਾਵਾਂ ਜਾਪਿਆ ਹੈ।

## ਅਕਾਲੀ ਕੌਰ ਸਿੰਘ ਜੀ ਨਿਹੰਗ

ਇਸ ਤੋਂ ਪਹਿਲਾਂ ਕਿ ਸਿਖ ਜਗਤ ਦੀ ਮੁਮਤਾਜ਼ ਤਰੀਨ ਹਸਤੀ ਭਾਵ ਗੁਰਮਤ ਦੇ ਪਰਸਿਧ ਪਰਿਚਿਤ, ਸਿਖ ਫ਼ਿਲਾਸਫ਼ੀ ਦੇ ਪਰਮੁਖ ਪਰਚਾਰਕ ਅਥਵਾ ਉਜੜੇ ਕਸ਼ਮੀਰੀ ਸ਼ਰਨਾਰਥੀਆਂ ਦੇ ਸਚੇ ਹਮਦਰਦ ਅਕਾਲੀ ਜੀ ਦੀ ਜੀਵਨ ਗਾਥਾ ਨੂੰ ਉਘਾੜਿਆ ਜਾਏ, ਉਹਨਾਂ ਦੇ ਆਰੰਭਿਕ ਅਸਲੇ ਬਾਰੇ ਜਾਣਨਾ ਜ਼ਰੂਰੀ ਹੈ।

ਵਿਰਸਾ ਤੇ ਪਰਿਵਾਰਕ ਪਿਛੋਕੜ :—ਭਾਰਤੀ ਇਤਿਹਾਸ ਇਸ ਵਾਸਤਵਿਕਤਾ ਦੀ ਪੁਸ਼ਟੀ ਕਰਦਾ ਹੈ ਕਿ ਰਿਸ਼ੀ ਮੁਨੀਆਂ ਦਾ ਕਦੀਮੀ ਕੇਂਦਰ ਹੋਣ ਨਾਤੇ ਕਸ਼ਮੀਰ ਖੇਤਰ ਵਿਚ ਮੁਢ ਤੋਂ ਹੀ ਦੂਜੇ ਵਰਨਾਂ ਦੇ ਟਾਂਵੇਂ-2 ਵਾਸੀਆਂ ਨਾਲੋਂ ਬ੍ਰਾਹਮਣ ਵਰਗ ਦੀ ਵਸੋਂ ਕਾਫ਼ੀ ਸੰਘਣੀ ਰਹੀ ਜਿਸ ਦੇ ਫਲਸਰੂਪ ਜਦੋਂ ਗੁਰੂ ਅਵਤਾਰ ਸ੍ਰੀ ਗੁਰੂ ਨਾਨਕ ਦੇਵ ਜੀ ਵੈਹਦਤ ਤੇ ਮਸਾਵਾਤ ਯੈਨੀ ਇਕ ਅਕਾਲ ਪੁਰਖ ਤੇ ਸਭੀ ਬਰਾਬਰ ਦਾ ਸੰਦੇਸ਼ ਦੇਣ ਕਸ਼ਮੀਰ ਫੇਰੀ ਤੇ ਆਏ ਤਾਂ ਆਪ ਦੇ ਉਪਦੇਸ਼ਾਂ ਤੋਂ ਪਰਭਾਵਤ ਹੋਣ ਵਾਲਿਆਂ ਵਿਚ ਬਹੁਲਤਾ ਬ੍ਰਾਹਮਣ ਵੰਸ਼ੀਆਂ ਦੀ ਸੀ ਜਿਨ੍ਹਾਂ ਨੇ ਉਚ-ਕੋਟੀ ਦੇ ਵਿਦਵਾਨ ਹੋਣ ਕਰਕੇ ਆਪਣੇ-2 ਸਮੇਂ ਕਸ਼ਮੀਰ ਅੰਦਰ ਗੁਰਸਿਖੀ ਦਾ ਰਜਵਾਂ ਪਰਚਾਰ ਕਰਕੇ ਨਿਰੰਕਾਰੀ ਜੋਤ ਦੇ ਅਧਿਆਪਨ ਨੂੰ ਭਲੀ ਭਾਂਤਿ ਪ੍ਰਚਾਰਿਆ। ਇਸ ਉਪਰੰਤ ਸ੍ਰੀ ਦਸ਼ਮੇਸ਼ ਪਿਤਾ ਜੀ ਦੇ ਅਨਿਨ ਗੁਰਸਿੰਘਾਂ, ਸੰਤ ਬਾਬਾ ਫੇਰੂ ਸਿੰਘ ਜੀ 'ਰਜੋਈਆ' (ਹਜ਼ਾਰਾ), ਸੰਤ ਬਾਬਾ ਰੋਚਾ ਸਿੰਘ ਜੀ, 'ਕਸ਼ਾਂ' (ਹਜ਼ਾਰਾ) ਤੇ ਸੰਤ ਬਾਬਾ ਪੰਜਾਬ ਸਿੰਘ ਜੀ 'ਨੰਦਹਾੜ' (ਸਵਾਤ-ਹਜ਼ਾਰਾ) ਆਦਿਕ ਨੇ ਆਪ ਜੀ ਤੋਂ ਅੰਮ੍ਰਿਤ ਪਾਨ ਕਰਕੇ ਕਸ਼ਮੀਰ ਤੇ ਹਜ਼ਾਰਾ ਵਾਸੀਆਂ ਨੂੰ ਇਹ ਅਮੁਲੀ ਦਾਤ ਬਖ਼ਸ਼ ਉਹਨਾਂ ਦੇ ਸਹਿਜਧਾਰੀ ਚੋਲਿਆਂ ਨੂੰ ਬਦਲ ਖ਼ਾਲਸਈ ਰੂਪ ਸਰੂਪ ਨੂੰ ਧਾਰਨ ਕਰਵਾਇਆ ਅਥਵਾ ਉਨ੍ਹਾਂ ਨੂੰ ਆਪਣੇ ਨਾਂਵਾਂ ਨਾਲ ਸਿੰਘ ਸ਼ਬਦ ਜੋੜਨ ਦਾ ਸੁਭਾਗ ਵੀ ਪ੍ਰਾਪਤ ਹੋਇਆ।

ਅਕਾਲੀ ਜੀ ਦੇ ਪਿਤਰਾਂ ਦੀ ਲੜੀ ਵਾਸਤਵ ਵਿਚ ਤਾਂ 11ਵੀਂ ਸਦੀ ਦੇ

ਉਹਨਾਂ ਵਿਦਵਾਨ ਪੰਡਤ ਪੁਰਖਾਂ ਨਾਲ ਜਾ ਜੁੜਦੀ ਹੈ ਜੋ ਮੁਹੰਮਦ ਗ਼ਜ਼ਨਵੀ ਦੇ ਆਏ ਦਿਨਾਂ ਦੇ ਹਮਲਿਆਂ ਤੋਂ ਪਰੇਸ਼ਾਨ ਹੋ ਆਪਣੇ ਮਥਰਾ ਵਿਚਲੇ ਘਰਾਂ-ਦਰਾਂ ਨੂੰ ਛੱਡ ਪਹਿਲਾਂ ਗੜ੍ਹ ਮੁਖਿਆਲਾ ਤੇ ਫਿਰ ਸ੍ਰੀ ਨਗਰ ਨੇੜੇ ਸਥਿਤ 'ਰੈਨਾਂ ਬਾੜੀ' ਜਾ ਵਸੇ ਸਨ। ਆਪ ਦੇ ਦਾਦਾ ਭਾ: ਗੁਰਮੁਖ ਸਿੰਘ ਤੇ ਉਹਨਾਂ ਦੇ ਦਾਦਾ ਭਾਵ ਆਪ ਦੇ ਨਕੜ ਦਾਦਾ ਭਾ: ਤਰਲੋਕੀ ਨਾਥ ਜੀ ਛੇਵੀਂ ਪਾਦਸ਼ਾਹੀ ਦੇ ਸਿਦਕੀ ਸਿਖ ਬਣੇ ਤੇ ਮਹਾਨ ਵਿਦਵਾਨ ਹੋਣ ਨਾਤੇ ਆਪਣੇ ਇਲਾਕੇ ਵਿਚ ਗੁਰਸਿਖੀ ਦਾ ਢੁਕਵਾਂ ਪਰਚਾਰ ਕਰਦੇ ਰਹੇ ਜਿਸ ਉਪਰੰਤ ਉਹ ਕਸ਼ਮੀਰੀ ਪੰਡਤਾਂ ਦੀ ਮੰਡਲੀ ਨਾਲ ਸ੍ਰੀ ਅਨੰਦਪੁਰ ਸਾਹਿਬ ਵਿਖੇ ਧਰਮ ਦੀ ਚਾਦਰ ਸ੍ਰੀ ਗੁਰੂ ਤੇਗ ਬਹਾਦਰ ਜੀ ਪਾਸ ਆਪਣੇ ਧਰਮ ਤੇ ਸਤ-ਪਤ ਤੇ ਬਚਾਅ ਦੀ ਦੁਹਾਈ ਦੇਣ ਵੀ ਆਏ ਸਨ। ਭਾ: ਤਰਲੌਕੀ ਨਾਥ ਦੇ ਸਪੁਤਰ ਭਾ: ਅਮੋਲਕ ਨਾਥ ਜੀ ਸੰਤ ਭਾ: ਰੋਚਾ ਸਿੰਘ ਜੀ ਤੋਂ ਅੰਮ੍ਰਿਤ ਛਕ (ਕੁਝਨਾਂ ਨੇ ਦਸਮ ਪਾਤਸ਼ਾਹ ਜੀ ਤੋਂ ਅੰਮ੍ਰਿਤ ਛਕਣਾ ਸਿਧ ਕਰ ਰਖਿਆ ਹੈ) ਭਾਈ ਅਮੋਲਕ ਸਿੰਘ ਪਰਸਿਧ ਹੋਏ ਜੋ ਰਿਆਸਤ ਵਿਚ ਸਿਖੀ ਪ੍ਰਚਾਰ ਦੇ ਮੁਖੀ ਬਣੇ। ਸਿਖੀ ਪ੍ਰਚਾਰ ਵਿਚ ਹੋਰ ਵਾਧਾ ਲਿਆਣ ਲਈ ਭਾ: ਅਮੋਲਕ ਸਿੰਘ ਜੀ ਨੇ ਆਪਣੇ ਚੌਵ੍ਹਾਂ ਪੁਤਰਾਂ ਨੂੰ ਰਿਆਸਤ ਦੇ ਚਾਰ ਖੇਤਰਾਂ ਭਾਵ ਕਠਾਈ, ਟੀਟਵਾਲ, ਬਾਰਾਂ ਮੂਲਾ ਤੇ ਪੱਧਰ ਚਕਾਰ ਵਿਚ ਬਿਠਾ ਦਿਤਾ। ਚਕਾਰ ਦੇ ਭਾ: ਗੁਰਮੁਖ ਸਿੰਘ ਦੇ ਇਕੋ ਪੁਤਰ ਮਹਾਂ ਸਿੰਘ ਸਨ ਜਿਹਨਾਂ ਦੇ ਅਗੇ ਪੰਜ ਪੁਤਰ ਭਾ: ਪੂਰਣ ਸਿੰਘ, ਭਾ: ਕਾਲਾ ਸਿੰਘ,ਭਾ: ਭਾਨ ਸਿੰਘ, ਭਾ: ਨਿਰੰਜਨ ਸਿੰਘ ਤੇ ਭਾ: ਮਨੀ ਸਿੰਘ ਹੋਏ ਅਥਵਾ ਚਾਰ ਲੜਕੀਆਂ ਵੀ ਸਨ।

**ਜਨਮ ਤੇ ਬਾਲਪਣ**—ਸੰਮਤ 11 ਫਗਣ (ਇਕ ਹੋਰ ਲਿਖੇ ਅਨੁਸਾਰ 16 ਹਾੜ) 1943 ਬਿ: ਨੂੰ ਪੱਧਰ ਚਕਾਰ ਵਿਖੇ ਭਾ: ਮਹਾਂ ਸਿੰਘ ਠੇਕੇਦਾਰ ਦੀ ਧਰਮ ਪਤਨੀ ਮਾਤਾ ਕਰਮ ਕੌਰ ਦੀ ਕੁਖੋਂ ਇਕ ਬਾਲਕੇ ਦਾ ਜਨਮ ਹੋਇਆ ਜਿਸ ਦਾ ਗੁਰਵਿਧੀ ਅਨੁਸਾਰ ਪੂਰਨ ਸਿੰਘ ਨਾਂ ਰਖਿਆ ਗਿਆ। ਆਰੰਭਕ ਅਖਰ ਗਿਆਨ ਮੁਕਾਮੀ ਪਿੰਡ ਦੇ ਪੰਡਤ [ਛਹਿਬਰ] ਤੋਂ ਪ੍ਰਾਪਤ ਕਰਦੇ ਹੋਏ ਕਈ ਪੀੜ੍ਹੀਆਂ ਤੋਂ ਚਲੇ ਆ ਰਹੇ ਗੁਰਬਾਣੀ ਦੇ ਵਿਰਸੇ ਨੂੰ ਮਾਸੂਮਣੀ ਅਵਸਥਾ ਤੋਂ ਹੀ ਹਿਰਦੇ ਵਿਚ ਵਸਾਣਾ ਸ਼ੁਰੂ ਕਰ ਦਿਤਾ। ਇਸ ਉਪਰੰਤ ਬਾਲਕੇ ਪੂਰਨ ਸਿੰਘ ਨੂੰ ਪਿੰਡ ਦੁਪਟਾ [ਕਸ਼ਮੀਰ] ਦੇ ਮਹਾਨ ਵਿਦਿਆ-ਸ਼ਾਸਤਰੀ ਬਾਵਾ ਮਹਾਂ ਸਿੰਘ ਬੇਦੀ ਪਾਸ ਅਗਲੀ ਵਿਦਿਆ ਹਾਸਲ ਕਰਨ ਲਈ ਛਡਿਆ ਗਿਆ। ਥੋਹੜੇ ਹੀ ਸਮੇਂ ਵਿਚ ਬਾਵਾ ਜੀ ਨੇ ਨਾਂਹ ਕੇਵਲ ਬ੍ਰਜ ਭਾਸ਼ਾ, ਸੰਸਕ੍ਰਿਤ ਤੇ ਚਕਿਤਸਾ ਵਿਚ ਹੀ ਬਾਲਕੇ ਨੂੰ ਸੰਪੰਨ ਕਰ ਦਿਤਾ ਸਗੋਂ ਗੁਰਬਾਣੀ ਤੇ ਗੁਰਮਤ ਦੀ ਸੋਝੀ ਵੀ ਕਰਾ ਦਿਤੀ ਪਰ ਪੂਰਨ ਸਿੰਘ ਨੇ ਇਤਨੀ ਵਡੀ ਪ੍ਰਾਪਤੀ ਤੀਕ ਆਪਣੇ ਆਪ ਨੂੰ ਸੀਮਿਤ ਨ ਰਖਦੇ ਹੋਏ ਜਦ ਬਾਵਾ ਜੀ ਤੋਂ ਗੁਰਬਾਣੀ ਦੇ ਅਰਥਾਂ ਆਦਿਕ ਦੀ ਜਾਣਕਾਰੀ ਲਈ ਜਿਦ ਦਾ ਪ੍ਰਗਟਾਵਾ ਕੀਤਾ ਤਾਂ ਨਾ ਚਾਹੁੰਦੇ ਹੋਏ ਵੀ ਉਹਨਾਂ ਨੂੰ ਬਾਲ ਹਠ ਅਗੇ ਝੁਕਣਾ ਪਿਆ। ਇਤਨੀ ਛੋਟੀ ਅਵਸਥਾ ਵਿਚ ਗੁਰਬਾਣੀ

ਦੀ ਸਾਰ ਪ੍ਰਾਪਤ ਹੋ ਜਾਣ ਤੇ ਅੰਞਾਣੇ ਦੇ ਮਨ ਦੀਆਂ ਸਭੀ ਵਾਸ਼ਨਾਵਾਂ ਭਾਵ ਕਾਮ, ਕਰੋਧ, ਲੋਭ, ਮੋਹ ਤੇ ਹੰਕਾਰ ਦਾ ਸਦਾ ਲਈ ਅੰਤ ਹੋ ਗਿਆ ਤੇ ਕੇਵਲ ਗੁਰਮਤ ਤੇ ਗੁਰੂ ਮਿਸ਼ਨ ਨੂੰ ਹੀ ਧਾਰਨ-ਪ੍ਰਚਾਰਨ ਦਾ ਪ੍ਰਣ ਕਰ ਲਿਆ।

ਪਿਤਾ ਮਹਾਂ ਸਿੰਘ ਨੇ ਆਪਣੇ ਲੜਕੇ, ਜੋ ਆਪਣੇ 4 ਭਰਾਵਾਂ ਤੇ 4 ਹੀ ਭੈਣਾਂ ਨਾਲੋਂ ਸਭ ਤੋਂ ਵਡਾ ਸੀ, ਵਿਚ ਇਹ ਕੁਝ ਵੇਖ ਉੜੀ ਸ਼ਹਿਰ ਦੇ ਇਕ ਪਤਵੰਤੇ ਸ੍ਰ: ਕਲਿਆਨ ਸਿੰਘ ਦੀ ਸਪੁਤ੍ਰੀ ਨਾਲ (ਜਦ ਕਿ ਉਹ ਅਜੇ ਕੇਵਲ 17 ਸਾਲ ਦਾ ਸੀ) ਜ਼ਬਰਦਸਤੀ ਸ਼ਾਦੀ ਕਰਾ ਦਿਤੀ ਪਰ ਇਹ ਬੰਧਨ ਉਸ ਨੂੰ ਆਪਣੀ ਪ੍ਰਤਿਗਿਆ ਤੋਂ ਡੋਲਾ ਨਾਂ ਸਕਿਆ ਤੇ ਇਕ ਰਾਤ ਨੂੰ [ਚੌਥੀ ਵੇਰ] ਉਹ ਚਿਠੀ ਲਿਖ, ਕਿ ਇਸ ਕੰਨਿਆਂ ਦੀ ਸ਼ਾਦੀ ਉਸ ਦੇ ਭਰਾ ਨਾਲ ਕਰ ਦਿਤੀ ਜਾਏ, ਘਰੋਂ ਅਜਿਹਾ ਅਲੋਪ ਹੋਇਆ ਕਿ ਕਈ ਸਾਲਾਂ ਤੀਕ ਉਸ ਦਾ ਖੁਰਾ-ਖੋਜ ਨਾ ਮਿਲ ਸਕਿਆ।

ਪੂਰਨ ਸਿੰਘ ਘਰੋਂ ਸਿਧਾ ਪੰਜਾ ਸਾਹਿਬ ਤੇ ਉਥੋਂ ਅੰਮ੍ਰਿਤਸਰ-ਮੁਲਤਾਨ ਤੋਂ ਹੁੰਦਾ ਕੁਝ ਦਿਨਾਂ ਲਈ ਪਿਸ਼ਾਵਰ ਵਿਖੇ ਆ ਕੇ ਗਿ: ਬਾਘ ਸਿੰਘ ਪਾਸੋਂ ਦਸਮ ਗ੍ਰੰਥ ਆਦਿ ਦਾ ਸਣੇ ਅਰਥਾਂ ਅਧਿਐਨ ਕਰਨ ਮਗਰੋਂ ਫਿਰ ਅੰਮ੍ਰਿਤਸਰ ਤੇ ਉਥੋਂ ਸਣੇ ਭਾ: ਹਜ਼ਾਰਾ ਸਿੰਘ ਤੇ ਲਧਾ ਸਿੰਘ ਦੇ ਅਬਚਲ ਨਗਰ, ਤਖ਼ਤ ਸ੍ਰੀ ਹਜ਼ੂਰ ਸਾਹਿਬ ਨਾਂਦੇੜ ਪੁਜ ਬਾਬਾ ਨਿਧਾਨ ਸਿੰਘ ਦੇ ਅਸਥਾਨ ਤੋਂ ਅੰਮ੍ਰਿਤ ਪਾਨ ਕਰ ਜਿਥੇ ਨਿਹੰਗੀ ਬਾਣਾ ਧਾਰਨ ਕੀਤਾ ਉਥੇ ਪੂਰਨ ਸਿੰਘ ਤੋਂ ਅਕਾਲੀ ਕੌਰ ਸਿੰਘ ਨਿਹੰਗ ਦੇ ਨਾਂ ਨਾਲ ਪ੍ਰਸਿਧ ਹੋਏ।

**ਤਪ-ਤਪੱਸਿਆ ਤੇ ਭਾਰਤ ਫੇਰੀ** :—ਨਿਹੰਗ ਸਿੰਘ ਸਜ ਸੰਤ ਨਿਧਾਨ ਸਿੰਘ ਜੀ ਦੇ ਡੇਰੇ ਨੇੜਲੀ ਇਕਾਂਤ ਥਾਂ ਤੇ ਬੈਠ ਅਕਾਲੀ ਜੀ ਰੂਹਾਨੀ ਸ਼ਕਤੀ ਦੇ ਪਰਮ ਤੱਤਾਂ ਦੀ ਪ੍ਰਾਪਤੀ ਲਈ ਅਠੇ ਪਹਿਰ ਨਾਮ ਸਿਮਰਨ ਤੇ ਕਠਨ ਤੱਪ-ਤਪੱਸਿਆ ਦੇ ਨਾਲ ਹੀ ਭਵਿਖ ਕਾਲ ਲਈ ਉਲੀਕੇ ਮਾਨ ਚਿਤ੍ਰਾਂ ਤੇ ਵੀ ਸੋਚ ਵਿਚਾਰ ਕਰਦੇ ਰਹੇ। ਕਾਫ਼ੀ ਸਮੇਂ ਉਪਰੰਤ ਜਿਥੇ ਆਪ ਨੂੰ ਬ੍ਰਹਮ ਗਿਆਨ ਦੀ ਪ੍ਰਾਪਤੀ ਹੋਈ ਉਥੇ ਹੁਣ ਗੁਰਮਤ ਦਾ ਪ੍ਰਚਾਰ ਕਰਨ ਲਈ ਮਨ ਉਛਾਲੇ ਮਾਰਨ ਲਗ ਪਿਆ। ਤੇ ਇੰਜ ਸੰਤ ਨਿਧਾਨ ਸਿੰਘ ਜੀ ਤੋਂ ਆਗਿਆ ਲੈ ਸਭ ਤੋਂ ਪਹਿਲਾਂ ਗੁਰਮਤ ਪ੍ਰਚਾਰ ਦਾ ਟੀਚਾ ਮਿਥ ਕਰੀਬ 18 ਸਾਲ ਯੈਨੀ 1905 ਤੋਂ 24 ਈ: ਤੀਕ ਲਗਾ ਤਾਰ ਬੰਗਾਲ, ਆਸਾਮ, ਬਿਹਾਰ, ਨੇਪਾਲ, ਦਖਣੀ ਭਾਰਤ ਦੀਆਂ ਰਿਆਸਤਾਂ, ਮਹਾਂਰਾਸ਼ਟ੍ਰਾ ਗੁਜਰਾਤ, ਉੜੀਸਾ, ਉਤਰ ਪ੍ਰਦੇਸ਼, ਦਿਲੀ, ਪੰਜਾਬ ਤੇ ਸਰਹੱਦੀ ਸੂਬੇ ਦੇ ਸਭੀ ਛੋਟੇ-ਵਡੇ ਸ਼ਹਿਰਾਂ ਅਥਵਾ ਅਫ਼ਗਾਨਿਸਤਾਨ ਦੇ ਕਾਬਲ ਤੇ ਜਲਾਲਾਅਬਾਦ ਸ਼ਹਿਰਾਂ ਦਾ ਕਈ-2 ਵੇਰ ਰਟਨ ਕਰਦੇ ਹੋਏ ਆਪਣੀ ਅਕਲ-ਦਾਨਸ਼, ਰੂਹਾਨੀ ਸ਼ਕਤੀ, ਨਿਰਵੈਰ ਭਾਵਨਾਵਾਂ ਅਥਵਾਂ ਸੱਚੇ-ਸੁਚੇ ਤੇ ਸ਼ੋਹਦ ਮਿਠੇ ਬਚਨਾਂ ਦਵਾਰਾ ਸਰੋਤਿਆਂ ਦੇ ਮਨਾਂ ਨੂੰ ਮੋਹ ਹਜ਼ਾਰਾਂ ਨੂੰ ਗੁਰੂ ਨਾਨਕ ਦੀ ਸਿਖੀ ਨਾਲ ਜੋੜਿਆ ਤੇ ਸੈਂਕੜਿਆਂ ਨੂੰ ਅੰਮ੍ਰਿਤ ਛਕਾ ਸਿੰਘ ਸਜਾਇਆ।

## ਕਸ਼ਮੀਰ ਵਾਪਸੀ ਤੇ ਗੁਰੂ ਨਾਨਕ ਆਸ਼੍ਰਮ ਦੀ ਸਥਾਪਨਾ

ਪਿਤਾ ਜੀ ਦੇ ਹੁਕਮ ਸਤਿ ਹੋ ਜਾਣ ਤੇ ਪੂਜ ਮਾਤਾ ਦੀ ਬੀਮਾਰੀ ਦਾ ਸੁਣ ਅਕਾਲੀ ਜੀ ਕਈ ਸਾਲਾਂ ਉਪਰੰਤ ਆਪਣੇ ਆਬਾਈ ਪਿੰਡ ਵਾਪਸ ਪਰਤੇ ਤੇ ਬਿਨਾਂ ਕੁਝ ਆਰਾਮ ਕੀਤੇ ਗੁਰਮਤ ਦਾ ਪ੍ਰਚਾਰ ਕਰਨ ਵਿਚ ਕਾਫ਼ੀ ਮੁਸ਼ਕਲ ਦਾ ਸਾਮਣਾ ਕਰਨਾ ਪਿਆ। ਕਾਰਣ ਇਹ ਕਿ ਰਿਆਸਤੀ ਸਰਕਾਰ ਨੇ ਇਸ ਖੇਤਰ ਨੂੰ ਪਛੜਿਆ ਸਮਝ ਉਕਤ ਮਧ ਵਲ ਧਿਆਨ ਦੇਣਾ ਉਚਿਤ ਨਾ ਸਮਝਿਆ ਤਥਾ ਜੇ ਕਰ ਥੋੜਾ ਬਹੁਤ ਕੁਝ ਸੀ ਵੀ ਤਾਂ ਉਹ ਹਿੰਦੂ ਧਰਮ ਸਭਾ, ਮਿਸ਼ਨ ਵਾਲਿਆਂ ਜਾਂ ਫਿਰ ਇਸਲਾਮੀ ਅੰਜਮਨ ਵਰਗੀਆਂ ਗਲ ਘੋਟੂ ਸਭਾ-ਸੋਸਾਇਟੀਆਂ ਦੀ ਦੇਖ ਰੇਖ ਹੇਠਾਂ ਸੀ ਜਿਥੋਂ ਕਿ ਸਿਖ ਬੱਚਿਆ ਦਾ ਪ੍ਰਾਇਮਰੀ ਨੂੰ ਕਰਾਸ ਕਰਨਾ ਮੁਮਕਿਨ ਨਹੀਂ ਸੀ ਹੋ ਸਕਦਾ। ਸੋ ਇਸ ਦੁਖਦੀ ਰਗ ਨੂੰ ਭਾਂਪਦੇ ਹੋਏ ਅਕਾਲੀ ਜੀ ਨੇ ਇਕ ਹਾਈ ਸਕੂਲ ਤੇ ਦੂਰ ਦੇ ਪਹਾੜੀ ਪਿੰਡਾਂ ਤੋਂ ਰੋਜ਼-ਮਰਾ ਆਣ ਵਾਲੇ ਵਿਦਿਆਰਥੀਆਂ ਦੀ ਰਿਹਾਇਸ਼ ਲਈ ਇਕ ਕੁਸ਼ਾਦੇ ਹੋਸਟਲ ਦੀ ਵਿਉਂਤ ਬਣਾ ਪੈਸੇ ਇਕਤਰ ਕਰਨ ਦੀਆਂ ਕੁਝ ਸਕੀਮਾਂ ਚਾਲੂ ਕੀਤੀਆਂ ਜੋ ਸਿਰੇ ਨਾ ਚੜ ਸਕੀਆਂ ਇਸ ਤੇ ਦਿਲੀ ਦੇ ਪਰਸਿਧ ਦਾਨੀ ਸ੍ਰ: ਬਹਾਦਰ ਧਰਮ ਸਿੰਘ ਤੇ ਕੁਝ ਹੋਰ ਧਨੀ ਸਰਦਾਰਾਂ ਨੇ ਅਕਾਲੀ ਜੀ ਦੇ ਮਨੋਭਾਵਾਂ ਦੀ ਕਦਰ ਕਰਦੇ ਹੋਏ ਉਕਤ ਸਾਰੀ ਯੋਜਨਾ ਲਈ ਕਾਫ਼ੀ ਰਕਮ ਭੇਟ ਕਰ ਦਿਤੀ। ਜਿਸ ਤੋਂ ਉਤਸਾਹਤ ਹੋ ਚਕਾਰ ਵਿਖੇ 1928 ਈ: ਨੂੰ ਪੰਜ ਸਿੰਘਾਂ ਹਥੋਂ ਗੁਰੂ ਨਾਨਕ ਆਸ਼ਰਮ ਦਾ ਟੱਕ ਲਗਵਾਇਆ ਜਿਸ ਦੇ ਕੁਝ ਸਮੇਂ ਉਪਰੰਤ ਇਹ ਬਹੁਮੁਲਾ ਕਾਰਜ ਨਿਰਵਿਘਨ ਸਮਾਪਤ ਹੋ ਗਿਆ। ਇਹ ਕੁਝ ਹੋ ਜਾਣ ਮਗਰੋਂ ਸਭੀ ਮਤਾਂ ਦੇ ਬੱਚੇ ਬਿਨਾਂ ਕਿਸੇ ਮਜ਼ਹਬੀ ਭਿੰਨ-ਭੇਦ ਦੇ ਪੌਣੇ ਤਿੰਨ ਰੁਪੈ ਮਹੀਨਾ ਦੇ ਦੋ ਵੇਲੇ ਦਾ ਖਾਣਾ ਤੇ ਬੋਰਡਿੰਗ ਹਾਊਸ ਵਿਚ ਰਹਿੰਦੇ ਹੋਏ ਦਸਵੀਂ ਕਲਾਸ ਤੀਕ ਵਿਦਿਆ ਪ੍ਰਾਪਤ ਕਰਨ ਲਗ ਪਏ। ਸਿੱਖ ਬੱਚਿਆਂ ਨੂੰ ਉਕਤ ਵਿਦਿਆ ਦੇ ਨਾਲ-ਨਾਲ ਹੱਥੀਂ ਕਿਰਤ ਕਰਨੀ, ਜੋੜੀ-ਵਾਜੇ ਤੇ ਕੀਰਤਨ ਕਰਨ ਦੀ ਸਾਰ ਤਥਾ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਸ਼ੁਧ ਅਖੰਡ ਪਾਠ ਵੀ ਸਿਖਲਾਇਆ ਜਾਂਦਾਂ ਸੀ।

## ਨਵੇਂ ਘਲੂਘਾਰੇ ਸਮੇਂ ਅਕਾਲੀ ਜੀ ਦਾ ਯੋਗਦਾਨ

ਦੇਸ਼ ਦੀ ਵੰਡ ਮਗਰੋਂ ਜਿਥੇ ਕਰੀਬ-2 ਸਭੀ ਸ਼ਖ਼ਸੀ ਰਿਆਸਤਾਂ ਦੇ ਨਰੇਸ਼ਾਂ ਨੇ ਆਪਣੇ ਭਵਿਖਾਂ ਨੂੰ ਭਾਰਤ ਨਾਲ ਜੋੜ ਦਿਤਾ ਸੀ ਉਥੇ ਹੈਦਰਆਬਾਦ ਤੇ ਕਸ਼ਮੀਰ ਦੋ ਵੱਡੀਆਂ ਸਟੇਟਾਂ ਇਹ ਕੁਝ ਕਰਨ ਲਈ ਅਜੇ ਤਿਆਰ ਨਹੀਂ ਹੋ ਪਾਈਆਂ ਸਨ। ਕਸ਼ਮੀਰ, ਜਿਸ ਵਿਚ ਬਹੁਗਿਣਤੀ ਮੁਸਲਮ ਕੌਮ ਤੇ ਆਧਾਰਿਤ ਤਥਾ ਸੀਮਾ ਪਾਕਿਸ-ਤਾਨ ਨਾਲ ਟਕਰਾਂਦੀ ਸੀ, ਦੇ ਨਰੇਸ਼ ਦੀ ਡਾਂਵਾਂਡੋਲ ਤੇ ਦੋ-ਚਿਤੀ ਵਿਚਾਰ ਵਿਧੀ ਦਾ

ਲਾਭ ਉਠਾ ਪਾਕਿਸਤਾਨੀ ਹਾਕਮਾਂ ਨੇ ਇਸ ਨੂੰ ਹੜੱਪਣ ਦੀ ਸੋਚ ਅਥਵਾ ਪਾਕਿਸਤਾਨੀ ਫ਼ੌਜਾਂ ਨਾਲ ਆਏ ਕਬਾਇਲੀ ਪਠਾਣਾਂ ਨੇ "ਸਿਖ ਕਾ ਸਰ, ਹਿੰਦੂ ਕੀ ਜ਼ਨੋ-ਜ਼ਰ ਔਰ ਮੁਸਲਮ ਕਾ ਘਰ" ਨੂੰ ਆਪਣਾ ਮੁਖ ਉਦੇਸ਼ ਬਣਾ 22-10-1947 ਦੀ ਸਵੇਰ ਨੂੰ ਹਮਲਾ ਕਰਕੇ ਹਜ਼ਾਰਾਂ ਨਿਹੱਥੇ ਸਿੱਖਾਂ ਤੇ ਉਹਨਾਂ ਦੇ ਬਾਲ ਬਚਿਆਂ ਨੂੰ ਬੜੀ ਬੇਤਰਸੀ ਨਾਲ ਮਸ਼ੀਨਗਨਾਂ ਦਾ ਨਿਸ਼ਾਨਾ ਬਣਾਂਦੇ ਤੇ ਉਹਨਾਂ ਦੇ ਘਰਾਂ ਦਰਾਂ ਤੇ ਧਾਰਮਿਕ ਅਸਥਾਨਾਂ ਨੂੰ ਅਗਨੀ ਭੇਟ ਕਰਦੇ ਹੋਏ 'ਬੱਕਰ ਈਦ' ਸ੍ਰੀਨਗਰ ਮਨਾਣ ਲਈ ਤੇਜ਼ੀ ਨਾਲ ਅਗੇ ਵਧਣਾ ਸ਼ੁਰੂ ਕਰ ਦਿਤਾ।

ਨੋਟ—ਇਹ ਸਾਰਾ ਕੁਝ ਪੁਸਤਕ ਵਿਚ ਲਿਖੇ 'ਨਵਾਂ ਘਲੂਘਾਰਾ' ਦੇ ਲੇਖ ਤੋਂ ਪੜ੍ਹਿਆ ਜਾ ਸਕਦਾ ਹੈ।

ਦਿੱਲੀ ਵਿਖੇ ਅਕਾਲੀ ਜੀ ਨੇ ਜਦ ਇਸ ਦੁਖਦਾਈ ਘਟਨਾਂ ਨੂੰ ਸੁਣਿਆ ਤਾਂ ਸ਼ੀਘਰ ਹੀ ਭਾਰਤੀ ਲੀਡਰਾਂ ਨਾਲ ਵਿਚਾਰ ਵਟਾਂਦਰਾ ਕਰਕੇ ਉਹ ਹਵਾਈ ਜਹਾਜ਼ ਰਾਹੀਂ ਸ੍ਰੀਨਗਰ ਪੁਜ ਗਏ ਤੇ ਬਣਤਰ ਵਿਚ ਆਈ ਨਵੀਂ ਰਿਆਸਤੀ ਸਰਕਾਰ ਦੇ ਮੁਖੀ ਸ਼ੇਖ ਮੁਹੰਮਦ ਅਬਦੁਲਾ ਦੀ ਮੁਲਾਕਾਤ ਮਗਰੋਂ ਜਿਥੇ ਆਪ ਨੇ ਹਜ਼ਾਰਾਂ ਪੋਸਟਰ ਛਪਵਾ ਹਵਾਈ ਜਹਾਜ਼ਾਂ ਰਾਹੀਂ ਉਹਨਾਂ ਮੁਸੀਬਤ ਦੇ ਮਾਰੇ ਸਿੰਘਾਂ, ਜੋ ਵੈਰੀ ਦੀਆਂ ਗੋਲੀਆਂ ਤੋਂ ਬਚ ਬਚਾ ਘਣੇ ਪਰਬਤਾਂ ਦੀਆਂ ਕੰਦਰਾਂ ਵਿਚ ਛਿਪੇ ਹੋਏ ਯਾ ਖ਼ੁਦਾ ਤਰਸ ਕਸ਼ਮੀਰੀ ਮੁਸਲਮਾਨਾਂ ਦੇ ਘਰਾਂ ਵਿਚ ਆਸਰਾ ਲੈ ਰਹੇ ਸਨ, ਦੇ ਦੁਖਾਂ ਦੀ ਸਾਂਝ ਕਰਦੇ ਤੇ ਹੌਸਲਾ ਦੇਂਦੇ ਹੋਏ ਭਾਰਤੀ ਫ਼ੌਜਾਂ, ਖ਼ਾਸ ਕਰ ਪਟਿਆਲੇ ਦੀ ਰਾਜਿੰਦਰਾ ਇਨਫ਼ੈਂਟਰੀ ਅਥਵਾ ।। ਸਿਖ ਇਨਫ਼ੈਂਟਰੀ ਰੈਜਮੈਂਟ ਦੀਆਂ ਦੋ ਬਟਾਲੀਅਨਜ਼ ਇਤ ਆਦਿਕ ਦੇ ਕਸ਼ਮੀਰ ਪੁਜ ਜਾਣ ਦੀ ਸੂਚਨਾ ਵੀ ਦਿਤੀ ਉਥੇ ਉਹਨਾਂ ਵਿਅਕਤੀਆਂ ਨੂੰ ਸ੍ਰੀਨਗਰ, ਬਾਰਾਂ ਮੂਲਾ ਜਾਂ ਜੰਮੂ ਆਦਿਕ ਥਾਵਾਂ ਤੇ ਅਪੜਨ ਦੀ ਪਰੇਰਨਾ ਵੀ ਦਿਤੀ ਇਸ ਤੋਂ ਛੁਟ ਅਣਜਾਨ ਭਾਰਤੀ ਸੈਨਕਾਂ ਨੂੰ ਰਿਆਸਤ ਵਿਚਲੇ ਅਤਿ ਘਣੇ ਤੇ ਦੁਸ਼ਵਾਰ ਜੰਗਲਾਂ ਦੇ ਰਸਤਿਆਂ ਤੋਂ ਵਾਕਫ਼ ਕਰਾਣ ਲਈ ਕਈ ਵਾਕਫ਼ਕਾਰਾਂ ਨੂੰ ਰਾਹਨੁਮਾਈ ਲਈ ਭੇਜਿਆ ਜਿਸ ਦੇ ਅੰਤਰਗਤ ਬਹਾਦਰ ਭਾਰਤੀ ਫ਼ੌਜੀਆਂ ਨੂੰ ਦੁਸ਼ਮਣ ਦਾ ਪਿਛਾ ਕਰਨ ਵਿਚ ਬੜੀ ਸਹਾਇਤਾ ਮਿਲੀ।

ਅਕਾਲੀ ਜੀ ਦੀਆਂ ਅਪੀਲਾਂ ਤੋਂ ਪ੍ਰੇਰਤ ਹੋ ਸੈਂਕੜੇ ਬੱਚੇ-ਖੁਚੇ ਸਿਖ ਦਰਸਾਏ ਕੈਂਪਾਂ ਵਿਚ ਆਣੇ ਸ਼ੁਰੂ ਹੋ ਗਏ। ਰਿਆਸਤੀ ਸਰਕਾਰ ਦੀ ਖ਼ਸਤਾ ਹਾਲਤ ਤਥਾ ਸੈਂਟਰ ਤੇ ਪੰਜਾਬ ਦੀਆਂ ਹਕੂਮਤਾਂ, ਜੋ ਪਾਕਿਸਤਾਨ ਤੋਂ ਆ ਰਹੇ ਲਖਾਂ ਹਿੰਦੂ ਸਿਖਾਂ ਦੀ ਆਬਾਦਕਾਰੀ ਵਿਚ ਰੁਝੀਆਂ ਪਈਆਂ ਸਨ, ਵਲੋਂ ਕੋਰਾ ਉਤਰ ਮਿਲਣ ਤੇ ਹੁਣ ਅਕਾਲੀ ਜੀ ਨੇ, ਹਜ਼ਾਰਾਂ ਭੁਖੇ ਭਾਣੇ ਤੇ ਨੰਗੇ-ਮੁਨੰਗੇ ਕਸ਼ਮੀਰੀਆਂ ਲਈ ਰਾਸ਼ਨ ਪਾਣੀ, ਦਵਾ ਦਾਰੂ, ਬਸਤ੍ਰਾਂ ਅਥਵਾ ਅਗੇ ਆਣ ਵਾਲੀ ਸਖ਼ਤ ਸਰਦੀ ਤੋਂ ਬਚਣ ਲਈ ਗਰਮ ਬਿਸਤਰਿਆਂ ਆਦਿਕ ਵਾਸਤੇ, ਆਮ ਜਨਤਾ ਅਗੇ ਆਪਣੀ ਝੋਲੀ ਫੈਲਾ ਦਿਤੀ ਜਿਸ ਤੇ ਦਾਨੀ ਤੇ ਧਨੀ ਲੋਕਾਂ ਨੇ ਅਕਾਲੀ ਜੀ ਦੀ ਸ਼ਖ਼ਸੀਅਤ

ਤੋਂ ਪਰਭਾਵਤ ਹੋ ਵਧ ਚੜ੍ਹ ਕੇ ਸਹਾਇਤਾ ਕਰਦੇ ਹੋਏ ਉਹਨਾਂ ਦੀ ਝੋਲੀ ਨੂੰ ਇਤਨਾ ਭਰ ਦਿਤਾ ਕਿ ਉਹ ਸਭਨਾਂ ਦੀਆਂ ਹਾਜਤਾਂ ਪੂਰੀਆਂ ਕਰ ਸਕਣ।

## ਅੰਮ੍ਰਿਤ ਪ੍ਰਚਾਰ, ਪੁਨਰ ਵਿਆਹ ਤੇ ਮੁੜ ਵਸੇਬੇ ਲਈ ਯਤਨ

ਉਪਰੋਕਤ ਰੁਝੇਵਿਆਂ ਤੋਂ ਥੋਹੜੀ ਰਾਹਤ ਪਾ ਅਕਾਲੀ ਜੀ ਨੇ ਜਿਥੇ ਦੁਸ਼ਮਨ ਹਥੋਂ ਪਤਤ ਹੋਏ ਸੈਂਕੜੇ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਮੁੜ ਦਸ਼ਮੇਸ਼ ਪਿਤਾ ਦੀ ਚਰਨੀ ਜੋੜਿਆ, ਬੇਸ਼ੁਮਾਰ ਵਿਧਵਾ ਹੋਈਆਂ ਬੀਬੀਆਂ ਦੇ ਆਪਣੇ ਭਾਈਚਾਰੇ ਦੇ ਯੁਵਕਾਂ ਨਾਲ ਪੁਨਰ ਵਿਆਹ ਕਰਾਏ ਤੇ ਕੁਝ ਵਿਅਕਤੀਅੰ ਨੂੰ ਨਾਲ ਲੈ ਪਾਕਿਸਤਾਨ ਤੋਂ ਮੁੜ ਵਾਪਸ ਲਏ ਰਿਆਸਤੀ ਪਿੰਡਾਂ ਵਿਚ ਜਾ ਸ਼ਹੀਦ ਭੈਣਾਂ-ਭਰਾਵਾਂ ਦੀਆਂ ਗਲੀਆਂ-ਸੜੀਆਂ ਲਾਸ਼ਾਂ ਨੂੰ ਅਗਨੀ ਭੇਟ ਕਰ ਅਸਥੀਆਂ ਨੂੰ ਜਲ ਪ੍ਰਵਾਹਿਆਂ ਉਥੇ ਸ਼ੇਖ ਸਾਹਿਬ ਤੇ ਮੁੜ ਵਸਾਊ ਸਟੇਟ ਮਨਿਸਟਰ ਸ: ਹਰਬੰਸ ਸਿੰਘ ਆਜ਼ਾਦ (ਬ੍ਰਾਹਮਣ ਵੰਸ਼ੀ) ਨਾਲ ਵਿਉਂਤ ਗੁੰਦ ਹਜ਼ਾਰਾਂ ਕੈਂਪਾਂ ਵਿਚ ਪਏ ਜ਼ਮੀਨਦਾਰ ਪਰਿਵਾਰਾਂ ਨੂੰ ਜੰਮੂ ਤੇ ਕਠੂਆ ਆਦਿਕ ਜ਼ਿਲਿਆਂ ਵਿਚ ਆਬਾਦ ਕਰਾਇਆ ਤੇ ਫਿਰ ਦੋਨਾਂ ਦੇਸ਼ਾਂ ਵਿਚ ਸਮਝੌਤਾ ਹੋ ਜਾਣ ਤੇ ਅਣਗਿਣਤ ਮਰਦ-ਔਰਤਾਂ, ਜੋ ਲੜਾਈ ਸਮੇਂ ਬੰਦੀ ਬਣਾਏ ਗਏ ਸਨ, ਦੇ ਮੁੜ ਦੇਸ਼ ਪਰਤਨ ਤੇ ਜਦ ਭਾਰਤ ਸਰਕਾਰ ਨੇ ਉਹਨਾਂ ਨੂੰ ਚਕਰਾਤਾ ਤੇ ਕੁਰੂਕਸ਼ੇਤਰ ਦੇ ਕੈਂਪਾਂ ਵਿਚ ਲਿਆ ਸੁਟਿਆ ਤਥਾ ਵਿਧਵਾ ਆਦਿਕ ਲੜਕੀਆਂ ਨੂੰ ਜੈਪੁਰ ਲੈਜਾਣਾ ਚਾਹਿਆ ਤਾਂ ਅਕਾਲੀ ਜੀ ਨੇ ਇਸ ਦਾ ਸਖਤ ਵਿਰੋਧ ਕੀਤਾ ਕਿਉਂਕਿ ਆਪ ਬਿਲਕੁਲ ਵੀ ਇਹ ਨਹੀਂ ਸਨ ਚਾਹੁੰਦੇ ਕਿ ਪਾਕਿਸਤਾਨ ਤੋਂ ਪਤਤ ਹੋ ਕੇ ਆਏ ਵਿਅਕਤੀ ਪਤਤ ਹੀ ਰਹਿਣ ਤਥਾ ਵਿਧਵਾ ਬੀਬੀਆਂ ਰਾਜਸਥਾ-ਨੀਆਂ ਦੇ ਬਹਿਕਾਵੇ ਵਿਚ ਆ ਸਿਖੀ ਵਿਰਸੇ ਤੋਂ ਹੀ ਹੱਥ ਧੋ ਬੈਠਣ। ਸੋ ਇਸ ਉਦੇਸ਼ ਨੂੰ ਮੁਖ ਰਖ ਆਪ ਨੇ ਪਟਿਆਲੇ ਦੇ ਮਹਾਰਾਜਾ ਯਾਦਵਿੰਦਰਾ ਸਿੰਘ ਨੂੰ ਸਹਾਇਤਾ ਲਈ ਪਰੇਰਿਆ। ਮਹਾਰਾਜਾ ਸਾਹਿਬ ਨੇ ਅਕਾਲੀ ਜੀ ਦੀ ਨੇਕ ਭਾਵਨਾ ਦੀ ਕਦਰ ਕਰਦੇ ਹੋਏ ਜਿਥੇ ਸੰਗਰੂਰ ਵਿਖੇ ਕਸ਼ਮੀਰੀ ਸਿਖਾਂ ਲਈ ਇਕ ਕੈਂਪ ਖੋਹਲਵਾ ਦਿਤਾ ਉਥੇ ਉਹਨਾਂ ਦੇ ਵਸੇਬੇ ਲਈ ਪਟਿਆਲੇ ਨੇੜੇ ਤ੍ਰਿਪੜੀ ਟਾਊਨਸ਼ਿਪ ਦੀ ਬੁਨਿਆਦ ਵੀ ਕਾਇਮ ਕੀਤੀ। ਅਕਾਲੀ ਜੀ ਨੇ ਪਤਤਾਂ ਨੂੰ ਅੰਮ੍ਰਿਤ ਛਕਾਇਆ, ਵਿਧਵਾ ਬਚੀਆਂ ਦੇ ਮੁੜ ਵਿਆਹ ਕਰਵਾ ਦਿਤੇ ਅਥਵਾ ਇਥੇ ਤੀਕ ਹੀ ਸੀਮਿਤ ਨਾਂ ਰਹਿੰਦੇ ਹੋਏ ਆਪ ਨੇ ਅੰਮ੍ਰਿਤ ਪ੍ਰਚਾਰਕਾਂ ਦੇ ਕਈ ਜਥੇ ਤਿਆਰ ਕਰਕੇ ਸਾਰੀਅ ਸਿਖ ਰਿਆਸਤਾਂ ਵਿਚ ਸਿਖੀ ਦਾ ਪ੍ਰਚਾਰ ਕਰਵਾ ਹਜ਼ਾਰਾਂ ਪ੍ਰਾਣੀਆਂ ਨੂੰ ਅੰਮ੍ਰਿਤੀ ਛਕਾਇਆ।

**ਅੰਤਲਾ ਸਮਾਂ** :—ਜਨ ਭਲਾਈ ਲਈ ਕੀਤੀ ਪੰਜ ਸਾਲ ਦੀ ਲਗਾਤਾਰ ਸੇਵਾ ਤੇ ਨਠ ਭਜ ਨੇ ਆਖਿਰ 66-67 ਸਾਲਾਂ ਦੇ ਬਜ਼ੁਰਗ ਉਤੇ ਆਪਣਾ ਅਸਰ ਆ ਹਾਂ ਛੋੜਿਆ ਜਿਸ ਦੇ ਪਰਿਣਾਮ ਵਜੋਂ ਸ੍ਰੀ ਅਕਾਲ ਪੁਰਖ ਜੀ ਨੂੰ ਵੀ ਆਪਣਾ ਭਾਣਾ

ਵਰਤਾਣ ਦਾ ਮੌਕਾ ਮਿਲ ਗਿਆ ਯਾਨੀ ਨਵੰਬਰ 1952 ਦੇ ਅੰਤਲੇ ਦਿਨਾਂ ਵਿਚ ਅਕਾਲੀ ਜੀ ਉਤੇ ਅਧਰੰਗ ਦਾ ਹਮਲਾ ਹੋਇਆ ਜਿਸ ਨੂੰ ਆਪਣੀ ਇਛਾ ਸ਼ਕਤੀ ਦੇ ਬਲਬੋਤੇ ਕਾਬੂ ਵਿਚ ਲੈ ਆਂਦਾ। ਤਾਂ ਹੀ 3-1-53 ਨੂੰ ਉਸੇ ਮੂਜ਼ੀ ਬੀਮਾਰੀ ਨੇ ਦੂਜਾ ਸ਼ਦੀਦ ਵਾਰ ਕੀਤਾ ਜਿਸ ਤੇ ਆਪ ਦੇ ਦਿਮਾਗ਼ ਦੀ ਨਾੜੀ ਫਟ ਗਈ। ਆਪ ਨੂੰ ਰਾਜਿੰਦਰਾ ਹਸਪਤਾਲ ਪਟਿਆਲਾ ਦੇ ਨਾਮੀ ਗਰਾਮੀ ਤੇ ਮਾਹਿਰ ਡਾਕਟਰਾਂ ਦੀ ਦੇਖ ਰੇਖ ਹੇਠਾਂ ਰਖਿਆ ਗਿਆ ਜਿਨ੍ਹਾਂ ਨੇ ਇਲਾਜ ਵਿਚ ਕੋਈ ਕਸਰ ਨ ਛਡੀ ਪਰ "ਮਰਜ਼ ਬੜ੍ਹਤਾ ਹੀ ਗਿਆ ਜੂੰ-2 ਦਵਾ ਕੀ" ਅਰਾਮ ਦੇ ਬਜਾਏ ਤਕਲੀਫ ਵਧਦੀ ਹੀ ਗਈ ਭਾਵ 22-1-53 ਨੂੰ, ਰਾਤ ਦੇ ਤਿੰਨ ਵਜੇ ਆਪ ਦਾ ਖੱਬਾ ਪਾਸਾ ਮਾਰਿਆ ਗਿਆ ਤੇ ਇੰਜ 23-1-53 ਨੂੰ ਰਾਤ ਦੇ 8 ਵਜ ਕੇ 10 ਮਿੰਟ ਤੇ ਆਪ ਪਰਲੋਕ ਗਮਨ ਕਰ ਗਏ।

ਅੰਤਮ ਵਿਦਾਇਗੀ :—ਅਕਾਲੀ ਜੀ ਦੇ ਹੁਕਮ ਸਤਿ ਹੋ ਜਾਣ ਦੀ ਖ਼ਬਰ ਜੰਗਲ ਦੀ ਅੱਗ ਵਾਂਗ ਚੌਹਾਂ ਪਾਸੇ ਫੈਲ ਗਈ। ਜਿਥੇ ਆਪ ਦੇ ਮਾਣ ਸਤਿਕਾਰ ਵਜੋਂ ਸਭੀ ਸਰਕਾਰੀ ਅਦਾਰੇ, ਸਕੂਲ ਕਾਲਜ ਤੇ ਬਿਜ਼ਨਸ ਸੈਂਟ੍ਰਜ਼ ਇਤ ਆਦਿਕ 24-1-53 ਨੂੰ ਬੰਦ ਰਖੇ ਗਏ ਉਥੇ ਜਾਣਕਾਰ ਸੂਤਰਾਂ ਅਨੁਸਾਰ ਇਕ ਲਖ ਤੋਂ ਵਧ ਇਸਤਰੀ-ਪੁਰਸ਼ਾਂ ਨੇ ਆਪ ਦੀ ਅਰਥੀ ਨਾਲ (ਸੜਕਾਂ, ਬਾਜ਼ਾਰਾਂ ਤੇ ਸਿਰ ਝੁਕਾਏ ਦਰਸ਼ਕਾਂ ਨੂੰ ਛਡ) ਸ਼ਾਮਲ ਹੋ ਗੁਰਦਵਾਰਾ ਸ੍ਰੀ ਦੁਖ ਨਿਵਾਰਨ ਸਾਹਿਬ ਕੰਪਲੈਕਸ ਦੇ ਪਿਛਲੇ ਪਾਸੇ ਆਪ ਦਾ ਸਸਕਾਰ ਕੀਤਾ (ਗੁਰਦਵਾਰੇ ਦੀ ਬਾਊਂਡਰੀ ਵਿਚ ਇਹ ਕੁਝ ਪਹਿਲੀ ਵੇਰ ਹੋਇਆ ਸੀ) ਗਿਆ ਤੇ ਤੀਜੇ ਦਿਨ ਅਸਥੀਆਂ ਚੁਣ ਕੀਰਤਪੁਰ ਸਾਹਿਬ ਪਰਵਾਹੀਆਂ ਗਈਆਂ।

ਪਹਿਲੀ ਫਰਵਰੀ 1953 ਨੂੰ ਆਪ ਦੇ ਨਮਿਤ ਗੁਰਦਵਾਰਾ ਸਾਹਿਬ ਦੇ ਹਰਿਮੰਦਰ ਅੰਦਰ ਰਖੇ ਸ੍ਰੀ ਅਖੰਡ ਪਾਠ ਦੇ ਭੋਗ ਉਪਰੰਤ ਇਕ ਸਜਾਏ ਸ਼ੋਕ ਦੀਵਾਨ ਵਿਚ ਹਜ਼ਾਰਾਂ ਦੀ ਸੰਖਿਆ ਵਿਚ ਸਾਧ ਸੰਗਤ ਜੀ ਨੇ ਇਕਤਰ ਹੋ ਜਿਥੇ ਆਪਣੇ ਸਰਵ ਪ੍ਰੀਯ ਧਾਰਮਕ ਹਸਤੀ ਦੇ ਨਮਿਤ ਹਾਜ਼ਰ ਕੀਤੀ ਜਾਣ ਵਾਲੀ ਸੰਗਤੀ ਅਰਦਾਸ ਵਿਚ ਭਾਗ ਲਿਆ ਉਥੇ ਸ: ਗਿਆਨ ਸਿੰਘ ਰਾੜੇਵਾਲਾ, ਚੀਫ਼ ਮਨਿਸਟਰ, ਪੈਪਸੂ, ਜਨਰਲ ਗੁਰਦਿਆਲ ਸਿੰਘ ਹਰੀਕਾ, ਪਰਧਾਨ ਧਰਮ ਅਰਥ ਬੋਰਡ, ਭਾਈ ਵੀਰ ਸਿੰਘ, ਭਾਈ ਕਾਹਨ ਸਿੰਘ ਨਾਭਾ, ਭਾ: ਅਰਦਮਨ ਸਿੰਘ ਬਾਗੜੀਆਂ, ਸ: ਕਰਤਾਰ ਸਿੰਘ ਦੀਵਾਨਾ, MLA, ਬਾਬਾ ਪ੍ਰੇਮ ਸਿੰਘ ਹੋਤੀ ਮਰਦਾਨ, ਪ੍ਰਿੰ: ਤੇਜਾ ਸਿੰਘ, ਪ੍ਰਿੰ: ਸ: ਸ: ਅਮੋਲ, ਪ੍ਰੋ: ਗੰਡਾ ਸਿੰਘ, ਗਿ: ਹੀਰਾ ਸਿੰਘ 'ਦਰਦ', ਸ: ਹੁਕਮ ਸਿੰਘ ਸਪੀਕਰ ਲੋਕ ਸਭਾ, ਸ: ਸੰਤ ਸਿੰਘ ਤੇਗ਼ ਤਥਾ ਗਿ: ਗੁਰਦਿਤ ਸਿੰਘ ਜ: ਸਕਤਰ ਧਰਮ ਅਰਥ ਬੋਰਡ ਇਤ ਆਦਿਕ ਪਰਮੁਖ ਨੇਤਾਵਾਂ ਨੇ ਵਿਛੜੀ ਜੀਵ ਆਤਮਾ ਨੂੰ ਹਾਰਦਿਕ ਸ਼ਰਧਾਂਜਲੀਆਂ ਅਰਪਤ ਕੀਤੀਆਂ।

## ਅਕਾਲੀ ਜੀ ਦੀ ਰਹਿਣੀ-ਬਹਿਣੀ, ਖੂਬੀਆਂ ਤੇ ਗੁਣਾਂ ਤੇ ਇਕ ਨਜ਼ਰ

ਅਕਾਲੀ ਜੀ ਵਾਸਤਵ ਵਿਚ ਹੀ ਉਹਨਾਂ ਚੰਦ ਪਰਸਿਧ ਗੁਰਸਿਖਾਂ ਦੀ ਕਤਾਰ ਦੇ ਮੋਹਰੀ ਸਨ ਜਿਹਨਾਂ ਦੇ ਨਿਸ਼ਕਾਮ ਪਰਉਪਕਾਰਾਂ ਨੂੰ ਕਦਾਚਿਤ ਵੀ ਨਜ਼ਰੋਂ ਉਹਲੇ ਨਹੀਂ ਕੀਤਾ ਜਾ ਸਕਦਾ। ਆਪ ਦੀ ਸ਼ਖ਼ਸੀਅਤ ਯਾਨੀ ਮਨੁਖਤਵ ਸੱਚਮੁਚ ਹੀ ਉਸ ਬਿਲੌਰ ਵਾਂਗ ਸੀ ਜਿਸ ਦੇ ਅਨੇਕ ਪਾਸਿਆਂ ਤੋਂ ਨਿਕਲਦੀਆਂ ਰੰਗ-ਬਰੰਗੀਆਂ ਚਿਲਕਾਂ ਅੰਤ ਨੂੰ (ਇਕੋ) ਕੇਂਦਰੀ ਰੰਗ ਵਿਚ ਆ ਸਿਮਟਦੀਆਂ ਹਨ। ਉਹ ਵਿਸ਼ੇਸ਼ ਤੇ ਪਰਮੁਖ ਰੰਗ ਸੀ ਅਕਾਲੀ ਜੀ ਦੀ ਸਿਖ ਮਰਿਆਦਾ ਵਾਲੀ ਵਾਸਤਵਿਕ ਤੇ ਪਵਿਤਰ-ਪੁਨੀਤ ਰਹਿਣੀ-ਬਹਿਣੀ। ਆਪ ਦੀ ਨਿਰਕਪਟਤਾ, ਨਿਰਛਲਤਾ ਤਥਾ ਪਾਵਨਤਾ-ਸੁਚਮਤਾ---ਕੇਵਲ ਗੁਰਬਾਣੀ ਤੇ ਗੁਰਸਿਖੀ ਕਾਰਾਂ-ਵਿਹਾਰਾਂ ਅਥਵਾ ਜ਼ਾਤੀ ਅਨਭਵਤਾ ਤੇ ਹੀ ਆਧਾਰਿਤ ਸੀ। ਆਪ ਅਪੌਂਹਚ ਖੁਮਾਰੀ ਤੇ ਅਣਡਿਠੀਆਂ ਖੁਸ਼ੀਆਂ ਦਾ ਲਗਾਤਾਰ ਸਦੀਵੀ ਆਨੰਦ ਮਾਣਦੇ ਰਹੇ।

ਆਪ ਜੀ ਦੇ ਗੋਰੇ ਨੂਰਾਨੀ ਚਿਹਰੇ ਗਿਰਦ ਲਿਸ਼ਕਦਾ ਦੁਧਚਿਟਾ ਦਾਹੜਾ, ਨਰਗਸੀ ਮਸਤੀਲੀਆਂ ਅਖਾਂ ਜਿਹਨਾਂ ਸਾਹਮਣੇ ਕਪਟ ਲੜਖੜਾ ਉਠਦਾ ਸੀ, ਸਿਰ ਤੇ ਨੀਲੇ ਰੰਗ ਦੀ ਗੋਲ ਦਸਤਾਰ ਤੇ ਖੰਡੇ ਕਿਰਪਾਨ ਜੜਿਆ, ਲੋਹੇ ਦਾ ਚਮਕੀਲਾ ਚਕਰ ਜਿਥੇ ਆਪ ਦੀ ਸੁੰਦਰਤਾ ਨੂੰ ਵਧੇਰ ਨਿਖੇਰਦਾ ਸੀ ਉਥੇ ਨਾਰੀਰ ਤੇ 12 ਮਹੀਨੇ ਗਰਮ ਪਟੀ ਦਾ ਕੋਟ-ਪਾਜਾਮਾ, ਕੋਟ ਉਤੇ ਗਾਤਰੇ ਵਾਲੀ ਛੋਟੀ ਕਿਰਪਾਨ ਅਤੇ ਹੱਥ ਵਿਚ ਤਿੰਨ ਫੁਟੀ ਸ੍ਰੀ ਸਾਹਿਬ ਤੇ ਫਿਰ ਮੁਖਾਰ ਬਿੰਦ ਤੋਂ ਨਿਕਲੇ ਸ਼ਹਿਦ ਮਿਠੜੇ ਬਚਨ ਯਕੀਨਨ ਹੀ ਜਿਥੇ ਕਈ ਵਿਅਕਤੀਆਂ ਨੂੰ ਇਕ ਇਲਾਹੀ ਜੋਤ ਹੋਣ ਦਾ ਪ੍ਰਭਾਵ ਪਾਂਦੇ ਸਨ ਉਥੇ ਖ਼ਾਲਸਾ ਪੰਥ ਦੇ ਪਰਸਿਧ ਮਹਾਤਮਾ ਸੰਤ ਭਾਈ ਰਣਧੀਰ ਸਿੰਘ ਜੀ ਨੂੰ ਚਕ੍ਰਿਤ ਕਰਨ ਵਾਲੀ ਅਰਸ਼ੋਂ ਫ਼ਰਸ਼ ਤੇ ਉਤਰੀ ਇਕ ਅਨੂਪਮ ਹਸਤੀ ਜਾਪੀ ਸੀ।

ਅੰਮ੍ਰਿਤ ਛਕ ਕੇ ਤਿਆਰ ਬਰ ਤਿਆਰ ਸਿੰਘ ਸਜ ਜਾਣ ਉਪਰੰਤ ਅਕਾਲੀ ਜੀ ਸਵਾਏ ਗੁਰੂ ਗਰੰਥ ਸਾਹਿਬ ਦੇ ਹੋਰ ਕਿਸੇ ਤੇ ਵੀ ਵਿਸ਼ਵਾਸ ਤੇ ਭਰੋਸਾ ਨਹੀਂ ਸਨ ਕਰਦੇ। ਆਪ ਨੇ ਆਪਣੀ ਵਿਅਕਤਿਤਵ ਨੂੰ ਅਦਰਸ਼ਕ ਅਸੂਲਾਂ ਤੇ ਸੋਝੀ ਭਰੇ ਜਜ਼ਬੇ ਵਿਚ ਢਾਲ ਰਖਿਆ ਸੀ ਜੋ ਅੰਦਰੋਂ ਬਾਹਰੋਂ ਇਕ ਸਾਮਾਨ ਸੀ। ਕਿਸੇ ਕਾਰਜ ਲਈ ਆਈ ਮਾਇਆ ਨੂੰ ਕੇਵਲ ਉਸੇ ਮੱਧ ਉਤੇ ਹੀ ਖ਼ਰਚ ਕਰਦੇ ਸਨ। ਸਚਾਈ, ਨੇਕ ਨੀਤੀ, ਦਿਆਨਤਦਾਰੀ, ਸਹਿਨਸ਼ੀਲਤਾ, ਨਿਰਲੇਪਤਾ, ਹਲੀਮੀ ਤਥਾ ਵਕਤ ਦੀ ਪਾਬੰਦੀ ਆਪ ਦੇ ਜੀਵਨ ਕਾਲ ਦੇ ਵਿਸ਼ੇਸ਼ ਮਿਤਰ ਸਨ। ਸਿਖ ਸਿਆਸਤ ਤੇ ਸਮੁਚੇ ਦੇਸ਼ ਦੀ ਰਾਜਨੀਤੀ ਦੇ ਗਿਆਨ ਅਖਰਾਂ ਵਿਚ ਸੰਪੰਨ ਹੁੰਦੇ ਹੋਇਆਂ ਵੀ ਸਰੀਰਕ ਤੌਰ ਤੇ ਅਕਾਲੀ ਜੀ ਇਸ ਦਲਦਲ ਜਾਂ ਚਿੱਕੜ ਤੋਂ ਸਦਾ ਹੀ ਕੋਹਾਂ ਦੂਰ ਰਹੇ। ਵਿਸ਼ੇ ਵਿਕਾਰਾਂ ਦੇ ਪਰਚੰਡ ਤੇ ਘੋਰ ਚਕਰਾਂ ਤੋਂ ਬਚਪਨੇ ਵਿਚ ਹੀ ਖ਼ਲਾਸੀ ਹਾਸਲ

ਕਰ ਬਾਲ ਬ੍ਰਹਮਚਾਰੀ ਹੁੰਦੇ ਹੋਇਆਂ ਜਿਥੇ ਆਪ ਦੀ ਰਹਿਣੀ-ਬਹਿਣੀ ਪੂਰਨ ਗੁਰ-ਸਿੰਘਾਂ ਵਾਲੀ ਸੀ ਉਥੇ ਉਹ ਆਪਣਾ ਭੋਜਨ ਖ਼ੁਦ ਤਿਆਰ ਕਰਦੇ ਜਾਂ ਕਿਸੇ ਅੰਮ੍ਰਿਤਧਾਰੀ ਵਲੋਂ ਤਿਆਰ ਕੀਤੇ ਪਰਸ਼ਾਦ ਨੂੰ ਹੀ ਪਰਵਾਨਦੇ ਸਨ।

## ਪੰਥਕ ਕਾਰਜਾਂ ਵਿਚ ਹਿੱਸਾ

ਢੇਰ ਸਮੇਂ ਤੀਕ ਮਾਨਵ ਜਾਤੀ ਦੀ ਭਲਾਈ ਤੇ ਪਰਉਪਕਾਰਾਂ ਦੇ ਰੁਝੇਵਿਆਂ ਤੋਂ ਛੁਟ ਆਪ ਨੇ ਗੁਰਦਵਾਰਾ ਲਹਿਰ ਵਿਚ ਵਧ-ਚੜ੍ਹ ਕੇ ਯੋਗਦਾਨ ਦਿਤਾ ਜਿਵੇਂ ਕਿ 1907 ਵਿਚ ਗੁਰਦਵਾਰਾ ਰਕਾਬਗੰਜ ਸਾਹਿਬ ਨਵੀਂ ਦਿਲੀ ਦੇ ਝਗੜੇ ਵਿਚ ਹਿੱਸਾ ਲੈ 1911 ਵਿਚ ਇਸ ਦਾ ਕਬਜ਼ਾ ਹਾਸਲ ਕੀਤਾ। 1920 ਵਿਚ ਹਰਿਮੰਦਰ ਸਾਹਿਬ ਦੀਆਂ ਚਾਬੀਆਂ ਮਹੰਤਾਂ ਤੋਂ ਪ੍ਰਾਪਤ ਕੀਤੀਆਂ। ਕਈ ਹੋਰ ਮੁਖੀ ਆਗੂਆਂ ਸਹਿਤ 8-1-1920 ਨੂੰ ਗੁਰਦਵਾਰਾ ਪੰਜਾ ਸਾਹਿਬ ਨੂੰ ਮਹੰਤ ਦੇ ਕਬਜ਼ੇ ਤੋਂ ਆਜ਼ਾਦ ਕਰਾਇਆ। 9 ਜਨਵਰੀ 1921 ਵਿਚ ਸ੍ਰੀ ਤਰਨ ਤਾਰਨ ਸਾਹਿਬ ਗੁਰਦਵਾਰੇ ਦਾ ਪਰਬੰਧ ਪੰਥ ਨੇ ਸੰਭਾਲਿਆ ਅਥਵਾ 130 ਸਿੰਘਾਂ ਦੀ ਅਦੁਤੀ ਸ਼ਹਾਦਤ ਉਪਰੰਤ ਗੁ: ਸ੍ਰੀ ਨਨਕਾਣਾ ਸਾਹਿਬ ਨੂੰ 20-2-1921 ਵਿਚ ਬਦਚਲਣ ਮਹੰਤ ਤੋਂ ਆਜ਼ਾਦ ਕਰਵਾਇਆ। ਇਸੇ ਹੀ ਦੌਰਾਨ ਉਕਤ ਪਰਕਾਰ ਦੀਆਂ ਵਾਪਰ ਰਹੀਆਂ ਘਟਨਾਵਾਂ ਮੁਖ ਰਖਦੇ ਹੋਏ ਸਤੰਬਰ 1921 ਵਿਚ ਸਿੰਘਾਂ ਨੂੰ ਸਿਆਸਤ ਵਿਚ ਹਿਸਾ ਲੈਣ ਦੀ ਪਰੇਰਨਾ ਦਿਤੀ। ਪੂਰਵ ਸਾਰੇ ਕਾਂਡਾਂ ਵਿਚ ਅਕਾਲੀ ਜੀ ਨੇ ਨ ਕੇਵਲ ਦੂਜੇ ਪਰਮੁਖ ਲੀਡਰਾਂ ਨਾਲ ਜੁੜ ਸਫਲਤਾ ਹਾਸਿਲ ਕੀਤੀ ਬਲਕਿ ਆਪਣੇ ਵਿਦਵਤਾ ਭਰੇ ਜੋਸ਼ੀਲੇ ਲੈਕਚਰਾਂ ਦਵਾਰਾ ਸਿੰਘਾਂ ਵਿਚ ਜਾਗ੍ਰਤੀ ਦਾ ਨਾਂਹ ਠਲਣ ਵਾਲਾ ਅਜਿਹਾ ਤੂਫ਼ਾਨ ਪੈਦਾ ਕਰ ਦਿਤਾ ਸੀ ਕਿ ਜਿਸ ਅਗੇ ਮਹੰਤਸ਼ਾਹੀ ਤਥਾ ਉਹਨਾਂ ਨੂੰ ਥਪਕੀਆਂ ਦੇਣ ਵਾਲੀ ਗੋਰੀ ਸਰਕਾਰ ਟਿਕ ਨਾ ਸਕੀ ਤੇ ਇੰਜ ਹਰ ਪੜਾ ਤੇ ਕਾਮਯਾਬੀ ਨੇ ਸਿੰਘਾਂ ਦੇ ਕਦਮ ਚੁਮੇ।

## ਲਿਖਾਰੀ ਤੇ ਪਤਰਕਾਰ ਅਕਾਲੀ ਕੌਰ ਸਿੰਘ

ਅਕਾਲੀ ਜੀ ਨੇ ਆਪਣੇ ਜੀਵਨਕਾਲ ਸਮੇਂ ਨਿਮਨ ਲਿਖਤ ਪੁਸਤਕਾਂ ਨੂੰ ਜਨਮ ਦਿਤਾ :—

(1) ਸ੍ਰੀ ਗੁਰੂ ਸ਼ਬਦ ਪ੍ਰਕਾਸ਼ :—735 ਪੰਨਿਆਂ ਤੇ ਅਧਾਰਿਤ ਇਸ ਪ੍ਰਸਿਧ ਪੁਸਤਕ ਦਾ ਆਪ ਨੇ 1907 ਵਿਚ ਆਰੰਭ ਕੀਤਾ ਜੋ 13 ਸਾਲ ਦੀ ਕਠਨ ਘਾਲਣਾ ਉਪਰੰਤ 1920 ਵਿਚ ਸੰਪੂਰਨ ਹੋਈ ਤਥਾ 1923 ਵਿਚ ਇਸਦਾ ਪਹਿਲਾ ਐਡੀਸ਼ਨ ਪਿਸ਼ਾਵਰ ਛਾਵਨੀ ਤੋਂ ਪ੍ਰਿੰਟ ਕਰਵਾਇਆ। ਇਸ ਦਾ ਦੂਜਾ ਸੰਸਕਰਣ

ਭਾਸ਼ਾ ਵਿਭਾਗ ਪਟਿਆਲਾ ਨੇ 1963 ਵਿਚ ਛਪਵਾਇਆ ।

(2) ਤਤਕਰਾ ਵਾਰਾਂ ਭਾ: ਗੁਰਦਾਸ :—135 ਸਫ਼ਿਆਂ ਦੀ ਕਿਤਾਬ 1929 ਵਿਚ ਛਪਵਾਈ ਗਈ ।

(3) ਇਸਤ੍ਰੀ ਸੰਕਟ ਮੋਚਨ :—ਇਹ ਮਹੱਤਵ ਪੂਰਨ ਪੁਸਤਕ 1925 ਵਿਚ ਪ੍ਰਕਾਸ਼ਤ ਹੋਈ ਜਿਸ ਦੇ 360 ਪੰਨੇ ਹਨ ।

(4) ਹਜ਼ੂਰੀ ਸਾਥੀ :—ਇਸ ਰਚਨਾ ਨੂੰ 1929 ਵਿਚ ਛਪਵਾਇਆ ਗਿਆ ।

(5) ਸੁਖ ਸਾਗਰ ਯਾ ਘਰ ਦਾ ਵੈਦ :—260 ਪੰਨਿਆਂ ਦੀ ਇਸ ਅਮੁਲੀ ਪੁਸਤਕ ਦਾ ਆਰੰਭ 1908 ਵਿਚ ਹੋਇਆ ਤੇ 1910 ਵਿਚ ਇਹ ਛਾਪੀ ਗਈ ।

(6) ਸ੍ਰੀ ਗੁਰੂ ਸ਼ੋਭਾ :—ਇਹ 1925 ਵਿਚ ਅੰਮ੍ਰਿਤਸਰ ਤੋਂ ਛਪਵਾਈ ਗਈ ।

(7) ਬੁਧ ਬਾਰਿਧ ਹਿਤ ਉਪਦੇਸ਼ ਰਤਨਾਕਰ (ਕਾਵਿ) :—ਇਹ ਪੁਸਤਕ ਪੰਜਤੰਤਰ ਦਾ ਗੁਰਮੁਖੀ ਅਖਰਾਂ ਦੀ ਰੂਪਾਂਤਰ ਹੈ ।

(8) ਗੁਟਕਾ ਪ੍ਰਮਾਣੀਕ ਨਿਤਨੇਮ :—ਇਸ ਦਾ ਪ੍ਰਕਾਸ਼ਨ 1927 ਵਿਚ ਕੀਤਾ ਗਿਆ ।

ਪੱਤਰਕਾਰੀ ।—ਅਕਾਲੀ ਜੀ ਸਫ਼ਲ ਕਰਤਾ ਹੋਣ ਤੋਂ ਛੁਟ ਸੁਲਝੇ ਹੋਏ ਪੱਤਰਕਾਰ ਤੇ ਸੰਪਾਦਕ ਵੀ ਸਨ । ਮਾਇਕੀ ਥੁੜ ਦੇ ਹੁੰਦੇ ਹੋਇਆਂ ਵੀ ਉਹ ਮਾਨਵਤਾ ਖ਼ਾਸ ਕਰ ਰਿਆਸਤ ਦੀ ਪਰਜਾ ਨਾਲ ਤਾਲਮੇਲ ਰਖਣ ਦੇ ਬਹੁਤ ਇਛਕ ਸਨ ਸੋ ਇਸੇ ਆਸ਼ੇ ਨੂੰ ਹੀ ਮੁਖ ਰਖਦੇ ਹੋਏ ਆਪ ਨੇ ਚਕਾਰ ਦੇ ਗੁਰੂ ਨਾਨਕ ਆਸ਼ਰਮ ਤੋਂ "ਆਸ਼ਰਮ ਜਗਤ-ਸਮਾਚਾਰ" ਜਾਰੀ ਕੀਤਾ ਤੇ ਕੁਝ ਸਮੇਂ ਉਪਰੰਤ ਉਸ ਦਾ ਨਾਂ ਬਦਲ ਕੇ "ਕਸ਼ਮੀਰ ਸਿਖ-ਸਮਾਚਾਰ" ਰਖਿਆ ਗਿਆ ਜੋ ਬਾਕਾਇਦਗੀ ਨਾਲ ਨਵੇਂ ਘਲੂਘਾਰੇ ਭਾਵ 22-10-47 ਨੂੰ ਹੋਏ ਪਾਕਿਸਤਾਨੀ ਅਕ੍ਰਮਣ ਤੀਕ ਆਸ਼ਰਮ ਤੋਂ ਹੀ ਨਿਕਲਦਾ ਗਿਆ ਤੇ ਫ਼ਿਰ ਕੁਝ ਸਮਾਂ ਸ੍ਰੀਨਗਰ ਤੋਂ ਵੀ ਛਪਦਾ ਰਿਹਾ । ਕਸ਼ਮੀਰ ਸਿਖ ਸਮਾਚਾਰ ਦੇ ਮੁਖੀ ਸੰਪਾਦਕ ਅਕਾਲੀ ਜੀ ਆਪ ਸਨ । 'ਸਾਸਨ'

# ਸਵਾਮੀ ਰਾਮ ਤੀਰਥ (ਸਿੰਘ) ਜੀ ਦੰਡੀ ਸਨਿਆਸੀ

## ਸ੍ਰ: ਪ੍ਰੇਮ ਸਿੰਘ 'ਸਾਸਨ' ਦੀ ਕਲਮ ਤੋਂ

ਪਾਠਕ ਜਨਾਂ ਦੀ ਜਾਣਕਾਰੀ ਲਈ ਉਕਤ ਮਹਾਪੁਰਖ ਦੇ ਜੀਵਨ ਬਿਰਤਾਂਤ ਨੂੰ ਲਿਖਦੇ ਹੋਏ ਮਨ ਖੇੜੇ ਵਿਚ ਆ ਬਦੋ-ਬਦੀ ਅਨੰਦਤ ਹੋ ਉਠਦਾ ਹੈ ਜਿਸ ਨੇ ਆਪਣੇ ਜੀਵਨ ਕਾਲ ਦਾ ਬਾਹਲਾ ਸਮਾਂ ਯੈਨੀ 62-63 ਸਾਲ ਤਾਂ ਦੰਡੀ ਸੰਨਿਆਸੀ ਦੇ ਭੇਖ ਵਿਚ, ਗੁਰਸਿਖੀ ਮਰਯਾਦਾ ਤੋਂ ਕੋਹਾਂ ਦੂਰ ਰਹਿੰਦੇ ਹੋਏ, ਅਨੇਕਾਂ ਧਾਰਮਕ ਗਰੰਥਾਂ ਤੇ ਪ੍ਰਾਚੀਨ ਸ਼ਾਸਤਰਾਂ ਦਾ ਅਧਿਐਨ ਤੇ ਘੋਖ ਕਰਨ, ਦੇਸ਼-ਵਦੇਸ਼ਾਂ ਦੇ ਪਾਵਨ ਤੀਰਥਾਂ ਮਠਾਂ ਆਸ਼ਰਮਾਂ ਦਾ ਭਰਮਣ ਕਰਨ ਅਥਵਾ ਹਿੰਦੂ ਫਲਾਸਫ਼ੀ ਦੇ ਭਿੰਨ-ਭਿੰਨ ਵਿਸ਼ਿਆ ਉਤੇ ਤਿੰਨ ਦਰਜਨ ਤੋਂ ਵੱਧ (ਹਿੰਦੀ ਤੇ ਸੰਸਕ੍ਰਿਤ ਭਾਸਾਵਾਂ ਵਿਚ) ਖੋਜ ਭਰਪੂਰ ਤੇ ਪ੍ਰਸਿਧ ਗਰੰਥ ਲਿਖਣ ਦਾ ਅਵਸਰ ਮਾਣਿਆਂ ਪਰ ਅਵਸਥਾਂ ਦੇ ਐਨ ਅੰਤਲੇ ਮੋੜ ਤੇ ਕਦਮ ਰਖਦੇ ਹੀ ਸਵਾਮੀ ਦੀ ਚਿੰਤਨ ਸ਼ਕਤੀ ਨੇ ਅਚਾਨਕ ਹੀ ਇਕ ਅਜਿਆ ਪਲਟਾ ਖਾਧਾ ਕਿ ਹਿੰਦੂ ਸਮਾਜ ਦੇ ਸਭੀ ਸਿਧਾਂਤਾਂ ਤੋਂ ਪਲਾ ਛੁੜਾ ਨਾ ਕੇਵਲ ਕਿਨਾਰਾ ਕਸ਼ੀ ਹੀ ਕਰ ਲਈ ਸਗੋਂ ਖੁਦ ਬ੍ਰਾਹਮਣ ਹੁੰਦਿਆਂ ਹੋਇਆਂ ਵੀ ਬੜੀ ਨਿਰਭੈਤਾ ਨਾਲ ਸਭੀ ਤਰ੍ਹਾਂ ਦੀਆਂ ਢਕੋਸਲੇ ਬਾਜ਼ੀਆਂ, ਬ੍ਰਾਹਮਣ ਵਾਦ ਅਥਵਾ ਚੋਟੀ ਦੇ ਦੇਵਤਿਆਂ ਦੇ ਅਮਲੀ ਜੀਵਨਾ ਬਾਰੇ ਸਖਤ ਅਲੋਚਨਾ ਕੀਤੀ। ਇਤਨੇ ਵਡੇ ਆਏ ਪਰਿਵਰਤਨ ਤੇ ਉਹ ਵੀ ਦੰਡੀ ਸਨਿਆਸੀ ਰਾਮ ਤੀਰਥ ਜੀ ਵਰਗੇ ਮਹਾਨ ਸਾਧ ਵਿਚ ਜਿਨ੍ਹਾਂ ਨੇ ਹਯਾਤੀ ਭਰ ਤਾਂ ਹਿੰਦੂ ਫਲਸਫ਼ੇ ਦੀ ਛਾਣ-ਪੁਣ ਤਥਾ ਅਧਿਐਨ ਸਮੇਂ ਤਾਂ ਜੀ ਭਰ ਕੇ (ਉਸ ਦੇ) ਗੁਣ ਗਾਏ ਪਰ ਅਚਨਚੇਤ ਹੀ ਉਹ ਗੁਰਸਿਖੀ ਸਿਧਾਂਤਾਂ ਤੇ ਤਤ ਗਿਆਨ ਤੋਂ ਇਤਨੇ ਪ੍ਰਭਾਵਤ ਹੋ ਉਠੇ ਕਿ ਆਪਣੇ ਆਪ ਨੂੰ ਇਸ ਦਾ ਪ੍ਰਸੰਸਕ ਹੋਣ ਤੀਕ ਹੀ ਸੀਮਿਤ ਨਾ ਰਹਿਣ ਦਿਤਾ ਸਗੋਂ, ਕੇਂਦਰੀ ਸਿੰਘ ਸਭਾ ਦੇ ਦਰਸਾਏ ਅਨੁਸਾਰ, ਉਹ ਸਿੰਘ ਵੀ ਸਜ ਗਏ ਅਥਵਾ ਜੀਵਨ ਦੀ ਲਾਟ ਬੁਝਣ ਤੋਂ ਪਹਿਲਾਂ ਉਹਨਾਂ ਨੇ ਸਿਖ ਫ਼ਿਲਾਸਫ਼ੀ ਤੇ ਦੋ ਕਿਤਾਬਾਂ ਵੀ ਹਿੰਦੀ ਭਾਸ਼ਾ ਵਿਚ ਅੰਕਤ ਕੀਤੀਆਂ ਜੋ ਪੰਨਿਆਂ ਦੀ ਗਿਣਤੀ ਦੇ ਲਿਹਾਜ਼ ਨਾਲ ਭਲੇ ਹੀ ਛੋਟੇ-ਛੋਟੇ ਕਿਤਾਬਚੇ ਯਾ Tracts ਸਮਝੇ ਜਾਣ, ਪਰ ਵਾਸਤਵ ਵਿਚ ਉਹ ਬਿਨਾਂ ਕਿਸੇ ਸ਼ਕ-ਸ਼ੰਕੇ ਦੇ 'ਗਾਗਰ ਵਿਚ ਸਾਗਰ' ਹਨ ਤੇ ਮਹਤਮਾ ਦੀ ਹਾਰਦਿਕ ਸ਼ਰਧਾ ਤੇ ਸਿਦਕ ਦਿਲੀ ਦੀਆਂ ਪ੍ਰਤੀਕ ਹਨ। ਦੰਡੀ ਸਨਿਆਂਸੀ ਜੀ ਵਲੋਂ ਇਨ੍ਹਾਂ ਪੁਸਤਕਿਆਂ ਦਾ ਲਿਖਿਆ ਜਾਣਾਂ ਜਿਥੇ ਖ਼ਾਲਸਾ ਪੰਥ ਨੂੰ ਸੰਸਾਰ ਭਰ ਦਾ ਇਕ ਲਾ-ਜਵਾਬ ਤੇ ਬੇਮਿਸਾਲ ਅਜੂਬਾ ਸਾਖਿਆਤ ਕਰਨਾ ਹੈ ਉਥੇ ਮਹਾਤਮਾ ਜੀ ਦਾ ਗੁਰ ਸਿਖੀ ਨੂੰ ਕਬੂਲਣਾ ਵੀ ਇਕ ਮੋਜਜ਼ੇ, ਕਰਾਮਾਤ ਤਥਾ ਅਦਭੁਤ ਘਟਨਾ ਤੋਂ ਕਿਸੇ ਤਰ੍ਹਾਂ ਵੀ ਘਟ ਨਹੀਂ ਅਥਵਾ ਇਹ ਸਭ ਕੁਝ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ

''ਸੂਖਮ, ਅੰਗਮ ਤੇ ਅਗੋਚਰ ਹੋਣ ਦਾ ਹੀ ਪ੍ਰਮਾਣ ਹੈ।

ਕੇਂਦਰੀ ਸਿੰਘ ਸਭਾ ਨੇ ਉਪ੍ਰੋਕਤ ਦੋ ਕਿਤਾਬਚਿਆਂ ਦਾ ਪੰਜਾਬੀ ਵਿਚ ਅਨੁਵਾਦ ਕਰਾ (ਸਣੇ ਸਵਾਮੀ ਜੀ ਦੇ ਦੋਨਾਂ ਰੂਪਾਂ ''ਭਾਵ ਰੁੰਡ-ਮੁੰਡ ਸਨਿਆਸੀ ਤੇ ਗੁਰ ਸਿਖ ਮਹਾਤਮਾ'' ਦੀਆਂ ਤਸਵੀਰਾਂ ਦੇ) ਹਜ਼ਾਰਾਂ ਦੀ ਗਿਣਤੀ ਵਿਚ ਛਪਵਾ ਕੇ ਵੰਡੀਆਂ ਜਿਨ੍ਹਾਂ ਦੇ ਇਹ ਨਾਂ ਹਨ :—

(1) ਸਰੋਵਤਮ ਧਰਮ ਖ਼ਾਲਸਾ ਧਰਮ ਤੇ (2) ਸਰਵੋਤਮ ਧਰਮ ਗਰੰਥ ਸ੍ਰੀ ਗੁਰੂ ਗਰੰਥ ਸਾਹਿਬ।

ਸੰਖਿਪਤ ਜੀਵਨ :—ਆਪ ਦਾ ਜਨਮ ਜ਼ਿਲਾ ਪਟਿਆਲਾ ਦੇ ਟੋਹੜਾ ਗ੍ਰਾਮ ਵਿਖੇ ਪੰਡਤ ਬਾਲਕ ਰਾਮ ਦੇ ਗ੍ਰਿਹ 1898 ਈ: ਨੂੰ ਹੋਇਆ। ਹਿੰਦੀ ਤੇ ਸੰਸਕ੍ਰਿਤ ਦੀ ਅਰੰਭਕ ਵਿਦਿਆ ਉਸ ਸਮੇਂ ਦੇ ਪ੍ਰਸਿਧ ਅਚਾਰੀਆ ਪੰਡਤ ਰਾਮ ਬਸੰਤ ਸਿੰਘ, ਜੋ ਆਪ ਦੇ ਤਾਇਆ ਜ਼ਾਦ ਭਾਈ ਵੀ ਸਨ, ਤੋਂ ਪ੍ਰਾਪਤ ਕੀਤੀ। ਇਸ ਉਪ੍ਰੰਤ ਦੁਨਿਆਵੀ ਵਾਸ਼ਨਾਵਾਂ ਤੋਂ ਮੂੰਹ ਮੋੜ 62-63 ਸਾਲ ਤੀਕ ਦੰਡੀ ਸਨਿਆਸੀ ਦੇ ਲਿਬਾਸ ਵਿਚ ਦੇਸ਼ ਦੇ ਸਭੀ ਪ੍ਰਸਿਧ ਤੀਰਥਾਂ ਆਸ਼ਰਮਾਂ ਇਤਆਦਿ ਦਾ ਰਟਨ ਕਰਦੇ ਹੋਏ ਉਚ ਕੋਟੀ ਦੀ ਵਿਦਵਾਨ ਸ਼੍ਰੇਣੀ ਤੇ ਹਿੰਦੂ ਧਰਮ ਦੇ ਕਰੀਬ ਸਾਰੇ ਗਰੰਥਾਂ ਦੀ ਪੂਰੀ ਸੋਹਜ ਸਹਿਤ ਖੋਜ ਕੀਤੀ ਜਿਸ ਦੇ ਫਲ ਸਰੂਪ ਆਪ ਸੰਸਕ੍ਰਿਤ ਦੇ ਅਚਾਰੀਆ, ਵੇਦ-ਸ਼ਾਸਤ੍ਰਾਂ ਦੇ ਗਿਆਨੀ, ਸਿਮ੍ਰਤੀਆਂ ਉਪਨਿਸ਼ਦਾਂ ਦੇ ਵਿਆਖਿਆਨੀ ਅਥਵਾ ਵੇਦਾਂਤ ਦੀ ਪੂਰਨ ਸੂਝ ਰਖਣ ਵਾਲੇ ਪ੍ਰਮੁਖ ਪੰਡਤ ਸਿਧ ਹੋਏ। ਵੇਦਾਂਤ ਦਰਸ਼ਨ ਦੇ ਉਚੇ ਤੇ ਗੂੜ ਗਿਆਨ ਸਬੰਧੀ ਘਟੋ-ਘਟ ਤਿੰਨ ਦਰਜਨ ਹਿੰਦੀ ਤੇ ਸੰਸਕ੍ਰਿਤ ਭਾਸ਼ਾਵਾਂ ਵਿਚ ਵਡੇ-ਵਡੇ ਗਰੰਥ ਕਲਪਨ ਦਾ ਗੌਰਵ ਪ੍ਰਾਪਤ ਕੀਤਾ. ਜਿਨ੍ਹਾਂ ਨੂੰ ਵਿਦਵਾਨ ਹਿੰਦੂ ਮੰਡਲ ਸਭਾ ਦੇ ਪ੍ਰਸਿਧ ਲਿਖਾਰੀਆਂ ਤਥਾ Out Standing Scholars ਨੇ ਉਕਤ ਪੁਸਤਕਾਂ ਵਿਚ ਭਿੰਨ-ਭਿੰਨ ਵਿਸ਼ਿਆਂ ਪ੍ਰਤਿ ਪੂਰੀ ਦਲੇਰੀ ਤੇ ਨਿਡਰਤਾ ਨਾਲ ਦਰਸਾਈਆਂ ਦਲੀਲਾਂ ਤੇ ਟਿਪਣੀਆਂ ਲਈ ਆਪ ਦੀ ਭਰਪੂਰ ਪ੍ਰਸੰਸਾ ਕੀਤੀ।

ਸਵਾਮੀ ਜੀ ਕੇਵਲ ਮਹਾਨ ਲੇਖਕ ਤੇ ਪ੍ਰਸਿਧ ਵਿਦਵਾਨ ਹੀ ਨਹੀਂ ਸਗੋਂ ਉਹ ਉਚੇ ਦਰਜੇ ਦੇ ਸਾਦਕ ਵੀ ਸਨ ਤੇ ਇਨ੍ਹਾਂ ਸਾਧਨਾਂ ਤੋਂ ਹੀ ਪ੍ਰਫੁਲਤ ਹੋ ਭਾਵ ਜਨ ਸੇਵਾ ਦੇ ਹਿਤਾਂ ਲਈ ਹੀ ਉਨ੍ਹਾਂ ਨੇ ਅਤਿ ਅਮੁਲੇ ਗਰੰਥ ਅੰਕਤ ਕੀਤੇ ਜੋ ਉਨ੍ਹਾਂ ਦੀ ਜ਼ਿੰਦਗੀ ਦਾ ਇਕ ਆਹਮ ਨਿਚੋੜ, ਅਤਿ ਸੁੰਦਰ ਤੱਤ ਅਥਵਾ ਮਨ ਮੋਹ ਪਖ ਹਨ। ਵੇਦਾਂਤ ਦੇ ਗੁੰਜਲਦਾਰ ਗੂੜੇ ਵਿਸ਼ਿਆਂ ਪ੍ਰਤਿ ਖੋਜ ਕਰਦੇ ਹੋਏ ਆਪ ਨੇ 'ਵਿਚਾਰ ਸਾਗਰ' ਗਰੰਥ, ਪੂਰਵਾ ਪਰ ਸਿਧਾਂਤ ਤਥਾ ਅੰਤਮ ਸਿਧਾਂਤ ਵਿਚਲੀਆਂ ਕਚਿਆਈਆਂ, ਤਰੁਟੀਆਂ ਤੇ ਸਮਾਜ ਹੀਣ ਕਮਜੋਰੀਆਂ ਨੂੰ ਕਈ ਪੋਥੀਆਂ ਯੈਨੀ 'ਸ਼ਾਸਤ੍ਰੀ ਧਰਮ ਦਿਵਾਕਰ', 'ਵੇਦਕ ਬ੍ਰਹਮ ਵਿਚਾਰ' ਤਥਾ 'ਵੇਦਕ ਭਗਤੀ ਗਿਆਨ-ਪਲਮ' ਆਦਿਕ ਰਾਹੀਂ ਬੜੀ ਦਲੇਰੀ ਤੇ ਨਿਡਰਤਾ ਨਾਲ ਹਿੰਦੂ ਸਮਾਜ ਦੇ ਗਰੰਥਾਂ ਤੋਂ ਸਦੀਆਂ ਦੇ ਪਏ ਪਰਦਿਆਂ ਨੂੰ ਉਠਾਇਆ ਜਿਵੇਂ ਕਿ ''ਇੰਦਰ ਵਿਜੈ ਕਾਵ''

ਦਾ ਹਵਾਲਾ ਦੇ ਇੰਦਰ ਦੇਵਤੇ ਦੇ ਚਾਲ ਚਲਨ, ਰਹਿਣ-ਸਹਿਣ ਤੇ ਖਾਣ ਪੀਣ ਉਤੇ ਇਤਨੇ ਸਖ਼ਤ ਸ਼ਬਦਾਂ ਵਿਚ ਟਿਪਣੀਆਂ ਕਰ ਰਖੀਆਂ ਹਨ ਕਿ ਜਿਨ੍ਹਾਂ ਨੂੰ ਇਥੇ ਲਿਖਣ ਦੀ ਕਲਮ ਹਾਮੀ ਨਹੀਂ ਭਰਦੀ। ਇਹ ਵੀ ਲਿਖਿਆ ਦਸਿਆ ਗਿਆ ਹੈ ਕਿ ਸਿਮਰਤੀਆਂ ਨੇ ਬ੍ਰਾਹਮਣ ਸ਼੍ਰੇਣੀ ਨੂੰ ਪੂਰੀ ਖੁਲ ਦੇ ਰਖੀ ਹੈ ਕਿ ਜੇ ਉਹ ਚਾਹੁਣ ਤਾਂ ਕਿਸੇ ਵੀ ਵਰਗ ਦੀ ਲੜਕੀ ਨਾਲ ਸ਼ਾਦੀ ਅਥਵਾ ਮਨ ਮਰਜ਼ੀ ਨਾਲ ਕਈ ਪਤਨੀਆਂ ਰਖ ਸਕਦੇ ਸਨ। ਜੇ ਕਰ ਉਕਤ ਗਰੰਥਾਂ ਦੇ ਲਿਖੇ ਨੂੰ ਮਨ ਲਿਆ ਜਾਏ ਤਾਂ ਇਹ ਕੁਝ ਆਪ ਦੀ ਨਿਘਰ ਸਚਾਈ, ਬੇਲਾਗ ਵਾਕ ਮੁਕਤੀ ਤੇ ਸੂਖਮ ਸੂਝ ਦਾ ਸਬੂਤ ਯਾ ਸਪਸ਼ਟੀਕਰਨ ਹੈ।

ਹਿੰਦੂ ਸਮਾਜ ਦੇ ਸ਼੍ਰੋਮਣੀ ਗਰੰਥਾਂ ਤੋਂ ਸਿਧ ਕੀਤੇ ਪ੍ਰਮਾਣਾਂ ਦੀ ਰੋਸ਼ਨੀ ਵਿਚ ਜਿਥੇ ਸਵਾਮੀ ਜੀ ਨੇ ਕਥਿਤ ਸਮਾਜ ਦੇ ਖ਼ਿਲਾਫ਼ ਖੁਲੇ ਆਮ ਚਰਚਾ ਤੇ ਅਲੋਚਨਾ ਕੀਤੀ ਉਥੇ ਪਰਬਲ ਸਮਰਥਾ ਦੇ ਇਸ ਮਹਾਨ ਸਾਥ ਵਿਚ ਅਚਾਨਕ ਆਏ ਜੀਵਨ ਪਲਟੇ ਦੀ ਗਾਥਾ ਵੀ ਬੜੀ ਰੌਚਕ. ਅਨੰਦ ਪੂਰਨ ਤੇ ਦਿਲਚਸਪੀ ਭਰੀ ਹੈ।

ਅੰਤਲਾ ਸਮਾਂ ;—ਆਖਰੀ ਦਿਨਾਂ ਵਿਚ ਜਦ ਕਿ ਸਵਾਮੀ ਰਾਮ ਤੀਰਥ ਸਿੰਘ 79 ਸਾਲ ਦੀ ਅਵਸਥਾ ਦੇ ਸਨ ਤਥਾ ਆਪਣੇ ਮਕੀਮੀ ਡੇਰੇ (ਸੋਨੀਆ ਬਾਜ਼ਾਰ ਪੁਰਾਣਾ ਲੁਧਿਆਣਾ) ਵਿਖੇ ਟਿਕੇ ਹੋਏ ਸਨ ਤਾਂ ਉਨ੍ਹਾਂ ਨੇ ਇਕ ਜ਼ਮੀਂਦਾਰ ਸ਼ਰਧਾਲੂ ਨੂੰ ਬੁਲਵਾਇਆ ਜੋ ਉਨ੍ਹਾਂ ਨੂੰ ਹਰਿਦਵਾਰ ਲੈ ਗਿਆ ਪਰ ਇਸ ਵੇਰ ਉਹ ਬਜਾਏ ਕਿਸੇ ਆਸ਼ਰਮ ਜਾ ਰਹਿਣ ਦੇ ਹਰਿ ਕੀਪੌੜੀ ਤੇ ਸਥਿਤ ਗੁਰਦਵਾਰੇ, ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਬਣਿਆ ਹੋਇਆ ਹੈ, ਆ ਠਹਿਰੇ ਤੇ ਆਪਣੇ ਸੇਵਕ ਨੂੰ ਦੂਜੇ ਦਿਨ 8 ਵਜੇ ਆਪਣੇ ਸਵਾਸ ਤਿਆਗਣ ਦਾ ਸੰਕੇਤ ਦੇ ਖ਼ੁਦ ਪ੍ਰਭੂ ਸਿਮਰਨ ਵਿਚ ਜੁੜ ਗਏ। ਅਗਲੀ ਪ੍ਰਭਾਤ ਨੂੰ ਅਸ਼ਨਾਨ ਪਾਣੀ ਤੋਂ ਫ਼ਾਰਗ ਹੋ ਕੇ ਚੇਲੇ ਨੂੰ ਅਸ਼ੀਰਵਾਦ ਦੇ ਗੁਰਦਵਾਰਾ ਸਾਹਿਬ ਦੇ ਸਨਮੁਖ ਸਮਾਧੀ ਲਗਾ ਅਕਾਲ ਪੁਰਖ ਦੀ ਅਰਾਧਨਾ ਵਿਚ ਮਗਨ ਹੋ ਗਏ ਤੇ ਠੀਕ 8 ਵਜੇ ਹੁਕਮ ਸਤਿ ਹੋ ਗਏ। 1979 ਵਿਚ ਉਹ 81 ਸਾਲਾਂ ਦੇ ਸਨ।

## ਦੰਡੀ ਜੀ ਦਾ ਇਤਿਹਾਸਕ ਜੀਵਨ ਤੱਤ :—

ਪ੍ਰਲੋਕ ਗਮਨ ਕਰਨ ਤੋਂ ਪਹਿਲਾਂ ਸਵਾਮੀ ਜੀ ਨੇ ਆਪਣੇ ਜੀਵਨ ਕਾਲ ਦਾ ਸਾਰੰਸ਼ ਦਰਸਾਂਦੇ ਹੋਏ ਇਹ ਸਪਸ਼ਟ ਕੀਤਾ ਕਿ ਉਨ੍ਹਾਂ ਨੇ ਵੇਦਾਂ ਦਾ, ਸ਼ਾਸਤ੍ਰਾਂ ਦਾ, ਸਿਮ੍ਰਤੀਆਂ ਦਾ ਸਮਾਰਾਤ ਸੁਤੰਤਰਾਂ ਨੂੰ ਤੰਤਰ ਅਥਵਾ ਪੁਰਾਣਾਂ ਦਾ ਪੂਰਵੇਵਾਦ ਅਨੇਕ ਦੋਸ਼ਾਂ ਨੂੰ ਭ੍ਰਿਸ਼ਟ ਹੋਏ ਜਾਣ ਕੇ ਮੈਂ ਨੇ ਬਹੁਤ ਸਾਰੇ ਅੰਸ਼ਾਂ ਵਿਚ ਇਨ੍ਹਾਂ ਗਰੰਥਾਂ ਨੂੰ ਛੋੜ ਦਿਤਾ ਹੈ। ਕੇਵਲ ਆਦਿ ਸ੍ਰੀ ਗੁਰੂ ਗਰੰਥ ਸਾਹਿਬ ਜੀ ਨੂੰ ਬਿਲਕੁਲ ਹੀ ਨਿਰਦੋਸ਼ ਜਾਣ ਕੇ ਮਨੁਖ ਮਾਤ੍ਰ ਦਾ ਹਿਤੇਸ਼ੀ ਮਨ ਕੇ ਮੈਂ ਇਸ ਗੁਰੂ ਗਰੰਥ ਨੂੰ

ਆਪਣਾ ਧਰਮ ਗਰੰਥ ਮੰਨ ਲਿਆ ਹੈ ਅਤੇ ਮੈਂ ਆਪਣੇ ਆਪ ਨੂੰ ਗੁਰੂ ਨਾਨਕ ਦੇਵ ਜੀ ਦਾ ਸਿਖ ਮੰਨਦਾ ਹਾਂ ਇਸੀ ਲਈ ਮੈਂ ਗੁਰੂ ਦਾ ਸਿਖ ਹਾਂ ।

ਤੁਹਾਡਾ ਆਪਣਾ
ਰਾਮ ਤੀਰਥ ਦੰਡੀ ਸੰਨਿਆਸੀ
ਅਸੂ ਸਮਤ 2031/ਅਕਤੂਬਰ ਈਸਵੀ ਸੰਨ 1974

## ਮਹੰਤ ਮਾਨ ਸਿੰਘ ਜੀ

ਸੰਤ ਨਿਰਮਲ ਆਸ਼ਰਮ, ਵਰਿੰਦਰ ਨਗਰ, ਨਵੀਂ ਦਿੱਲੀ



ਆਪ ਦਾ ਆਗਮਨ ਪਿੰਡ 'ਬਣੀ ਪਸਾਰੀ' (ਬਾਗ ਪੁਣਛ) ਦੇ ਸ: ਹੀਰਾ ਸਿੰਘ ਜੀ ਦਤ ਦੀ ਧਰਮ ਪਤਨੀ ਮਾਤਾ ਚਨਣ ਕੌਰ ਜੀ ਦੇ ਉਦਰੋਂ 1918 ਵਿਚ ਹੋਇਆ । ਮਾਸੂਮਣੀ ਅਵਸਥਾ ਵਿਚ ਹੀ ਮਾਂ ਦੀ ਮਮਤਾ ਤੇ ਬਾਪ ਦੇ ਲਾਡ ਪਿਆਰ ਤੋਂ ਵਾਂਜੇ ਕਰ ਦਿਤੇ ਜਾਣ ਤੇ ਭਲੇ ਹੀ ਚਾਚੀ ਮਾਂ ਦਾ ਦੁਧ ਚੁੰਗ ਤੇ ਭਰਾਤਾ ਜੀ ਵਲੋਂ ਪ੍ਰਦਰਸ਼ ਕਰਨ 'ਚ ਕੋਈ ਕਸਰ ਨਾ ਛਡਣ ਤੇ ਵੀ ਯਤੀਮਣ ਮਨ ਨੂੰ ਉਪਰਾਮ ਰਹਿੰਦਾ ਦੇਖ ਮਹੰਤ ਹਾਕਮ ਸਿੰਘ ਜੀ ਆਫ ਡੇਰਾ ਬਾਬਾ ਮਿਸ਼ਰਾ ਸਿੰਘ ਅੰਮ੍ਰਿਤਸਰ ਦੀ ਚਰਨੀ ਜੋੜਿਆ ਗਿਆ ਜਿਨ੍ਹਾਂ ਨੇ ਕੇਵਲ ਨੌਂ ਸਾਲ ਦਾ ਨਿਆਣਾ ਸਮਝਦੇ ਹੋਏ ਅਰੰਭਿਕ ਅੱਖਰ ਵਿਦਿਆ ਲਈ ਲਾਹੌਰ ਦੇ ਮਹੰਤ ਦਿਆਲ ਸਿੰਘ ਜੀ ਪਾਸ ਭੇਜ ਦਿਤਾ ਪਰ ਉਥੇ ਜਾ ਕੇ ਵੀ ਬਦਸਤੂਰ ਦਿਲਗੀਰ ਤੇ ਉਦਾਸ ਰਹਿਣ ਤੇ ਮਹੰਤ ਹਾਕਮ ਸਿੰਘ ਜੀ ਨੇ ਆਪਣਾ ਚੇਲਾ ਬਣਾ ਕੁਝ ਹੀ ਸਮੇਂ ਵਿਚ ਬਾਲਕੇ ਮਾਨ ਸਿੰਘ ਨੂੰ ਸੁਧ ਅਖੰਡ ਪਾਠੀ ਬਣਾ ਦਿਤਾ ਤੇ ਫਿਰ ਖ਼ਾਲਸਾ ਪੰਥ ਦੇ ਪ੍ਰਸਿਧ ਸਕਾਲਰ ਗਿ: ਸਰੋਵਰ ਸਿੰਘ (ਜੋ ਨੇਤਰ ਹੀਣ ਹੁੰਦਿਆਂ ਹੋਇਆਂ ਵੀ ਸਿਖ ਫਿਲਾਸਫੀ ਵਿਚ ਆਪਣਾ ਸਾਨੀ ਨਹੀਂ ਸਨ ਰਖਦੇ ਅਥਵਾ ਦਰਜਨਾਂ ਵਿਦਿ-ਆਰਥੀ ਹਮੇਸ਼ਾ ਉਹਨਾਂ ਦੀ ਸੰਗਤ ਵਿਚ ਰਹਿੰਦੇ ਹੋਏ ਧਾਰਮਕ ਗਿਆਨ ਨੂੰ ਹਾਸਲ ਕਰਦੇ ਸਨ) ਜੀ ਦੀ ਸ਼ਾਗਿਰਦੀ ਵਿਚ ਰਹਿ ਗੁਰਬਾਣੀ ਅਰਥ ਤੇ ਗੁਰਮਤ ਗਿਆਨ ਦੀ ਸਾਰ ਪ੍ਰਾਪਤ ਕੀਤੀ ਤਥਾ ਇਥੇ ਹੀ ਰਹਿੰਦੇ ਹੋਏ ਆਪ ਨੇ ਆਪਣੇ ਜੀਵਨ ਕਾਲ ਵਿਚ ਗ੍ਰਿਸਤ ਮਾਰਗ ਤੇ ਕਦਮ ਨਾ ਰਖਣ ਅਥਵਾ "ਮੰਤ੍ਰੰ ਰਾਮ-ਰਾਮ ਨਾਮੰ ਧਿਆਨੰ ਸਰਬਤ੍ਰ ਪੂਰਨਹ ॥ ਗਿਆਨੰ ਸਮ ਦੁਖ-ਸੁਖੰ 'ਜੁਗਤਿ ਨਿਰਮਲ

ਨਿਰਵੈਰਣਹ ॥" ਇਤ ਆਦਿਕ ਫਲਸਫੇ ਨੂੰ ਆਪਣਾ ਇਸ਼ਟ ਬਣਾ ਲਗਾਤਾਰ ਅਰਾਧਨਾ ਤੇ ਕਠਨ ਸਾਧਨਾਂ ਵਿਚ ਲੀਨ ਰਹਿ ਆਪਣੇ ਭਵਿਖ ਨੂੰ ਸੰਵਾਰਨ ਦਾ ਦ੍ਰਿੜ ਨਿਸ਼ਚਾ ਕੀਤਾ । ਗਿਆਨੀ ਜੀ ਦੀ ਬਖਸ਼ਿਸ਼ ਨੂੰ ਪਾਣ ਮਗਰੋਂ ਮਹੰਤ ਹਾਕਮ ਸਿੰਘ ਜੀ ਦੇ ਵਸੀਲੇ ਨਾਲ ਹਰਿਦਵਾਰ ਦੀ ਪਾਠਸ਼ਾਲਾ ਵਿਚ ਪੰਜ ਸਾਲ ਰਹਿ ਸੰਸਕ੍ਰਿਤ ਗ੍ਰਹਿਣ ਕੀਤੀ ਤੇ ਫਿਰ ਉਚ ਵਿਦਿਆ ਪ੍ਰਾਪਤ ਕਰਨ ਦੇ ਆਸ਼ੇ ਨੂੰ ਮੁਖ ਰਖ ਕਾਸ਼ੀ (ਬਨਾਰਸ) ਦੇ ਚੇਤਮ ਮੱਠ ਵਿਚ ਦਾਖ਼ਲ ਹੋਏ ਪਰ ਜਲਦੀ ਹੀ 1947 ਵਿਚ ਦੇਸ਼ ਦੇ ਬਟਵਾਰੇ ਕਾਰਨ ਮਹੰਤ ਹਾਕਮ ਸਿੰਘ ਜੀ ਨੇ ਆਪ ਨੂੰ ਅੰਮ੍ਰਿਤਸਰ ਵਾਪਸ ਬੁਲਾ ਲਿਆ ਜਿਥੇ ਕਿ 1955 ਤੀਕ ਰਹਿ ਡੇਰੇ ਤੇ ਮਹੰਤ ਜੀ ਦੀ ਜੀ-ਜਾਨ ਨਾਲ ਸੇਵਾ ਕਰਕੇ ਆਪਣੇ ਗੁਰੂ ਦੀਆਂ ਸ਼ੁਭ ਕਾਮਨਾਵਾਂ ਨੂੰ ਪ੍ਰਾਪਤ ਕੀਤਾ ਪਰ ਇਸੇ ਹੀ ਦੌਰਾਨ ਆਪ ਕੁਝ ਬੀਮਾਰ ਰਹਿਣ ਲਗ ਪਏ ਜਿਸ ਦੇ ਅੰਤਰ ਗਤ ਮਹੰਤ ਜੀ ਤੋਂ ਆਗਿਆ ਲੈ ਸੰਤ ਮਾਨ ਸਿੰਘ ਜੀ ਆਪਣੇ ਗੁਰ ਭਾਈ ਬਾਬਾ ਪੂਰਨ ਹਰੀ (ਸਿੰਘ) ਜੀ ਦੇ ਤਪੋਬਣ ਸੰਤ ਨਿਰਮਲ ਆਸ਼ਰਮ "ਬੈਲ ਪੜਾ" ਜ਼ਿਲਾ ਨੈਨੀਤਾਲ ਵਿਚ ਆ ਗਏ ਤੇ ਇਸ ਨੂੰ ਅਤਿ ਸੁਖਾਵੀਂ ਤਪੋ ਭੂਮੀ ਜਾਣ ਕਾਫੀ ਸਮਾਂ ਭਜਨ ਬੰਦਗੀ ਵਿਚ ਮਸਰੂਫ਼ ਰਹੇ ।

ਮਹੰਤ ਮਾਨ ਸਿੰਘ ਜੀ ਆਪਣੇ ਜੀਵਨ ਕਾਲ ਦੇ ਅਰੰਭਕ ਦੌਰ, ਯੈਨੀ 1935 ਜਦ ਕਿ ਉਹ ਮਸਾਂ 16-17 ਸਾਲ ਦੇ ਹੋ ਪਏ ਸਨ, ਤੋਂ ਹੀ ਪ੍ਰਭੂ ਭਗਤੀ ਵਿਚ ਜੁੜਨ ਲਗ ਪਏ ਸਨ । ਭਿੰਨ-ਭਿੰਨ ਇਲਾਕਿਆਂ ਦਾ ਰਟਨ ਕਰਦੇ ਸਮੇਂ ਆਪ ਇਕਾਂਤ ਖ਼ਾਸ ਕਰ ਘਣੇ ਜੰਗਲਾਂ ਤੇ ਬੀਆਬਾਨ ਵੀਰਾਨਿਆਂ, ਜਿਨ੍ਹਾਂ ਨੂੰ ਆਮ ਤੌਰ ਤੇ ਭੂਤਾਂ-ਪ੍ਰੇਤਾਂ ਯਾ ਸ਼ੇਰਾਂ-ਚੀਤਿਆਂ ਦਾ ਘਰ ਸਮਝਿਆ ਜਾਂਦਾ ਸੀ, ਵਿਖੇ ਜਾ ਬੈਠ ਮਹੀਨਿਆਂ ਬਧੀ ਭੁਖੇ ਭਾਣੇ ਰਹਿ ਕੇ ਕਠਿਨ ਤੱਪ-ਤੱਪਸਿਆ ਕੀਤੀ (ਜਿਨ੍ਹ ਨੂੰ ਚਿਲੇ ਕਟਣੇ ਵੀ ਕਿਹਾ ਜਾਂਦਾ ਹੈ) । ਚੂੰਕਿ ਆਪ ਦਾ ਆਏ ਦਿਨ ਇਹ ਕੁਝ ਕਰਦੇ ਰਹਿਣ ਦਾ ਮਨੋਰਥ ਜਿੰਨਾਂ ਭੂਤਾਂ ਯਾ ਚੜੇਲਾਂ ਆਦਿਕ ਨੂੰ ਵਸ ਵਿਚ ਕਰਕੇ ਸਸਤੀ ਸ਼ੋਹਰਤ ਦਾ ਕਲਯੁਗੀ ਗੁਰੂ ਯਾ ਸ਼ੋਬਦੇ ਬਾਜ਼ੀ ਦੀ ਦੁਕਾਨ ਚਲਾਣਾ ਨਹੀਂ ਬਲਕਿ ਨਿਰੋਲ ਤੇ ਨਿਸ਼ਕਾਮ ਮਾਨਵ ਸੇਵਾ-ਭਲਾਈ ਤੇ ਪਰਉਪਕਾਰ ਅਥਵਾ ਬ੍ਰਹਮ ਗਿਆਨ ਦਾ ਨੇੜ ਪ੍ਰਾਪਤ ਕਰਨਾ ਸੀ ਇਸ ਲਈ ਜਿੰਨਾਂਤ ਆਦਿਕ ਨੂੰ ਸਿਮਰਨ ਸਮੇਂ ਵਿਘਨ ਪਾਣ ਯਾ ਡਰਾ-ਡੋਲਾਨ ਦਾ ਕਦੀ ਹੌਸਲਾ ਨਹੀਂ ਸੀ ਪੈਂਦਾ ।

ਮਹੰਤ ਪੂਰਨ ਹਰੀ (ਸਿੰਘ) ਵਾਂਗ ਹੀ ਸੰਤ ਮਾਨ ਸਿੰਘ ਜੀ ਦੇ ਇਕ ਹੋਰ ਗੁਰ ਭਾਈ ਸੰਤ ਨਰਾਇਣ ਸਿੰਘ ਵੀ ਸਨ ਜੋ ਸੰਤ ਨਿਰਮਲ ਆਸ਼ਰਮ, ਵਰਿੰਦਰ ਨਗਰ, ਨਵੀਂ ਦਿੱਲੀ ਦੇ ਮਹੰਤ ਸਨ । ਸੋ ਜਦ ਕਦੀ ਵੀ ਸੰਤ ਮਾਨ ਸਿੰਘ ਜੀ ਤਪੋ ਬਣ "ਬੈਲ ਪੜਾ" ਨੈਨੀਤਾਲ ਤੋਂ ਆਪਣੇ ਪਰਮ ਸਨੇਹੀ ਦੋਸਤ ਮਹੰਤ ਨਰਾਇਣ ਸਿੰਘ ਜੀ ਪਾਸ ਵਰਿੰਦਰ ਨਗਰ ਆ ਕੇ ਠਹਿਰਦੇ ਤਾਂ ਕੇਵਲ ਵਰਿੰਦਰ ਨਗਰ ਦੀ ਹੀ ਨਹੀਂ, ਆਲੇ ਦੁਆਲੇ ਦੀ ਸੰਗਤ ਵੀ ਹੁਮ-ਹੁਮਾ ਇਸ ਤਪਸਵੀ ਤੇ ਤੇਜਸਵੀ ਮਹਾਤਮਾ ਦੇ ਸੰਜਮੀ ਭਾਵਾਂ ਤੋਂ ਪ੍ਰਭਾਵਤ ਹੋ ਬੜਾ ਅਨੰਦ ਮਾਣਦੀ ਸੀ । ਕੁਦਰਤ

ਦਾ ਭਾਣਾ 1975 ਵਿਚ ਮਹੰਤ ਨਰਾਇਣ ਸਿੰਘ ਜੀ ਅਕਾਲ ਪੁਰਖ ਦੇ ਚਰਨਾਂ ਵਿਚ ਜਾ ਬਿਰਾਜੇ ਜਿਸ ਤੇ ਡੇਰੇ ਦੀ ਮਹੰਤੀ ਲਈ ਇਲਾਕੇ ਦੀਆਂ ਸਿਖ ਸੰਗਤਾਂ ਦੀ ਨਜ਼ਰ ਉਨ੍ਹਾਂ ਦੇ ਆਪਣੇ ਹੀ ਮਨਾਂ ਵਿਚ ਚਿਰਾਂ ਤੋਂ ਵਸ ਚੁਕੀ ਤਿਆਗ ਮੂਰਤਿ ਸੰਤ ਮਾਨ ਸਿੰਘ ਜੀ ਤੇ ਆ ਟਿਕੀ ਜਿਸ ਦੇ ਸਿਟੇ ਵਜੋਂ 57 ਸਾਲਾਂ ਤੋਂ ਦੁਨਿਆਵੀ ਬੰਧਨਾ ਤੋਂ ਬਚਦੇ ਚਲੇ ਆ ਰਹੇ ਸੰਤ ਮਾਨ ਸਿੰਘ ਜੀ ਨੂੰ ਆਖਿਰ ਰਾਏ ਆਮਾ ਨੂੰ ਪ੍ਰਵਾਨ ਕਰਨਾ ਪਿਆ ਜਿਸ ਤੇ ਆਪ ਨੂੰ ਮਹੰਤੀ ਦੀ ਦਸਤਾਰ ਸਜਾਈ ਗਈ।

ਜਿਸ ਦਿਨ ਤੋਂ ਮਹੰਤ ਮਾਨ ਸਿੰਘ ਨੇ ਡੇਰੇ ਦੀ ਜ਼ਿਮੇਵਾਰੀ ਸੰਭਾਲੀ, ਸੰਗਤਾਂ ਵਿਚ ਨਵਾਂ ਉਤਸ਼ਾਹ ਭਰ ਗਿਆ। ਸਵੇਰੇ ਸ਼ਾਮ ਗੁਰਬਾਣੀ ਦੀ ਵਿਚਾਰ, ਕਥਾ ਤੇ ਕੀਰਤਨ ਹੋਣ ਕਾਰਣ ਸਰੋਤਿਆਂ ਦੀ ਆਵਾਜਾਈ ਵਿਚ ਬਹੁਤ ਵਾਧਾ ਹੋਇਆ ਹੈ। ਮਹੰਤ ਬਣਦੇ ਹੀ ਆਪ ਨੇ ਡੇਰਾ ਸੰਤ ਬਾਬਾ ਮਿਸ਼ਰਾ ਸਿੰਘ ਜੀ ਅੰਮ੍ਰਿਤਸਰ ਦੀ ਪ੍ਰੰਪਰਾ ਨੂੰ ਆਪਣੇ ਡੇਰੇ ਵਿਚ ਚਾਲੂ ਕਰ ਦਿਤਾ। ਆਪ ਦੀ ਉਤਮ ਸੋਹਝੀ ਤੇ ਉਦਮ ਸਦਕਾ ਹਰ ਵੇਲੇ ਕਾਫ਼ੀ ਵਿਦਿਆਰਥੀ ਗੁਰਬਾਣੀ ਅਰਥ-ਵਿਆਖਿਆ ਮਹੰਤ ਜੀ ਤੋਂ ਗ੍ਰਹਿਣ ਕਰਦੇ ਹਨ, ਜੋੜੀ-ਵਾਜੇ ਦੀ ਸਿਖਲਾਈ ਅਥਵਾ ਕੀਰਤਨ ਦੀ ਟ੍ਰੇਨਿੰਗ ਬਿਲਾ ਨਾਗਾ ਬਚਿਆਂ ਨੂੰ ਦਿਤੀ ਜਾਂਦੀ ਹੈ। ਲੰਗਰ ਦੀ ਮਰਯਾਦਾ ਭਲੀ ਭਾਂਤ ਜਾਰੀ ਹੈ। ਕਈ ਹੋਰ ਕਮਰੇ ਬਣਵਾ ਡੇਰੇ ਨੂੰ ਕਾਫ਼ੀ ਕੁਸ਼ਾਦਾ ਕਰ ਦਿਤਾ ਗਿਆ ਹੈ ਇਤ ਆਦਿਕ।

## ਸ: ਬੁਧ ਸਿੰਘ ਜੀ ਸ੍ਰੀ ਅੰਮ੍ਰਿਤਸਰ

ਆਪ ਜੀ ਦਾ ਜਨਮ ਸ੍ਰ: ਹੁਕਮ ਸਿੰਘ ਜੀ ਜਾਗੀਰਦਾਰ ਦੇ ਘਰ 1865 ਈ: ਵਿਚ ਹੋਇਆ ਆਪ ਨੂੰ ਛੋਟੀ ਉਮਰ ਤੋਂ ਹੀ ਗੁਰਬਾਣੀ ਦੀ ਲਿਖਾਈ ਦਾ ਬਹੁਤ ਸ਼ੌਕ ਸੀ। ਲਗਭਗ ਦਸ ਗੁਰੂ ਗਰੰਥ ਸਾਹਿਬ ਜੀ ਦੀਆਂ ਬੀੜਾਂ ਆਪ ਜੀ ਨੇ ਹਥੀ ਲਿਖੀਆਂ। 1901 ਵਿੱਚ ਸ੍ਰੀ ਅੰਮ੍ਰਿਤਸਰ ਵਿਖੇ ਸੀ ਗੁਰਮਤ ਪ੍ਰੈਸ ਖੋਲ੍ਹ ਕੇ 32 ਵਾਰੰ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਸੁਧ ਛਪਾਈ ਦੀ ਸੇਵਾ ਕੀਤੀ। ਆਪ ਜੀ ਨੂੰ ਕਾਫੀ ਬਾਣੀ ਕੰਠ ਸੀ।

ਆਪ ਨੇ ਸ੍ਰੀ ਅੰਮ੍ਰਿਤਸਰ ਵਿਚ ਸਭ ਤੋਂ ਪਹਿਲਾਂ ਬ੍ਰਾਹਮਣ ਸਿਖ ਬਰਾਦਰੀ ਦਾ ਸੰਗਠਤ ਕੀਤਾ। ਬ੍ਰਾਹਮਣ ਸਿਖ ਕਾਨਫਰੰਸ ਕਰਨ ਦਾ ਉਪਰਾਲਾ ਕੀਤਾ। ਆਪ ਜੀ ਦੇ ਭਰਾਤਾ ਵੈਦ ਆਤਮਾ ਸਿੰਘ ਜੀ ਬਚਪਨ ਤੋਂ ਹੀ ਗੁਰਬਾਣੀ ਦੀ ਲਿਖਾਈ ਸੁਧ ਕਰਦੇ ਸਨ। 1932-33 ਵਿਚ ਸ੍ਰ: ਚਰਨ ਸਿੰਘ ਜੀ ਨੇ ਜੋ ਬੀੜ ਸ੍ਰੀ ਕਰਤਾਰ ਪੁਰ ਵਾਲੀ ਸੋਧ ਕੇ ਛਾਪੀ, ਉਸ ਵਿਚ ਬਹੁਤ ਸਾਰਾ ਕਾਰਜ ਆਪ ਜੀ ਦੇ ਹਥੀਂ ਹੋਇਆ।

11 ਜਨਵਰੀ 1940 ਨੂੰ 94 ਸਾਲ ਦੀ ਆਯੂ ਭੋਗ ਕੇ ਗੁਰਪੁਰੀ ਪਿਆਨਾ

ਕੀਤਾ। ਆਪ ਉਪਰੰਤ ਆਪ ਦੇ ਪੁਤਰ ਸ: ਮਹਿੰਦਰ ਸਿੰਘ ਨੇ ਉਕਤ ਸੇਵਾ ਨੂੰ ਸੰਭਾਲਿਆ। ਆਪ 75 ਸਾਲ ਦੇ ਸਨ ਨਾਂ ਕਿ 95 ਦੇ।

## ਕੁਝ ਰਿਆਸਤ ਕਸ਼ਮੀਰ ਬਾਰੇ

ਕਸ਼ਮੀਰ ਦੀ ਧਰਤੀ ਨੂੰ ਪ੍ਰਾਚੀਨ ਕਾਲ ਤੋਂ ਮਾਨਵ ਸ਼੍ਰੇਣੀ ਪ੍ਰਿਥਵੀ ਦਾ ਬੈਕੁੰਠ (ਅਨੰਦ ਧਾਮ) ਤਸੱਵਰ ਕਰਦੀ ਆ ਰਹੀ ਹੈ। ਫ਼ਾਰਸੀ ਭਾਸ਼ਾ ਦੇ ਕਿਸੇ ਛੰਦ-ਕਾਰ ਨੇ ਇਸ ਦਾ ਰਟਨ ਕਰਦੇ ਹੋਏ ਇਨ੍ਹਾਂ ਸ਼ਬਦਾਂ ਨਾਲ ਇਸ ਦੀ ਤੁਲਨਾ ਕੀਤੀ :- "ਵਗਰ ਫ਼ਿਰਦੌਸ ਬਰ ਰੂਏ ਜ਼ਮੀਂ ਅਸਤ-ਹਮੀ ਅਸਤੋ, ਹਮੀ ਅਸਤੋ ਹਮੀ ਅਸਤ।" ਇਸ ਦੇ ਹਰੇ ਭਰੇ ਮਖ਼ਮਲੀ ਮੈਦਾਨ, ਸਾਫ਼ ਸ਼ਫ਼ਾਫ਼ ਅੰਮ੍ਰਿਤ ਵਰਗੇ ਸੀਤਲ ਸੋਮੇ, ਰਮਣੀਕ ਪਹਾੜੀਆਂ ਦੇ ਸੁੰਦਰ ਦ੍ਰਿਸ਼, ਉਚੇ ਪਰਬਤਾਂ ਦੀਆਂ ਸਦਾ ਹੀ ਬਰਫ਼ ਨਾਲ ਢਕੀਆਂ ਚੋਟੀਆਂ ਅਥਵਾ ਇਸ ਦੀ ਜਾਦੂ ਭਰੀ ਖਿਚ ਉਤੇ ਮੋਹਤ ਹੋ ਉਹ ਕਿਹੜਾ ਵਿਅਕਤੀ ਹੈ ਜੋ ਇਸ ਦੇ ਸੁਹਪਣ ਨੂੰ ਰੱਜ ਭਾਵ ਜੀ ਭਰ ਕੇ ਦੇਖਣ ਦਾ ਚਾਉ ਲੈ ਕਾਹਲਾ ਨਹੀਂ ਪੈਂਦਾ। ਇਕ ਪ੍ਰਕਰਣ ਅਨੁਸਾਰ ਇਸ ਮਨਮੋਹਕ ਵੈਲੀ ਨੂੰ ਮਹਾ ਰਿਸ਼ੀ 'ਕਸ਼ਪ' ਨੇ ਵਸਾਇਆ ਸੀ, ਜਿਸ ਤੇ ਇਹ ਕਸ਼ਮੀਰ ਦੇ ਨਾਮ ਨਾਲ ਪ੍ਰਸਿਧ ਹੋਈ। ਇਕ ਵਾਰ ਇਸ ਦੇ ਨਰੇਸ਼ ਲਲਤਾ ਦਿਤਯਾ ਨੇ ਸਮਤ 740 ਬਿ: (683 ਈ:) ਵਿਚ ਕਨੌਲ ਦੇ ਰਾਜਾ ਘੋਸ਼ ਵਰਦਣ ਨੂੰ ਹਰਾ ਪੰਜਾਬ ਦੇ ਉਤਰੀ ਹਿਸੇ ਨਾਲ ਲਗਦੇ ਹਿਮਾਲਾਏ ਤੇ ਸ਼ਿਵਾਲਕ ਪ੍ਰਬਤਾਂ ਦੇ ਸੰਗਮ ਵਿਚਲੀ ਇਸ ਧਰਤੀ ਨੂੰ ਵਜੂਦ ਵਿਚ ਲਿਆਂਦਾ। 1021 ਈ: ਵਿਚ ਕਸ਼ਮੀਰ ਦੀ ਸੁੰਦਰਤਾ ਦਾ ਸੁਣ ਮੁਹੰਮਦ ਗਜ਼ਨਵੀ ਨੇ ਵੀ ਆਕ੍ਰਮਣ ਕੀਤਾ ਪਰ ਉਸ ਵੇਲੇ ਦੀ ਰਾਣੀ ਦੇਵਾਂ ਤਥਾ ਉਸ ਦੇ ਭਾਣਜੇ ਸੰਘਰ ਅਰਾਜ ਹਥੋਂ ਕਰਾਰੀ ਮਾਤ ਖਾ ਗਿਆ। 1587 ਬਿ: (1529-30) ਵਿਚ ਅਕਬਰ ਸ਼ਾਹਨਸ਼ਾਹ ਨੇ ਹਿੰਦੂ ਰਿਸ਼ੀ ਮੁਨੀਆਂ ਦੀ ਇਸ ਪਵਿਤਰ ਭੂਮੀ ਨੂੰ ਆਪਣੇ ਅਧਿਕਾਰ ਹੇਠ ਕਰ 'ਪਖਲੀ ਬਲ' ਨੂੰ ਆਪਣੀ ਰਾਜਧਾਨੀ ਬਣਾ ਕੁਝ ਸਮਾ ਇਥੇ ਹੀ ਆਰਾਮ ਕੀਤਾ। ਫਿਰ ਜਹਾਂਗੀਰ ਬਾਦਸ਼ਾਹ ਨੇ ਇਸ ਖੰਡ ਦੀ ਸੁੰਦਰਤਾ ਵਿਚ ਹੋਰ ਵਾਧਾ ਕਰਦੇ ਹੋਏ ਚਸ਼ਮਾ ਸ਼ਾਹੀ ਤੇ ਸ਼ਾਲੀਮਾਰ ਬਾਗ਼ ਆਦਿਕ ਬਣਵਾਏ। ਔਰੰਗਜ਼ੇਬ ਦੇ ਰਾਜ ਸਮੇਂ ਇਥੋਂ ਦੇ ਹਿੰਦੂਆਂ, ਖ਼ਾਸ ਕਰ ਵਿਦਵਾਨ ਕਸ਼ਮੀਰੀ ਪੰਡਤਾਂ ਦਾ ਖੁਰਾ ਨਾਸ਼ ਕਰਨ ਦੀ ਸੋਚ ਵੱਡੀ ਗਿਣਤੀ ਵਿਚ ਉਨ੍ਹਾਂ ਨੂੰ ਇਸਲਾਮ ਦੇ ਦਾਇਰੇ ਵਿਚ ਲਿਆਣ ਦਾ ਯਤਨ ਕੀਤਾ। 1876 ਬਿ: [1817-18 ਈ:] ਦੇ ਵਿਚਲੇ ਅਰਸੇ ਵਿਚ ਸ਼ੇਰੇ ਪੰਜਾਬ ਨੇ ਕਸ਼ਮੀਰ ਨੂੰ ਕਾਬਲ ਦੇ ਪੰਜੇ ਚੋਂ ਛੁੜਾ ਆਪਣੇ ਰਾਜ ਵਿਚ ਜੋੜ ਲਿਆ ਪਰ ਮਹਾਰਾਜੇ ਦੇ ਅਖਾਂ ਮੀਟਣ ਦੀ ਦੇਰ ਸੀ ਕਿ ਆਪਸੀ ਫੁਟ ਤੋਂ ਲਾਭ ਉਠਾ ਅੰਗਰੇਜ਼ਾਂ ਨੇ 1846 ਈ: ਵਿਚ ਖਾਲਸਾ ਨੂੰ ਹਰਾ ਸਾਰੇ ਪੰਜਾਬ ਨੂੰ ਆਪਣੇ ਕਬਜ਼ੇ ਵਿਚ ਲੈ ਜੰਮੂ ਕਸ਼ਮੀਰ ਦੇ ਪਰਗਨੇ ਨੂੰ ਖ਼ਾਲਸਾ ਦਰਬਾਰ ਦੇ ਹੀ ਇਕ ਅਧਿਕਾਰੀ ਗੁਲਾਬ ਸਿੰਘ ਡੋਗਰੇ ਪਾਸ 75 ਲਖ ਰੁਪੈ ਬਦਲੇ ਵੇਚ ਦਿਤਾ ਜਿਸ ਦੀ ਸੰਤਾਨ ਨੇ ਕਰੀਬ 100 ਸਾਲ ਭਾਵ ਅਕਤੂਬਰ 1947 ਦੇ ਆਖ਼ਿਰ ਤੀਕ ਰਾਜ

ਕੀਤਾ। ਕਸ਼ਪਮੁਨੀ ਨੇ ਆਪਣੇ ਜੀਵਨ ਵਿਚ 68 ਤੀਰਥ ਸਥਾਨ ਕਾਇਮ ਕੀਤੇ ਜਿਨ੍ਹਾਂ ਦੀ ਯਾਤਰਾ ਕਰਨ ਦਾ ਮਹਾਤਮ ਵੀ ਰਿਸ਼ੀ ਜੀ ਨੇ ਦਰਸਾਇਆ। ਇਨ੍ਹਾਂ ਵਿਚ ਅਮਰ ਨਾਥ, ਹਰ ਸੁਖ ਗੰਗਾ ਤੇ ਕਪਾਲ ਮੋਚਨ ਬੜੇ ਮਹੱਤਵ ਪੂਰਨ ਮੰਨੇ ਜਾਂਦੇ ਹਨ।

ਗੁਰੂ ਸਾਹਿਬਾਂ ਦੀਆਂ ਕਸ਼ਮੀਰ ਫੇਰੀਆਂ ॥

ਸੰਮਤ 15 ਅਸੂ 1574 ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਤੀਜੀ ਉਦਾਸੀ ਧਾਰ ਉਤ੍ਰਾ ਖੰਡ ਦੀ ਫੇਰੀ ਲਈ ਪੰਜਾਬੋਂ ਰਵਾਨਾ ਹੋ ਮੀਰ ਪੁਰ ਤੇ ਕੋਟਲੀ ਥਾਵਾਂ ਨੂੰ ਭਾਗ ਲਾਂਦੇ ਪੁਣਛ ਪੁਜੇ ਤੇ ਇਥੋਂ ਦੇ ਹਿੰਦੂ ਤੀਰਥਾਂ ਰਾਮ ਕੁੰਡ, ਚੰਡਕ, ਮੰਡੀ ਤੇ ਨਾਰਾਇਣ ਪੌੜੀ ਆਦਿਕ ਵਿਖੇ ਰੱਬੀ ਬਾਣੀ ਦੇ ਕੀਰਤਨ ਦਵਾਰਾ ਉਥੋਂ ਦੇ ਭੋਲੇ ਭਾਲੇ ਤੇ ਵਹਿਮਾਂ ਦਾ ਸ਼ਿਕਾਰ ਹੋਏ ਲੋਕਾਂ ਨੂੰ ਪਰਮਾਰਥ ਭਾਵ ਧਰਮ, ਪੁਨ, ਸੁਕ੍ਰਿਤ ਇਤ ਆਦਿਕ ਦੇ ਮਾਰਗ ਤੇ ਪਾਇਆ। ਫਿਰ ਆਪ ਨੇ ਕਸ਼ਮੀਰ ਦੀ ਧਰਤੀ ਤੇ ਚਰਨ ਪਾ ਬਾਂਗਰ, ਬੇਰਵਾ, ਹਿੰਦਵਾੜਾ ਤਥਾ ਸੋਪਰ ਤੋਂ ਹੁੰਦੇ ਜਦ ਸ੍ਰੀ ਨਗਰ ਪੁਜੇ ਤਾਂ ਕਸ਼ਮੀਰੀ ਪੰਡਤਾਂ ਦੇ ਇਕ ਵਿਦਵਾਨ ਆਗੂ ਪੰਡਤ ਬ੍ਰਹਮ ਦਾਸ ਨੇ ਕਾਫੀ ਚਿਰ ਤੀਕ, ਸਵਾਲ ਜਵਾਬ ਕਰਨ ਉਪ੍ਰੰਤ ਆਪਣੀ ਹਾਰ ਮੰਨਦੇ ਹੋਏ ਗੁਰੂ ਚਰਨਾਂ ਦੀ ਓਟ-ਆਸਰਾ ਲੇ ਆਪਣੇ ਘਰੋਂ ਠਾਕਰਾਂ ਦੀਆਂ ਮੂਰਤੀਆਂ ਨੂੰ ਹਟਵਾ ਕਈ ਹੋਰ ਸਾਥੀਆਂ ਸਣੇ ਗੁਰੂ ਘਰ ਦਾ ਸਚਾ ਉਪਾਸ਼ਕ ਬਣ ਗਿਆ। ਇਥੋਂ ਆਪ 'ਮਟਨ' ਪੁਜੇ ਜਿਥੇ ਕਿ ਆਪ ਦੀ ਯਾਦ ਵਿਚ ਇਕ ਗੁਰਦਵਾਰਾ ਵੀ ਹੈ, ਤੇ ਚਸ਼ਮੇ ਦੇ ਕੰਢੇ ਤੇ ਬੈਠ ਬੇਅੰਤ ਵਿਅਕਤੀਆਂ ਨੂੰ ਸਿਧੇ ਰਸਤੇ ਪਾਇਆ। ਮਟਨ ਤੋਂ ਭਦਰਵਾਹ, ਅਮਰ ਨਾਥ, ਲਦਾਖ, ਗਲਗਿਤ ਤਥਾ ਕਸ਼ਟਵਾਰ ਤੋਂ ਹੁੰਦੇ ਸੁਮੇਰ ਪਰਬਤ ਪਹੁੰਚੇ ਤੇ ਉਥੋਂ ਦੇ ਪ੍ਰਸਿਧ ਜੋਗੀਆਂ ਨਾਲ ਗਿਆਨ ਗੋਸ਼ਟੀ ਕੀਤੀ।

ਪੰਜਵੀਂ ਪਾ: ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਿਖੀ ਪ੍ਰਚਾਰ ਲਈ ਮਾਧੋ ਦਾਸ ਸੋਢੀ ਨੂੰ ਕਸ਼ਮੀਰ ਭੇਜਿਆ ਜਿਸ ਨੇ ਗੁਰਸਿਖੀ ਦੀ ਰੀਤ ਚਲਾਈ।

ਛੇਵੀਂ ਗੁਰੂ ਨਾਨਕ ਜੋਤ ਸ੍ਰੀ ਗੁਰੂ ਹਰਗੋਬਿੰਦ ਜੀ ਨੇ ਆਪਣੇ ਇਕ ਸਿਖ ਰਾਮ ਗੜੀਏ ਨੂੰ ਸਿਖੀ ਪ੍ਰਚਾਰ ਲਈ ਘਲਿਆ ਤੇ ਫਿਰ ਪ੍ਰੇਮੀ ਦਿਲਾਂ ਦੀਆਂ ਸਿਕਾਂ ਤੇ ਖਿਚਾਂ ਨੂੰ ਪੂਰਾ ਕਰਨ ਲਈ ਆਪ ਜੀ ਖ਼ੁਦ ਵੀ ਕਸ਼ਮੀਰ ਪੁਜੇ। ਬ੍ਰਿਧ ਮਾਤਾ ਭਾਗ ਭਰੀ ਵਲੋਂ ਆਪਣੇ ਹਿਰਦੇ ਵਿਚ ਚਿਰਾਂ ਤੋਂ ਸਮੇਟ ਰਖੀ ਅਗਾਧ ਸ਼ਰਧਾ ਤੇ ਸਿਦਕ ਭਰੀ ਤਾਂਘ ਨੂੰ ਸੰਪੂਰਨ ਕੀਤਾ ਤੇ ਨਾਲ ਨਾਲ ਹੀ ਆਪਣੇ ਉਪਦੇਸ਼ਾਂ ਦਵਾਰਾ ਬਹੁਤਿਆਂ ਦੇ ਦਿਲਾਂ ਨੂੰ ਸਿਖੀ ਸਿਦਕ-ਭਰੋਸੇ ਅਥਵਾ ਨਾਮ ਰੱਸ ਨਾਲ ਜੋੜਿਆ। ਆਪ ਜੀ ਦੀ ਯਾਦ ਵਿਚ ਸ਼ਾਦੀ ਮਰਗ, ਕਾਠੀਆਂ ਗੇਟ, ਉੜੀ ਬਾਰੂਾਂ ਮੂਲਾ, ਕਠਾਈ ਨਿਲੂਛੀ, ਖਾਂਡਾ ਅਥਵਾ ਕਲਮ ਪੁਰਾ ਵਿਖੇ ਗੁਰਦਵਾਰੇ ਕਾਇਮ ਸਨ ਪਰ ਕਸ਼ਮੀਰ ਦੇ ਦੋ ਹਿਸੇ ਹੋ ਜਾਣ ਤੇ ਪਾਕਿਸਤਾਨੀ ਮਕਬੂਜ਼ਾ ਕਸ਼ਮੀਰ ਵਿਚ ਰਹਿ ਗਏ ਇਨ੍ਹਾਂ ਧਰਮ-ਸਥਾਨਾਂ ਬਾਰੇ ਯਕੀਨ ਨਾਲ ਕੁਝ ਨਹੀਂ ਕਿਹਾ ਜਾ ਸਕਦਾ ਕਿ ਉਹ ਕਿਸ ਹਾਲਤ ਵਿਚ ਹਨ ਪਰ ਇਹ ਨਿਸ਼ਚਿਤ ਹੈ ਕਿ ਉਹ ਹੁਣ ਗੁਰਦਵਾਰਿਆਂ ਦੇ ਰੂਪ ਵਿਚ ਨਹੀਂ ਹਨ।

ਸਤਵੇਂ ਸਤਿ ਗੁਰੂ ਸ੍ਰੀ ਹਰਿ ਰਾਏ ਜੀ ਵੀ ਕਸ਼ਮੀਰ ਫੇਰੀ ਤੇ ਗਏ ਸਨ ਜਿਥੇ ਆਪ ਇਕ ਲਓ ਜ਼ਾਤ ਦੇ ਬ੍ਰਾਹਮਣ ਸਿਖ, ਜਿਨ੍ਹਾਂ ਦੀ ਸੰਤਾਨ ਵਿਚੋਂ ਹੀ ਮੁਨਸ਼ੀ ਸੰਤ ਸਿੰਘ ਹੋ ਗੁਜ਼ਰੇ ਹਨ, ਜੋ ਹਰਿ ਪਰਬਤ ਨੇੜੇ "ਦੇਵੀ ਅੰਗਣ ਹਕ ਬਾਜ਼ਾਰ" ਨਾਮੀ ਥਾਂ ਤੇ ਰਿਹਾਇਸ਼ ਰਖਦੇ ਰਹੇ । ਇਸੇ ਬ੍ਰਾਹਮਣ ਸਿਖ ਸੇਵਕ ਦੇ ਘਰ ਹੀ ਭਾਈ ਸੇਵਾ ਦਾਸ ਸਪੁਤਰ ਮਾਈ ਭਾਗ ਭਰੀ ਸ੍ਰੀ ਗੁਰਦੇਵ ਦੇ ਦਰਸ਼ਨਾਂ ਲਈ ਆਂਦੇ ਰਹੇ ਅਥਵਾ ਪੰਜਵੀਂ 'ਤੇ ਛੇਵੀਂ ਪਾਦਸ਼ਾਹੀਆਂ ਵਲੋਂ ਸਿਖੀ ਪਰਚਾਰ ਲਈ ਭੇਜੇ ਪ੍ਰਚਾਰਕਾਂ ਮਾਧੋ ਸੋਢੀ ਤੇ ਭਾਈ ਰਾਮਗੜੀਆ ਜੀ ਵੀ ਇਥੇ ਹੀ ਨਿਵਾਸ ਰਖਦੇ ਰਹੇ ।

ਔਰੰਗਜ਼ੇਬ ਬਾਦਸ਼ਾਹ ਤਥਾ ਉਸ ਦੇ ਨਿਯੁਕਤ ਕੀਤੇ ਕਸ਼ਮੀਰ ਦੇ ਗਵਰਨਰ ਸ਼ੇਰ ਅਫ਼ਗਾਨ ਖ਼ਾਨ ਹਥੋਂ ਸਤਾਏ ਕਸ਼ਮੀਰੀ ਪੰਡਤਾਂ ਦਾ ਇਕ ਵਿਦਵਾਨ ਪ੍ਰਤਿਨਿਧ ਮੰਡਲ ਸ੍ਰੀ ਅਮਰ ਨਾਥ ਦੇ ਪ੍ਰਸਿਧ ਤੀਰਥ ਤੋਂ ਪ੍ਰਾਪਤ ਹੋਈ ਆਕਾਸ਼ ਬਾਣੀ ਨੂੰ ਮੁਖ ਰਖ ਪੰਡਤ ਕਿਰਪਾ ਰਾਮ, (ਦੇਖੋ ਸਾਡਾ ਇਤਿਹਾਸ ਭਾਗ ਪਹਿਲਾ ਪਨਾ 257) ਜੋ ਬਾਅਦ ਵਿਚ ਦਸਮ ਪਾਦਸ਼ਾਹ ਤੋਂ ਅੰਮ੍ਰਿਤ ਪਾਨ ਕਰ ਕੇ ਕਿਰਪਾ ਸਿੰਘ ਸਿਧ ਹੋਏ ਤੇ ਸਰਸਾ ਦੇ ਯੁਧ 'ਚ ਸ਼ਹੀਦ ਹੋਏ, ਪੰਡਤ ਤਰਲੋਕੀ ਨਾਥ ਆਦਿਕ ਦੀ ਅਗਵਾਈ ਹੇਠਾਂ ਆਪਣੇ ਸਤ-ਧਰਮ ਤੇ ਪਤ ਦੀ ਰਖਿਆ ਲਈ ਸ੍ਰੀ ਅਨੰਦਪੁਰ ਸਾਹਿਬ ਵਿਖੇ ਧਰਮ ਰਖਿਅਕ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਚਰਨਾਂ 'ਚ ਹਾਜ਼ਰ ਹੋਏ ਜਿਸ ਤੋਂ ਪਰਭਾਵਤ ਹੋ ਸ਼ਹੀਦਾਂ ਦੇ ਸਿਰਤਾਜ ਨੇ ਆਪਣੇ ਕੁਝ ਸਿਦਕੀ ਸਿਖਾਂ, ਭਾ: ਮਤੀ ਦਾਸ, ਭਾ: ਸਤੀ ਦਾਸ, ਭਾ: ਦਿਆਲ ਦਾਸ ਇਤਆਦਿਕ ਸਣੇ, ਚਾਂਦਨੀ ਚੌਂਕ, ਦਿਲੀ ਵਿਖੇ ਆਪਣਾ ਸੀਸ ਭੇਟ ਕੀਤਾ ।

ਬਾਲੇ ਗੋਬਿੰਦ ਨੇ ਆਪਣੇ ਪੂਜ ਪਿਤਾ ਦੀ ਦਿਤੀ ਲਾਸਾਨੀ ਸ਼ਹਾਦਤ ਮਗਰੋਂ ਸ੍ਰੀ ਅਨੰਦਪੁਰ ਸਾਹਿਬ ਵਿਖੇ ਹੀ ਪਹਿਲੀ ਵੈਸਾਖ 1699 ਈ: ਵਿਚ ਖ਼ਾਲਸੇ ਨੂੰ ਜਨਮ ਦੇ ਜ਼ਿਲੇ ਹਜ਼ਾਰੇ ਦੇ 2-3 ਮਹਾਨ ਸ਼ਰਧਾਲੂ ਸਿਖਾਂ ਭਾਈ ਫੇਰੂ ਸਿੰਘ ਰਜ਼ੋਈਆ, ਭਾਈ ਪੰਜਾਬ ਸਿੰਘ ਸਵਾਤ ਤਥਾ ਭਾਈ ਰੋਚਾ ਸਿੰਘ ਕਸਾਂ ਨੂੰ ਅੰਮ੍ਰਿਤ ਦੀ ਦਾਤ ਬਖ਼ਸ਼ ਆਪਣੀ ਆਤਮਕ ਸ਼ਕਤੀ ਤੇ ਦੂਰ ਦਰਸ਼ੀ ਸੂਝ ਨੂੰ ਮੁਖ ਰਖ ਇਨ੍ਹਾਂ ਪਰਮ ਪੁਰਖਾਂ ਨੂੰ ਕਸ਼ਮੀਰ, ਹਜ਼ਾਰੇ ਅਥਵਾ ਇਨ੍ਹਾਂ ਖੇਤ੍ਰਾਂ ਨਾਲ ਲਗਦੀ ਧਰਤੀ ਵਲ ਇਸ ਲਈ ਤੋਰਿਆ ਤਾਂ ਕਿ ਉਸ ਮੁਕਦਸ ਸਰ ਜ਼ਮੀਨ ਦੀ ਦਾਨਾ-ਬੀਨਾ ਤੇ ਉਚਤਮ ਬੁਧੀ ਦੀ ਮਾਲਕ ਵਿਦਵਾਨ ਬ੍ਰਾਹਮਣ ਸਿਖ ਸ਼੍ਰੇਣੀ ਜਿਸ ਨੂੰ ਆਪਣੇ ਪਿਤਾ ਪਤਾਮਿਆਂ ਤੋਂ ਵਿਰਸੇ ਵਿਚ ਭਾਵ ਪੁਸ਼ਤ ਦਰ ਪੁਸ਼ਤ ਮਿਲਦੀ ਰਹੀ ਹੋਸ਼ੋ ਹਵਾਸ਼ (ਭਗਤੀ) ਅਥਵਾ,ਪੰਜ ਗੁਰੂ ਸਾਹਿਬਾਨ (ਪਹਿਲੇ, ਪੰਜਵੇਂ, ਛੇਵੇਂ, ਸਤਵੇਂ ਤੇ ਨੌਵੇਂ) ਵਲੋਂ ਕੀਤੇ ਯਾ ਕਰਾਏ ਧਰਮ ਪ੍ਰਚਾਰ ਸਦਕੇ ਗੁਰ ਸਿਖੀ ਦੀ ਖ਼ਾਸੀ ਪਹਿਚਾਨ ਹੋ ਚੁਕੀ ਸੀ, ਨੂੰ ਅੰਮ੍ਰਿਤ ਛਕ ਲੈਣ ਉਪ੍ਰੰਤ ਬਖਸ਼ੇ ਗਏ ਜੋਸ਼ (ਸ਼ਕਤੀ) ਦੇ ਮਿਲਵੇਂ ਦੋ ਰਸਾਂ ਭਾਵ ਭਗਤੀ ਤੇ ਸ਼ਕਤੀ ਦੀ ਰਲਵੀ-ਮਿਲਵੀਂ ਗੁਰ ਸਿਖੀ ਵਾਸਤੱਵ ਵਿਚ ਉਹ ਰੰਗ ਲਿਆਏਗੀ ਜੋ ਕਿ ਸੰਸਾਰ ਭਰ ਵਿਚ ਵਸਦੀ ਸਮੁਚੀ ਮਾਨਵ ਜਾਤੀ ਸਨਮੁਖ ਇਕ ਹੈਰਤ ਭਰਿਆ ਅਜੂਬਾ ਅਥਵਾ ਅਨੋਖਾ, ਅਨੂਪਮ ਤੇ ਲਾਜ਼ਵਾਲ ਕਰਿਸ਼ਮਾ ਸਿਧ ਹੋਵੇਗੀ । ਬਾਬਾ ਬੰਦਾ ਸਿੰਘ ਬਹਾਦਰ ਦੇ ਜੀਵਨ ਕਾਲ ਦਾ ਕਾਂਡ ਰਿਆਸਤ ਵਿਚਲੇ

ਡੇਰਿਆਂ ਦੇ ਅਦਭੁਤ ਸਿਖੀ ਪ੍ਰਚਾਰ ਦਾ ਸਦਕਾ 'ਘਰ-ਘਰ ਅੰਦਰ ਧਰਮਸਾਲ' ਅਥਵਾ 22 ਅਕਤੂਬਰ 1947 ਨੂੰ ਪਾਕੀ ਫੌਜ ਤੇ ਕਬਾਇਲੀ ਲੁਟੇਰਿਆਂ ਵਲੋਂ ਕੀਤੇ ਹਮਲੇ ਜੋ ਇਸ ਪੁਸਤਕ ਵਿਚ 'ਨਵਾਂ ਘਲੂ ਘਾਰਾ' ਤਥਾ 'ਜ਼ਿਲੇ ਹਜ਼ਾਰੇ ਦੇ ਬ੍ਰਾਹਮਣ ਸਿਖਾਂ ਦੀ ਆਹੂਤੀ ਮੁਲਕੀ ਬਟਵਾਰੇ ਵਿਚ' ਇਤ ਆਦਿਕ ਲੇਖਾਂ ਦਾ ਪਰਿਣਾਮ ਪਾਠਕਾਂ ਦੀ ਜਾਣਕਾਰੀ ਲਈ ਪਰਮਾਣ ਵਜੋਂ ਹਾਜ਼ਰ ਹਨ। 'ਸਾਸ਼ਨ'

# ਜ਼ਿਲੇ ਹਜ਼ਾਰੇ ਦਾ ਪਿਛੋਕੜ

ਜਾਣਕਾਰ ਹਵਾਲਿਆਂ ਦੀ ਪੁਸ਼ਟੀ ਅਨੁਸਾਰ ਹਜ਼ਾਰੇ ਦਾ ਇਤਿਹਾਸ ਬੜਾ ਰੋਚਕ, ਨਰੋਆ ਤੇ ਕਦੀਮੀ ਹੈ। ਪ੍ਰਾਚੀਨਕਾਲ ਤੋਂ ਹੀ ਇਹ ਭਿੰਨ ਭਿੰਨ ਨਾਵਾਂ ਨਾਲ ਉਘੜਦਾ ਰਿਹਾ ਜਿਵੇਂ ਕਿ ਮਹਾਭਾਰਤ ਯੁਗ ਵਿਚ 'ਉਰਸ' ਤੇ ਫਿਰ 'ਵਰਸ਼'। ਪਟਾਲਸੀ ਸਮੇਂ ਇਸ ਨੂੰ 'ਐਪਦਾ' ਤੇ ਸਿਕੰਦਰੇ ਆਜ਼ਮ ਦੇ ਜੀਵਨ ਕਾਲ ਵਿਚ 'ਆਰਕਵਸ਼ ਯਾ ਆਰਸ਼ੇਕਸ਼' ਦੇ ਨਾਂ ਨਾਲ ਪ੍ਰਸਿਧਤਾ ਪ੍ਰਾਪਤ ਰਹੀ ਤੇ ਫਿਰ ਮੁਗਲਾਂ ਦੇ ਵਡਕੇ ਤੈਮੂਰ ਲੰਗ ਦੇ ਹਮਲੇ ਉਪਰੰਤ ਇਸ ਦਾ ਨਾਮ ਹਜ਼ਾਰਾ ਪੈ ਗਿਆ ਜੋ ਅਜ ਵੀ ਪ੍ਰਚਲਤ ਹੈ। ਉਕਤ ਦਰਸਾਏ ਤੋਂ ਇਲਾਵਾ ਚੀਨ ਦੇਸ਼ ਤੋਂ ਆਏ ਇਕ ਸੈਲਾਨੀ "ਹੈਵਨ ਸਾਂਗ" ਨੇ ਇਸ ਧਰਤੀ ਨੂੰ 'ਵਲਾਸੀ' ਕਰਕੇ ਪੁਕਾਰਿਆ ਸੀ।

ਜ਼ਿਲੇ ਹਜ਼ਾਰੇ ਦੀ ਪੁਰਾਤਨਤਾ ਦੀ ਤਸਦੀਕ ਸ਼ਿਕੰਦਰੇ ਆਜ਼ਮ ਤੇ ਚੰਦਰ ਗੁਪਤ ਮੌਰੀਆ ਦੇ ਪੋਤਰੇ ਸਮਰਾਟ ਅਸ਼ੋਕ ਵਲੋਂ ਵਡੀਆਂ-ਵਡੀਆਂ ਸਿਲਾਂ ਤਥਾ ਲਾਠਾਂ ਉਤੇ ਲਿਖਾਏ ਲੇਖ ਕਰਦੇ ਹਨ। ਉਦਾਹਰਨ ਵਜੋਂ ਟੈਕਸਲੇ ਤੋਂ ਟਰੇਨ ਰਾਹੀਂ ਹਵੇਲੀਆਂ ਜਾਂਦੇ ਹੋਏ ਉਸਮਾਨ ਖੱਟੜ ਸਟੇਸ਼ਨ ਤੋਂ ਦੋ ਮੀਲ ਦੀ ਦੂਰੀ ਤੇ 'ਹੱਰੋ' ਨਦੀ ਦਾ ਪੁਲ ਟਪਦੇ ਹੀ ਇਕ ਬਹੁਤ ਉਚੀ ਲਾਠ ਜੋ ਸਰੜੇ ਪਰਬਤ ਦੇ ਦਾਮਨ ਵਿਚ ਖੜੀ ਦਿਖਾਈ ਦੇਂਦੀ ਹੈ ਉਸ ਦਾ ਪਿਛੋਕੜ ਸਮਰਾਟ ਅਸ਼ੋਕ ਨਾਲ ਹੀ ਜੁੜਿਆ ਸਿਧ ਕੀਤਾ ਜਾਂਦਾ ਹੈ।

ਜ਼ਿਲੇ ਹਜ਼ਾਰੇ ਦਾ ਇਲਾਕਾ ਵਾਸਤਵ ਵਿਚ ਪੰਜਾਬ ਪ੍ਰਾਂਤ ਦਾ ਹੀ ਇਕ ਅੰਗ ਸੀ ਜਿਸ ਦੇ ਵਸਨੀਕਾਂ ਦਾ ਰਹਿਣ ਸਹਿਣ, ਤਹਿਜ਼ੀਬੋ ਤਮਦਨ ਤਥਾ ਬੋਲੀ ਪੰਜਾਬੀਆਂ ਨਾਲ ਮੇਲ ਖਾਂਦੀ ਸੀ ਪਰ ਸੂਮੀਏ ਕਿਸਮਤ ਜਦ ਪੰਜਾਬ ਤੋਂ ਸਿਖ ਰਾਜ ਦਾ ਸੂਰਜ ਗ਼ਰੂਬ ਹੋ ਅੰਗਰੇਜ਼ਾਂ ਦੀ ਹਕੂਮਤ ਕਾਇਮ ਹੋਈ ਤਾਂ ਹਜ਼ਾਰੇ ਨੂੰ ਸਰਹਦੀ ਸੂਬੇ ਨਾਲ ਸ਼ਾਮਲ ਕਰ ਲਿਆ ਗਿਆ।

ਅਤਿ ਸੁੰਦਰ, ਰਮਣੀਕ, ਪ੍ਰਾਕ੍ਰਿਤਕ ਦ੍ਰਿਸ਼ਾਵਲੀਆਂ ਤੇ ਮਨਮੋਹਿਕ ਹਰਿਆਵਲੀ ਕਾਰਨ ਜਿਸ ਕਿਸੇ ਰਾਜੇ ਰਾਣੇ ਨੇ ਵੀ ਇਸ ਵਲ ਝਾਕਿਆ ਉਹ ਹੀ ਇਸ ਦੇ ਦਿਲਖਿਚਵੇਂ ਵਾਤਾਵਰਨ ਤੇ ਮਨੋਹਰਤਾ ਦੇ ਇੰਦਰ ਜਾਲ ਵਿਚ ਫਸ ਇਸ ਨੂੰ ਹਥਿਆਉਣ ਲਈ ਜੁਟ ਗਿਆ। ਦਵਾਪਰ ਕਾਲ ਵੇ ਪਾਂਡਵਾਂ ਨੇ ਆਪਣੀਆਂ ਭਾਵ-ਨਾਵਾਂ ਨੂੰ ਸਾਕਾਰ ਕਰਨ ਦੇ ਮਨੋਰਥ ਨੂੰ ਮੁਖ ਰਖ ਇਸ ਖੇਤਰ ਦੇ ਪਰਸਿਧ ਪਰਬਤ

ਮੋਕਸ਼ਪੁਰੀ ਵਿਖੇ ਜਦ ਅਸ਼ੋਮੇਦ ਯੱਗ ਰਚਾਇਆ ਤਾ ਇਸ ਦੀ ਸਫਲਤਾ ਮਗਰੋਂ ਮਥਰਾ ਆਦਿਕ ਧਰਮ ਅਸਥਾਨਾਂ ਤੋਂ ਆਏ ਵਿਦਵਾਨ ਪੰਡਤਾਂ ਨੇ ਆਪਣੇ ਘਰਾਂ ਦਰਾਂ ਨੂੰ ਵਾਪਸ ਪਰਤਣ ਦੇ ਬਜਾਏ ਨਾਂ ਕੇਵਲ ਆਪਣੇ ਪਰਿਵਾਰ ਹੀ ਇਥੇ ਆਬਾਦ ਕਰਨ ਲਈ ਮੰਗਵਾ ਲਏ ਸਗੋਂ ਸੈਂਕੜੇ ਹੋਰ ਬ੍ਰਾਹਮਣ ਘਰਾਣਿਆਂ ਨੂੰ ਵੀ ਇਸ ਸੁਹਾਨੀ ਧਰਤੀ ਤੇ ਆ ਵਸਣ ਦੀ ਪਰੇਰਨਾ ਦਿਤੀ ਜੋ ਸਹਿਜੇ-2 ਨਾਲ ਲਗਦੇ ਖੰਡਾਂ ਵਿਚ ਵੀ ਫੈਲਦੇ ਗਏ ਅਥਵਾ ਜਨਸੰਖਿਆ ਵਧ ਜਾਣ ਤੇ ਆਪਣੀ-2 ਮੰਡਲੀਆਂ ਬਣਾ ਛੋਟੇ-ਛੋਟੇ ਰਾਜ ਵੀ ਸਥਾਪਤ ਕਰ ਲਏ ਜਿਵੇਂ ਕਿ ਇਕ ਕਥਨ ਅਨੁਸਾਰ ਸੂਦਨ ਰਾਜਿਆਂ ਨੇ ਹਿੰਦੂਆ ਦੇ ਪਰਸਿਧ ਤੀਰਥ ਸ੍ਰੀ ਕਟਾਸ ਰਾਜ ਦੇ ਨੇੜਲੇ ਇਲਾਕੇ ਨੂੰ ਆਪਣੇ ਅਧਿਕਾਰ ਵਿਚ ਲੈ ਗੜ ਮੁਖਾਲੇ ਨੂੰ ਰਾਜਧਾਨੀ ਬਣਾ ਬੜੀ ਪਰਤਿਸ਼ਟਾ ਪ੍ਰਾਪਤ ਕੀਤੀ। ਸਿਕੰਦਰੇ ਆਜ਼ਮ ਵਾਲੀਏ ਯੂਨਾਨ ਨੂੰ ਵੀ ਇਹ ਖੇਤਰ ਜਿਤ ਇਸ ਦਾ ਨਾਮ 'ਆਰਕਵਸ' ਰਖਿਆ ਪਰ ਛੇਤੀ ਹੀ ਆਪਣੇ ਦੇਸ਼ ਨੂੰ ਵਾਪਸ ਮੁੜਦੇ ਹੋਏ ਉਹ ''ਬਾਬਲ' ਨਾਮੀ ਨਗਰ ਨੇੜੇ ਚਲ ਵਸਿਆ। ਚੰਦਰ ਗੁਪਤ ਮੋਰੀਆ ਦੇ ਪੋਤਰੇ ਸਮਰਾਟ ਅਸ਼ੋਕ ਨੇ ਵੀ ਕੁਝ ਸਮਾ ਇਸ ਤੇ ਰਾਜ ਕੀਤਾ। ਰਾਜਾ ਰਸਾਲੂ, ਜਿਸ ਦੇ ਸ਼ਾਸਕ ਹੋਣ ਦੇ ਸੰਕੇਤ ਟੈਕਸਲੇ ਨਾਲ ਲਗਦੇ 'ਸ੍ਰੀ ਕਪ, ਮੋੜ੍ਹਾ ਮਰਾਦੂ, ਜਾਏਵਲੀਆਂ, ਪਿੰਡ ਗਾਖੜਾ ਤੇ ਫੰਭਾਲੇ ਦੇ Monuments ਯੈਨੀ ਸਮਾਰਕ ਚਿੰਨ੍ਹਾਂ ਤੋਂ ਮਿਲਦੇ ਹਨ, ਨੇ ਵੀ ਕੁਝ ਅਰਸਾ ਹਜ਼ਾਰੇ ਨੂੰ ਆਪਣੇ ਕਬਜ਼ੇ ਵਿਚ ਰਖਿਆ। ਮੁਗ਼ਲਾਂ ਦੇ ਮੁਖੀ ਤੈਮੂਰ ਲੰਗ ਵੀ ਭਾਰਤ ਨੂੰ ਲੁਟਣ ਉਪਰੰਤ ਵਾਪਸੀ ਸਮੇਂ ਇਸ ਦਿਲਕਸ਼ ਧਰਤੀ ਤੇ ਮੋਹਤ ਹੋਇਆ ਤੇ ਇਸ ਨੂੰ ਜਿਤ ਆਪਣੇ ਇਕ ਸਰਦਾਰ ਨੂੰ ਜਾਗੀਰ ਵਜੋਂ ਦੇ ਉਸਨੂੰ ਇਸ ਦੀ ਹਿਫ਼ਾਜ਼ਤ ਲਈ ਇਕ ਹਜ਼ਾਰ ਮੁਗ਼ਲ ਫ਼ੌਜੀ ਰਖਣ ਦਾ ਆਦੇਸ਼ ਦਿਤਾ ਜਿਸ ਦੇ ਅੰਤਰਗਤ ਇਹ ਇਕ ਨਵੇਂ ਨਾਂ 'ਹਜ਼ਾਰੇ' ਨਾਲ ਪ੍ਰਚਲਤ ਹੋ ਉਠਿਆ। 1818 ਈ: ਵਿਚ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਬਹਾਦਰ ਸੈਨਕਾਂ ਨੇ ਮੁਗ਼ਲ ਹਾਕਮਾਂ ਨੂੰ ਭਾਂਜ ਦੇ ਕਰੀਬ 28 ਸਾਲ ਤੀਕ ਹਜ਼ਾਰੇ ਦੀ ਸੁੰਦਰ ਧਰਤੀ ਤੇ ਆਪਣਾ ਕਬਜ਼ਾ ਕਾਇਮ ਰਖਿਆ ਤਥਾ ਇਸ ਕਾਲ ਵਿਚ ਹਰ ਕਿਸੇ ਵਿਦਰੋਹ ਯਾ ਬਗ਼ਾਵਤ ਕਰਨ ਵਾਲੇ ਦੇ ਸਿਰਾਂ ਨੂੰ ਬੁਰੀ ਤਰ੍ਹਾਂ ਕੁਚਲ ਕੇ ਰਖ ਦਿਤਾ ਪਰ ਪੰਜਾਬ ਤੋਂ ਸਿਖ ਰਾਜ ਦਾ ਸਤਾਰਾ ਅਲੋਪ ਹੋ ਜਾਣ ਤੇ ਇਸ ਖੇਤਰ ਵਿਚ ਅੰਗਰੇਜ਼ ਆ ਧਮਕੇ ਤੇ ਦੂਰ ਦੀ ਸੋਚਦੇ ਹੋਏ ਉਹਨਾਂ ਨੇ ਸਰਹੱਦੀ ਸੂਬੇ ਦੇ ਮੈਦਾਨੀ ਹਿਸੇ ਵਿਚ ਪੈਂਦੀ ਸਖ਼ਤ ਗਰਮੀ ਤੋਂ ਰਾਹਤ ਹਾਸਲ ਕਰਨ ਲਈ ਤਹਿਸੀਲ ਐਬਟਆਬਾਦ ਦੇ ਖ਼ੂਬਸੂਰਤ ਬਰਫ਼ਾਨੀ ਪਹਾੜਾਂ ਵਿਚ ਕਈ ਬਸਤੀਆਂ ਯਾ ਛਾਵਨੀਆ ਜਿਨ੍ਹਾਂ ਨੂੰ ਗਲੀਆਤ ਦਾ ਨਾਂ ਵੀ ਦਿਤਾ ਜਾਂਦਾ ਸੀ ਬਣਵਾਈਆਂ ਜਿਵੇਂ ਕਿ ਸੂਬੇ ਦਾ ਸਦਰ ਮੁਕਾਮ ਨਥਿਆ ਗਲੀ ਸੀ ਤੇ ਗੋਰੇ ਸੈਨਕਾਂ ਲਈ ਛਾਂਗਲਾ ਗਲੀ, ਕਾਲਾ ਬਾਗ, ਖ਼ਾਲਸ ਪੁਰ, ਘੋੜਾ ਢਾਕਾ, ਝਿਕਾ ਗਲੀ, ਡੂੰਘਾ ਗਲੀ ਤਥਾ ਅਪਰ ਤੇ ਲੋਇਰ ਬਾੜੀਆਂ ਸਨ। ਇਸ ਤੋਂ ਇਲਾਵਾ ਠੰਡੇ ਦੇਸ਼ ਨੀਪਾਲ ਤੋਂ ਭਰਤੀ ਹੋਏ ਗੋਰਖੇ ਫ਼ੌਜੀਆਂ ਦਾ Regimental Centre ਐਬਟਆਬਾਦ ਤਥਾ ਘੋੜੇ ਤੇ ਖਚਰਾਂ ਦੇ ਰਸਾਲੇ ਕਾਕੂਲ ਵਿਖੇ ਬਣਵਾ ਰਖੇ ਸਨ।

ਹਜ਼ਾਰੇ ਜ਼ਿਲੇ ਦੀ ਸੀਮਾ ਜਿਥੇ ਇਕ ਪਾਸੇ ਰਿਆਸਤ ਕਸ਼ਮੀਰ ਨਾਲ, ਦੂਜੀ ਤਰਫ਼ ਜ਼ਿਲਾ ਰਾਵਲਪਿੰਡੀ, ਤੀਜੀ ਸੰਮਤ ਜ਼ਿਲਾ ਕੈਂਬਲਪੁਰ ਨਾਲ ਲਗਦੀ ਸੀ ਉਥੇ ਚੌਥਾ ਪਾਸਾ ਪਰਸਿਧ ਦਰਿਆ 'ਸਿੰਧੂ' ਨੂੰ ਜਾ ਛੋਂਹਦਾ ਸੀ। ਇਸ ਜ਼ਿਲੇ ਦੀਆਂ ਤਿੰਨ ਤਹਿਸੀਲਾਂ 'ਹਰੀਪੁਰ, ਐਬਟਆਬਾਦ ਤੇ ਮਾਨ ਸੇਹਰਾ ਸਨ', ਜਿਨ੍ਹਾਂ ਨੂੰ ਤਿੰਨ ਵਖੋ-ਵਖ ਵਿਅਕਤੀਆਂ ਭਾਵ ਹਰੀਪੁਰ ਨੂੰ ਪਰਸਿਧ ਸਿਖ ਜਰਨੈਲ ਸ: ਹਰੀ ਸਿੰਘ ਨਲੂਏ, ਅੰਗਰੇਜ਼ ਅਧਿਕਾਰੀ ਮਿਸਟਰ ਐਬਟ ਨੇ ਐਬਟਆਬਾਦ ਨੂੰ ਤਥਾ ਖ਼ਾਲਸਾ ਰਾਜ ਦੇ ਹੀ ਸ: ਮਾਨ ਸਿੰਘ ਨੇ ਮਾਨਸੇਹਰੇ ਨੂੰ ਆਬਾਦ ਕੀਤਾ ਸੀ। ਹਜ਼ਾਰੇ ਦੇ ਤਿੰਨ ਪਰਮੁਖ ਪਰਬਤਾਂ ਦੀਆਂ ਸਦਾ ਬਰਫ਼ ਨਾਲ ਢਕੀਆਂ ਚੋਟੀਆਂ 'ਮੂਸੇ ਦਾ ਮੱਸਲਾ', ਬੀਰਨ ਗਲੀ ਤੇ ਮੀਰਾ ਜਾਨੀ ਸਨ। ਸਿਰਨ, ਦੋੜ ਤੇ ਹੱਰੋ ਤਿੰਨ ਨਦੀਆਂ ਇਸ ਵਿਚੋਂ ਵਗਦੀਆਂ ਸਨ ਜਿਨ੍ਹਾਂ ਦੇ ਨਿਰਮਲ ਜਲ ਤੋਂ ਅਨਾਜ ਪੈਦਾ ਕਰਨ ਲਈ ਤਿੰਨ ਮੈਦਾਨ ਯਾ Vallies, ਰੱਸ਼ ਦਾ ਮੈਦਾਨ, ਹਰੀਪੁਰ ਯਾ ਰੰਗੀਲੇ ਦਾ ਮੈਦਾਨ ਤਥਾ ਪੰਜ ਕਠ ਦਾ ਮੈਦਾਨ, ਕੁਦਰਤ ਨੇ ਵਜੂਦ ਵਿਚ ਲਿਆ ਰਖੇ ਸਨ। ਜ਼ਿਲੇ ਹਜ਼ਾਰੇ ਵਿਚ ਜਿਥੇ ਕਣਕ, ਮਕੀ, ਚਾਵਲ, ਜੌਂ, ਗਨਾਂ, ਆਲੂ ਵਰਗੇ ਅਨਾਜ ਬਕਸਰਤ ਪੈਦਾ ਹੁੰਦੇ ਸਨ ਉਥੇ ਖ਼ੁਰਮਾਣੀ ਹਾੜੀ, ਲੋਕਾਟ, ਬਲਡ ਮਾਲਟਾ-ਸੰਗਤਰੇ, ਨਾਸ਼ਪਾਤੀ, ਨਾਖ-ਬਟੰਗ, ਮਾਲਦਾ ਅੰਬਇਤ ਆਦਿਕ ਫਲ ਫ਼ਰੂਟ ਵੀ ਕਾਫ਼ੀ ਮਾਤ੍ਰਾ ਵਿਚ ਹੁੰਦੇ ਸਨ।

ਗੱਖੜ, ਆਵਾਣ, ਢੂੰਡ, ਕਰੜਾਲ' ਸੱਯਦ ਤੇ ਗੁਜਰ ਮੁਸਲਮਾਨਾਂ ਤੋਂ ਛੁਟ ਮਸ਼ਵਾਣੀ, ਤਾਇਰ ਖ਼ੇਲੀ, ਜਦੂਨ ਤਥਾ ਤਨਾਵਲੀ ਜਿਰਗਿਆਂ ਦੇ ਪਠਾਣ ਵੀ ਕਾਫ਼ੀ ਵਸਦੇ ਸਨ। ਆਮਦੋ-ਰਫ਼ਤ ਦੇ ਸਾਧਨ ਸੁਖਾਵੇਂ ਨਾ ਹੋਣ ਅਥਵਾ ਪਹਾੜੀ ਤੇ ਪਛੜਿਆ ਹੋਇਆ ਇਲਾਕਾ ਹੁੰਦੇ ਹੋਏ ਵੀ ਰਾਜਵਾੜੇ, ਜਾਗੀਰਦਾਰ ਤੇ ਜ਼ਮੀਨਦਾਰ ਖ਼ਾਨਦਾਨਾਂ ਦੇ ਬੱਚੇ ਆਪਣੇ ਜ਼ਿਲੇ ਤੋਂ ਬਾਹਰ ਜਾ ਕਾਲਜਾਂ ਤੇ ਯੂਨੀਵਰਸਟੀਆਂ ਖ਼ਾਸ ਕਰ ਅਲੀਗੜ ਮੁਸਲਮ ਯੂਨੀਵਰਸਟੀ ਤੋਂ ਡਿਗਰੀਆਂ ਪ੍ਰਾਪਤ ਕਰਨ ਮਗਰੋਂ ਸਿਵਲ ਤੇ ਮਿਲਟਰੀ ਦੇ ਉਚੇ-2 ਮੁਰਾਤਬਿਆਂ ਤੇ ਨਿਯੁਕਤ ਸਨ ਜਿਵੇਂ ਕਿ ਪਾਕਿਸ-ਤਾਨੀ ਫ਼ੌਜ ਦੇ ਤਿੰਨ ਚੀਫ਼ਸ (ਫ਼ੀਲਡ ਮਾਰਸ਼ਲ ਮੋਹਮਦ ਅਯੂਬ ਖ਼ਾਨ, ਜਨਰਲ ਯਹੀਆ ਖ਼ਾਨ ਤਥਾ ਜਨਰਲ ਟਿਕਾ ਖ਼ਾਨ) ਰਹੇ ਬਲਕਿ ਪਹਿਲੇ ਦੋ ਤਾਂ ਉਸ ਦੇਸ਼ ਦੇ ਡਿਕਟੇਟਰ ਭਾਵ ਅਮਲੀ ਤੌਰ ਤੇ ਸਿਆਹੋ-ਸਫ਼ੈਦ ਦੇ ਮਾਲਕ ਵੀ ਰਹਿ ਚੁਕੇ ਹਨ। ਇਸ ਜ਼ਿਲੇ ਦੇ ਹਿੰਦੂ-ਸਿਖ ਵੀ, ਜਿਨ੍ਹਾਂ ਦੀ ਵਸੋਂ ਕੇਵਲ ਤਿੰਨ ਪ੍ਰਤਿਸ਼ਤ ਸੀ, ਖ਼ਾਸੇ ਪੜੇ-ਲਿਖੇ (ਸ਼ਹਿਰਾਂ ਤੇ ਕਸਬਿਆਂ ਦੇ) ਹੋਣ ਨਾਤੇ ਬਿਜ਼ਨਸਮੈਨ, ਸ਼ਾਹੂਕਾਰ, ਫ਼ੈਕਟਰੀਆਂ ਦੇ ਮਾਲਕ, ਠੇਕੇਦਾਰ, ਵਕੀਲ, ਡਾਕਟਰ ਤਥਾ ਟ੍ਰਾਂਸਪੋਰਟਰਜ਼, ਇਤ ਆਦਿਕ ਸਨ ਜਿਵੇਂ ਕਿ ਰਾਏ ਬਹਾਦਰ ਲਾਲਾ ਈਸ਼ਰ ਦਾਸ ਸਾਹਣੀ ਜਿਨ੍ਹਾਂ ਦੀਆਂ ਯੂ. ਪੀ. ਵਿਖੇ ਦੇਵ ਬੰਦ ਤੇ ਰਾਮ ਕੋਲੇ ਆਦਿਕ ਥਾਵਾਂ ਤੇ ਛੇ ਸੂਗਰ ਮਿਲਾਂ ਸਨ ਅਥਵਾ ਇਕ ਤਖ਼ਤ ਬਾਈ ਜ਼ਿਲਾ ਮਰਦਾਨ (ਪਾਕਿਸਤਾਨ) ਵਿਚ ਵੀ ਸੀ।

ਲਾਲਾ ਸਾਈਂ ਦਾਸ ਉਰਫ਼ ਚੂਹੇ ਸ਼ਾਹ ਕੋਟਨਜੀ ਬੂਲੇ ਦੇ ਪਰਸਿਧ ਬਿਜ਼ਨਸਮੈਨ ਤਥਾ ਸ਼ਾਹੂਕਾਰ ਸਨ (ਅਜਕਲ ਜਲੰਧਰ ਵਿਚ ਉਹਨਾਂ ਦੇ ਸਪੁਤਰ ਡਾ: ਜਗਤ ਤਾਰਨ ਭਾਟੀਏ ਦਾ ਇਕ ਬਹੁਤ ਵਡਾ ਨਰਸੰਗ ਹੋਮ ਹੈ)। ਪ੍ਰਸਿਧ ਠੇਕੇਦਾਰ ਭਾ: ਲਖਮੀ

ਚੰਦ ਤੇ ਡਾ: ਪਰਮਾਨੰਦ ਜੀ ਐਬਟਆਬਾਦ ਵਾਲੇ ਜਿਨ੍ਹਾਂ ਨੇ ਹਰੀਪੁਰ ਵਿਖੇ ਲੜਕਿਆਂ ਲਈ ਲਖਮੀ ਚੰਦ ਖ਼ਾਲਸਾ ਹਾਈ ਸਕੂਲ ਤੇ ਉਸ ਨਾਲ ਖ਼ੁਲ੍ਹਾ-ਕੁਸ਼ਾਦਾ ਬੋਰਡਿੰਗ ਹਾਊਸ ਸੀ। ਖ਼ਾਲਸਾ ਮਿਡਲ ਸਕੂਲ ਲੜਕੀਆਂ ਲਈ ਅਥਵਾ ਐਬਟਆਬਾਦ ਵਿਚ ਰੁਕਮਨੀ ਗਰਲਜ਼ ਖ਼ਾਲਸਾ ਹਾਈ ਸਕੂਲ ਤੇ ਹੋਸਟਲ ਆਪਣੇ ਪਛਿਉਂ ਤਾਮੀਰ ਕਰਾਏ ਸਨ।

ਹਰੀਪੁਰ ਦੇ ਖ਼ਾਲਸਾ ਹਾਈ ਸਕੂਲ ਤੋਂ ਹੀ ਜਨਰਲ ਅਯੂਬ ਖ਼ਾਨ, ਉਹਨਾਂ ਦਾ ਭਰਾਤਾ ਸਰਦਾਰ ਬਹਾਦਰ ਖ਼ਾਨ Bar-at-Law, ਸ: ਮੋਹਿੰਦਰ ਸਿੰਘ, I.A.S. Red. Secretary Govt. of India), ਡਾ: ਗੋਪਾਲ ਸਿੰਘ, MA.PHD, ਮੌਜੂਦਾ ਗਵਰਨਰ ਨਾਗਾਲੈਂਡ) ਇਤ ਆਦਿਕ ਹਜ਼ਾਰਾਂ ਹਿੰਦੂ, ਮੁਸਲਮ ਤੇ ਸਿਖ ਵਿਦਿਆਰਥੀਆਂ ਨੇ ਇਸ ਦੇ ਹੈਡਮਾਸਟਰ ਸ੍ਰ: ਮੋਹਨ ਸਿੰਘ ਤੇ 2nd Master ਸ: ਮਖਣ ਸਿੰਘ ਸੇਠੀ ਜੀ ਤੋਂ ਵਿਦਿਆ ਪ੍ਰਾਪਤ ਕਰਕੇ ਉਚੀਆਂ-2 ਪਦਵੀਆਂ ਤੇ ਲਗੇ।

ਇਸੇ ਹੀ ਵਾਂਗ ਹਰੀ ਪੁਰ ਦੇ ਮਹਿਤੇ, ਐਬਟਆਬਾਦ ਦੇ ਰੌਚੇ-ਰਾਮੀ, ਡਾ: ਦਮੋਦਰ ਸਿੰਘ, ਸ: ਗਿਆਨ ਸਿੰਘ, ਸਿੰਘ ਬ੍ਰਾਦਰਜ਼, ਭਗਤ ਦੂਨਾ ਸਿੰਘ, ਸ: ਜਗਤ ਸਿੰਘ ਅਥਵਾ ਇਨ੍ਹਾਂ ਤੋਂ ਇਲਾਵਾ (Rtd.) Lt. General ਸ੍ਰੀ ਮੋਹਨ ਲਾਲ ਬਾਲੀ ਜੋ ਸਾਡੇ ਭਾਈਚਾਰੇ ਦੇ ਪਰਸਿਧ ਸਹਿਜਧਾਰੀ ਅੰਗ ਹਨ ਤਥਾ ਜਿਹਨਾਂ ਨੇ DAV ਹਾਈ ਸਕੂਲ ਐਬਟਆਬਾਦ ਤੋਂ 1941-42 ਵਿਚ ਦਸਵੀਂ ਪਾਸ ਕੀਤੀ ਸੀ, ਭਾਰਤ ਦੇਸ਼ ਦੇ ਆਰਮੀ ਹੈਡਕਵਾਟਰ ਨਵੀਂ ਦਿਲੀ ਵਿਖੇ Adjutant General ਦੀ ਉਚ ਪਦਵੀ ਤੇ ਬਿਰਾਜਮਾਨ ਰਹੇ। ਖ਼ਾਨ ਪੁਰ ਦੇ ਰਾਜਾ ਜਹਾਨ ਦਾਦ ਖ਼ਾਨ ਗੱਖੜ ਨੂੰ ਖ਼ਾਲਸਾ ਰਾਜ ਵਲੋਂ 84 ਪਿੰਡ ਇਸ ਲਈ ਜਾਗੀਰ ਵਜੋਂ ਦਿਤੇ ਗਏ ਸਨ ਕਿ ਉਸਨੇ ਜ਼ਿਲੇ ਹਜ਼ਾਰੇ ਦੀ ਤਹਿਸੀਲ ਖ਼ਾਨ ਸੇਹਰੇ ਦੇ ਪਠਾਣ ਕਬੀਲਿਆਂ ਨੂੰ ਕੁਚਲਣ ਤਥਾ ਨਾੜੇ ਦੇ ਦੁਸ਼ਵਾਰ ਪਹਾੜ ਤੇ ਚੜ੍ਹਾਈ ਕਰਨ ਸਮੇਂ ਜਰਨੈਲ ਹਰੀ ਸਿੰਘ ਨਲੂਏ ਦੀ (ਜਦ ਕਿ ਉਸ ਦੇ ਦੋ ਬਹਾਦਰ ਫ਼ੌਜੀ ਸਰਦਾਰ ਅਮਰ ਸਿੰਘ ਕਲਾਲ, ਸ: ਹੁਕਮ ਸਿੰਘ ਅਥਵਾ ਸੈਂਕੜੇ ਸਿਖ ਸੈਨਕ ਸ਼ਹੀਦ ਹੋ ਚੁਕੇ ਸਨ) ਹਰਾਵਲ ਦਸਤੇ ਦੇ ਤੌਰ ਤੇ ਰਾਹਨੁਮਾਈ ਕੀਤੀ ਸੀ।

ਸਾਡੇ ਭਾਈਚਾਰੇ ਦੀ ਜ਼ਿਆਦਾ ਵਸੋਂ ਪਹਾੜੀ ਪਿੰਡਾਂ ਵਿਚ ਸੀ। ਆਣ ਜਾਣ ਦੀਆਂ ਸੁਵਧਾਵਾਂ ਪ੍ਰਾਪਤ ਨਾਂ ਹੋਣ ਕਾਰਣ ਇਹ ਵਿਅਕਤੀ ਵਿਦਿਆ ਖੇਤਰ ਵਿਚ ਸ਼ਹਿਰੀ ਲੋਕਾਂ ਨਾਲੋਂ ਕਾਫ਼ੀ ਪਛੜੇ ਹੋਏ ਸਨ ਇਸ ਲਈ ਇਹਨਾਂ ਦੀ ਰੋਟੀ ਇਤ ਆਦਿਕ ਦਾ ਜ਼ਿਆਦਾ ਤਰ ਸਾਧਨ ਕਾਸ਼ਤਕਾਰੀ ਫਲ ਫਰੂਟਾਂ ਦੀ ਤਜਾਰਤ ਸੀ ਯਾ ਫਿਰ ਫ਼ੌਜ, ਪੋਲੀਸ, ਜੰਗਲਾਤ ਤੇ ਮਾਲ ਆਦਿਕ ਮਹਿਕਮਿਆਂ ਵਿਚ ਦਰਮਿਆਨੇ ਦਰਜੇ ਦੀਆਂ ਨੌਕਰੀਆਂ ਸਨ ਇਸ ਲਈ ਬਿਨਾਂ ਕਿਸੇ ਸ਼ਕ ਸ਼ੰਸੇ ਦੇ ਇਹ ਮਨਣ ਵਿਚ ਕੋਈ ਅਪੱਤੀ ਨਹੀਂ ਕਿ ਸਾਡੇ ਉਹ ਮਾਨਵ ਸੰਸਾਰਕ ਪਦਾਰਥਾਂ ਤੇ ਦੁਨਿਆਵੀ ਨਿਆਮਤਾਂ ਦੀ ਪ੍ਰਾਪਤੀ ਵਿਚ ਸਹਿਰੀਆਂ ਦੇ ਸਾਵੇਂ ਭਲੇ ਹੀ ਨਹੀਂ ਸਨ ਪਰ ਜੋ ਸੰਤੋਖ ਜਨਕ ਉਪਲੱਬਤ ਉਨ੍ਹਾਂ ਪੁਰਖਾਂ ਨੂੰ ਵਿਰਸੇ ਵਿਚੋਂ ਮਿਲੀ ਹੋਈ ਸੀ ਉਹ ਸੀ

ਗੁਰਸਿਖੀ ਆਦਰਸ਼ਾਂ ਦੀ ਸੰਘਣੀ ਛਾਪ, ਈਮਾਨਦਾਰੀ, ਸਚਾਈ, ਦਸਾਂ ਨਾਖ਼ੁਨਾਂ ਦੀ ਕਿਰਤ, ਸਬਰ-ਸੰਤੋਖ, ਪ੍ਰਭੂ ਸਿਮਰਨ ਦਾ ਅਮੁਕ ਖ਼ਜ਼ਾਨਾ ਤਥਾ ਗਿਆਨ ਦਾ ਅਟੁਟ ਭੰਡਾਰ, ਮੋਹ ਮਾਇਆ ਦੇ ਇੰਦਰ ਜਾਲ ਤੋਂ ਨਿਰਲੇਪ ਤੇ ਅੰਤ ਤੀਕ ਸਾਥ ਦੇਣ ਵਾਲਾ ਦਾਇਮੀ ਕੋਸ਼ ਤੇ ਫਿਰ ਇਸ ਦੇ ਨਾਲ ਹੀ ਗੁਰੂ ਘਰ ਦੀ ਸੇਵਾ ਸੰਭਾਲ।

ਇਸ ਧਰਤੀ ਦੇ ਹੀ ਪ੍ਰਭੂ ਪਿਆਰਿਆਂ ਬਾਬਾ ਫੇਰੂ ਸਿੰਘ ਜੀ 'ਰਜੋਈਆ', ਸੰਤ ਭਾਈ ਰੋਚਾ ਸਿੰਘ ਰਿਸਮ ਆਫ਼ ਕਸਾਂ ਤੇ ਸੰਤ ਬਾਬਾ ਪੰਜਾਬ ਸਿੰਘ ਆਫ਼ 'ਸਵਾਤ' ਨੇ ਪਹਿਲਾਂ ਸ੍ਰੀ ਦਸ਼ਮੇਸ਼ ਪਿਤਾ ਦੇ ਚਰਨਾਂ ਵਿਚ ਹਾਜ਼ਰ ਹੋ ਉਹਨਾਂ ਤੋਂ ਅੰਮ੍ਰਿਤ ਦੀ ਅਬਦੀ ਦਾਤ ਪ੍ਰਾਪਤ ਕੀਤੀ ਤੇ ਫਿਰ ਕੇਵਲ ਜ਼ਿਲੇ ਹਜ਼ਾਰੇ ਦੇ ਗੁਰਸਿਖਾਂ, ਜਿਨ੍ਹਾਂ ਵਿਚ ਬ੍ਰਾਹਮਣ ਵੰਸ਼ੀਆਂ ਦੀ ਬਹੁਲਤਾ ਸੀ, ਨੂੰ ਹੀ ਨਹੀਂ ਸਗੋਂ ਰਿਆਸਤ ਜੰਮੂ-ਕਸ਼ਮੀਰ ਵਿਚ 'ਨਿਗਾਲੀ' ਵਿਖੇ ਪ੍ਰਚਾਰ ਕੇਂਦਰ ਸਥਾਪਤ ਕਰਕੇ ਹਜ਼ਾਰਾਂ ਪਰਾਨੀਆਂ ਨੂੰ ਅੰਮ੍ਰਿਤ ਦੀ ਅਮੁਲੀ ਦਾਤ ਵੰਡ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਨਾਲ ਜੋੜਿਆ।

ਡੇਰਾ ਨਿਗਾਲੀ ਤੋਂ ਛੁਟ ਡੇਰਾ ਡਨਾਂ, ਡੇਰਾ ਗੁਫ਼ਾ, ਡੇਰਾ ਬਸ ਨਾੜਾ ਦੇ ਪ੍ਰਸਿਧ ਸੰਤ ਪੁਰਸ਼ਾਂ ਨੇ ਵੀ ਅੰਮ੍ਰਿਤ ਛਕਣ ਦੇ ਮੁਤਲਾਸ਼ੀ ਸਿਖਾਂ ਨੂੰ ਗੁਰੂ ਸਿੰਘ ਬਣਨ ਦੀ ਸਾਰ ਬਖਸ਼ੀ।

ਜ਼ਿਲੇ ਹਜ਼ਾਰੇ ਵਿਚ ਹੀ 'ਸਲਹੱਟ' ਨਾਮੀ ਪਿੰਡ ਵਿਚ ਬ੍ਰਾਹਮਣ ਸਿਖ ਵਿਰਸੇ ਵਿਚੋਂ ਹੀ ਪੰਜਾਬੀ ਦੇ ਪਰਸਿਧ ਫ਼ਿਲਾਸਫ਼ਰ ਕਵੀ ਪ੍ਰੋ: ਪੂਰਨ ਸਿੰਘ ਜੀ ਨੇ ਜਨਮ ਲਿਆ ਜਿਨ੍ਹਾਂ ਦੀ ਹਯਾਤੀ ਨੇ ਜ਼ਿਆਦਾ ਸਮਾਂ ਉਹਨਾਂ ਦਾ ਸਾਥ ਨਾਂ ਦਿਤਾ ਅਥਵਾ ਜਵਾਨੀ ਦੀ ਅਵਸਥਾ ਵਿਚ ਹੀ ਜਦ ਕਿ ਉਹ ਖ਼ਾਲਸਾ ਕਾਲਜ ਦਿਲੀ ਵਿਖੇ ਪ੍ਰੋਫ਼ੈਸਰ ਸਨ ਹੁਕਮ ਸਤਿ ਹੋ ਗਏ। ਪ੍ਰੋ: ਜੀ ਨੇ ਆਪਣੇ ਮੁਲਕ ਲਈ ਇੰਜ ਕਿਹਾ ਸੀ ਕਿ :—

ਜੀਣ ਲਖਾਂ ਰੰਗ ਤੇਰੇ ਧਰਤੀ ਆਕਾਸ਼ ਦੇ।
ਜੀਣ ਤੇਰੀਆਂ ਸਵਾਣੀਆਂ, ਜੀਣ ਤੇਰੇ ਮਾਲ ਡੰਗਰ।
ਜੀਣ ਤੇਰੀਆਂ ਜਟੀਆਂ, ਦੁਧ ਚੋਣ ਵਾਲੀਆਂ।
ਜੀਣ ਤੇਰੇ ਬਾਲ ਸਾਰੇ, ਮੁਸ ਮੁਸ ਰੋਣ ਵਾਲੇ।
ਭਰੀਆਂ ਰਹਿਣ ਤੇਰੀਆਂ, ਲਸੀ ਦੀਆਂ ਚਾਟੀਆਂ।
ਉਪਰ ਤਰਦੇ ਉਨ੍ਹਾਂ ਤੇ, ਮਖਣਾਂ ਦੇ ਪਿੰਨੇ। 'ਸਾਸਨ'

# ਅਕਾਲੀ ਲਹਿਰ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਸਮੇਂ ਦੀ ਮੁਸਲਮਾਨ ਹਕੂਮਤ ਨੇ ਸਿੰਘਾਂ ਉਤੇ ਬਹੁਤ ਜ਼ੁਲਮ ਕਰਨੇ ਸ਼ੁਰੂ ਕਰ ਦਿਤੇ। ਸਿੰਘਾਂ ਦੇ ਸਿਰਾਂ ਦੇ ਮੁਲ ਪੈਣ ਲਗ ਪਏ। ਉਸ ਔਖੇ ਸਮੇਂ ਤੋਂ ਬਚਨ ਲਈ ਇਕ ਰਾਜਨੀਤਕ ਤਰੀਕਾ ਅਪਨਾਇਆ ਗਿਆ। ਘਰ ਬਾਹਰ ਛਡ ਸਾਰੀ ਸਿਖ ਕੌਮ ਜੰਗਲਾਂ ਅਤੇ ਪਹਾੜਾਂ ਵੱਲ ਤੁਰ ਗਈ। ਉਸ ਵਕਤ ਇਤਿਹਾਸਕ ਗੁਰਦਵਾਰਿਆਂ ਤੇ ਧਰਮ ਅਸਥਾਨਾਂ ਦੀ ਸੇਵਾ ਸੰਭਾਲ ਉਦਾਸੀ ਸੰਤ ਕਰਨ ਲਗ ਪਏ। ਇਹ ਸਾਧ ਸੰਤ ਸੇਵਾ ਦੇ ਪੁੰਜ ਅਤੇ ਬੜੇ ਭਜਨ ਬੰਦਗੀ ਵਾਲੇ ਉਪਕਾਰੀ ਪੁਰਖ ਸਨ ਪਰ ਇਹਨਾਂ ਦੇ ਜਾਨਸ਼ੀਨਾਂ ਵਿਚ ਕਮਜ਼ੋਰੀਆਂ ਦਿਨੋਂ ਦਿਨ ਵਧਦੀਆਂ ਗਈਆਂ। ਇਹਨਾਂ ਨੂੰ ਸਾਧ ਵਾ ਮਹੰਤ ਕਰਕੇ ਕਿਹਾ ਜਾਂਦਾ ਸੀ। ਅੰਗਰੇਜ਼ੀ ਰਾਜ ਸਮੇਂ ਇਹਨਾਂ ਵਿਚੋਂ ਕਈ ਸ਼ਰਾਬੀ ਕਬਾਬੀ ਅਤੇ ਬੁਰੇ ਆਚਰਨ ਵਾਲੇ ਹੋ ਗਏ। ਇਸ ਦਿਸ਼ਾ ਨੂੰ ਵੇਖ ਕੇ ਸਿਖ ਪੰਥ ਵਿਚ ਜੋਸ਼ ਫੈਲਿਆ ਅਤੇ ਗੁਰਦਵਾਰੇ ਮਹੰਤਾਂ ਪਾਸੋਂ ਆਜ਼ਾਦ ਕਰਾਉਣ ਲਈ ਸਮੁਚੇ ਪੰਥ ਨੇ ਵਿਉਂਤ ਬਣਾਈ ਜੋ ਅੰਤ ਨੂੰ ਸਫ਼ਲ ਹੋਈ।

ਪੰਥਕ ਗੁਰਦਵਾਰਾ ਆਜ਼ਾਦ ਲਹਿਰ 1921-22 ਈ: ਵਿਚ ਸ਼ੁਰੂ ਹੋਈ। ਸਿੰਘਾਂ ਨੇ ਭਾਰੀ ਕੁਰਬਾਨੀਆਂ ਦਿਤੀਆਂ। ਹਜ਼ਾਰਾਂ ਸਿੰਘ-ਸਿੰਘਣੀਆਂ ਤੇ ਬਚਿਆਂ ਨੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਹਜ਼ਾਰਾਂ ਦੀ ਗਿਣਤੀ ਵਿਚ ਜੇਹਲਾਂ ਵਿਚ ਬੰਦ ਕੀਤੇ ਗਏ। ਬਹੁਤਿਆਂ ਦੀਆਂ ਜਾਇਦਾਦਾਂ ਜ਼ਬਤ ਹੋਈਆਂ।

ਸਿੰਘਾਂ ਵਲੋਂ ਚਲਾਏ ਇਸ ਅੰਦੋਲਨ ਨੂੰ ਅਕਾਲੀ ਲਹਿਰ ਕਿਹਾ ਜਾਂਦਾ ਸੀ। ਗੁਰੂ ਕੇ ਬਾਗ ਸ੍ਰੀ ਅੰਮ੍ਰਿਤਸਰ, ਸ੍ਰੀ ਪੰਜਾ ਸਾਹਿਬ (ਹਸਨ ਅਬਦਾਲ), ਜੈਤੋ, ਗੰਗ ਸਰ, ਸ੍ਰੀ ਤਰਨ ਤਾਰਨ, ਸ੍ਰੀ ਨਨਕਾਣਾ ਸਾਹਿਬ ਤੇ ਭਾਈ ਫੇਰੂ ਦੇ ਗੁਰਦਵਾਰਿਆਂ ਲਈ ਸਿੰਘਾ ਦੇ ਖ਼ੂਨ ਡੁਲੇ, ਜੇਹਲਾਂ ਭਰੀਆਂ ਗਈਆਂ ਸ਼ਾਂਤਮਈ ਮੋਰਚੇ ਲਗੇ। ਸ਼ਾਂਤ-ਮਈ ਅਕਾਲੀ, ਬੁਤ ਬਣ ਕਰ ਲਾਠੀਆਂ ਖਾ ਕਰ ਜ਼ਮੀਨ ਪਰ ਡਿਗਦੇ। ਹੋਸ਼ ਆਉਣ ਤੇ ਅੰਗਰੇਜ਼ ਅਕਾਲੀਆਂ ਤੋਂ ਪੁਛਦੇ "ਕਿਥੇ ਹੈ ਆਪ ਦੇ ਗੁਰੂ ਗੋਬਿੰਦ ਸਿੰਘ" ਸਿੰਘ ਕਹਿੰਦੇ ਉਹ ਸਾਡੇ ਅੰਗ ਸੰਗ ਹੈ, ਅਸਾਂ ਨੂੰ ਸਾਹਮਣੇ ਨਜ਼ਰ ਆਉਂਦਾ ਹੈ। ਅਕਾਲੀਆਂ ਦੀ ਸਹਿਨਸ਼ਕਤੀ ਦੀ ਧਾਕ ਦੁਨੀਆਂ ਦੇ ਦਿਲਾਂ ਵਿਚ ਬੈਠ ਗਈ। ਜੈਤੋ ਦੇ ਮੋਰਚੇ ਵਿਚ ਸਿੰਘ, ਸਿੰਘਣੀਆਂ, ਬਚੇ ਮਸ਼ੀਨਗੰਨਾਂ ਨਾਲ ਉਡਾਏ। ਸ੍ਰੀ ਨਨਕਾਣਾ ਸਾਹਿਬ ਦੇ ਮੋਰਚੇ ਵਿਚ ਗੋਲੀਆਂ ਤੇ ਛਵੀਆਂ ਦੇ ਵਾਰ ਸਹਾਰੇ, ਜ਼ਿੰਦਾ ਜੰਡਾਂ ਨਾਲ ਬੰਨ ਕੇ ਸਾੜੇ ਗਏ, ਸੀ ਤਕ ਨ ਉਚਰੀ, ਸਿਖੀ ਸਿਦਕ ਕੇਸਾਂ ਸਵਾਸਾਂ ਨਾਲ ਨਿਭਾਹਿਆ। ਸ੍ਰੀ ਪੰਜਾ ਸਾਹਿਬ ਸਿੰਘ ਗਡੀ ਥਲੇ ਕੁਚਲੇ ਗਏ।

ਆਖ਼ਿਰ ਪੰਥ ਦੀ ਜਿਤ ਹੋਈ, ਗੁਰਦਵਾਰੇ ਆਜ਼ਾਦ ਹੋਏ। ਪੰਡਤ ਮਦਨ ਮੋਹਿਨ ਮਾਲਵੀਆ, ਪੰਡਤ ਜਵਾਹਰ ਲਾਲ ਨਹਿਰੂ ਹੋਏ ਜ਼ੁਲਮ ਨੂੰ ਨ ਸਹਾਰਦੇ ਹੋਏ ਜੈਤੋ ਦੇ ਮੋਰਚੇ ਵਿਚ ਗਏ, ਇਨ੍ਹਾਂ ਨੂੰ ਕੈਦ ਕਰ ਲਿਆ ਗਿਆ, ਫਿਰ ਛਡ

ਦਿਤਾ। ਪੰਡਤ ਮਦਨ ਮੋਹਨ ਮਾਲਵੀਆ ਜੀ ਆਪਣੇ ਭਾਸ਼ਨ ਵਿਚ ਹਿੰਦੂ ਜਨਤਾ ਨੂੰ ਸੰਬੋਧਨ ਕਰਦਿਆ ਕਿਹਾ ਕਰਦੇ ਸਨ, "ਆਪ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸ਼ੁਕਰਾਨਾ ਕਰਿਆ ਕਰੋ ਜਿਨ੍ਹਾਂ ਨੇ ਆਪਣੀ ਸ਼ਹਾਦਤ ਦੇ ਕੇ ਹਿੰਦੂ ਧਰਮ ਨੂੰ ਸੁਰਜੀਤ ਰਖਿਆ, ਹਰ ਇਕ ਭਾਰਤੀ ਦਾ ਫਰਜ਼ ਹੈ ਕਿ ਆਪਣਾ ਘਟੋ ਘਟ ਇਕ ਲੜਕਾ ਸਿਖ ਬਣਾਏ"।

ਇਨ੍ਹਾਂ ਮੋਰਚਿਆਂ ਵਿਚ, ਕਸ਼ਮੀਰ, ਜ਼ਿਲਾ ਹਜ਼ਾਰਾ, ਪੋਠੋਹਾਰ, ਪੰਜਾਬ ਦੇ ਬ੍ਰਾਹਮਣ ਸਿਖਾਂ ਨੇ ਵਧ ਚੜ ਕਰ ਹਿਸਾ ਲਿਆ ਅਤੇ ਭਾਰੀ ਕੁਰਬਾਨੀਆ ਦਿਤੀਆਂ।

# ਭਾਈਚਾਰੇ ਦੀ ਜਥੇਬੰਦੀ

ਦੇਸ਼–ਧਰਮ ਦੀ ਸਾਲਮੀਅਤ ਦੇ ਉਦੇਸ਼ ਨੂੰ ਮੁਖ ਰਖਦੇ ਹੋਏ ਗੁਰੂ ਗੋਬਿੰਦ ਸਿੰਘ ਜੀ ਨੇ ਪਹਿਲੀ ਵੈਸਾਖ 1699 ਈ: ਨੂੰ ਪ੍ਰਸਿਧ ਰਿਸ਼ੀ ਮਨੂੰ ਮਹਾਰਾਜ ਦੇ ਸਥਾਪਤ ਸਭੀ (ਚਾਰ) ਵਰਨਾਂ ਦੇ ਮਿਲਵੇਂ ਜਿਸ ਸੰਗਠਨ (ਖਾਲਸਾ ਪੰਥ) ਦੀ ਬੁਨਿਆਦ ਰਖੀ ਸੀ ਉਸ ਨੇ ਮਜਮੂਹੀ ਤੌਰ ਤੇ, ਮੁਠੀ ਭਰ ਹੁੰਦੇ ਹੋਏ ਵਿਦੇਸ਼ੀ (ਗ਼ਨੀਮ) ਤਾਜਦਾਰਾਂ ਦੇ ਟਿੱਡੀ ਦਲ ਲਸਕਰਾਂ ਨਾਲ ਮਰਦਾਨਾ ਵਾਰ ਲੋਹਾ ਲੈਂਦੇ ਹੋਏ ਕੇਵਲ ਮੁਲਕ ਤੇ ਕੌਮ ਨੂੰ ਹੀ ਗ਼ੁਲਾਮੀ ਦੇ ਤੌਕ ਤੋਂ ਖ਼ਲਾਸ ਕੀਤਾ ਸਗੋਂ ਰਾਸ਼ਟਰ ਦੇ ਚੋਖੇ ਹਿੱਸੇ ਤੇ ਕਾਫ਼ੀ ਸਮੇਂ ਤੀਕ ਆਪਣਾ ਅਧਿਕਾਰ ਵੀ ਜਮਾਈ ਰਖਿਆ। ਪਰ ਆਪਸੀ ਫੁਟ ਕਾਰਣ ਰਾਜ ਭਾਗ ਦੇ ਖੁਸ ਜਾਣ ਮਗਰੋਂ ਆਪਣੇ ਅਜ਼ੀਮ ਰਾਹਬੱਰ ਦੇ ਆਦੇਸ਼ਾਂ ਤੋਂ ਲਾ–ਪ੍ਰਵਾਹ ਹੋ ਯਕ-ਜਿਹਤੀ ਦੇ ਅਸੂਲਾਂ ਨੂੰ ਪੁਸਤਕਾਂ ਤੀਕ ਹੀ ਸੀਮਤ ਰਖਦੇ ਹੋਏ ਇਨਫ਼ਰਾਦੀ ਭਾਵ ਸ਼ਖਸੀ ਹੈਸੀਅਤ ਦੇ ਤੌਰ ਤੇ ਖੱਡੇ ਵਿਚ ਦਫ਼ਨਾਏ ਗਏ ਜ਼ਾਤ ਬ੍ਰਾਦਰੀਆਂ ਤੇ ਵਰਗਾਂ ਦੇ ਮੁਰਦੇ ਨੂੰ ਮੁੜ ਸੁਜੀਵ ਕਰਨ ਉਪਰੰਤ ਨਿਸ਼ਚਿਤ ਹੀ ਜ਼ਾਤ ਪਾਤ ਦੇ ਭਾਵਾਂ ਤੋਂ ਰਹਿਤ ਸ੍ਰੀ ਦਸ਼ਮੇਸ਼ ਦਾ ਵਿਸ਼ਾਲ ਸਮਾਜ (ਪੰਥ) ਹੁਣ ਧੀਰੇ-2 ਆਪਣੇ ਆਦਰਸ਼ਕ ਰੂਪ ਨੂੰ ਗ੍ਰਿਹਨ ਦੇ ਵਸ ਪਿਆ ਵਿਖਾਈ ਦੇ ਰਿਹਾ ਹੈ ਤਥਾ ਕੌਮੋ ਬੇਸ਼ ਸਭੀ ਸਿਖ ਸ਼੍ਰੇਣੀਆਂ ਗੁਰਦੇਵ ਜੀ ਦੇ ਮਹਾਨ ਗੁਰਵਾਕ "ਮਾਨਸ ਕੀ ਜਾਤ ਸਬੈ ਏਕੈ ਪਹਿਚਾਨ ਬੋ" ਤੋਂ ਮੂੰਹ ਮੋੜ ਆਪਣੇ ਆਪ ਨੂੰ ਜ਼ਾਤਾਂ-ਗੋਤ੍ਰਾਂ ਤੇ ਪਿੰਡਾਂ-ਸ਼ਹਿਰਾਂ ਆਦਿਕ ਦੇ ਨਾਵਾਂ ਨਾਲ ਜੋੜਨ ਦੀ ਦੌੜ ਵਿਚ ਇਕ ਦੂਜੇ ਨੂੰ ਮਾਤ ਦੇਣ ਲਈ ਯਤਨਸ਼ੀਲ ਹਨ।

ਜਿਥੇ ਤੀਕ ਬ੍ਰਾਹਮਣ ਸਿਖ ਭਾਈਚਾਰੇ ਦਾ ਸੰਬੰਧ ਹੈ ਗੁਰਬਾਣੀ ਤਥਾ ਸਿਖ ਇਤਿਹਾਸ ਨੂੰ ਵਿਚਾਰਣ ਤੋਂ ਅਜਿਹੇ ਅਨੇਕਾਂ ਪ੍ਰਮਾਣ ਮਿਲਦੇ ਹਨ ਜੋ ਇਸ ਦੇ ਪੂਰਵਜਾਂ ਵਲੋਂ ਖ਼ਾਲਸਾ ਪੰਥ ਪ੍ਰਤਿ ਕੀਤੀਆਂ ਲਾ-ਜ਼ਵਾਲ ਕੁਰਬਾਨੀਆਂ ਤੇ ਕਠਨ ਘਾਲਨਾਵਾਂ ਦਾ ਜਿਥੇ ਪ੍ਰਗਟਾਵਾ ਕਰਦੇ ਹਨ ਉਥੇ ਆਪਣੇ ਮਹਾਨ ਗੁਰੂ ਸਾਹਿਬਾਨ ਦੇ ਅਨਿੰਨ, ਸਿਦਕੀ ਅਥਵਾ ਵਿਸ਼ਵਾਸ਼ ਪਾਤਰ ਸੇਵਕ ਹੋਣ ਦੀ ਪੁਸ਼ਟੀ ਵੀ ਕਰਦੇਹਨ ਲੇਕਿਨ

ਦੂਜੇ ਵਰਗਾਂ ਦੇ ਸਿੰਘਾਂ ਵਿਚ ਜ਼ਾਤਿਵਾਦ ਦੇ ਬੜ੍ਹਾਵੇ ਨੂੰ ਵੇਖ ਬ੍ਰਾਹਮਣ ਸਿਖ ਬਜ਼ੁਰਗਾਂ ਨੇ ਖਰਬੂਜੇ ਨੂੰ ਵੇਖ ਖ਼ਰਬੂਜ਼ੇ ਦੇ ਰੰਗ ਪਕੜਨ ਦੇ ਉਦਾਹਰਣ ਨੂੰ ਕਦੀ ਵੀ ਨਹੀਂ ਅਪਣਾਇਆ ਅਥਵਾ 1922-23 ਤੀਕ ਪੂਰੀ ਸਾਬਤ ਕਦਮੀ ਸਿਦਕ ਦਿਲੀ ਤੇ ਤੇ ਲਗਨ ਨਾਲ ਕੇਵਲ ਗੁਰੂ ਮਹਾਰਾਜ ਜੀ ਦੇ ਸਿੰਘ (ਬਿਨਾ ਆਪਣੀ ਜ਼ਾਤ ਉਘਾੜੇ) ਹੀ ਕਹਿਲਵਾਂਦੇ ਰਹੇ ਪਰ ਉਕਤ ਸਾਲਾਂ ਵਿਚ ਨਿਮਨ ਲਿਖਤ ਦੁਰਘਟਨਾ ਦੇ ਕਾਰਣ ਸਾਡੇ ਵਡੇਰਿਆਂ ਨੂੰ ਇਕ ਜਥੇਬੰਦੀ ਦੇ ਤੌਰ ਤੇ ਮੈਦਾਨ ਵਿਚ ਨਿਤਰਨਾ ਪਿਆ :—

1923-24 ਦੇ ਅਰਸੇ ਵਿਚ ਜਦ ਕੁਝ ਸੰਸਥਾਵਾਂ ਦੇ ਮੁਤਹੱਸਬੀ ਵਿਅਕਤੀਆਂ ਨੇ ਪੋਠੋਹਾਰ ਤੇ ਇਸ ਦੇ ਚੁਗਿਰਦੇ ਵਸਦੇ ਭੋਲੇ ਭਾਲੇ ਬ੍ਰਾਹਮਣ ਸਿਖਾਂ ਨੂੰ "ਸ਼ੁਧੀ ਦੀ ਤਹਿਰੀਕ" ਵਾਂਗ ਪਤਿਤ ਕਰਨਾ ਸ਼ੁਰੂ ਕਰ ਦਿਤਾ ਤਾਂ ਉਸ ਇਲਾਕੇ ਦੇ ਸੂਝਵਾਨ ਸਿੰਘਾਂ ਵਿਚ ਗੁਸੇ ਦੀ ਸਖ਼ਤ ਲਹਿਰ ਦੌੜ ਗਈ ਤੇ ਇਸ ਅਛੂਤ ਦੀ ਬੀਮਾਰੀ ਨੂੰ ਠਲ੍ਹ ਪਾਣ ਲਈ ਚੰਦ ਪਤਵੰਤੇ ਸਿੰਘਾਂ ਦੀ ਮੀਟਿੰਗ ਗੁਰਦਵਾਰਾ ਭਾਈ ਟਹਿਲ ਸਿੰਘ ਰਾਵਲਪਿੰਡੀ ਸ਼ਹਿਰ ਵਿਖੇ ਬੁਲਾ ਇਕ ਕਮੇਟੀ ਵਜੂਦ ਵਿਚ ਲਿਆਂਦੀ ਜਿਸ ਨੇ ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨਾਲ ਸਲਾਹ ਮਸ਼ਵਰਾ ਕਰ ਕੇ ਕੁਝ ਪ੍ਰਚਾਰਕ ਤੇ ਰਾਗੀ ਜਥੇ ਮੰਗਵਾ ਦਿਨ ਰਾਤ ਇਕ ਕਰਕੇ ਗੁਰਮਤ ਦਾ ਪ੍ਰਚਾਰ ਕਰਨ ਵਿਚ ਰੁਝ ਗਏ ਜਿਸ ਦੇ ਸਿਟੇ ਵਜੋਂ ਨਾਂ ਕੇਵਲ ਪਤੱਤ ਹੋ ਚੁਕੇ ਸਿਖ ਹੀ ਅੰਮ੍ਰਿਤ ਛਕ ਮੁੜ ਗੁਰੂ ਵਾਲੇ ਬਣੇ ਸਗੋਂ ਹੋਰ ਅਨੇਕਾਂ ਗੈਰ-ਸਿਖ ਵੀ ਪਰਚਾਰ ਤੋਂ ਪ੍ਰਭਾਵਤ ਹੋ ਸਿੰਘ ਸਜਣ ਲਗ ਪਏ। ਕਥਿਤ ਘਟਨਾਵਾਂ ਨੂੰ ਸਦਾ ਲਈ ਠਲ੍ਹ ਪਾਣ ਲਈ ਰਾਵਲਪਿੰਡੀ ਵਿਖੇ 1924 ਵਿਚ ਇਕ ਬ੍ਰਾਹਮਣ ਸਿਖ ਕਮੇਟੀ ਵਜੂਦ ਵਿਚ ਲਿਆਂਦੀ ਗਈ ਜਿਸ ਦੇ ਨਿਮਨ ਲਿਖਤ ਬਜ਼ੁਰਗਵਾਰ ਨੀਂਹ ਰਖਣ ਵਾਲੇ (Founder Members) ਸਨ :—ਸਰਵ ਸਰਦਾਰ ਨੰਦ ਸਿੰਘ ਸੂਦਨ ਬਸਾਲੀ, ਭਗਵਾਨ ਸਿੰਘ ਜੀ ਡੇਰਾ ਖ਼ਾਲਸਾ, ਬਲਦੇਵ ਸਿੰਘ ਜੀ ਗੀਹਣ ਰਾਵਲਪਿੰਡੀ [ਹਾਲ ਸੈਕਟਰ 22 ਚੰਡੀਗੜ੍ਹ), ਗੋਪਾਲ ਸਿੰਘ ਈਸਰ ਆਫ਼ ਤਲੇਕਰ (ਹਜ਼ਾਰਾ) ਚਰਨਜੀਤ ਸਿੰਘ ਜੀ ਸੂਦਨ ਬਸਾਲੀ, ਮਖਣ ਸਿੰਘ ਜੀ ਹਰਨਾਲ, ਮੋਹਣ ਸਿੰਘ ਸਾਸਨ ਰਾਵਲਪਿੰਡੀ ਤੇ ਗਿ: ਲਾਲ ਸਿੰਘ ਜੀ ਹਰਨਾਲ।

## ਕਮੇਟੀ ਦੀਆਂ ਸਰਗਰਮੀਆਂ

ਨਵ-ਬਣੀ ਬ੍ਰਾਹਮਣ ਸਿਖ ਕਮੇਟੀ ਨੇ ਸੂਬਾ ਪੰਜਾਬ ਤੇ ਜ਼ਿਲੇ ਹਜ਼ਾਰੇ ਆਦਿਕ ਦੇ ਪਿੰਡਾਂ-ਕਸਬਿਆਂ ਦੇ ਤੂਫਾਨੀ ਦੌਰੇ ਕਰਕੇ ਜਿਥੇ ਗੁਰਮਤ ਦਾ ਬੜਾ ਭਾਰੀ ਪ੍ਰਚਾਰ ਕੀਤਾ ਉਥੇ ਸੈਂਕੜੇ ਬ੍ਰਾਹਮਣ ਸਿਖਾਂ ਨੂੰ ਆਪਣੀ ਕਮੇਟੀ ਨਾਲ ਜੋੜਿਆ ਅਥਵਾ ਸੁਚੱਜੇ ਢੰਗ ਦੇ ਨਿਯਮ ਘੜ ਕੇ ਆਪਣੇ ਭਾਈਚਾਰੇ 'ਚ ਪ੍ਰਚਲਤ ਰਸਮਾਂ, ਮਰਨ ਸਮੇਂ ਕਈ-2 ਦਿਨ ਤੀਕ ਸਿਆਪੇ-ਅਲਾਣੀਆਂ ਕਰਦੇ ਰਹਿਣਾ, ਦੁਆਠੀ ਦੇ ਗਲਤ ਰਵਾਜ ਯਾ ਪੁਨਰ ਵਿਆਹਾਂ ਦੀ ਬੰਦਸ਼ ਆਦਿਕ ਨੂੰ ਰੋਕਿਆ ਇਸੇ ਵਾਂਗ ਹੀ ਆਪਣੀ ਬਰਾਦਰੀ ਵਿਚ

ਹੀ ਰਿਸ਼ਤੇ-ਨਾਤੇ ਕਰਨਾ, ਦਾਜ-ਵਰੀ ਦੇ ਦੇਣ ਲੈਣ ਅਥਵਾ ਕਈ-2 ਰੋਟੀਆਂ ਦੀ ਬੀਮਾਰੀ ਦੀ ਰੋਕਥਾਮ ਕਰਕੇ ਘੱਟ ਤੋਂ ਘੱਟ ਬਰਾਤ ਤੇ ਉਹ ਵੀ ਸਵੇਰ ਦੀ ਅਥਵਾ ਕੇਵਲ ਇਕੋ ਰੋਟੀ ਦਾ ਸਿਸਟਮ ਚਾਲੂ ਕੀਤਾ। ਬਰਾਦਰੀ ਦੇ ਸਰਮਾਏ ਨੂੰ ਨਿਤ ਨੇਮੀ ਤੇ ਅਖੰਡ ਪਾਠੀ ਬਨਾਣ ਦਾ ਉਦਮ ਅਥਵਾ ਪੰਜਾਬੀ ਪੜ੍ਹੋ, ਪੰਜਾਬੀ ਲਿਖੋ ਤੇ ਪੰਜਾਬੀ ਬੋਲੋ ਧੀ ਧੁਨੀ ਵੀ ਇਸੇ ਕਮੇਟੀ ਦੇ ਪੁਰਖਾਂ ਤੋਂ ਸੁਣੀ ਗਈ। ਜ਼ਿਆਦਾ ਵਿਸਥਾਰ ਵਿਚ ਨਾਂ ਜਾਂਦੇ ਹੋਏ ਇਤਨਾ ਹੀ ਲਿਖਣਾ ਕਾਫ਼ੀ ਹੈ ਕਿ ਸੈਂਟਰਲ ਬ੍ਰਾਹਮਣ ਸਿਖ ਕਮੇਟੀ ਦੀ ਅਣਥਕ ਤੇ ਨਿਸ਼ਕਾਮ ਸੇਵਾ ਦੇ ਫਲਸਰੂਪ ਅਜ ਦੇ ਇਸ ਅਤਿ ਨਾਜ਼ਕ ਸਮੇਂ ਵੀ ਸਾਡੇ ਭਾਈਚਾਰੇ ਦੇ ਬੱਚੇ ਪੂਰਣ ਤੌਰ ਤੇ ਸਾਬਤ ਸੂਰਤ ਗੁਰਸਿਖ ਹਨ ਜੋ ਆਪਣੇ ਦੇਸ਼—ਪੰਥ ਅਥਵਾ ਸਮੁਚੀ ਮਾਨਵਤਾ ਦੇ ਭਲੇ ਲਈ ਹਰ ਸਵੇਰ ਨੂੰ ਸਨਿਮਰ ਅਰਦਾਸ ਕਰਦੇ ਹਨ।

## ਬ੍ਰਾਹਮਣ ਸਿਖ ਸਮਾਚਾਰ

ਕੌਮਾਂ-ਬ੍ਰਾਦਰੀਆਂ ਉਹ ਹੀ ਉਨਤੀਸ਼ੀਲ ਹੋਂਦੀਆਂ ਹਨ ਜਿਨ੍ਹਾਂ ਦਾ ਆਪਣਾ ਪ੍ਰੈਸ ਤੇ ਪਲੇਟਫ਼ਾਰਮ ਹੋਵੇ। ਇਸ ਉਦੇਸ਼ ਨੂੰ ਮੁਖ ਰਖਦੇ ਹੋਏ ਬ੍ਰਾ: ਸਿਖ ਬ੍ਰਾਦਰੀ [ਕਮੇਟੀ] ਨੇ 1925 ਵਿਚ ਰਾਵਲਪਿੰਡੀ ਸ਼ਹਿਰ ਤੋਂ 'ਮਾਸਕ ਸਮਾਚਾਰ' ਨਾਮੀ ਪਤਰ ਜਾਰੀ ਕੀਤਾ ਜੋ 1929 ਤੀਕ ਇਸ ਕਮੇਟੀ ਦੀ ਛਤਰ ਛਾਇਆ ਹੇਠ ਛਪਦਾ ਰਿਹਾ ਫਿਰ 1929 ਵਿਚ ਹੀ ਜਦ ਉਕਤ ਕਮੇਟੀ ਨੂੰ ਸੈਂਟਰਲ ਬ੍ਰਾਹਣਮ ਸਿਖ ਦਾ ਦਰਜਾ ਦਿਤਾ ਗਿਆ ਤਾਂ ਮਾਸਕ ਸਮਾਚਾਰ ਨੂੰ ਵੀ ਬ੍ਰਾਹਮਣ ਸਿਖ ਸਮਾਚਾਰ ਦੇ ਨਾਂ ਨਾਲ ਸਨਮਾਨਤ ਕੀਤਾ ਗਿਆ। ਭਾਈਚਾਰੇ ਦੇ ਇਸ ਵਾਹਿਦ Official Spoksman ਦੇ ਮੁਖ ਉਦੇਸ਼ ਇਹ ਹਨ :—

[1] ਬਰਾਦਰੀ ਵਿਚ ਏਕਤਾ ਤੇ ਮਿਲਵਰਤਨ ਦੀ ਭਾਵਨਾ ਪੈਦਾ ਕਰਨੀ।

[2] ਅਣਪੜ੍ਹਤਾ ਨੂੰ ਦੂਰ ਕਰਦੇ ਹੋਏ ਆਰਥਿਕ ਦਿਸ਼ਾ ਨੂੰ ਸੰਵਾਰਨਾਂ।

[3] ਰਿਸ਼ਤੇ-ਨਾਤੇ ਦੀਆਂ ਔਕੜਾਂ ਤੇ ਕਾਬੂ ਪਾਣ ਦੇ ਯਤਨ ਕਰਨੇ।

[4] ਗੁਰਮਤ ਦਾ ਪ੍ਰਚਾਰ ਕਰਨਾ।

[5] ਪੁਰਾਣੀਆਂ-ਬੇਲੋੜੀਆਂ ਰਸਮਾਂ ਤੋਂ ਭਾਈਚਾਰੇ ਨੂੰ ਰਾਹਤ ਦਲਾਣੀ।

[6] ਖੇਤੀਬਾੜੀ ਕਰਨ ਵਾਲੇ ਭਰਾਵਾਂ ਦੇ ਹਿਤਾਂ ਲਈ ਯਤਨ ਕਰਨੇ।

1925 ਵਿਚ ਸ: ਨੰਦ ਸਿੰਘ ਜੀ ਸੂਦਨ ਆਫ਼ ਬਸਾਲੀ ਨੇ ਪਤਰ ਦਾ ਪ੍ਰਬੰਧ ਸੰਭਾਲਿਆ ਤੇ ਇਸ ਰਾਹੀਂ ਸ਼ਲਾਘਾਯੋਗ ਪ੍ਰਚਾਰ ਕੀਤਾ ਜਿਸ ਦੇ ਅੰਤਰਗਤ ਬਰਾਦਰੀ ਇਕ ਲੜੀ ਵਿਚ ਪ੍ਰੋਈ ਗਈ ਤਥਾ ਸੈਂਟਰਲ ਬ੍ਰਾਹਮਣ ਸਿਖ ਕਮੇਟੀ ਹੋਂਦ 'ਚ ਆਈ। ਦੇਸ਼ ਦੀ ਵੰਡ ਉਪਰੰਤ ਚਾਰ ਸਾਲ ਦੀ ਗੈਰਹਾਜ਼ਰੀ ਮਗਰੋਂ ਸਮਾਚਾਰ ਮੁੜ 1951 ਵਿਚ ਗਿਆਨੀ ਗੁਰਦਿਤ ਸਿੰਘ ਜੀ ਦੀ ਦੇਖ ਰੇਖ ਹੇਠਾਂ ਲੁਧਿਆਣੇ ਤੋਂ ਨਿਕਲਣਾ ਅਰੰਭ

ਹੋਇਆ ਪਰ ਕੁਝ ਸਮੇਂ ਮਗਰੋਂ ਬੰਦ ਕਰ ਦਿਤਾ ਗਿਆ। ਇਸ ਉਪਰੰਤ ਗਿ: ਬਲਵੰਤ ਸਿੰਘ ਜੀ ਅੰਬਾਲਾ ਵਾਲਿਆਂ ਨੇ ਸਮਾਚਾਰ ਦੀ ਵਾਗਡੋਰ ਸੰਭਾਲਦੇ ਹੋਏ ਇਸ ਨੂੰ ਆਪਣੇ ਸ਼ਹਿਰ ਤੋਂ ਚਾਲੂ ਕੀਤਾ ਤੇ ਜੁਬਲੀ ਅੰਕ ਪ੍ਰਕਾਸ਼ਤ ਕਰਾ ਕੇ ਭਾਈਚਾਰੇ ਦੇ ਪਰਸਿਧ ਪੁਰਖਾਂ ਤਥਾ ਪਤਵੰਤੇ ਵਿਅਕਤੀਆਂ ਦੇ ਜੀਵਨ ਛਾਪ ਚੰਗਾ ਨਾਮਣਾ ਖਟਿਆ। 1966 ਵਿਚ ਸੈਂਟਰਲ ਕਮੇਟੀ ਦੀ ਚੰਡੀਗੜ ਵਿਖੇ ਹੋਈ ਵਿਸ਼ਾਲ ਕਾਨਫਰੰਸ ਸਮੇਂ ਸਮਾਚਾਰ ਨੂੰ ਚੰਡੀਗੜ ਦੀ ਸੈਂਟਰਲ ਕਮੇਟੀ ਰਾਹੀਂ ਜਾਰੀ ਕੀਤਾ ਤੇ ਫਿਰ 1968 ਵਿਚ ਸੈਂਟਰਲ ਕਮੇਟੀ ਦਾ ਪਕਾ ਹੈਡਕਵਾਟਰ ਦਿਲੀ ਬਣ ਜਾਣ ਤੇ ਸਮਾਚਾਰ ਵੀ ਦਿਲੀ ਆ ਗਿਆ ਤੇ ਸੱਚਖੰਡ ਨਿਵਾਸੀ ਮਾ: ਉਤਮ ਸਿੰਘ ਜੀ BABT ਦੀ ਸੰਪਾਦਨਾ ਹੇਠ ਲਾਜਪਤ ਨਗਰ ਨਵੀਂ ਦਿਲੀ ਤੋਂ ਨਿਕਲਣਾ ਸ਼ੁਰੂ ਹੋਇਆ। ਸਮਾਚਾਰ ਦੀ ਐਡਵਾਇਜ਼ਰੀ ਕਮੇਟੀ ਦੇ ਸੁਝਾ ਅਨੁਸਾਰ ਰਿਸ਼ਤੇ-ਨਾਤਿਆਂ ਦੀ ਸਖ਼ਤ ਓਕੜ ਨੂੰ ਮੁਖ ਰਖਦੇ ਹੋਏ ਸਮਾਚਾਰ ਵਿਚ ਸਪੈਸ਼ਲ ਕਾਲਮ ਖੋਹਲਿਆ ਗਿਆ। ਮਾਸਟਰ ਜੀ ਦੇ ਬਾਹਰਲੇ ਦੇਸ਼ਾਂ ਨੂੰ ਚਲੇ ਜਾਣ ਤੇ ਰਿਸ਼ਤੇ-ਨਾਤਿਆਂ ਦੇ ਕੰਮ ਨੂੰ ਕਾਇਮ ਰਖਦੇ ਹੋਏ ਜਿਥੇ ਇਹ ਸੇਵਾ ਸ੍ਰ: ਜਸਵੰਤ ਸਿੰਘ ਸੂਦਨ ਜੀ ਨੂੰ ਸੌਂਪੀ ਗਈ ਉਥੇ ਡਾ: ਗੁਰਚਰਨ ਸਿੰਘ ਨੂੰ ਐਡੀਟਰ ਥਾਪਿਆ ਗਿਆ।

ਇਥੇ ਇਹ ਅੰਕਤ ਕਰਨਾ ਜ਼ਰੂਰੀ ਹੈ ਕਿ ਦਿਲੀ ਆ ਜਾਣ ਤੇ ਸਮਾਚਾਰ ਦੇ ਮੈਨੇਜਰ ਕੁਝ ਚਿਰ ਲਈ ਸ੍ਰ: ਅਜੀਤ ਸਿੰਘ ਈਸਰ ਲਾਜਪਤ ਨਗਰ ਵਾਲੇ ਰਹੇ ਤੇ ਉਹਨਾਂ ਦੇ ਤਿਆਗਪਤਰ ਉਪਰੰਤ ਇਹ ਸਨਮਾਨ ਸੂਚਕ ਨਿਸ਼ਕਾਮ ਸੇਵਾ 1969 ਤੋਂ ਸ: ਜਸਵੰਤ ਸਿੰਘ ਜੀ ਈਸਰ ਕਰ ਰਹੇ ਹਨ। ਅਜ ਜਦ ਕਿ ਕਾਗਜ਼ ਦੀਆਂ ਕੀਮਤਾਂ ਅਕਾਸ਼ ਨਾਲ ਸਰਗੋਸ਼ੀਆਂ ਕਰ ਰਹੀਆਂ ਹਨ ਅਥਵਾ ਕਮਰਤੋੜ ਮਹਿੰਗਾਈ ਕਾਰਣ ਹਫ਼ਤੇ ਵਾਰ ਤੇ ਮਾਸਕ ਪਤਰ ਧੜਾ-ਧੜ ਬੰਦ ਹੋ ਰਹੇ ਹਨ ਕਮੇਟੀ ਦਾ ਸਮਾਚਾਰ ਸ੍ਰ: ਜਸਵੰਤ ਸਿੰਘ ਈਸਰ ਜੀ ਦੀ ਸਿਆਣਪ ਨਾਲ ਬਦਸਤੂਰ ਹਰ ਮਹੀਨੇ ਛਪ ਕੇ ਭਾਈਚਾਰੇ ਦੇ ਭਰਾਵਾਂ ਪਾਸ ਪੁਜ ਰਿਹਾ ਹੈ।

1973 ਨੂੰ ਰਾਮਗੜ [ਅਲਵਰ] ਵਿਖੇ ਹੋਈ 11ਵੀਂ ਕਾਨਫਰੰਸ ਸਮੇਂ, ਸਮਾਚਾਰ ਨੂੰ ਆਰਥਕ ਦਿਸ਼ਾ ਤੋਂ ਰਾਹਤ ਦਲਾਣ ਲਈ, ਸਮਾਚਾਰ ਰੀਜ਼ਰਵ ਫੰਡਜ਼ ਦਾ ਮਤਾ ਪਾਸ ਹੋਇਆ ਸੀ ਜਿਸ ਤੇ ਅਮਲ ਕਰਦੇ ਹੋਏ ਜ: ਸਕਤਰ ਸੈਂਟਰਲ ਕਮੇਟੀ (ਸਾਸਨ) ਨੇ ਕੁਝ ਹੋਰ ਸਾਥੀਆਂ ਸਣੇ ਪੈਸੇ ਇਕਠੇ ਕਰਨੇ ਅਰੰਭ ਕੀਤੇ ਤੇ ਭਰਾਵਾਂ ਨੇ ਹੌਸਲਾ ਜਨਕ ਉਤਸ਼ਾਹ ਪ੍ਰਗਟ ਕੀਤਾ ਪਰ ਦਿਲੀ ਵਿਖੇ ਹੋਈ 12ਵੀਂ ਕਾਨਫਰੰਸ ਸਮੇਂ ਪ੍ਰੈਸ ਵਗੈਰਾ ਲਗਾਣ ਤੇ ਮਤਭੇਦ ਹੋ ਜਾਣ ਤੇ ਜਿਥੇ ਇਕਤਰ ਹੋਈ ਰਕਮ ਨੂੰ ਬੈਂਕ ਵਿਚ ਜਮਾ ਕਰਾ ਦਿਤਾ ਗਿਆ ਉਥੇ ਵੈਹਦੇ ਕੀਤੇ ਪੈਸਿਆਂ ਨੂੰ ਵੀ ਇਕਤਰ ਨਾ ਕੀਤਾ ਜਾ ਸਕਿਆ।

1925 ਤੋਂ ਲੈ ਅਜ ਤੀਕ ਜਿਨ੍ਹਾਂ ਮਾਨਯੋਗ ਸਜਣਾਂ ਨੇ ਸਮਾਚਾਰ ਦੀ ਸੰਪਾਦਨਾਂ ਕੀਤੀ ਉਹਨਾਂ ਦਾ ਵੇਰਵਾ ਇੰਜ ਹੈ :—ਸ੍ਰ: ਨੰਦ ਸਿੰਘ ਜੀ ਸੂਦਨ 1925 ਤੋਂ, ਗਿ: ਲਾਲ ਸਿੰਘ ਜੀ 1933 ਤੋਂ, ਬਾਬੂ ਖ਼ਜ਼ਾਨ ਸਿੰਘ ਜੀ 1935 ਤੋਂ, ਗਿ: ਗੁਰਦਿਤ ਸਿੰਘ ਜੀ 1951 ਤੋਂ, ਗਿ: ਬਲਵੰਤ ਸਿੰਘ ਜੀ 1959 ਤੋਂ, ਸ੍ਰ: ਭਗਵੰਤ ਸਿੰਘ ਜੀ

ਸਫ਼ਰੀ 1966 ਤੋਂ, ਮਾਸਟਰ ਉਤਮ ਸਿੰਘ ਜੀ 1968 ਤੋਂ ਅਥਵਾ ਡਾ: ਗੁਰਚਰਨ ਸਿੰਘ ਜੀ 1984 ਤੋਂ ।

## ਬ੍ਰਾਹਮਣ ਸਿਖ ਸੈਂਟਰਲ ਕਮੇਟੀ ਦੀਆਂ ਕਾਨਫ਼ਰੰਸਾਂ

ਦੇਸ਼ ਦੇ ਬਟਵਾਰੇ ਤੋਂ ਪਹਿਲਾਂ ਅੱਠ ਕਾਨਫ਼ਰੰਸਾਂ ਆਲ ਇੰਡੀਆ ਸੈਂਟਰਲ ਬ੍ਰਾਹਮਣ ਸਿਖ ਕਮੇਟੀ ਦੇ ਪ੍ਰਬੰਧ ਹੇਠ ਰਾਵਲਪਿੰਡੀ, ਸ੍ਰੀ ਅੰਮ੍ਰਿਤਸਰ, ਸ੍ਰੀ ਤਰਨ ਤਾਰਨ, ਹਰਨਾਲ [ਜ਼ਿਲਾ ਰਾਵਲਪਿੰਡੀ], ਲੋਰਾ [ਜ਼ਿਲਾ ਹਜ਼ਾਰਾ] ਆਦਿਕ ਥਾਵਾਂ ਵਿਖੇ ਹੋਈਆਂ । ਰਾਵਲਪਿੰਡੀ ਵਿਖੇ ਪਹਿਲੀ ਕਾਨਫ਼ਰੰਸ 1929 ਨੂੰ ਹੋਈ ਜਿਸ ਦੇ ਪ੍ਰਧਾਨ ਕੈਪਟਨ ਗੁਰਦਿਤ ਸਿੰਘ ਤਥਾ ਧਾਰਮਕ ਦੀਵਾਨ ਦੇ ਮੁਖੀ ਮਹੰਤ ਮੰਗਲ ਸਿੰਘ ਜੀ ਨਗਾਲੀ ਵਾਲੇ ਸਨ ਜਿਹਨਾਂ ਦਾ ਬੜੀ ਸ਼ਾਨ ਸ਼ੌਕਤ ਨਾਲ ਜਲੂਸ ਕਢਿਆ ਗਿਆ ਜੋ ਸ਼ਹਿਰ ਦੇ ਪਰਸਿਧ ਬਾਜ਼ਾਰਾਂ ਤੋਂ ਹੁੰਦਾ ਗੋਵਰਨਮੈਂਟ ਸਕੂਲ ਦੇ ਲਾਨ ਵਿਚ ਸਮਾਪਤ ਹੋਇਆ । ਜਲੂਸ 'ਚ ਜਿਥੇ ਭਾਈਚਾਰੇ ਦੇ ਹਜ਼ਾਰਾਂ ਨਰ ਨਾਰੀਆਂ ਨੇ ਭਾਗ ਲਿਆ ਉਥੇ ਸ਼ਬਦੀ ਜਥਿਆਂ, ਬੈਂਡ ਬਾਜਿਆਂ ਤੇ ਗਤਕਾ ਪਾਰਟੀਆਂ ਇਤ ਆਦਿਕ ਨੇ ਰੌਣਕ ਨੂੰ ਵਧਾਇਆ ! ਇਸ ਕਾਨਫਰੰਸ ਵਿਚ ਜਿਥੇ ਸੈਂਟਰਲ ਕਮੇਟੀ ਦੀ ਨੀਂਹ ਰਖੀ ਗਈ ਉਥੇ ਅਗੋਂ ਲਈ ਹਰ ਕਾਨਫ਼ਰੰਸ ਸਮੇਂ ਕਮੇਟੀ ਦੇ ਆਏ ਡੈਲੀਗੇਟਾਂ 'ਚੋਂ ਖੁਲੇ ਪੰਡਾਲ ਵਿਚ ਚੁਣੀ ਸੈਂਟਰਲ ਕਮੇਟੀ ਦੀ ਪ੍ਰਥਾ ਕਾਇਮ ਕੀਤੀ ਗਈ ।

ਦੂਜੀ ਕਾਨਫ਼ਰੰਸ ਸ੍ਰੀ ਅੰਮ੍ਰਿਤਸਰ ਤੇ ਤੀਜੀ ਸ੍ਰੀ ਤਰਨ ਤਾਰਨ ਵਿਖੇ ਹੋਈ ਜਿਸ ਵਿਚ ਬਰਾਦਰੀ ਦੇ ਦਾਇਰੇ ਨੂੰ ਨਾਂ ਕੇਵਲ ਪੋਠੋਹਾਰ ਤੀਕ ਹੀ ਸਗੋਂ ਹਜ਼ਾਰਾ ਪੁਣਛ-ਕਸ਼ਮੀਰ ਅਥਵਾ ਜੇਹਲਮ ਦਰਿਆ ਦੀ ਦੂਜੀ ਤਰਫ਼ ਭਾਵ ਮਾਝੇ-ਮਾਲਵੇ ਤੇ ਦੁਆਬੇ ਖੇਤਰਾਂ ਵਿਚ ਵਸਦੇ ਭਰਾਵਾਂ ਤੀਕ ਵਧਾਇਆ ।

ਸ੍ਰੀ ਤਰਨ ਤਾਰਨ ਤੋਂ ਉਪਰੰਤ ਮੁੜ ਰਾਵਲਪਿੰਡੀ ਅਤੇ ਹਰਨਾਲ [ਜ਼ਿਲਾ ਰਾਵਲਪਿੰਡੀ] ਵਿਖੇ ਕਾਨਫ਼ਰੰਸਾਂ ਹੋਈਆਂ । ਇਹਨਾ ਵਿਚ ਭਾਈਚਾਰਕ ਸੁਧਾਰ ਹੋਇਆ ਅਤੇ ਪ੍ਰਵਾਨ ਹੋਇਆ ਕਿ ਬ੍ਰਾਦਰੀ ਦਾ ਕੇਂਦਰ ਰਾਵਲਪਿੰਡੀ ਵਿਖੇ ਕਾਇਮ ਕੀਤਾ ਜਾਵੇ । ਮਹੱਲਾ ਦੇਵੀ ਦੁਵਾਰਾ ਵਿਖੇ ਇਕ ਦੋ ਮੰਜ਼ਲਾ ਮਕਾਨ ਜਿਸਦੀ ਹੇਠਲੀ ਮੰਜ਼ਲ ਵਿਚ ਗੁਰਦਵਾਰਾ ਸੀ ਅਤੇ ਉਪਰ ਰਿਹਾਇਸ਼ੀ ਕਮਰੇ ਸਨ, ਮਾਈ ਚੰਨੋ ਨੇ ਆਪਣੀ ਬਰਾਦਰੀ ਦੇ ਨਾਮ ਰਜਿਸਟ੍ਰੀ ਕਰਾ ਦਿਤਾ । ਇਸ ਕੰਮ ਦਾ ਉਪਰਾਲਾ ਸ: ਨਾਨਕ ਸਿੰਘ ਜੀ ਕਾਲਾ, ਭਾਈ ਹਰੀ ਸਿੰਘ ਜੀ ਸਾਸਨ, ਭਾਈ ਈਸ਼ਰ ਸਿੰਘ ਜੀ ਅਕਾਲੀ ਤੇ ਸ: ਪ੍ਰੀਤਮ ਸਿੰਘ ਜੀ ਨੇ ਕੀਤਾ । ਉਪਰਲੀ ਮੰਜ਼ਲ ਤੇ ਲੋਕਲ ਅਤੇ ਸੈਂਟਰਲ ਕਮੇਟੀ ਦੇ ਦਫ਼ਤਰ ਕਾਇਮ ਕੀਤੇ ਗਏ । ਅਫ਼ਸੋਸ ਕਿ 1947 ਦੇ ਘਲੂਘਾਰੇ ਵਿਚ ਬਰਾਦਰੀ ਦਾ ਰੀਕਾਰਡ ਜ਼ਾਇਆ ਹੋ ਜਾਣ ਤੇ ਇਸ ਜਾਇਦਾਦ ਦਾ ਕੋਈ claim ਨਾ ਹੋ ਸਕਿਆ ।

ਸੰ: 1941 ਵਿਚ ਇਕ ਭਾਰੀ ਕਾਨਫ਼ਰੰਸ ਪਿੰਡ ਲੋਰਾ ਜ਼ਿਲਾ ਹਜ਼ਾਰਾ ਵਿਖੇ

ਬੜੀ ਧੂਮਧਾਮ ਨਾਲ ਹੋਈ ਜਿਸ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਭਾਈਚਾਰੇ ਨੇ ਭਾਗ ਲਿਆ । ਕਾਨਫਰੰਸ ਦਾ ਸਮਾਗਮ ਦੋ ਦਿਨ ਰਿਹਾ । ਸ: ਗੋਪਾਲ ਸਿੰਘ ਜੀ ਰਈਸ ਅਤੇ ਸਾਬਕਾ ਜਥੇਦਾਰ ਅਕਾਲ ਤਖਤ ਗਿਆਨੀ ਪ੍ਰਤਾਪ ਸਿੰਘ ਜੀ ਕਾਨਫਰੰਸ ਵਿਚ ਸਸ਼ੋਭਿਤ ਸਨ ।

ਉਪਰੋਕਤ ਕਾਨਫਰੰਸ ਦਾ ਸਦਕਾ ਹੇਠ ਲਿਖੇ ਸੁਧਾਰ ਹੋਏ :—

[ੳ] ਬਰਾਦਰੀ ਦੇ ਰਸਮੋ ਰਵਾਜਾਂ ਦੀ ਸੋਧ ।

[ਅ] ਦੁਆਠੀ ਦੀ ਰਸਮ ਬੰਦ ਕੀਤੀ ਗਈ ।

[ੲ] ਬੁਢ ਮਰਨੇ ਦੀਆਂ ਵਾਧੂ ਰਸਮਾਂ ਬੰਦ ਹੋਈਆਂ ।

[ਸ] ਫਰੰਟੀਅਰ ਸਰਕਾਰ ਪੇਸ਼ਾਵਰ ਪਾਸ ਬਰਾਦਰੀ ਵਲੋਂ ਡੇਪੂਟੇਸ਼ਨ ਭੇਜੇ ਗਏ ਸਿਟੇ ਵਜੋਂ ਜ਼ਿਲਾ ਹਜ਼ਾਰੇ ਦੇ ਬ੍ਰਾਹਮਣ ਸਿਖ ਕਾਸ਼ਤਕਾਰ ਕਲਾਸ ਬੀ ਤੋਂ ਕਲਾਸ ਏ ਜ਼ਿਮੀਂਦਾਰ ਕਰਾਰ ਦਿਤੇ ਗਏ । ਇਸ ਬਾਰੇ ਸਰਕਾਰੀ ਗਜ਼ਟ ਸ਼ਾਇਆ ਹੋਇਆ ।

ਪਹਿਲੇ ਜ਼ਿਲੇ ਹਜ਼ਾਰੇ ਵਿਚ ਬ੍ਰਾਹਮਣ ਸਿਖ ਬੀ ਕਲਾਸ ਜ਼ਿਮੀਂਦਾਰ ਹੋਣ ਕਰਕੇ ਮੁਸਲਮਾਨਾਂ ਤੋਂ ਜ਼ਮੀਨ ਖਰੀਦਣ ਤੇ ਹੱਕਦਾਰ ਨਹੀਂ ਸਨ । ਏ ਕਲਾਸ ਹੋਣ ਨਾਲ ਉਹਨਾਂ ਦੇ ਹਕ ਬਰਾਬਰ ਹੋ ਗਏ ਜਿਸ ਦਾ ਲਾਭ ਭਾਈਚਾਰੇ ਨੇ ਪਾਰਟੀਸ਼ਨ ਤੋਂ ਬਾਅਦ ਉਠਾਇਆ ਇਸ ਡੇਪੂਟੇਸ਼ਨ ਦੇ ਮੋਹਰੀ ਸ: ਰਾਜਾ ਸਿੰਘ ਜੀ ਪਟਵਾਰੀ ਅਤੇ ਸ: ਗੋਪਾਲ ਸਿੰਘ ਜੀ ਈਸਰ ਤਲੋਕਰਾ, ਸਨ ।

ਦੇਸ਼ ਦੀ ਵੰਡ (Parttion) 1947 ਤੋਂ ਬਾਅਦ ਭਾਈਚਾਰੇ ਦੀਆਂ ਪੰਜ ਕਾਨ-ਫਰੰਸਾਂ ਹੋਈਆਂ । ਇਹ ਛਛਰੋਲੀ ਜਿਲਾ ਅੰਬਾਂਲਾ, ਚੰਡੀਗੜ੍ਹ ਤਿਲਕ ਨਗਰ ਦਿਲੀ, ਰਾਮਗੜ ਜ਼ਿਲਾ ਅਲਵਰ ਅਤੇ ਉਤਮ ਨਗਰ ਦਿਲੀ ਵਿਖੇ ਹੋਈਆਂ । 1949 ਤਕ ਭਾਈਚਾਰਾ ਨਵੀਆਂ ਜਗ੍ਹਾਂ ਨਵੇਂ ਰੁਝੇਵਿਆਂ, ਵਸਨ ਵਸਾਣ ਦੇ ਪ੍ਰਬੰਧ ਵਿਚ ਲਗਾ ਰਿਹਾ । 1951 ਤੋਂ ਜਥੇਬੰਦੀ ਵਲ ਧਿਆਨ ਆਇਆ । ਨਵੀਂ ਕਾਨਫਰੰਸ ਛਛਰੋਲੀ ਵਿਖੇ ਹੋਈ ਜਿਸ ਵਿਚ ਭਾਈਚਾਰੇ ਨੇ ਜਮੀਨਾਂ ਦੇ ਅਲਾਟਮੈਂਟ ਲਈ ਕੋਸ਼ਸ਼ ਕਰਕੇ ਜ਼ਮੀਨਾਂ ਪਕੀਆਂ ਅਲਾਟ ਕਰਾਈਆਂ ।

ਦਸਵੀਂ ਕਾਨਫਰੰਸ ਪੰਜਾਬ ਦੀ ਰਾਜਧਾਨੀ ਚੰਡੀਗੜ ਵਿਖੇ 1966 ਵਿਚ ਹੋਈ ।ਇਹ ਕਾਨਫਰੰਸ ਵਡੇ ਪੈਮਾਨੇ ਤੇ ਹੋਈ । ਇਸ ਵਿਚ ਪੰਥ ਰਤਨ ਮਹੰਤ ਬਚਿਤ੍ਰ ਸਿੰਘ ਜੀ ਡਿਗਆਨਾ ਜੰਮੂ, ਮਹੰਤ ਤਾਰਾ ਸਿੰਘ ਜੰਮੂ, ਸਰਦਾਰ ਐਸ. ਐਸ. ਅਮੋਲ ਅੰਮ੍ਰਿਤਸਰ, ਸ: ਵਿਧਾਤਾ ਸਿੰਘ ਜੀ ਤੀਰ ਅੰਮ੍ਰਿਤਸਰ, ਗਿਆਨੀ ਦਲੀਪ ਸਿੰਘ ਜੀ ਸੂਦਨ ਡੇਰਾਦੂਨ, ਸਿੰਘ ਸਾਹਿਬ ਗਿਆਨੀ ਭੁਪਿੰਦਰ ਸਿੰਘ ਜੀ Ex. M P, ਗਿ: ਊਧਮ ਸਿੰਘ ਜੀ ਦਿਲੀ, ਪ੍ਰਿੰ: ਬਚਨ ਸਿੰਘ ਜੀ ਬਚਨ ਸ਼ਿਮਲਾ, ਗਿਆਨੀ ਗੋਪਾਲ ਸਿੰਘ ਜੀ ਚੰਡੀਗੜ, ਤਥਾ Lt. Genl. (Rtd.) ਕੁਲਵੰਤ ਸਿੰਘ ਦੇ ਨਾਮ ਵਰਨਣ-ਯੋਗ ਹਨ । ਰਾਤ ਨੂੰ ਭਾਰੀ ਕਵੀ ਦਰਬਾਰ ਹੋਇਆ ਜਿਸ ਵਿਚ ਭਾਈਚਾਰੇ ਤੋਂ ਛੁਟ ਸ਼ਹਿਰ ਦੇ ਪਤਵੰਤੇ ਤੇ ਕਵੀਆਂ ਨੇ ਭਾਗ ਲਿਆ । ਸ: ਵਿਧਾਤਾ ਸਿੰਘ ਜੀ 'ਤੀਰ'

ਸਟੇਜ ਦੇ ਸ਼ਿੰਗਾਰ ਸਨ। 1966 ਤੋਂ ਬ੍ਰਾਹਮਣ ਸਿਖ ਸਮਾਚਾਰ ਚੰਡੀਗੜ ਤੋਂ ਪ੍ਰਕਾਸ਼ਤ ਹੋਣਾ ਸ਼ੁਰੂ ਹੋਇਆ।

ਗਿਆਰਵੀਂ ਕਾਨਫਰੰਸ ਤਿਲਕ ਨਗਰ ਨਵੀਂ ਦਿਲੀ ਵਿਖੇ 1968 ਨੂੰ ਹੋਈ। ਇਸ ਕਾਨਫਰੰਸ ਵਿਚ ਭਾਈਚਾਰੇ ਦਾ ਭਾਰੀ ਇਕਠ ਹੋਇਆ। ਇਸ ਕਾਨਫਰੰਸ ਵਿਚ ਰਸਮੋਂ ਰਵਾਜਾਂ ਦਾ ਖਰੜਾ ਪਾਸ ਕਰ ਕੇ ਛਪਵਾਇਆ ਗਿਆ। ਅਗੋਂ ਲਈ ਸਮਾਚਾਰ ਦੇ ਸੰਪਾਦਕ ਤੇ ਮੈਨੇਜਰ ਦੀ ਚੋਣ ਦਾ ਅਧਿਕਾਰ ਪ੍ਰਧਾਨ ਸੈਂਟਰਲ ਕਮੇਟੀ ਤੇ ਉਹਨਾਂ ਵਲੋਂ ਚੁਣੀ ਪੰਜ ਮੈਂਬਰਾਂ ਦੀ ਸਲਾਹਕਾਰ ਕਮੇਟੀ ਨੂੰ ਦਿਤਾ ਗਿਆ। ਸੈਂਟਰਲ ਕਮੇਟੀ ਤੇ ਸਮਾਚਾਰ ਦਾ ਹੈਡਕਵਾਟਰ ਚੰਡੀਗੜ ਦੇ ਬਜਾਏ ਦਿਲੀ ਵਿਖੇ ਤਬਦੀਲ ਕੀਤਾ ਗਿਆ। ਇਸ ਤੋਂ ਇਲਾਵਾ ਪਾਰਟੀ ਦੇ ਨਜਾਮ ਨੂੰ ਬਰਕਰਾਰ ਰਖਣ ਦੇ ਪੂਰੇ ਅਧਿਕਾਰ ਪ੍ਰਧਾਨ ਤੇ ਜ: ਸਕਤਰ ਨੂੰ ਦਿਤੇ ਗਏ।

ਬਾਰਵੀਂ ਕਾਨਫਰੰਸ 1973 ਨੂੰ ਰਾਮਗੜ ਜਿਲਾ ਅਲਵਰ ਵਿਖੇ ਹੋਈ। ਇਸ ਕਾਨਫਰੰਸ ਵਿਚ ਹੇਠ ਲਿਖੇ ਬਹੁਮੁਲੇ ਮਤੇ ਭਾਈਚਾਰੇ ਦੀ ਭਲਾਈ ਲਈ ਪਾਸ ਕੀਤੇ ਗਏ। ਇਸ ਤੋਂ ਪਹਿਲਾਂ ਕਾਨਫਰੰਸ ਵਿਚ ਸਿੰਘ ਸਾਹਿਬ ਗਿਆਨੀ ਭੁਪਿੰਦਰ ਸਿੰਘ ਜੀ Ex. M.P. ਨੇ ਬੜਾ ਆਲਮਾਨਾ ਭਾਸ਼ਨ ਦਿਤਾ ਤੇ ਦੂਜੇ ਦਿਨ ਸ਼ਾਮ ਨੂੰ ਭਾਰੀ ਕਵੀ ਦਰਬਾਰ ਵੀ ਹੋਇਆ।

ਪਾਸ ਹੋਏ ਮਤੇ ਇਹ ਹਨ :—

1. ਜ਼ਿਲੇ ਹਜ਼ਾਰੇ ਦੇ ਬ੍ਰਾਹਮਣ ਸਿਖ ਕੋਈ ਨੌ ਸੌ ਪਰੀਵਾਰ ਜਿਲਾ ਅੰਬਾਲਾ ਵਿਖੇ ਅੰਲਾਟਸੁਦਾ ਜ਼ਮੀਨਾਂ ਤੇ ਆਬਾਦ ਕੀਤੇ ਗਏ ਉਨ੍ਹਾਂ ਦੀਆਂ ਅਲਾਟਮੈਂਟਾਂ ਪਕੀਆਂ ਨ ਹੋਣ ਕਾਰਨ ਕਈ ਸਾਲਾਂ ਤੋਂ 'ਹਜ਼ਾਰਾ ਜ਼ਿਮੀਂਦਾਰਾ ਕਮੇਟੀ' ਵਲੋਂ ਸਰਕਾਰ ਨਾਲ ਕੇਸ ਚਲ ਰਿਹਾ ਸੀ ਪਰ ਰੱਖ, ਢਾਕਾ, ਢੇਰੀ, ਬੰਜਰ ਚਰਾਗਾਹ ਆਦਿਕ ਦੀ ਕੀਮਤ ਸਰਕਾਰ ਨੇ ਸਿਫ਼ਰ ਪਾਈ ਜਿਸ ਕਾਰਨ ਲੋਕਾਂ ਦੀਆਂ ਵਾਧੂ ਜ਼ਮੀਨਾਂ ਦੀ ਅਲਾਟਮੈਂਟ ਕੈਂਸਲ ਹੋਈ ਤੇ ਨੀਲਾਮੀ ਦਾ ਆਰਡਰ ਹੋ ਗਿਆ। ਆਲ ਇੰਡੀਆ ਸੈਂਟਰਲ ਕਮੇਟੀ ਨਵੀਂ ਦਿਲੀ ਦੀ ਮਦਦ ਨਾਲ ਹਜ਼ਾਰਾ ਜਿਮੀਂਦਾਰਾ ਕਮੇਟੀ ਨੇ ਸੈਂਟਰਲ ਸਰਕਾਰ ਦਿਲੀ ਪਾਸ ਅਪੀਲ ਕੀਤੀ। ਸੈਂਟਰਲ ਸਰਕਾਰ ਨੇ ਕੇਸ ਦਾ ਫ਼ੈਸਲਾ ਕਮੇਟੀ ਦੇ ਹਕ ਵਿਚ ਕਰ ਦਿਤਾ ਅਤੇ ਰਖ ਢਾਕਾ, ਬੰਜਰ ਆਦਿ ਦੀ ਕੀਮਤ ਮੁਕਰਰ ਕਰ ਦਿਤੀ ਗਈ। ਕੀਮਤ ਪਾਕੇ ਕੇਸ ਮੁੜ ਹਰਿਆਣਾ ਸਰਕਾਰ ਪਾਸ ਭੇਜ ਦਿਤਾ ਤਾਂ ਕਿ ਕੀਮਤਾਂ ਲਾਕੇ ਜ਼ਮੀਨਾਂ ਪਕੀਆਂ ਅਲਾਟ ਕੀਤੀਆਂ ਜਾਣ ਜਿਸ ਤੋਂ ਬਹੁਤ ਸਾਰੇ ਪਰਿਵਾਰਾਂ ਨੂੰ ਲਾਭ ਹੋਇਆ।

2. ਸ਼ਾਦੀ ਸਮੇਂ ਬਰਾਤ ਨਾਲ ਵਧ ਤੋਂ ਵਧ 50 ਬਰਾਤੀ ਜਾਣ, ਫੇਰੇ ਵੇਲੇਂ ਮੁੰਡੇ ਦੇ ਪਿੰਡ ਦੀ ਬੀਬੀਆਂ ਦਾ ਸਵੇਰੇ ਲਾਵਾਂ ਵੇਖਣ ਲਈ ਜਾਣ ਦੀ ਮਨਾਹੀ ਕੀਤੀ ਗਈ। ਚੂਰੀ ਲੈ ਜਾਣ ਦੀ ਮਨਾਹੀ ਕੀਤੀ ਗਈ। ਬਦਫੇਰੇ ਵੇਲੇ ਵਧ ਤੋਂ ਵਧ ਪੰਜ ਸਜਣ ਜਾਣ।

3. ਕੁੜਮਾਈ (ਮੰਗਨੀ) ਸਮੇਂ ਲੜਕਿਆਂ ਵਾਲਿਆਂ ਦੀ ਤਰਫ਼ੋਂ ਪੰਜ ਸਜਨਾਂ ਤੋ

ਵਧ ਨ ਜਾਣ ਤੇ ਮੰਗਣੀ ਦੀ ਰਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਅਰਦਾਸਾ ਸੋਧ ਕਰ ਹੋਵੇ।

(4) ਸ਼ਾਦੀ ਸਮੇਂ ਲੜਕੇ ਤੇ ਲੜਕੀ ਵਾਲਿਆਂ ਦੀ ਤਰਫੋਂ ਇਕ ਦਿਨ ਹੀ ਰੋਟੀ ਕੀਤੀ ਜਾਵੇ।

(5) ਮਿਰਤਕ ਸਮੇਂ ਉਠਾਲੇ ਦੀ ਰੋਟੀ ਕੇਵਲ ਬਾਹਰੋਂ ਆਏ ਪ੍ਰੋਹਣਿਆਂ ਲਈ ਹੀ ਕੀਤੀ ਜਾਵੇ।

(6) ਜਿਥੇ ਬਰਾਦਰੀ ਦੀ ਬਹੁ ਸੰਮਤੀ ਹੈ ਮਿਰਤਕ ਸਮੇਂ ਜੋ ਇਲਾਕੇ ਦੀ ਬਰਾਦਰੀ ਹਰ ਰੋਜ਼ ਕਈ ਵੇਰ ਅਫਸੋਸ ਵਜੋਂ ਪ੍ਰਾਣੀ ਦੇ ਘਰ ਜਾਂਦੀ ਹੈ ਉਸ ਨਾਲ ਘਰ ਵਾਲਿਆਂ ਨੂੰ ਪ੍ਰਾਣੀ ਦੇ ਵਿਛੋੜੇ ਦੇ ਦੁਖ ਤੋਂ ਇਲਾਵਾ ਹੋਰ ਕਈ ਪ੍ਰੇਸ਼ਾਨੀਆਂ ਹੁੰਦੀਆਂ ਹਨ। ਇਸ ਰਸਮ ਨੂੰ ਬੰਦ ਕਰਕੇ ਕੇਵਲ ਤਿੰਨ ਵੇਰ ਹੀ ਇਲਾਕੇ ਦੀ ਬਰਾਦਰੀ ਅਫਸੋਸ ਵਜੋਂ ਆਵੇ—ਇਕ ਸਸਕਾਰ ਵਾਲੇ ਦਿਨ ਦੂਜਾ ਚੋਥੇ ਵਾਲੇ ਦਿਨ ਤੇ ਤੀਜਾ ਪਾਠ ਦੇ ਭੋਗ (ਉਠਾਲੇ) ਸਮੇਂ।

ਦਿਲੀ ਵਿਖੇ ਹੋਈ ਗਿਆਰਵੀਂ ਕਾਨਫਰੰਸ ਵਿਚ ਹੇਠ ਲਿਖੇ ਮਤੇ ਪ੍ਰਵਾਨ ਕੀਤੇ ਗਏ :—

(7) ਰਿਸ਼ਤਾ ਕਰਨ ਤੋਂ ਪਹਿਲਾਂ ਧੇਤੇ ਪੁਤੇਤੇ ਵਾਲਿਆਂ ਨੂੰ ਇਕ ਦੂਜੇ ਦੇ ਹਾਲਾਤ ਤੋਂ ਚੰਗੀ ਤਰ੍ਹਾਂ ਜਾਣੂ ਹੋਣਾ ਬੜਾ ਜ਼ਰੂਰੀ ਹੈ। ਜਲਦੀ ਵਿਚ ਕੋਈ ਰਿਸ਼ਤਾ ਨਾ ਕੀਤਾ ਜਾਵੇ। ਆਮ ਵੇਖਣ ਵਿਚ ਆਇਆ ਹੈ ਕਿ ਪਹਿਲਾਂ ਤਾਂ ਰਿਸ਼ਤਾ ਚਾਈਂ-2 ਕੀਤਾ ਜਾਂਦਾ ਹੈ ਪਰ ਤੋੜ ਨਹੀਂ ਚੜ੍ਹਦਾ ਤੇ ਪੁਤੇਤਿਆਂ ਵਲੋਂ ਖ਼ਾਸ ਕਰਕੇ ਯਾ ਧੇਤਿਆਂ ਵਲੋਂ ਆਮ ਕਰਕੇ ਕਿਸੇ ਨਾ ਕਿਸੇ ਬਹਾਨੇ ਰਿਸਤਾ ਟੁਟ ਜਾਂਦਾ ਹੈ ਤੇ ਹੋਈ ਅਰਦਾਸ ਤੇ ਬਰਾਦਰੀ ਦੀ ਕੋਈ ਪ੍ਰਵਾਹ ਨਹੀਂ ਕੀਤੀ ਜਾਂਦੀ। ਅਰਦਾਸ ਤੋੜਨ ਤੋਂ ਬਾਅਦ ਨਾਤਾ ਆਯੋਗ ਤੋੜਨ ਤੇ ਬਰਾਦਰੀ ਵਲੋਂ ਚੰਗੀ ਤਰ੍ਹਾਂ ਛਾਨਬੀਨ ਕਰਕੇ ਅਜੇਹੇ ਅਪਰਾਧੀ ਨੂੰ ਯੋਗ ਦੰਡ ਲਗਾਇਆ ਜਾਏ।

(2) ਰਿਸ਼ਤਾ ਸੰਜੋਗ ਹੋ ਜਾਣ ਪਿਛੋਂ ਕਿਸੇ ਇਕ ਧਿਰ ਵਲੋਂ ਗ਼ਲਤ ਵਤੀਰੇ ਅਪਨਾਏ ਜਾਣ ਵਾਲੇ ਨੂੰ ਬਰਾਦਰਾਨਾ ਦਬਾਉ ਨਾਲ ਰੋਕਿਆ ਜਾਵੇ ਤਾਂ ਕਿ ਪ੍ਰੇਮ ਪਿਆਰ ਤੇ ਮਿਲਾਪ ਲਈ ਸੁਖਾਵਾਂ ਵਾਤਾ ਵਰਨ ਬਣ ਜਾਏ।

(3) ਬ੍ਰਾਦ੍ਰਾਨਾ ਸੰਗਠਨ ਨੂੰ ਕਾਇਮ ਰੱਖਣ ਲਈ ਧੜੇ ਬੰਦੀ ਦਾ ਤਿਆਗ ਕਰਕੇ ਧਰਮ ਨੂੰ ਮੁਖ ਰਖਿਆ ਜਾਵੇ।

(4) ਭਾਈਚਾਰੇ ਦੇ ਕਿਸੀ ਮਨੁਖ ਵਲੋਂ ਕੋਈ ਅਪਕਰਮ ਕਰਨ ਤੇ ਉਸ ਨੂੰ ਸਖ਼ਤ ਤਾੜਨਾ ਕੀਤੀ ਜਾਵੇ।

(5) ਬਰਾਦਰੀ ਦੇ ਉਘੇ ਵਿਅਕਤੀਆਂ ਨੂੰ ਉਹਨਾਂ ਦੇ ਯੋਗ ਕੰਮਾ ਤੇ ਸੇਵਾਵਾਂ ਦੇ ਸਤਕਾਰ ਵਜੋਂ ਕਾਨਫਰੰਸਾਂ ਆਦਿ ਵਿਚ ਸਨ ਮਾਨਿਆਂ ਜਾਵੇ ਤਾਂ ਕਿ ਦੂਜਿਆਂ ਨੂੰ ਉਤਸ਼ਾਹ ਮਿਲੇ।

(6) ਭਾਈਚਾਰੇ ਦੇ ਜਿਸ ਕਿਸੀ ਵਿਅਕਤੀ ਤੇ ਕੋਈ ਵੀ ਸੰਕਟ ਬਣ ਜਾਵੇਂ ਤਾਂ

ਬਰਾਦਰੀ ਉਸ ਦੀ ਯੋਗ ਸਹਾਇਤਾ ਕਰੇ ।

(7) ਭਾਈਚਾਰੇ ਦਾ ਕੋਈ ਲਾਵਾਰਸ ਵਿਅਕਤੀ ਚਾਲਾਣਾ ਕਰ ਜਾਵੇ ਤਾਂ ਉਸ ਦਾ ਸਸਕਾਰ ਰਸਮ ਬਰਾਦਰੀ ਕਰੇ ।

ਕਾਨਫੰਸਾਂ ਵਿਚ ਪਾਸ ਹੋਏ ਮਤਿਆਂ ਨੂੰ ਅਸਲੀ ਜਾਮਾਂ ਦੇਣ ਦਾ ਭਾਈਚਾਰੇ ਦਾ ਇਖ਼ਲਾਕੀ ਫਰਜ਼ ਬਣ ਜਾਂਦਾ ਹੈ । ਕਾਨਫਰੰਸ ਕਰਨ ਦਾ ਲਾਭ ਇਹ ਹੁੰਦਾ ਹੈ ਕਿ ਕਾਨਫਰੰਸਾ ਵਿਚ ਨੇੜੇ ਦੇ ਦੂਰੋਂ ਹਰ ਪ੍ਰਾਂਤਾਂ ਤੋਂ ਗੁਣੀ ਗਿਆਨੀ, ਪ੍ਰਚਾਰਕ ਤੇ ਸਿਆਣੇ ਪੁਰਸ਼ ਆ ਜੁੜਦੇ ਹਨ । ਉਹ ਆਪਣੀਆਂ ਵਿਚਾਰ ਧਾਰਾਂ ਬਰਾਦਰੀ ਦੀ ਬੇਹਤਰੀ ਲਈ ਪੇਸ਼ ਕਰਦੇ ਹਨ । ਉਨ੍ਹਾਂ ਵਿਚਾਰਾਂ ਤੇ ਇਕੱਠ ਵਿਚ ਬਹਿਸ ਹੁੰਦੀ ਹੈ । ਉਹ ਸਾਰੇ ਸੁਝਾਉ ਇਕੱਠੇ ਕਰਕੇ ਮਤੇ ਘੜੇ ਜਾਂਦੇ ਹਨ ਤੇ ਮਤੇ ਕਾਨਫਰੰਸਾਂ ਵਿਚ ਪਾਸ ਕਰਾਏ ਜਾਂਦੇ ਹਨ । ਇਹਨਾਂ ਮਤਿਆਂ ਦੀਆਂ ਲੀਹਾਂ ਤੇ ਚਲਣਾ ਭਾਈਚਾਰੇ ਦਾ ਆਪਣਾ ਕੰਮ ਹੈ । ਦੂਰ ਅੰਦੇਸ਼ ਸੱਜਣ ਇਹਨਾਂ ਲੀਹਾਂ ਤੇ ਚਲਕੇ ਦੂਸਰਿਆਂ ਲਈ ਮਿਸਾਲ ਕਾਇਮ ਕਰਦੇ ਹਨ । ਪਹਿਲ ਕਰਨ ਵਾਲੇ ਤੇ ਕੋਈ ਉਂਗਲੀ ਉਠਾ ਨਹੀਂ ਸਕਦਾ ਕਿਉਂਕਿ ਇਹ ਕਾਨੂੰਨ ਭਾਈਚਾਰੇ ਨੇ ਖ਼ੁਦ ਬਹੁ ਸੰਮਤੀ ਨਾਲ ਪਾਸ ਕੀਤੇ ਹੁੰਦੇ ਹਨ । ਕੌਮਾਂ ਉਨਤੀ ਕਰਦੀਆਂ ਹਨ ।

ਨਿਮਨ ਲਿਖਤ ਪੁਰਖਾਂ ਨੇ ਆਲ ਇੰਡੀਆਂ ਸੈਂਟਰਲ ਬ੍ਰਾਹਮਣ ਸਿੱਖ ਕਮੇਟੀ ਦੀ ਆਨਰੇਰੀ ਸੇਵਾ ਕੀਤੀ ਹੈ ਤੇ ਹੁਣ ਕਰ ਰਹੇ ਹਨ :—

ਪ੍ਰਧਾਨ :—ਕੈਪਟਨ ਗੁਰਦਿਤ ਸਿੰਘ ਜੀ, ਹਰਨਾਲ (1929),
ਸ: ਰਾਮ ਸਿੰਘ ਜੀ ਗਰੀਡੀ (1931),
ਸ: ਦਿਆਲ ਸਿੰਘ ਜੀ ਭਾਈ ਕੇ ਮਟੂ (1933),
ਸ: ਬਾਬੂ ਖਜ਼ਾਨ ਸਿੰਘ ਜੀ ਰਾਵਲ ਪਿੰਡੀ (1934),
ਸ: ਗੋਪਾਲ ਸਿੰਘ ਜੀ ਰਈਸ ਤਰਨਤਾਰਨ (1941),
ਸ: ਐਸ. ਐਸ. ਅਮੋਲ ਅੰਮ੍ਰਿਤਸਰ (1961),
ਸ: ਰਘਬੀਰ ਸਿੰਘ ਜੀ ਸਾਸਨ ਅਲਵਰ (1968),
ਸ: ਜਸਵੰਤ ਸਿੰਘ ਜੀ ਸੂਦਨ ਦਿਲੀ (1973),
ਮੇਜਰ ਅਮਰ ਸਿੰਘ ਜੀ ਈਸਰ ਅਲਵਰ (1977),
ਸ: ਸੁਜਾਨ ਸਿੰਘ ਜੀ ਰਿਸ਼ੀ ਦਿਲੀ ਐਕਟਿੰਗ ਪ੍ਰਧਾਨ (1977) ਚਲਦਾ

ਜਨਰਲ ਸਕੱਤਰ :—ਸ: ਭਗਵਾਨ ਸਿੰਘ ਜੀ ਡੇਰਾ ਖਾਲਸਾ (1929),
ਸ: ਜਸਵੰਤ ਸਿੰਘ ਜੀ ਸੂਦਨ ਰਾਵਲ ਪਿੰਡੀ (1934),
ਗਿਆਨੀ ਹਾਕਮ ਸਿੰਘ ਜੀ (1943),
ਗਿਆਨੀ ਕਰਤਾਰ ਸਿੰਘ ਜੀ ਪਟਿਆਲਾ (1961).
ਗਿਆਨੀ ਹਰੀ ਸਿੰਘ ਜੀ ਚੰਡੀਗੜ੍ਹ (1966),
ਸ: ਜਸਵੰਤ ਸਿੰਘ ਜੀ ਸੂਦਨ ਦਿਲੀ ਦੋਬਾਰਾ (1968)
ਸ: ਪ੍ਰੇਮ ਸਿੰਘ ਜੀ ਸਾਸਨ ਦਿਲੀ (1973) ਚਲਦਾ

# ਭਾਗ ਤੀਜਾ

ਇਸ ਭਾਗ ਵਿਚ ਉਨ੍ਹਾਂ ਮਹਾਨ ਸਿਦਕੀ ਸ਼ਹੀਦਾਂ, ਪਰਸਿਧ ਗੁਣੀ ਗਿਆਨੀਆਂ-ਕਵੀਸ਼ਰਾਂ ਅਥਵਾ ਉਚ ਕੋਟੀ ਦੇ ਫ਼ੌਜੀ ਅਧਿਕਾਰੀਆਂ ਇਤ ਆਦਿਕ ਦੇ ਸੰਖੇਪ ਜੀਵਨ ਚਿੱਤਰ ਦਰਜ ਹਨ ਜੋ ਦੇਸ਼ ਕੌਮ ਦੀ ਉਚੀ-ਸੁਚੀ ਬਹੁਮੁਲੀ ਸੇਵਾ ਕਰਕੇ ਆਪਣੇ ਭਾਈ ਚਾਰੇ ਲਈ ਪਰਮ ਸ੍ਰੇਸ਼ਟ ਵਿਰਸਾ ਭਾਵ ਵੰਸ਼ ਪਰੰਪਰਾ ਨੂੰ ਕਾਇਮ ਰਖਦੇ ਹੋਏ ਪਰਲੋਕ ਸਿਧਾਰ ਗਏ ।

ਨੋਟ :—ਗਿਆਨੀ ਬੁਧ ਸਿੰਘ ਛਾਪੇ ਵਾਲਿਆਂ ਦਾ ਜੀਵਨ ਬ੍ਰਿਤਾਂਤ ਜੋ ਵਾਸਤਵ ਵਿਚ ਭਾਗ ਤੀਜੇ ਵਿਚ ਛਪਣਾ ਚਾਹੀਦਾ ਸੀ ਪ੍ਰੈਸ ਵਾਲਿਆਂ ਤੋਂ ਅਣਜਾਣੇ ਵਿਚ ਦੂਜੇ ਭਾਗ ਵਿਚ ਛਾਪ ਦਿਤਾ ਗਿਆ ਹੈ ਇਸ ਚੂਕ ਲਈ ਲੇਖਕ ਨੂੰ ਖੇਦ ਹੈ । 'ਸਾਸਨ'

## ਗਿਆਨੀ ਜੋਧ ਸਿੰਘ ਅੰਮ੍ਰਿਤਸਰ

ਆਪ ਦਾ ਜਨਮ ਅੰਮ੍ਰਿਤਸਰ ਨਿਵਾਸੀ ਸ: ਹੁਕਮ ਸਿੰਘ ਜਾਗੀਰਦਾਰ ਦੇ ਘਰ ਨਵੰਬਰ 1867 ਵਿਚ ਹੋਇਆ । ਬਾਲੜੀ ਅਵਸਥਾ ਤੋਂ ਹੀ ਦੁਖ ਭੰਜਨੀ ਬੇਰੀ ਦੇ ਸਾਹਮਣੇ ਵਾਲੇ ਬੁੰਗੇ ਵਿਚ ਰਹਿੰਦੇ ਹੋਏ ਸ੍ਰੀ ਦਰਬਾਰ ਸਾਹਿਬ ਜੀ ਦੇ ਦਰਸ਼ਨਾਂ ਲਈ ਆਂਦੇ ਸੰਤਾਂ ਤੇ ਵਿਦਵਾਨ ਪੁਰਸ਼ਾਂ ਦੀ ਸੰਗਤ ਦਾ ਸੁਭਾਗ ਪ੍ਰਾਪਤ ਕਰਦੇ ਰਹਿਣ ਕਰਕੇ ਆਪ ਦੀ ਰੁਚੀ ਧਾਰਮਕ ਵਿਚਾਰਾਂ ਵਾਲੀ ਬਣ ਗਈ । ਆਪ ਕੇਵਲ 17 ਸਾਲ ਦੇ ਹੀ ਹੋ ਪਾਏ ਸਨ ਕਿ ਗੁਰਮੁਖੀ, ਉਰਦੂ, ਅੰਗਰੇਜ਼ੀ ਤੇ ਫ਼ਾਰਸੀ ਆਦਿਕ ਭਾਸ਼ਾਵਾਂ ਵਿਚ ਨਿਪੁਨਤਾ ਪ੍ਰਾਪਤ ਕਰ ਲਈ । ਧਾਰਮਕ ਦਰਿਸ਼ਟੀ ਕੋਣ ਦੇ ਹੋਣ ਅਥਵਾ ਸ੍ਰੀ ਹਰਿਮੰਦਰ ਸਾਹਿਬ ਦੀ ਚਰਨੀ ਜੁੜੇ ਰਹਿਣ ਤੇ ਆਪ ਦਾ ਜੀਵਨ ਉਚਾ ਸੁਚਾ ਤੇ ਪੂਰਣ ਗੁਰਸਿੱਖਾਂ ਵਾਲਾ ਬਣ ਗਿਆ । 1878 ਵਿਚ ਜਦ ਕਿ ਆਪ 11-12 ਦੇ ਨਿਆਣੇ ਹੀ ਸਨ ਕਿ ਕਸ਼ਮੀਰ ਦੇ ਉਹਨਾਂ ਬੇ ਸ਼ੁਮਾਰ ਰੋਗੀਆਂ, ਜੋ ਸਖ਼ਤ ਕਾਲ ਪੈ ਜਾਣ ਤੇ ਹਜ਼ਾਰਾਂ ਦੀ ਸੰਖਿਆ ਵਿਚ ਨੱਠ ਕੇ ਅੰਮ੍ਰਿਤਸਰ ਆ ਗਏ ਸਨ, ਦੀ ਹਸਪਤਾਲ ਜਾ-ਜਾ ਦੇਖ ਰੇਖ ਤੇ ਸੇਵਾ ਸੰਭਾਲ ਵਿਚ ਜੁਟੇ ਰਹੇ । ਆਪ ਦੀ ਇਸ ਅਣਥਕ ਕੁਰ-ਬਾਨੀ ਕਾਰਨ ਆਪ ਦਾ ਉਨ੍ਹਾਂ ਵਿਅਕਤੀਆਂ ਖ਼ਾਸ ਕਰਕੇ ਦੁਕਾਨਦਾਰ ਸ਼੍ਰੇਣੀ ਵਿਚ ਜਾਣ ਪਛਾਣ ਤੇ ਇਜ਼ੱਤ ਮਾਣ ਵੱਧ ਗਿਆ ਜਿਸ ਦੇ ਸਿਟੇ ਵਜੋਂ ਨਾਬਾਲਗੀ ਵਿਚ ਹੀ ਆਪ ਨੂੰ ਬਾਜ਼ਾਰ ਦਾ ਚੋਧਰੀ ਬਣਾ ਦਿਤਾ ਗਿਆ ।

20 ਸਾਲ ਦੇ ਹੋਣ ਤੇ ਆਪ ਫ਼ੌਜ ਵਿਚ ਭਰਤੀ ਹੋ ਗਏ । ਸਰਵਿਸ ਦੌਰਾਨ ਆਪ ਨੇ ਗੁਰਬਾਣੀ ਤੇ ਸਿੱਖ ਇਤਿਹਾਸ ਨੂੰ ਸਫ਼ਲਤਾ ਪੂਰਵਕ ਖੋਜਿਆ । ਚੂੰ ਕਿ ਆਪ

ਨੂੰ ਕਵਿਤਾ ਲਿਖਣ ਦਾ ਬਹੁਤ ਸ਼ੌਕ ਸੀ ਇਸ ਲਈ ਆਪ ਨੇ ਆਪਣੀ ਮਾ ਬੋਲੀ ਨੂੰ ਨਿਖਾਰਦੇ ਹੋਏ ਕਈ ਪੁਸਤਕਾਂ ਲਿਖੀਆਂ ਪਰ ਜਾਣ ਕਾਰ ਵਸੀਲੇ ਅਨੁਸਾਰ ਯੈਨੀ ਪੰਜਾਬੀ ਪ੍ਰਕਾਸ਼ਨ ਦੀ ਸੂਚੀ ਕੇਵਲ 7 ਪੁਸਤਕਾਂ ਦੀ ਹੀ ਹਾਮੀ ਭਰਦੀ ਹੈ ਜਿਵੇਂ ਕਿ ਨਿਰੰਕਾਰੀ ਹੁਲਾਸ, ਸਾਰਕਤ ਵੰਸ਼ ਸਟੀਕ, ਸ੍ਰੀ ਅਰਜਨ ਬਿਲਾਸ, ਸ੍ਰੀ ਕਲਗੀਧਰ ਹੁਲਾਸ, ਜ਼ਫਰਨਾਮਾ ਸਟੀਕ, ਸਾਖ਼ੀ ਪ੍ਰਣਾਮ ਤੇ ਖੜਗਧਾਰ ਹੁਲਾਸ। ਇਸ ਤੋਂ ਛੁਟ ਸ਼ਹੀਦ ਹੁਲਾਸ ਦਾ ਵਰਨਣ ਡਾ: ਸਿੰਗਲ ਨੇ ਆਪਣੀ ਪੁਸਤਕ ਵਿਚ ਕੀਤਾ ਹੈ। ਮਹਾਭਾਰਤ ਦਾ ਪੰਜਾਬੀ ਵਿਚ ਅਨੁਵਾਦ ਅਤੇ ਦਸਮ ਗੁਰੂ ਜੀ ਦੀ ਜਨਮ ਸਾਖੀ ਦਾ ਵੀ ਸੰਕੇਤ ਮਿਲਦਾ ਹੈ। ਆਪ ਦੇ ਭਰਾਤਾ ਵੈਦ ਆਤਮਾ ਸਿੰਘ ਜੀ ਨੇ ਵੀ ਪੂਰਵ ਪੁਸਤਕਾਂ ਦਾ ਜ਼ਿਕਰ ਕੀਤਾ ਹੈ। ਗਿਆਨੀ ਜੀ ਨੇ ਕਲਗੀਧਰ ਹੁਲਾਸ ਦੇ ਪਨਾ 273 ਤੇ ਆਪਣੀ ਹਜ਼ੂਰ ਸਾਹਿਬ ਦੀ ਫੇਰੀ ਸਮੇਂ ਸ੍ਰੀ ਦਸ਼ਮੇਸ਼ ਪਿਤਾ ਜੀ ਦੇ ਸਾਖਿਆਤ ਦਰਸ਼ਨ ਹੋਣ ਦਾ ਵੀ ਸੰਕੇਤ ਦਿਤਾ ਹੈ। ਵੈਦ ਆਤਮਾ ਸਿੰਘ ਜੀ ਨੇ ਆਪਣੇ ਖਾਨਦਾਨ ਦੀ ਪੀੜੀ ਪੰਡਤ ਹਰਿਦਿਆਲ ਨਾਲ ਜੋੜਦੇ ਹੋਏ ਸਿੰਘਾ ਪ੍ਰੋਹਤ ਨੂੰ ਪੰਡਤ ਹਰਿਦਿਆਲ ਜੀ ਦੀ ਚੌਥੀ ਪੀੜੀ ਤੋਂ ਹੋਏ ਸਿਧ ਕਰ ਰਖਿਆ ਹੈ ਜੋ ਸ੍ਰੀ ਗੁਰੂ ਹਰਗੋਬਿੰਦ ਜੀ ਦੇ ਕੁਲ ਪ੍ਰੋਹਤ ਸਨ। ਸਿੰਘਾ ਪ੍ਰੋਹਤ ਪ੍ਰਭੂ ਦਿਆਲ ਦੇ ਪੁਤਰ ਤੇ ਮਾਧੋ ਦਾਸ ਦੇ ਪੋਤਰੇ ਸਨ। ਪੰਡਤ ਮਾਧੋ ਦਾਸ ਜੋ ਪਾਲ ਦਾ ਪੁਤਰ ਸੀ ਤੇ ਪੰਡਤ ਹਰਿਦਿਆਲ ਦਾ ਪੋਤ੍ਰਾ ਸੀ। ਸਿੰਘਾ ਪ੍ਰੋਹਤ ਬਾਰੇ ਭਾ: ਕਾਹਨ ਸਿੰਘ ਨਾਭਾ ਜੀ ਨੇ ਵੀ ਆਪਣੇ ਮਹਾਨ ਕੋਸ਼ ਵਿਚ ਇੰਜ ਲਿਖ ਰਖਿਆ ਹੈ :—

ਇਕ ਬ੍ਰਾਹਮਣ ਜੋ ਸੋਢੀਆਂ ਦਾ ਪ੍ਰੋਹਤ ਸੀ, ਗੁਰੂ ਹਰ ਗੋਬਿੰਦ ਜੀ ਦਾ ਸਿੱਖ ਹੋ ਕੇ ਭਾਰੀ ਯੋਧਾ ਹੋਇਆ ਜਿਸ ਨੇ ਅੰਮ੍ਰਿਤਸਰ ਦੀ ਲੜਾਈ ਵਿਚ ਬੜੀ ਬੀਰਤਾ ਦਖਾਈ ਸੀ''।

ਭਾਈ ਦਿਆ ਸਿੰਘ ਤੋਂ ਇਲਾਵਾ ਜਾਤੀ ਮਲਕ ਦਾ ਦੂਜਾ ਪੁਤਰ ਵਿਦਿਆ ਸਾਗਰ ਵੀ ਸੀ ਜਿਸ ਨੂੰ ਆਦਰ ਸਨਮਾਨ ਵਜੋਂ ਆਲਮ ਸਿੰਘ ਯਾ ਬਾਬਾ ਆਲਮ ਵੀ ਆਖਦੇ ਸਨ। ਦਿਆ ਰਾਮ (ਸਿੰਘ) ਸ੍ਰੀ ਦਸ਼ਮੇਸ਼ ਜੀ ਦੇ ਕੁਲ ਪ੍ਰੋਹਤ ਸਨ।

ਨੋਟ :—ਗਿਆਨੀ ਆਤਮਾ ਸਿੰਘ ਜੀ ਵਲੋਂ ਭਾਈ ਦਿਆ ਸਿੰਘ ਦੇ ਖ਼ਾਨਦਾਨ ਦੀ ਦਰਸਾਈ ਬੰਸਾਵਲੀ ਬਾਰੇ ਇਸ ਪ੍ਰਸੰਗ ਦੇ ਕਰਤਾ ਦੇ ਵਿਚਾਰ ਰਾਖਵੇਂ ਹਨ ਬਲਕਿ ਗਿਆਨੀ ਅਜੀਤ ਸਿੰਘ ਸਾਰਸੁਤ ਦੀ ਬੰਸਾਵਲੀ ਸ੍ਰਿਸ਼ਟੀ ਪ੍ਰਕਾਸ਼ ਦੇ ਵਧੇਰੇ ਵਜ਼ਨੀ ਮਹਿਸੂਸ ਹੁੰਦੇ ਹਨ ਪਰ ਜ਼ਿਆਦਾ ਬਹਿਸ ਵਿਚ ਪੈਣਾ ਇਸ ਲਈ ਵਾਜਬ ਸਿਧ ਨਹੀਂ ਹੁੰਦਾ ਕਿਉਂਕਿ ਦੋਨੋਂ ਬੰਸਾਵਲੀਆਂ ਆਪਣਾ ਪੂਰਵਜ ਹਰਿਦਿਆਲ ਪੰਡਤ ਨੂੰ ਮੰਨਦੀਆਂ ਹਨ ਤੇ ਸਿੰਘਾ ਪ੍ਰੋਹਤ ਤੋਂ ਅਗੇ ਆਪਸੀ ਮੇਲ ਖਾਂਦੀਆਂ ਹਨ।

ਗਿਆਨੀ ਜੀ ਅਜੇ ਸਰਵਿਸ ਵਿਚ ਹੀ ਸਨ ਕਿ ਉਹਨਾਂ ਦੀ ਸ਼ਾਦੀ ਸਿਆਲਕੋਟ ਦੇ ਇਕ ਪਰਸਿੱਧ ਖ਼ਾਨਦਾਨ ਦੀ ਪੁਤਰੀ ਬੀਬੀ ਇੰਦਰ ਕੌਰ ਜੀ ਨਾਲ ਹੋਈ ਜੋ ਗੁਰੂ ਘਰ ਦੇ ਬੜੇ ਉਪਾਸ਼ਕ ਸਨ।

ਨੌਕਰੀ ਛੱਡਣ ਉਪ੍ਰੰਤ ਆਪ ਨੇ ਲਾਹੌਰ ਵਿਖੇ ਆ ਕੇ ਗੁਰੂ ਖ਼ਾਲਸਾ ਪ੍ਰੈਸ ਦੀ

ਬੁਨਿਆਦ ਰਖੀ ਪਰ ਕੁਝ ਸਮੇਂ ਬਾਅਦ ਲਾਹੌਰ ਦੀ ਬਜਾਏ ਅੰਮ੍ਰਿਤਸਰ ਨੂੰ ਆਪਣਾ ਹੈਡਕੁਵਾਟਰ ਬਣਾ ਗੁਰੂ ਖ਼ਾਲਸਾ ਪ੍ਰੈਸ ਵਾਲਾ ਨਾਮ ਬਦਲ ਗੁਰਮਤ ਪ੍ਰੈਸ ਰਖਿਆ ਗਿਆ। ਗਿਆਨੀ ਜੀ ਅਜੇ 41 ਕੁ ਸਾਲਾਂ ਦੇ ਹੀ ਹੋ ਪਾਏ ਸਨ ਕਿ ਪਰਲੋਕ ਗਮਨ ਕਰ ਗਏ ਇਸ ਲਈ ਛਾਪੇ ਖ਼ਾਨੇ ਦੀ ਸਾਰੀ ਜ਼ਿਮੇਵਾਰੀ ਗਿਆਨੀ ਜੀ ਦੇ ਛੋਟੇ ਭਰਾਤਾ ਗਿਆਨੀ ਬੁਧ ਸਿੰਘ ਨੂੰ ਸੰਭਾਲਣੀ ਪਈ। ਗਿਆਨੀ ਬੁਧ ਸਿੰਘ ਜੀ ਨੇ ਅਤਿਕਠਨ ਮੇਹਨਤ ਕਰਕੇ ਆਪਣੇ ਛਾਪੇਖ਼ਾਨੇ ਨੂੰ ਸਫਲਤਾ ਦੀ ਅੰਤਲੀ ਮੰਜ਼ਲ ਤੇ ਲਿਆ ਖੜਾ ਕੀਤਾ ਜਿਸ ਤੇ ਆਪ ਦੀ ਸਾਖ਼ ਦੂਰ-ਦੂਰ ਤੀਕ ਫ਼ੈਲ ਗਈ। ਭਾਈ ਕਾਹਨ ਸਿੰਘ ਜੀ ਦੀਆਂ ਸਾਰੀਆਂ ਪੁਸਤਕਾਂ (ਮਹਾਨ ਕੋਸ਼ ਇਤ ਆਦਿਕ) ਤੇ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸ਼ੁਧ ਬੀੜਾਂ ਇਸੇ ਪ੍ਰੈਸ ਵਿਚ ਛਪਦੀਆਂ ਰਹੀਆਂ।

# ਸਿਦਕੀ ਸ਼ਹੀਦ ਭਾਈ ਘਨੈੱਯਾਆ ਸਿੰਘ ਜੀ ਐਮ. ਐਲ. ਸੀ.

ਆਪ ਦਾ ਜਨਮ ਭਾਈ ਗੋਕਲ ਸਿੰਘ ਜੀ ਦੇ ਗਰਿਹ ਬਾਰਾਂ ਮੂਲਾ ਵਿਖੇ 1887 ਵਿਚ ਹੋਇਆ। ਯੁਵਾ ਅਵਸਥਾ (ਸੰਤਾ-ਮਹਾ ਪੁਰਖਾਂ ਦੀ ਸੰਗਤ ਸਦਕੇ) ਵਿਚ ਪੈਰ ਰਖਦੇ ਹੀ ਆਪ ਨੂੰ ਦਸਮ ਪਾਦਸ਼ਾਹ ਜੀ ਦਾ ਇਕ ਸੱਚਾ-ਸੁਚਾ ਤੇ ਸੰਜਮੀ ਸਿੱਖ ਹੋਣ ਦਾ ਅਵਸਰ ਪ੍ਰਾਪਤ ਹੋਇਆ।

ਆਪਣੇ ਜੀਵਨ ਕਾਲ ਸਮੇਂ ਆਪ ਜੰਮੂ ਕਸ਼ਮੀਰ ਦੇ ਮਹਾਰਾਜਾ ਹਰੀ ਸਿੰਘ ਦੀ ਨਾਮਜ਼ਦ ਕੀਤੀ ਲੈਜਿਸਲੇਚਰ ਕੌਂਸਲ ਦੇ ਮੈਂਬਰ ਸਨ ਅਥਵਾ ਮਹਾਰਾਜੇ ਦੇ ਖਾਸ ਵਿਸ਼ਵਾਸ ਪਾਤਰੀਆਂ ਵਿਚੋਂ ਇਕ ਗਿਣੇ ਜਾਂਦੇ ਸਨ।

ਡੋਗਰਾ ਸ਼੍ਰੇਣੀ ਦਾ ਰਾਜ ਹੋਣ ਕਰਕੇ ਜਿਥੇ ਰਿਆਸਤ ਦੇ ਹਿੰਦੂਆਂ ਨੂੰ ਹਮੇਸ਼ਾ ਹੀ ਉਨਤੀ ਸ਼ੀਲ ਕਰਨ ਲਈ ਹਰ ਮੁਮਕਿਨ ਯਤਨ ਕੀਤੇ ਜਾਂਦੇ ਸਨ ਉਥੇ ਮੁਸਲਮਾਨ ਤੇ ਸਿੱਖ ਵਸੋਂ ਨਾਲ ਸੁਤੇਲੀ ਮਾਂ ਵਾਲਾ। ਸਲੂਕ ਕੀਤਾ ਜਾਂਦਾ ਸੀ ਅਥਵਾ ਜਾਣ ਬੁਝ ਕੇ ਉਹਨਾਂ ਨੂੰ ਪਸਮਾਂਦਾ ਤੇ ਮਾਇਕੀ ਤੋਰ ਤੇ ਦੁਰ ਬਲ ਅਤੇ ਨਿਤਾਣਾ ਰਖਿਆ ਜਾਂਦਾ ਸੀ। ਰਿਆਸਤੀ ਸਰਕਾਰ ਦੇ ਇਸ ਵਿਤਕਰੇ ਨੂੰ ਮਹਿਸੂਸ ਕਰਦੇ ਹੋਏ ਭਾਈ ਸਾਹਿਬ ਨੇ ਸਿਖ ਸ਼੍ਰੇਣੀ ਦਾ ਪੁਨਰ ਗਠਨ ਕਰਦਿਆਂ ਇਸ ਵਿਚ ਗੁਰਸਿਖੀ ਆਚਰਣ ਦੀ ਨੱਵਨਿਰਮਾਣਤਾ ਲਿਆ ਆਪਣੇ ਭਾਈ ਚਾਰੇ ਦੇ ਪਿੰਡਾਂ ਵਿਚ ਘੁਮ ਫਿਰ ਉਨ੍ਹਾਂ ਨੂੰ ਚਿਤਾਵਨੀ ਦਿਤੀ ਕਿ ਉਹ ਭਲੇ ਹੀ ਗ਼ਰੀਬ ਤੇ ਨਾਦਾਰ ਕਿਉਂ ਨਾ ਹੋਣ ਗੁਰਸਿਖੀ ਦੇ ਨਿਯਮਾਂ ਤੇ ਆਦਰਸ਼ਾਂ ਦੇ ਉਲਟ ਕੋਈ ਵੀ ਅਜਿਹਾ ਕੰਮ ਨਾਂ ਕਰਨ ਜਿਸ ਤੇ ਗੁਰਸਿਖੀ ਆਨ-ਸ਼ਾਨ ਨੂੰ ਧੱਬਾ ਲਗਦਾ ਹੋਵੇ। ਉਨ੍ਹਾਂ ਨੇ ਸਿੱਖਾਂ ਨੂੰ ਰਿਆਸਤੀ ਸਰਮਾਏ ਦਾਰ ਹਿੰਦੂਆਂ ਦੇ ਘਰੇਲੂ ਕੰਮ ਕਰਨ ਤੋਂ ਵਰਜਦੇ ਹੋਏ ਅੰਗਰੇਜ਼ੀ ਰਾਜ ਵਿਚ ਜਾ

ਫ਼ੌਜ, ਪੋਲੀਸ ਤਥਾ ਜੰਗਲਾਤ ਦੇ ਮਹਿਕਮਿਆਂ ਵਿਚ ਭਰਤੀ ਹੋ ਜਾਣ ਦਾ ਸੁਝਾ ਦਿਤਾ। ਭਾਈ ਸਾਹਿਬ ਰਿਆਸਤ ਦੇ ਚੰਦ ਉਹਨਾਂ ਗਿਣੇ-ਚੁਣੇ ਤੇ ਜਾਣੇ-ਸਿਆਣੇ ਮਹਾ ਪੁਰਖਾਂ (ਅਕਾਲੀ ਕੌਰ ਸਿੰਘ ਤੇ ਸਿੰਘ ਗਿਆਨੀ ਹੀਰਾ ਇਤ ਆਦਿਕ) ਵਿਚੋਂ ਹੋਏ ਹਨ ਜਿਨ੍ਹਾਂ ਨੇ ਸਟੇਟ ਦੇ ਸਿੱਖ ਵਰਗ ਨੂੰ ਬੇਦੀਆ ਦੀਆਂ ਲਾਂਵਾਂ ਲੈਣ ਦੇ ਬਜਾਏ ਗੁਰ ਮਰਯਾਦਾ ਅਨੁਸਾਰ ਅਨੰਦ ਕਾਰਜ ਕਰਵਾਣ ਦਾ ਸ਼ਲਾਘਾ ਯੋਗ ਉਪਦੇਸ਼ ਦਿਤਾ।

ਦਸਿਆ ਜਾਂਦਾ ਹੈ ਕਿ ਕਿਸੇ ਵੇਲੇ ਬਾਰਾਂ ਮੂਲਾ ਸ਼ਹਿਰ ਦਾ ਸਾਰਾ ਰਕਬਾ ਕੇਵਲ ਤਿੰਨ (ਹਿੰਦੂ-ਮੁਸਲਿਮ ਤੇ ਸਿੱਖ) ਘਰਾਨਿਆਂ ਵਿਚ ਬ੍ਰਾਬਰ ਦਾ ਵੰਡਿਆ ਹੋਇਆ ਸੀ ਤੇ ਸਿੱਖ ਘਰਾਨਾ ਭਾਈ ਸਾਹਿਬ ਦੇ ਪੂਰਵਜਾਂ ਦਾ ਸੀ।

ਦੂਰ ਦਰਾਜ਼ ਦੇ ਪਹਾੜੀ ਇਲਾਕਿਆਂ ਤੋਂ ਸ਼ਹਿਰ ਦੇ ਸਕੂਲਾਂ ਵਿਚ ਰੋਜ਼ਾਨਾ ਪੈਦਲ ਚਲ ਕੇ ਆਂਦੇ ਵਿਦਿਆਰਥੀਆਂ ਦੀ ਮੁਸ਼ਕਿਲ ਨੂੰ ਭਾਂਪਦੇ ਹੋਏ ਆਪ ਨੇ ਆਪਣੇ ਖ਼ਰਚੇ ਤੇ ਇਕ ਖੁਲਾ ਮੋਕਲਾ ਬੋਰਡਿੰਗ ਹਾਊਸ ਤਿਆਰ ਕਰਵਾਇਆ ਜਿੱਥੇ ਪੇਂਡੂ ਬੱਚੇ ਬਿਨਾਂ ਫ਼ੀਸ ਦਿਤੇ ਬੋਰਡਿੰਗ ਵਿਚ ਰਹਿ ਸਕਦੇ ਸਨ।

22-10-1947 ਨੂੰ ਜਦ ਕਬਾਇਲੀ ਪਠਾਣਾਂ ਨੇ ਪਾਕਿਸਤਾਨੀ ਸਰਕਾਰ ਦੀ ਮਿਲੀ ਭਗਤ ਨਾਲ ਜੰਮੂ-ਕਸ਼ਮੀਰ ਸਟੇਟ ਤੇ ਹਲ੍ਹਾ ਬੋਲ ਹਜ਼ਾਰਾਂ ਨਿਰਦੋਸ਼ ਹਿੰਦੂ ਸਿੱਖਾਂ ਦਾ ਕਤਲੇ ਆਮ ਕਰਦੇ ਹੋਏ ਬਾਰਾਂ ਮੂਲੇ ਦੇ ਦਰਵਾਜ਼ਿਆਂ ਨੂੰ ਆ ਖੜਕਾਇਆ ਤਾਂ ਭਾਈ ਸਾਹਿਬ ਨੇ ਸਰਕਾਰ ਪਾਸੋਂ ਗੋਲੀ-ਸਿੱਕਾ ਪ੍ਰਾਪਤ ਕਰ ਕੇ ਜਰਵਾਣਿਆਂ ਦੇ ਟਾਕਰੇ ਲਈ ਲੋਕਲ ਹਿੰਦੂ ਸਿੱਖਾਂ ਨੂੰ ਸੁਚੱਜੇ ਢੰਗ ਨਾਲ ਜਥੇ ਬੰਦ ਕੀਤਾ ਤੇ ਕੁਝ ਸਮੇਂ ਉਪ੍ਰੰਤ ਜਦ ਆਪ ਸ: ਗੋਕਲ ਸਿੰਘ ਤੇ ਇਕ ਹੋਰ ਸਿੰਘ ਜੀ ਨਾਲ ਦੁਸ਼ਮਣ ਦੀ ਤੇਦਾਦ ਦਾ ਅੰਦਾਜ਼ਾ ਕਰਨ ਲਈ ਮੋਰਚੇ ਤੋਂ ਬਾਹਰ ਆਏ ਤਾਂ ਗੋਲੀਆਂ ਦੀ ਇਕ ਤਕੜੀ ਬੁਛਾੜ ਆਪੀ ਦੀ ਚੋੜੀ ਛਾਤੀ ਨੂੰ ਪਾਰ ਕਰ ਗਈ ਤੇ ਇੰਜ ਆਪ ਵੀਰ ਗਤੀ ਪ੍ਰਾਪਤ ਕਰ ਸਦਾ ਲਏ ਅਬਦੀ ਨੀਂਦ ਸੌਂ ਗਏ।

# ਅਕਾਲੀ ਚਕਰਕੌਰ ਸਿੰਘ ਜੀ ਚਕਾਰ (ਕਸ਼ਮੀਰ)

ਆਪ ਜੀ ਦਾ ਜਨਮ ਇਕ ਗਰੀਬ ਘਰਾਣੇ ਸ: ਸੂਬਾਸਿੰਘ ਚਕਾਰ (ਕਸ਼ਮੀਰ) ਵਿਖੇ ਪਹਿਲੀ ਵਸਾਖ 1945 ਬਿ: ਨੂੰ ਹੋਇਆ। ਮਾਪਿਆ ਨੇ ਆਪ ਜੀ ਦਾ ਨਾਮ ਲਛਮਣ ਸਿੰਘ ਰਖਿਆ। ਆਪ ਜੀ ਬਚਪਨ ਤੋਂ ਹੀ ਹੋਨਹਾਰ ਅਤੇ ਆਪਣੇ ਬਚਪਨ ਦੇ ਸਾਥੀਆਂ ਨਾਲ ਖੇਡਦੇ ਅਤੇ ਕੁਦਰਤੀ ਨਜ਼ਾਰਿਆਂ ਨਾਲ ਪਿਆਰ ਕਰਦੇ। ਦਸ-ਸਾਲ ਦੀ ਅਵਸਥਾ ਵਿਚ ਆਪ ਜੀ ਨੇ ਇਕ ਜ਼ਿਮੀਦਾਰ ਦੀ ਨੌਕਰੀ ਕੀਤੀ ਅਤੇ ਉਨ੍ਹਾਂ ਦੇ ਪਸ਼ੂ ਆਦਿਕ ਦੇ ਚਰਵਾਹੇ ਬਣੇ ਪਰ ਆਪ ਦੀ ਰੁਚੀ ਸੰਤ ਮਾਰਗ ਵਲ ਸੀ। ਕਈ ਵੇਰ

ਆਪਣੇ ਮਾਮਾਂ ਜੀ ਨੂੰ ਕਹਿੰਦੇ ਕਿ ਮੈਨੂੰ ਲੰਬਾ ਚੋਂਗਾ ਸੰਤਾਂ ਵਾਲਾ ਬਣਾ ਦਿਉ।

ਹੋਸ਼ ਸੰਭਾਲਣ ਤੇ ਆਪ ਐਬਟਾਬਾਦ ਭਾਈ ਲਖਮੀ ਸਿੰਘ ਜੀ ਪਾਸ ਪੁਜੇ ਫਿਰ ਵਿਦਿਆ ਪ੍ਰਾਪਤ ਕਰਨ ਲਈ ਸੰਤ ਫੂੱਲਾਂ ਵਾਲਿਆਂ ਪਾਸ ਜਾ ਟਿਕੇ। ਫਿਰ ਆਪ ਚਕਾਰ ਆ ਗਏ, ਫੌਜੀ ਭਰਤੀ ਸ਼ੁਰੂ ਹੋ ਗਈ ਤਾਂ ਆਪ ਜੀ ਫੌਜ ਵਿਚ ਭਰਤੀ ਹੋ ਗਏ। ਕੁਝ ਮਹੀਨਿਆ ਬਾਅਦ ਆਪ ਜੀ ਉਦਾਸ ਹੋ ਗਏ ਅਤੇ ਬਿਨਾ ਪੁਛੇ ਘਰ ਚਲੇ ਗਏ। ਆਪ ਦੀ ਭਾਲ ਵਿਚ ਸਰਕਾਰੀ ਕਰਮਚਾਰੀ ਲਗੇ, ਸੁਣ ਕਰ ਆਪ ਜੰਗਲਾਂ ਪਹਾੜਾਂ ਨਦੀਆਂ ਨੂੰ ਆਬੂਰ ਕਰਦੇ ਹੋਏ ਸ੍ਰੀ ਅੰਮ੍ਰਿਤਸਰ ਜਾ ਪੁਜੇ। ਇਕ ਦਿਨ ਡੇਰਾ ਬਾਬਾ ਮਿਸ਼ਰਾ ਸਿੰਘ ਜੀ ਦੇ ਮਹੰਤ ਭਾਈ ਰਤਨ ਸਿੰਘ ਜੀ ਨੇ ਆਪ ਨੂੰ ਦਰਬਾਰ ਸਾਹਿਬ ਵਿਖੇ ਵੇਖਿਆ ਤਾਂ ਆਪਦੇ ਪੁਛਣ ਤੇ ਆਪ ਨੇ ਸਾਰੀ ਵਾਰਤਾ ਸੁਨਾਈ, ਸੰਤ ਜੀ ਆਪ ਨੂੰ ਡੇਰੇ ਵਿਖੇ ਲੈ ਗਏ। ਕੁਝ ਸਾਲ ਇਥੇ ਟਿਕ ਕੇ ਆਪ ਨੇ ਵਿਦਿਆ ਪ੍ਰਾਪਤ ਕੀਤੀ ਅਤੇ ਚੋਟੀ ਦੇ ਵਿਦਵਾਨ ਬਣੇ। ਵਿਦਿਆ ਪ੍ਰਾਪਤ ਕਰਨ ਤੋਂ ਉਪ੍ਰੰਤ ਆਪ ਜੀ ਨੇ ਅੰਮ੍ਰਿਤ ਪਾਨ ਕੀਤਾ ਤੇ ਆਪ ਜੀ ਦਾ ਨਾਮ ਲਛਮਣ ਸਿੰਘ ਤੋਂ ਚਕਰਕੌਰ ਸਿੰਘ ਰਖਿਆ ਗਿਆ ਤੇ ਆਪ ਅਕਾਲੀ ਚਕਰ ਕੌਰ ਸਿੰਘ ਜੀ ਦੇ ਨਾਮ ਨਾਲ ਹੀ ਉਘੇ ਹੋਏ।

1947 ਦੇ ਘਲੂਘਾਰੇ ਵਿਚ ਆਪ ਦਾ ਸਾਰਾ ਪ੍ਰਵਾਰ, ਤੇ ਮਾਤਾ ਜੀ ਸ਼ਹੀਦ ਹੋ ਗਏ ਜਦੋਂ ਆਪ ਜੀ ਨੇ ਕਸ਼ਮੀਰ ਵਿਖੇ ਹਿੰਦੂ ਸਿੱਖਾਂ ਦੀ ਤਬਾਹੀ ਦੇ ਹਾਲਾਤ ਸੁਣੇ ਤਾਂ ਆਪ ਜੀ ਨੇ ਅਕਾਲੀ ਕੌਰ ਸਿੰਘ ਜੀ ਨਾਲ ਮਿਲ ਕਰ ਕਈ ਫੇਰੇ ਕਸ਼ਮੀਰ ਕੀਤੇ ਅਤੇ ਦੁਖੀਆਂ ਦੀ ਸੇਵਾ ਕੀਤੀ। ਆਪ ਜੀ ਨੇ ਅਕਾਲੀ ਕੌਰ ਸਿੰਘ ਜੀ ਨੂੰ ਕਿਹਾ ਕਿ ਆਪ ਜੀ ਦੀ ਪੰਥ ਨੂੰ ਬਹੁਤ ਲੋੜ ਹੈ ਆਪ ਕਸ਼ਮੀਰ ਨ ਜਾਉ ਅਤੇ ਅਕੇਲੇ ਹੀ ਕਈ ਫੇਰੇ ਕਰਕੇ ਮਜ਼ਲੂਮਾਂ ਦੁਖੀਆਂ ਨੂੰ ਕਢਕੇ ਲਿਆਂਦਾ ਅਤੇ ਪੰਥ ਦੀ ਸੇਵਾ ਕਰਦੇ ਰਹੇ। ਆਪ ਜੀ ਨੇ ਭਾਰੀ ਅੰਮ੍ਰਿਤ ਪ੍ਰਚਾਰ ਕਰਕੇ ਕਈ ਪਤਤ ਪ੍ਰਵਾਰਾਂ ਨੂੰ ਮੁੜ ਤਿਆਰ ਕੀਤਾ।

ਆਮ ਜੀ ਨੇ ਸ੍ਰੀ ਗੁਰੂ ਨਾਨਕ ਆਸ਼ਰਮ ਚਕਾਰ ਦੀ ਨਵੀਂ ਯਾਦਗਾਰ ਦਾ ਪ੍ਰੋਗਰਾਮ ਬਣਾਇਆ ਪਰ ਅਫਸੋਸ਼ ਕਿ ਆਪ ਜੀ ਦੀ ਅਰੋਗਤਾ ਵਿਚ ਫਰਕ ਪੈਣ ਨਾਲ ਇਹ ਪ੍ਰੋਗਰਾਮ ਸਿਰੇ ਨ ਚੜ ਸਕਿਆ ਅਤੇ ਆਪ 21 ਨਵੰਬਰ 1954 ਨੂੰ ਸ੍ਰੀ ਗੁਰੂ ਸਿੰਘ ਸਭਾ ਜੰਮੂ ਵਿਚ ਕਥਾ ਵਿਚਾਰ ਤਥਾ ਦੀਵਾਨ ਦੀ ਸਮਾਪਤੀ ਉਪ੍ਰੰਤ ਸਦਾ ਲਈ ਵਿਛੋੜਾ ਦੇ ਗਏ।

# ਗਿਆਨੀ ਹੀਰਾ ਸਿੰਘ ਜੀ 'ਦਰਦ' ਜਲੰਧਰ

ਆਪ ਜੀ ਦਾ ਜਨਮ 30 ਸਤੰਬਰ 1890 ਈ: ਵਿਖੇ ਭਾਈ ਹਰੀ ਸਿੰਘ ਜੀ ਦੇ

ਘਰ ਪਿੰਡ ਘਘਰੋਟ ਜ਼ਿਲਾ ਰਾਵਲ ਪਿੰਡੀ ਵਿਚ ਹੋਇਆ। ਆਪ ਜੀ ਦੇ ਪੜਦਾਦਾ ਭਾਈ ਬੀਰ ਸਿੰਘ ਜੀ ਪਾਂਧਾ (ਉਪਾਧਯਏ) ਗੜ੍ਹੀ ਗੈਹਲ ਪੁਣਛ ਤੋਂ ਚਲ ਕੇ ਪੋਠੋਹਾਰ ਵਿਚ ਆਏ ਸਨ। ਉਹਨਾਂ ਦੇ ਸਪੁਤ੍ਰ ਸ; ਸੰਤ ਸਿੰਘ ਜੀ ਪਿੰਡ ਘਘਰੋਟ ਰਾਵਲ ਪਿੰਡੀ ਦੇ ਨੇੜੇ ਆ ਵਸੇ। ਭਾਈ ਸੰਤ ਸਿੰਘ ਜੀ ਦੇ ਸਪੁਤ੍ਰ ਭਾਈ ਹਰੀ ਸਿੰਘ ਜੀ ਨੇ ਆਪਣੇ ਇਲਾਕੇ ਵਿਚ ਸਭ ਤੋਂ ਪਹਿਲਾਂ ਗੁਰਮਤ ਪ੍ਰਚਾਰ ਦਾ ਬੀੜਾ ਉਠਾਇਆ। ਇਲਾਕੇ ਵਿਚ ਅਤੇ ਸਰਕਾਰੇ ਦਰਬਾਰ ਆਪ ਜੀ ਦਾ ਚੰਗਾ ਮਾਣ ਸੀ।

ਗਿਆਨੀ ਹੀਰਾ ਸਿੰਘ ਜੀ ਦਰਦ ਦੀ ਜ਼ਿੰਦਗੀ ਇਕ ਨਮੂਨੇ ਦੀ ਜ਼ਿੰਦਗੀ ਸੀ। ਆਪ ਜੀ ਦਾ ਜੀਵਨ ਬਿਰਤਾਂਤ ਇਕ ਵਖਰੀ ਪੁਸਤਕ ਵਿਚ ਛਪਿਆ ਮਿਲਦਾ ਹੈ, ਇਥੇ ਕੇਵਲ ਥੋੜਾ ਜਿਹਾ ਹਾਲ ਲਿਖਿਆ ਜਾਂਦਾ ਹੈ। ਆਪ ਦੀ ਦੇਸ਼ ਭਗਤ, ਸਾਹਿਤ ਸੇਵੀ, ਪੰਜਾਬੀ ਦੇ ਚੋਟੀ ਦੇ ਕਵੀ ਤੇ ਮਾਸਕ ਪੱਤਰ 'ਫੁਲਵਾੜੀ ਦੇ ਐਡੀਟਰ ਸਨ ਚੰਗੇ ਕਵੀਸ਼ਰ ਅਤੇ ਵਿਦਵਾਨ ਹੋਣ ਕਰਕੇ ਆਪ ਜੀ ਦੀਆਂ ਕਵਿਤਾਵਾਂ, ਕਹਾਣੀਆਂ ਅਤੇ ਹੋਰ ਰਚਨਾਵਾਂ ਪੰਜਾਬ ਯੂਨੀਵਰਸਿਟੀ ਨੇ ਗਿਆਨੀ ਆਦਿ ਕਲਾਸਾਂ ਵਿਚ ਪ੍ਰਵਾਨ ਕੀਤੀਆਂ ਹੋਈਆਂ ਸਨ। ਆਪ ਪੰਜਾਬੀ ਦੇ ਪ੍ਰਸਿੱਧ ਰੋਜ਼ਾਨਾਂ ਅਖਬਾਰ 'ਅਕਾਲੀ' ਦੇ ਜਨਮ ਦਾਤਿਆਂ ਵਿਚੋਂ ਸਨ। ਦੇਸ਼ ਅਤੇ ਪੰਥ ਹਿਤਾ ਖਾਤਰ ਦਰਜਨਾ ਵੇਰ ਆਪ ਜੀ ਨੇ ਜੇਹਲ ਦੀਆਂ ਕੈਦਾ ਅਤੇ ਨਜ਼ਰਬੰਦੀਆਂ ਕਟੀਆਂ। ਘਰ ਦਾ ਮਕਾਨ ਜ਼ਮੀਨ ਆਦਿ ਵੀ ਦੇਸ਼ ਭਗਤੀ ਦੇ ਕਸੂਰ ਬਦਲੇ ਜ਼ਬਤ ਕਰਵਾਏ, ਪਰ ਆਪਣੇ ਨਿਸਚੇ ਪਰ ਅਟਲ ਤੇ ਅਹਿਲ ਰਹੇ।

ਪਾਰਟੀਸ਼ਨ ਤੋਂ ਬਾਅਦ ਆਪ ਜੀ ਨੇ ਲਾਹੌਰ ਤੋਂ ਜਲੰਧਰ ਸ਼ਹਿਰ ਵਿਖੇ ਰਿਹਾਇਸ਼ ਰਖੀ ਤੇ ਪੰਜਾਬੀ ਸਾਹਿਤ ਵਿਚ ਚੋਟੀ ਦੀਆਂ ਰਚਨਾਵਾਂ ਲਿਖਕੇ ਵਾਧਾ ਕੀਤਾ। ਪੰਜਾਬੀ ਸਾਹਿਤ ਅਕਾਦਮੀ ਜੋ ਚੋਟੀ ਦੇ ਪੰਜਾਬੀ ਸਹਿਤਕਾਰਾਂ ਦੀ ਸੰਸਥਾ ਹੈ, ਦੇ ਆਪ ਮੀਤ ਪ੍ਰਧਾਨ ਰਹੇ। ਆਪ ਜੀ ਦੀਆਂ ਦੇਸ਼ ਹਿਤ ਕੱਟੀਆਂ ਮੁਸੀਬਤਾਂ ਤੋਂ ਪ੍ਰਭਾਵਤ ਹੋ ਕੇ ਕਾਂਗਰਸ ਸਰਕਾਰ ਨੇ ਆਪ ਜੀ ਨੂੰ ਅੱਧਾ ਮੁਰੱਬਾ ਜ਼ਮੀਨ ਜ਼ਿਲਾ ਹਿਸਾਰ ਵਿਚ ਦਿਤੀ।

ਆਪ ਕਈ ਰੋਜ਼ਾਨਾਂ ਅਖਬਾਰਾਂ ਜਿਵੇ ਅਕਾਲੀ, ਕੌਮੀ ਦਰਦ, ਪੰਥ ਸੇਵਕ ਆਦਿ ਦੇ ਐਡੀਟਰ ਰਹੇ। ਲਾਲਚ ਲੋਭ ਅਤੇ ਝੂਠੀ ਖੁਸ਼ਾਮਦ ਤੇ ਹਮੇਸ਼ਾਂ ਪ੍ਰਹੇਜ਼ਗਾਰ ਰਹੇ। ਸ਼੍ਰੋਮਣੀ ਕਮੇਟੀ, ਅਕਾਲੀ ਦਲ ਆਲ ਇੰਡੀਆਂ ਕਾਨਫਰੰਸਾ ਦੇ ਮੈਂਬਰ ਰਹੇ। ਆਪ ਜੀ ਨੇ ਵਿਦੇਸ਼, ਰੂਸ ਆਦਿਕ ਜਗ੍ਹਾਂ ਦਾ ਦੌਰਾ ਕੀਤਾ। ਆਪ ਕੁਝ ਸਮਾ ਬੀਮਾਰ ਰਹਿ ਕਰ 22 ਜੂਨ 1965 ਨੂੰ ਜਲੰਧਰ ਵਿਖੇ ਸਦੀਵੀ ਵਿਛੋੜਾ ਦੇ ਗਏ। ਆਪ ਜੀ ਸੁਤੰਤਰਤਾ ਸੰਗ੍ਰਾਮ ਦੇ ਨਿਰਭੈ ਯੋਧੇ ਹੋਏ ਹਨ। ਇਤਨੇ ਰੈਵੋਲੂਸ਼ਨਰੀ ਹੁੰਦਿਆਂ ਭੀ ਆਪ ਹਮੇਸ਼ਾਂ ਬਰਾਦਰੀ ਦਾ ਸਾਥ ਦਿੰਦੇ ਸਨ ਅਤੇ ਭਾਈਚਾਰੇ ਵਿਚ ਹੀ ਰਿਸ਼ਤੇ ਨਾਤੇ ਕਰਨ ਦੇ ਪੱਕੇ ਹਾਮੀ ਸਨ।

ਆਪ ਜੀ ਨੇ ਵਸੀਅਤ ਵਜੋਂ ਹੇਠ ਲਿਖੀਆਂ ਸੱਤਰਾਂ ਲਿਖੀਆਂ :—

ਮੇਰੇ ਕੋਲ ਦੋਲਤ ਨ ਤਾਕਤ ਹੈ ਕੋਈ,

ਇਹ ਕਿਸ਼ਤੀ ਗਰੀਬੀ ਦੀ ਨੈ ਤਰ ਰਹੀ ਹੈ।
ਮੇਰੇ ਕੋਲ ਦਿਲ ਹੈ, ਫੌਲਾਦੀ ਕਲਮ ਹੈ,
ਹਕੂਮਤ ਤੇ ਦੌਲਤ ਜਿਤੋਂ ਡਰਦੀ ਹੈ।
ਮੈ ਦਿਲ ਤੇ ਕਲਮ ਦੀ ਵਸੀਅਤ ਹਾਂ ਕਰਦਾ,
ਇਹ ਮੇਰਾ ਜੀਵਨ ਮੇਰੀ ਜਾਨ ਹੈ ਇਹ।
ਇਹ ਤੁਛਭੇਟ ਭਾਰਤ ਨੂੰ ਕਰਦਾ ਹਾਂ ਭੇਟਾ,
ਇਹ ਮੇਰੀ ਦੌਲਤ ਹੈ ਸੰਤਾਨ ਹੈ ਇਹ।
ਨਿਸ਼ਾਨਾ ਹੈ ਮੇਰਾ ਜਬਰ ਨਾਲ ਲੜਨਾ,
ਲਹੂ ਨਾਲ ਸਿੰਜਣੀ ਆਜ਼ਾਦੀ ਕਿਆਰੀ '
ਗੁਲਾਮੀ ਦਾ ਜੀਵਨ ਵੀ ਜੀਵਨ ਹੈ ਕੋਈ,
ਗੁਲਾਮੀ ਦੇ ਜੀਵਨ ਤੋਂ ਮੌਤ ਹੈ ਪਿਆਰੀ।
ਖ਼ਤਮ ਲੁਟ ਜਿਸ ਥਾਂ ਤੇ ਮੇਹਨਤ ਨੇ ਕਰਨੀ,
ਨਵਾਂ ਦੇਸ਼ ਮੇਰਾ ਇਹ ਬਣ ਕੇ ਰਹੇਗਾ।
ਜੋ ਹੈ ਸਾਝੀਵਾਲਾਂ ਦਾ ਭਾਰਤ, ਇਹ ਉਸ ਨੂੰ
ਵਸੀਅਤ ਮੇਰੀ ਦਾ ਇਹ ਹਰ ਅਖਰ ਰਹੇਗਾ।
ਨ ਚਿਟੀਆ ਸਮਾਧਾਂ ਨ ਉਚਿਆਂ ਮਕਾਨਾਂ,
ਨ ਇਛਾ ਹੈ ਕੁਝ ਯਾਦਗਾਰਾਂ ਦੀ ਮੈਨੂੰ।
ਬੜੇ ਨੇ ਦੋ ਹੰਜੂ ਹੀ ਬਰਸੀ ਮੇਰੀ ਤੇ,
ਜੇ ਮਿਲਦੀ ਰਹੇ ਭੇਟ ਪਿਆਰਾਂ ਦੀ ਮੈਨੂੰ।
ਨ ਮੁਕਤੀ ਦੀ ਚਾਹ ਹੈ, ਨ ਖਾਹਿਸ਼ ਸੁਰਗ ਦੀ
ਹੈ ਕਿਉਂਕਿ ਗਰੀਬਾਂ ਦਾ ਦਿਲ ਮੇਰਾ ਮੰਦਰ।
ਮੇਰੀ ਬਰਸੀ ਉਤੇ ਕਰੋ ਭੇਟ ਹੰਝੂ,
ਕਿ ਵਗਦਾ ਰਹੇ 'ਦਰਦ' ਹੰਝੂਆਂ ਦੇ ਅੰਦਰ।

## ਸ: ਵਧਾਤਾ ਸਿੰਘ ਜੀ 'ਤੀਰ' ਸ੍ਰੀ ਅੰਮ੍ਰਿਤਸਰ

ਆਪ ਜੀ ਦਾ ਜਨਮ ਸ: ਹੀਰਾ ਸਿੰਘ ਜੀ ਪੁੰਜ ਦੇ ਘਰ ਪਿੰਡ ਘਘਰੋਟ ਜ਼ਿਲਾ ਰਾਵਲ ਪਿੰਡੀ ਵਿਖੇ ਸੰ. 1900 ਈ. ਵਿਚ ਹੋਇਆ। ਆਪ ਨੇ ਮੁੱਢਲੀ ਵਿਦਿਆ ਆਪਣੇ ਮਾਮਾ ਗਿਆਨੀ ਹੀਰਾ ਸਿੰਘ ਜੀ ਦਰਦ ਪਾਸ ਰਹਿ ਕੇ ਪ੍ਰਾਪਤ ਕੀਤੀ। ਉਨ੍ਹਾਂ ਪਾਸੋਂ ਹੀ ਆਪ ਨੂੰ ਕਵਿਤਾ ਰਚਨ ਦਾ ਸ਼ੌਕ ਮਿਲਿਆ। ਅਕਾਲੀ ਲਹਿਰ ਵੇਲੇ ਆਪ ਨੂੰ ਪੰਥਕ ਜੋਸ਼ ਵਾਲੀਆਂ ਕਵਿਤਾ ਬੋਲਣ ਕਾਰਣ ਦੋ ਤਿੰਨ ਵੇਰ ਜੇਹਲ ਜਾਣਾ ਪਿਆ, ਆਪ ਦਾ ਕਵਿਤਾ ਬੋਲਣ ਦਾ ਢੰਗ ਨਿਰਾਲਾ ਹੁੱਦਾ ਸੀ। ਕਵੀ ਦਰਬਾਰਾਂ ਵਿਚ ਆਪ

ਦੀ ਕਵਿਤਾ ਅਕਸਰ ਪਹਿਲੇ ਨੰਬਰ ਤੇ ਰਹਿੰਦੀ ਸੀ। ਜਿਸ ਕਵੀ ਦਰਬਾਰ ਵਿਚ ਆਪ ਦੀ ਹਾਜ਼ਰੀ ਨ ਹੋਵੇ, ਉਹ ਕਵੀ ਦਰਬਾਰ ਅਧੂਰਾ ਗਿਣਿਆ ਜਾਂਦਾ ਸੀ ਆਪ ਕਵੀ ਦਰਬਾਰ ਦੇ ਸ਼ਿੰਗਾਰ ਹੁੰਦੇ ਸਨ।

ਆਪ ਨੇ ਕਵਿਤਾ ਵਿਚ ਦਰਜਨਾ ਕਿਤਾਬਾਂ ਲਿਖੀਆਂ ਜਿਹਾ ਕਿ 'ਆਣਆਲੇ ਤੀਰ, ਨਵੇਂ ਨਿਸ਼ਾਨੇ, ਕਾਲ ਕੂਕਾਂ, ਮਿਠੇ ਮੇਵੇ, ਗੁੰਗੇ ਗੀਤ, ਦਸਮੇਸ਼ ਦਰਸ਼ਨ, ਰੂਪ ਰਾਣੀ ਸ਼ਕੁੰਤਲਾ, ਨਲ ਦੰਮਯੰਤੀ ਬੰਦਾ ਸਿੰਘ ਬਹਾਦਰ'' ਆਦਿ। ਮਸ਼ਹੂਰ 'ਕਵਿਤਾ' ਰਸਾਲਾ ਦੇ ਚੀਫ ਐਡੀਟਰ ਤੇ ਗਿਆਨ ਵਿਦਿਆਲਾ ਦੇ ਕਰਤਾ ਧਰਤਾ ਸਨ। ਆਪ ਜੀ ਨੇ ਹਾਈ ਸਕੂਲ ਅੰਮ੍ਰਿਤਸਰ ਦੀ ਅਸਥਾਪਨਾ ਕੀਤੀ ਜੋ ਇਨ੍ਹਾਂ ਦੇ ਸਪੁਤ੍ਰ ਸ. ਭੁਪਿੰਦਰ ਸਿੰਘ ਦੀ ਅਗਵਾਈ ਹੇਠ ਚਲ ਰਿਹਾ ਹੈ।

ਆਪ ਜਦ ਬੰਬਈ ਵਿਚ ਹੋਈ ਸਿੱਖ ਐਜੂਕੇਸ਼ਣ ਕਾਨਫਰੰਸ ਦੇ ਕਵੀ ਦਰਬਾਰ ਤੋਂ ਵਾਪਸ ਘਰ ਅੰਮ੍ਰਿਤਸਰ ਆਏ ਤਾਂ 4 ਜਨਵਰੀ 1973 ਨੂੰ ਦਰਗਾਹੀ ਸਦਾ ਆ ਗਿਆਂ ਤੇ ਹਮੇਸ਼ਾ ਲਈ ਵਿਛੋੜਾ ਦੇ ਗਏ। ਆਪ ਨੇ 12 ਮਾਰਚ 1967 ਨੂੰ ਇਕ ਵਸੀਅਤ ਨਾਮਾ ਲਿਖਿਆ ਤੇ ਆਪਣੀ ਅੰਤਮ ਇੱਛਿਆ ਇਸ ਤਰ੍ਹਾਂ ਨ ਕੀਤੀ :—

'ਅੰਤ ਵਿਚ ਮੇਰੀ ਇੱਛਾ
ਇਹ ਹੈ ਕਿ ਮੇਰੀ ਅਰਥੀ ਇਸ ਤਰ੍ਹਾਂ ਬਣੇ।
ਮੈਂ ਨਾਨਕ ਤੇ ਦਸਾਂ ਰੂਪਾਂ ਤੇ ਇਕ ਜੋਤ ਦਾ ਪੁਜਾਰੀ ਹਾਂ,
ਮੈਨੂੰ ਕੇਸਰੀ ਕਫ਼ਨ ਵਿਚ ਲਪੇਟਿਆ ਜਾਵੇ।
ਕਿਉਂਕਿ ਵਤਨ ਦਾ ਪੂਜ ਕਵੀ ਹਾਂ,
ਇਸ ਲਈ ਮੇਰੇ ਮਿਰਤਕ ਸਰੀਰ ਉਤੇ।
ਸ਼ੁਧ ਖਦਰ ਦਾ ਤਿੰਨ ਰੰਗਾ ਚਾਦਰਾ,
ਪਾਕੇ ਮਸਾਣ ਘਾਟ ਵਿਚ ਮੇਰੀ ਦੇਹ ਲਿਜਾਈ ਜਾਏ।
ਮੇਰੀ ਅਰਥੀ ਨਾਲ ਜਨ-ਸਧਾਰਣ ਜਾਣ,
ਸੰਬੰਧੀ ਜਾਣ ਪਰ ਕੋਈ
ਆਲੋਚਕ ਨ ਜਾਵੇ। ਮੇਰੀ ਚਿਖਾ ਨੂੰ

ਲੰਬੂ ਲਾਣ ਤੋਂ ਪਹਿਲਾਂ ਅਤੇ ਅਰਦਾਸ ਤੋਂ ਉਪ੍ਰੰਤ ਕੋਈ ਦਰਦੀ ਦਿਲ ਗਾ ਕੇ ਇਹ ਪੜ੍ਹ ਦੇਵੇ :—

ਮੰਗਾਂ ਰੋਜ ਮੁਰਾਦ ਮੈਂ ਰਬ ਕੋਲੋਂ,
ਮੇਰੇ ਦਿਲ ਦਾ ਇਉਂ ਅਰਮਾਨ ਨਿਕਲੇ।
ਜੇਹੜੇ ਵਤਨ ਵਿਚ ਜਮਿਆ ਪਲਿਆ ਹਾਂ,
ਉਸੇ ਵਿਚੋਂ ਹੀ ਮੇਰਾ ਬਬਾਣ ਨਿਕਲੇ।
ਲੱਖਾਂ ਵਾਰ ਜੇ ਕਰ ਪਿਆਰੇ ਵਤਨ ਖਾਤਰ,
ਮੇਰੀ ਮੌਤ ਆਵੇ ਮੇਰੀ ਜਾਨ ਨਿਕਲੇ।

ਮੇਰੀ ਮਰੀ ਹੋਈ ਲਾਸ਼ ਦੇ ਮੂੰਹ ਵਿਚੋਂ ਵੀ,
ਵਾਰਵਾਰ ਪਿਆ ਹਿੰਦੁਸਤਾਨ ਨਿਕਲੇ ।
ਵਤਨ ਵਾਸੀਉ ਤੀਰ ਨੂੰ ਰਹਿਮ ਕਰਕੇ,
ਮਰਨ ਬਾਅਦ ਇਹ ਕੀਮਤੀ ਭੇਟ ਦੇਣੀ ।
ਕਹਿਕੇ ਮਾਂ ਪੰਜਾਬੀ ਦੀ ਜੈ ਮੂੰਹੋਂ,
ਤੀਰ ਕਵੀ ਦੀ ਕਥਾ ਸਮੇਟ ਦੇਣੀ ।

ਤੀਰ ਜੀ ਤੇ ਅੰਤਮ ਸਮਾਗਮ ਉਤੇ ਪ੍ਰਿੰਸੀਪਲ ਐਸ. ਐਸ. ਅਮੋਲ ਜੀ ਨੇ ਸ਼ਰਧਾਜਲੀ ਪੇਸ਼ ਕਰਦਿਆ ਕਿਹਾ :—

"ਤੀਰ ਜੀ ਪਿੰਗਲ ਤੇ ਪੰਜਾਬੀ ਨੂੰ ਹੋਰ ਭੀ ਵਧੇਰੇ ਡੂੰਘੀ ਤਰ੍ਹਾਂ ਸਮਝਦੇ ਸਨ ਇਹ ਦੋਵੇਂ ਗੱਲਾਂ ਉਹਨਾਂ ਦੇ ਜੀਵਨ ਦਾ ਭਾਗ ਬਣ ਚੁਕੀਆ ਸਨ । ਮੈਂ ਭੀ ਕਈ ਵਾਰੀ ਉਹਨਾਂ ਕੋਲੋਂ ਕਈ ਭੁਲੇਖੇ ਸਾਫ ਕਰ ਲੈਂਦਾ ਰਿਹਾ ਹਾਂ । ਹਰ ਛੰਦ ਦਾ ਪੂਰਾ ਅਸਲੀ ਗਿਆਨ ਉਹਨਾਂ ਨੂੰ ਹੁੰਦਾ ਸੀ । ਅਲੰਕਾਰਾਂ ਨੂੰ ਉਹ ਵਾਹ ਵਾਹ ਸਮਝਦੇ ਸਨ ਤੇ ਭਾਸ਼ਾ ਦੀ ਸੋਝੀ ਤੇ ਚਿਤਾਵਨੀ ਉਹਨਾਂ ਨੂੰ ਬਹੁਤ ਸੀ । ਇਸ ਲਈ ਉਹ ਨਾਲ ਨਾਲ ਸਫਲ ਅਧਿਆਪਕ ਭੀ ਸਿਧ ਹੋਏ ਜਿਹਾ ਕਿ ਉਹਨਾਂ ਕੋਲੋਂ ਗਿਆਨੀ ਪੜਨ ਵਾਲੇ ਸੈਂਕੜੇ ਵਿਦਿਆਰਥੀ ਉਗਾਹੀ ਭਰਦੇ ਹਨ । ਤੀਰ ਜੀ ਹਰਮਨ ਪਿਆਰੇ ਚੋਟੀ ਦੇ ਕਵੀ ਤੇ ਹਸਮੁਖ ਸਨ । ਭਾਈਚਾਰੇ ਦੀ ਬੇਹਤਰੀ ਲਈ ਲੇਖਕ ਨੂੰ ਹਮੇਸ਼ਾ ਹੀ ਸ਼ੁਭ ਸੁਝਾਉ ਦਿੰਦੇ ਰਹਿੰਦੇ ਸਨ ।

## 'ਅਮਰ ਸ਼ਹੀਦ ਜਥੇਦਾਰ ਕਪੂਰ ਸਿੰਘ ਰਿਸਮ

ਆਪ ਦਾ ਜਨਮ ਪਿੰਡ ਅੰਬੂਰ, ਜ਼ਿਲਾ ਮੁਜ਼ਫਰਾਬਾਦ ਦੇ ਸ: ਰਾਮ ਸਿੰਘ ਸੂਬੇਦਾਰ ਦੀ ਧਰਮ ਪਤਨੀ ਮਾਤਾ ਧਰਮ ਕੌਰ ਜੀ ਦੀ ਕੁਖੋਂ ਜੂਨ 1901 ਨੂੰ ਹੋਇਆ । ਦਸ ਵਰ੍ਹਿਆਂ ਦੇ ਹੋ ਜਾਣ ਤੇ ਉਸ ਸਮੇਂ ਦੇ ਰਿਵਾਜ ਅਨੁਸਾਰ ਆਪ ਦੀ ਸ਼ਾਦੀ ਕਰਾ ਦਿਤੀ ਗਈ ਜਿਸ ਦੇ ਡੇਢ ਸਾਲ ਬਾਅਦ ਹੀ ਸੂਬੇਦਾਰ ਸਾਹਿਬ ਤੇ ਉਹਨਾਂ ਦੀ ਨਿਆਣੀ ਬਹੂ ਰਾਣੀ ਦੋਨੋਂ ਗੁਜ਼ਰ ਗਏ । ਬਾਪ ਦੇ ਚੜ੍ਹਾਈ ਕਰ ਜਾਣ ਤੇ ਆਪ ਸਕੂਲ ਦੀ ਪੜ੍ਹਾਈ ਤਾਂ ਜਾਰੀ ਨਾ ਰਖ ਸਕੇ ਪਰ ਧਾਰਮਕ ਵਿਦਿਆ ਲਈ ਸੰਤ ਪ੍ਰੇਮ ਸਿੰਘ ਬੱਸ ਨਾੜਾ ਪਾਸ ਭੇਜ ਦਿਤੇ ਗਏ । ਔਲਾਦ ਨਰੀਨਾ ਭਾਵ ਭੁਝੰਗੀ ਨਾਂ ਹੋਣ ਤੇ ਆਪ ਨੂੰ ਤਿੰਨ ਸ਼ਾਦੀਆਂ ਕਰਨੀਆਂ ਪਈਆਂ । ਇਕ ਧਰਮ ਪਤਨੀ ਤੋਂ ਬਾਲਕ ਹੋ ਕੇ ਗੁਜ਼ਰ ਗਿਆ ਤੇ ਇੰਜ ਕੇਵਲ ਤਿੰਨ ਕੰਨਿਆਂ ਹੀ ਬਚ ਪਾਈਆਂ । ਟ੍ਰਾਂਸਪੋਰਟ ਦਾ ਕੰਮ ਸ਼ੁਰੂ ਕੀਤਾ ਪਰ ਘਰ ਦੀ ਕਾਫ਼ੀ ਜ਼ਿੰਮੇਵਾਰੀਆਂ ਕਾਰਨ ਇਸ ਧੰਦੇ ਨੂੰ ਛੱਡਣਾ ਪਿਆ । ਖ਼ਾਲਸਾ ਪੰਥ ਪ੍ਰਤਿ ਭਰਪੂਰ ਜਜ਼ਬਾ ਰਖਦੇ ਹੋਏ ਕਈ ਪ੍ਰਕਾਰ ਦੇ ਸੋਸ਼ਲ ਸਮਾਜਕ, ਪੰਥਕ ਅਥਵਾ ਭਾਈ ਚਾਰਕ ਰੁਝੇਵਿਆਂ ਵਿਚ ਲੀਨ ਹੋ ਗਏ ਜਿਨ੍ਹਾਂ ਦਾ

ਸੰਖੇਪ ਵੇਰਵਾ ਇਹ ਹੈ :—(1) 1921-22 ਦੇ ਵਿਚਲੇ ਸਮੇਂ ਇਤਿਹਾਸਕ ਗੁਰਦਵਾਰਿਆਂ ਦੇ ਕਾਬਜ਼ ਬਦਚਲਨ ਮਹੰਤਾਂ ਦੇ ਖਿਲਾਫ਼ ਚਲੀ ਗੁਰਦਵਾਰਾ ਲਹਿਰ ਵਿਚ ਭਾਗ ਲੈਣ ਲਈ ਸੰਤ ਠਾਕਰ ਨਾਰੈਣ ਸਿੰਘ ਗੁਫ਼ਾ ਜੀ ਦੀ ਪ੍ਰੇਰਨਾ ਤੇ ਪੰਜੀ ਸਿੰਘਾਂ ਦੀ ਜਥੇਦਾਰੀ ਦੇ ਫ਼ਰਾਇਜ਼ ਸੰਭਾਲ ਭਾਈ ਫੇਰੂ ਦੇ ਮੋਰਚੇ ਵਿਚ ਸ਼ਾਮਲ ਹੋਏ ਜਿਥੋਂ ਸਾਰੇ ਜਥੇ ਨੂੰ ਮਿਲੀਆਂ ਸਜ਼ਾਵਾਂ ਨਾਲੋਂ ਜਥੇਦਾਰ ਕਪੂਰ ਸਿੰਘ ਨੂੰ ਅਧਿਕ ਸਜ਼ਾ ਭਾਵ ਦੋ ਸਾਲ ਕੈਦ ਸਖ਼ਤ (ਕੋਲ੍ਹੂ ਅਗੇ ਜੋਤੇ ਜਾਣ ਤਥਾ ਚਕੀ ਪੀਸਣ ਦੀ ਤੇ ਇਕ ਹਜਾਰ ਰੁਪੈ ਨਕਦ ਜੁਰਮਾਨਾ ਹੋਇਆ)। ਕੈਦ ਕਟਣ ਉਪ੍ਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਰੋਪਾ ਨਾਲ ਸਨਮਾਨਤ ਕੀਤੇ ਗਏ।

2. ਗੁਰਦਵਾਰਾ ਸੋਪਰ (ਕਸ਼ਮੀਰ) ਦੇ ਮੋਰਚੇ ਵਿਚ ਸ਼ਾਮਿਲ ਹੋਣ ਤੇ ਕੈਦ ਤਾਂ ਕੱਟੀ ਪਰ ਮੋਰਚਾ ਫ਼ਤਹ ਕਰ ਲਿਆ।

3. ਅਨੰਤ ਨਾਗ ਵਿਚਲੇ ਗੁਰਦਵਾਰੇ ਦੇ ਮੋਰਚੇ ਵਿਚ ਭਾਗ ਲੈ ਉਸ ਨੂੰ ਜਿਤਿਆ।

4. ਗੁਰਦਵਾਰਾ ਮਟਨ ਸਾਹਿਬ ਦੇ ਝਗੜੇ ਵਿਚ ਹਿਸਾ ਲੈ ਜਿਤ ਹਾਸਲ ਕੀਤੀ ਇਤ ਆਦਿਕ।

**ਪ੍ਰਾਪਤੀਆਂ** :—ਛੇਵੀਂ ਪਾਦਸ਼ਾਹੀ ਦੇ ਨਾਂ ਨਾਲ ਸਬੰਧਤ ਗੁਰਦਵਾਰਾ ਨਲੂਛੀ, ਮੁਜ਼ਫਰਬਾਦ ਦੇ ਆਪ ਅੰਤਮ ਸਮੇਂ ਤੀਕ ਪ੍ਰਧਾਨ ਰਹੇ। ਇਸ ਗੁਰਦਵਾਰੇ ਦੀ ਸੁੰਦਰ ਇਮਾਰਤ ਤਿਆਰ ਕਰਾਨ ਤੋਂ ਇਲਾਵਾ ਲੰਗਰ ਮਰਿਆਦਾ ਚਾਲੂ ਕਰਵਾਨ ਅਥਵਾ ਯਾਤਰਾ ਨੂੰ ਸੁਖਾਂਵਾਂ ਬਨਾਣ ਲਈ ਕ੍ਰਿਸ਼ਨ ਗੰਗਾ ਨਦੀ ਤੇ ਰਸਿਆਂ ਦਾ ਪੁਲ ਬਣਾਨ ਦਾ ਉਦਮ ਵੀ ਕੀਤਾ। ਗੁਰਦਵਾਰਾ ਛੇਵੀਂ ਪਾਦਸ਼ਾਹੀ ਕਠਾਈ ਦੇ ਵੀ ਆਪ ਪ੍ਰਧਾਨ ਰਹੇ। ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਤੇ ਸ੍ਰੋਮਣੀ ਅਕਾਲੀ ਦਲ ਅੰਮ੍ਰਿਤਸਰ ਦੇ ਆਪ ਅੰਤਰਿੰਗ ਮੈਂਬਰ ਚੁਣੇ ਜਾਂਦੇ ਰਹੇ। ਗੁਰਦਵਾਰਾ ਸ੍ਰੀ ਪੰਜਾ ਸਾਹਿਬ ਤਥਾ ਇਸ ਦੀ ਕਮੇਟੀ ਦੇ ਆਪ ਕਾਫੀ ਚਿਰ ਤੀਕ ਪ੍ਰਧਾਨ ਰਹੇ। ਆਪਣੇ ਇਲਾਕੇ ਵਸਦੇ ਸਭੀ ਵਰਗਾਂ ਦੀ ਹਮਦਰਦੀ ਪ੍ਰਾਪਤ ਰਹਿਨ ਤੇ ਬਹੁਤ ਅਰਸੇ ਤੀਕ ਸਰਪੰਚ ਰਹੇ।

**ਰਾਜਸੀ ਖੇਤਰ** :—ਰਿਆਸਤ ਦੇ ਦੂਜੇ ਫਿਰਕਿਆ ਵਲੋਂ ਬਣਾਈਆਂ ਰਾਜਸੀ ਪਾਰਟੀਆਂ ਵਾਂਗ ਆਪ ਨੇ ਵੀ ਸਿੱਖਾਂ ਦੇ ਹੱਕਾਂ ਦੀ ਸਲਾਮਤੀ ਲਈ 'ਸ਼੍ਰੋਮਣੀ ਖਾਲਸਾ ਦਰਬਾਰ' ਨਾਮੀ ਪਾਰਟੀ ਨੂੰ ਜਨਮ ਦੇ ਜਿਥੇ ਪਾਰਟੀ ਦਾ ਆਪਣਾ ਅਖਬਾਰ 'ਸਮਸ਼ੇਰ' ਜਾਰੀ ਕੀਤਾ ਉਥੇ ਮਹੰਤ ਮੰਗਲ ਸਿੰਘ ਜੀ ਡੇਰਾ ਨਗਾਲੀ ਉਨ੍ਹਾਂ ਨੂੰ ਪਾਰਟੀ ਦਾ ਸਰਪੱਰਸਤ, ਆਪ ਖ਼ੁਦ ਪ੍ਰਧਾਨ ਤੇ ਸ. ਰਘਬੀਰ ਸਿੰਘ ਜ. ਸਕੱਤਰ ਚੁਣੇ ਗਏ ਜਿਨ੍ਹਾਂ ਨੇ ਵਡੇ ਪੈਮਾਨੇ ਦੀਆਂ ਦੋ ਕਾਨਫਰੰਸਾਂ, ਇਕ ਮੁਜ਼ਫਰਾਬਾਦ ਤੇ ਦੂਜੀ ਸ੍ਰੀ ਨਗਰ ਵਿਖੇ ਕਰਾ ਰਿਆਸਤੀ ਸਰਕਾਰ ਨੂੰ ਸਿੱਖ ਹੱਕਾਂ ਨੂੰ ਰਾਖਵੇਂ ਰੱਖਣ ਲਈ ਚਿਤਾਵਨੀ ਦਿਤੀ ਗਈ। ਇਨ੍ਹਾਂ ਕਾਨਫਰੰਸਾਂ ਵਿਚ ਰਿਆਸਤ ਦੇ ਮੁਖੀਆਂ ਸ਼ੇਖ ਅਬਦੁਲਾ ਸਾਹਿਬ, ਅਕਾਲੀ ਕੌਰ ਸਿੰਘ ਜੀ, ਮੌਲਾਨਾ ਮਸੂਦੀ, ਮਹੰਤ ਜੀ ਤਥਾ ਸ. ਸੰਤ ਸਿੰਘ

ਤੇਗ ਤੋਂ ਛੁਟ ਪੰਜਾਬ ਤੋਂ ਆਏ ਗਿਆਨੀ ਕਰਤਾਰ ਸਿੰਘ ਆਦਿਕ ਨੇ ਭਾਗ ਲਿਆ।

ਭਾਈ ਚਾਰੇ ਵਿਚ ਸੁਧਾਰ :—ਇਤਨੇ ਭਾਰੀ ਰੁਝੇਵਿਆਂ ਦੇ ਹੁੰਦਿਆਂ ਵੀ ਜਥੇਦਾਰ ਜੀ ਨੇ ਆਪਣੇ ਭਾਈਚਾਰੇ 'ਚ ਸੁਧਾਰ ਲਿਆਣ ਦਾ ਟੀਚਾ ਮਿਥ ਬ੍ਰਾਦਰੀ ਵਿਚ ਪ੍ਰਚਲਤ ਕਈ ਮਨ ਮਤੀ, ਬੋਸੀਦਾ ਤੇ ਅਲੋੜਵੀਆਂ ਰਸਮਾਂ ਤੇ ਫਜ਼ੂਲ ਖਰਚੀਆਂ ਤੋਂ ਛੁਟਕਾਰਾਂ ਪਾਣ ਲਈ, ਮਰਣ ਸਮੇਂ ਘਰ ਵਾਲਿਆਂ ਵਲੋਂ ਕਈ-ਕਈ ਰੋਟੀਆਂ ਕਰਨ ਨੂੰ ਬੰਦ ਕਰ ਦਿਤਾ, ਵਿਆਹ ਰਾਤ ਦੇ ਬਜਾਏ ਸਵੇਰ ਨੂੰ ਤੇ ਕੇਵਲ ਇਕ ਰੋਟੀ ਦੇਣ, ਬੋਹੜੀ ਬ੍ਰਾਤ ਅਥਵਾ ਲੜਕਿਆਂ ਵਲੋਂ ਦਾਜ ਨਕਦੀ ਦੀ ਮੰਗ ਨੂੰ ਹਮੇਸ਼ਾ ਲਈ ਬੰਦ ਕਰਵਾਨ ਦੇ ਕਰੜੇ ਮਤੇ ਪਾਸ ਕਰਵਾ ਉਲੰਘਣਾਂ ਕਰਨ ਵਾਲੇ ਨੂੰ ਚੋਖੀ ਡੰਡ ਦੇਣੀ ਨਿਸਚਿਤ ਕੀਤੀ ਗਈ।

ਅੰਤਿਮ ਸਮਾਂ :—ਭਾਰਤ ਦੇਸ ਦੀ ਵੰਡ ਹੋਣ ਦੀ ਚਰਚਾ ਸੁਣ ਦੇਸ਼ ਦੇ ਮੁਸਲਮ ਲੀਗੀਆਂ ਨੇ ਖ਼ਰ ਮਸਤੀਆਂ ਤਥਾ ਘਟ ਗਿਣਤੀ ਦੇ ਲੋਕਾਂ ਨੂੰ ਜਦ ਲੁਟਣਾ ਮਾਰਨਾ ਸ਼ੁਰੂ ਕਰ ਦਿਤਾ ਤਾਂ ਬਹੁਤ ਸਾਰੇ ਹਿੰਦੂ ਸਿੱਖ ਆਪਣੀਆਂ ਜਾਨਾਂ ਬਚਾਣ ਲਈ ਹਿੰਦੂ ਰਾਜੇ ਦੇ ਰਿਆਸਤੀ ਜ਼ਿਲ੍ਹੇ ਮੁਜ਼ਫਰਾਬਾਦ ਆ ਗਏ ਜਿਨ੍ਹਾਂ ਦੀ ਰਿਹਾਇਸ਼ ਤੇ ਰਾਸ਼ਨ ਪਾਣੀ ਦਾ ਪ੍ਰਬੰਧ ਅਕਾਲੀ ਕੌਰ ਸਿੰਘ ਜੀ ਅਤੇ ਜਥੇਦਾਰ ਜੀ ਨੇ ਬੜੇ ਸੁਚੱਜੇ ਢੰਗ ਨਾਲ ਕੀਤਾ ਪਰ 22 ਅਕਤੂਬਰ 1947 ਦੀ ਸਵੇਰ ਨੂੰ ਕਬਾਇਲੀ ਪਠਾਣਾ ਤੇ ਪਾਕਿਸਤਾਨੀ ਫ਼ੌਜ ਦੇ ਮਿਲਵੇ ਹਮਲੇ ਦੌਰਾਨ ਜਦ ਹਜਾਰਾਂ ਦੀ ਗਿਣਤੀ ਵਿਚ ਭਾਈ ਚਾਰੇ ਦੇ ਸਿੰਘ ਸਿੰਘਣੀਆ ਤੇ ਅਧ ਖਿੜੇ ਫੁਲ ਸ਼ਹੀਦ ਹੋਣ ਲਗ ਪਏ ਤਾਂ ਗੁਰੂ ਮਹਾਰਾਜ ਜੀ ਦੇ ਸਿਦਕੀ ਜਥੇਦਾਰ ਕਪੂਰ ਸਿੰਘ ਜੀ ਨੇ (ਉਸ ਤਾਰੀਖ ਨੂੰ ਅਕਾਲੀ ਜੀ ਦਿਲੀ ਸਨ) ਆਪਣੀ ਜਾਨ ਦੀ ਪ੍ਰਵਾਹ ਨਾਂ ਕਰਦੇ ਹੋਏ ਆਪਣੀ ਦੋ ਨਾਲੀ ਬੰਦੂਕ ਤੇ ਕੁਝ ਕਾਰਤੂਸਾਂ ਸਣੇ ਪਿੰਡ-ਪਿੰਡ ਵਿਚ ਘੁਮ-ਫਿਰ ਸਿੰਘਾਂ ਦੀ ਨਿਕਾਸ਼ੀ ਦੀ ਸੇਵਾ ਦਾ ਰੱਜ ਕੇ ਸੁਭਾਗ ਮਾਣਿਆ ਤੇ ਬੇਅੰਤ ਵਿਅਕਤੀਆਂ ਨੂੰ ਮਾਫ਼ੂਜ਼ ਥਾਵਾਂ ਤੀਕ ਪੌਂਹਚਾਇਆ ਤੇ ਆਪਣਾ ਫ਼ਰਜ਼ ਨਿਭਾਂਦੇ ਹੋਏ ਦੁਸ਼ਮਨਾਂ ਨਾਲ ਮਰਦਾਨਾ ਵਾਰ ਦੋ-ਦੋ ਹੱਥ ਕਰਦੇ ਹੋਏ ਜਿਸ ਵੀਰਤਾ ਦਾ ਸਬੂਤ ਦੇਂਦਿਆਂ ਵੀਰ ਗਤੀ ਪ੍ਰਾਪਤ ਕੀਤੀ ਉਸ ਨੂੰ ਸਾਡਾ ਭਾਈ-ਚਾਰਾ ਖ਼ਾਸ ਤੌਰ ਤੇ ਰਿਆਸਤ ਜੰਮੂ ਕਸ਼ਮੀਰ ਦੇ ਗੁਰ ਸਿੱਖ ਮਾਈ ਭਾਈ ਕਦਾਚਿਤ ਵੀ ਨਹੀਂ ਭੁਲਣਗੇ। ਇੰਜ ਲਗਦਾ ਹੈ ਕਿ ਕਿਸੇ ਉਰਦੂ ਦੇ ਛੰਦ ਕਾਰ ਨੇ ਸ਼ਾਇਦ ਆਪਣਾ ਇਹ ਛੰਦ ਜਥੇਦਾਰ ਜੀ ਨੂੰ ਸ਼ਰਧਾਂਜਲੀ ਦੇਣ ਲਈ ਹੀ ਘੜਿਆ ਸੀ।

'ਜੀਤਾ ਹੈ ਵੋਹ ਜੋ ਮਰ ਗਿਆ ਔਰੋਂ ਕੇ ਵਾਸਤੇ—
ਅਪਨੇ ਲੀਏ ਜੀਆ ਤੋ ਕਿਸ ਕਾਮ ਕਾ ਜ਼ੀਆ'

# ਗਿਆਨੀ ਰਿਪਦੁਮਨ ਸਿੰਘ ਜੀ ਸਾਸਨ 'ਸਰਹਦੀ' ਪਿੰਡ ਬੱਕਰਵਾਲ ਜ਼ਿਲਾ ਅੰਬਾਲਾ

ਆਪ ਜੀ ਦਾ ਜਨਮ ਸ: ਸੋਹਣ ਸਿੰਘ ਜੀ ਦੇ ਘਰ ਮਾਤਾ ਸਰਸਵਤ ਕੌਰ ਦੀ ਕੁਖੋਂ ਪਿੰਡ ਮੋਹਰੀ ਵਡਭੈਣ ਜ਼ਿਲਾ ਹਜ਼ਾਰਾ ਵਿਖੇ ਮਿਤੀ 28 ਦਸੰਬਰ 1902 ਨੂੰ ਹੋਇਆ। ਆਪ ਜੀ ਦੇ ਦਾਦਾ ਸ: ਜਵਾਲਾ ਸਿੰਘ ਜੀ ਹੋਏ। ਆਪ ਜੀ ਦੇ ਪਿਤਾ ਨਵਾਂ ਸ਼ਹਿਰ (ਐਬਟਾਬਾਦ) ਵਿਖੇ ਦੁਕਾਨ ਕਰਦੇ ਸਨ ਅਤੇ ਆਪ ਜੀ ਦਾ ਪਾਲਨਪੋਸਨ ਉਥੇ ਹੀ ਹੋਇਆ। ਮੁੱਢਲੀ ਤਾਲੀਮ ਐਬਟਾਬਾਦ ਤੋਂ ਹਾਸਲ ਕੀਤੀ ਤੇ ਜੇਹਲ ਯਾਤਰਾ ਸਮੇਂ ਆਪਨੇ ਕਾਫੀ ਤਾਲੀਮ ਹਾਸਲ ਕੀਤੀ, 1920 ਵਿਚ ਆਪ ਜੀ ਦੀ ਮਾਤਾ ਨੇ ਆਪ ਨੂੰ ਅਸੀਸ ਦਿਤੀ ਕਿ ਬੇਟਾ ਤੇਰਾ ਸਦਾ ਹੀ ਜਗ ਵਿਚ ਨਾਮਨਾ ਹੋਵੇ ਤੇ ਮਾਤਾ ਜੀ ਗੁਰਪੁਰੀ ਸਿਧਾਰ ਗਏ।



1922 ਵਿਚ ਆਪ ਲਾਹੌਰ ਚਲੇ ਗਏ ਉਥੋਂ ਅੰਮ੍ਰਿਤਸਰ ਤੇ ਭਾਈ ਫੇਰੂ ਦੇ ਮੋਰਚੇ ਤੇ ਜੈਤੋ ਦੇ ਮੋਰਚਿਆਂ ਵਿਚ ਹਿੱਸਾ ਲਿਆ। ਤੇਹਰਵੇਂ ਸ਼ਹੀਦੀ ਜਥੇ ਵਿਚ ਸ੍ਰੀ ਨਨਕਾਣਾ ਸਾਹਿਬ ਮੋਰਚੇ ਵਿਚ ਗਏ, 1927 ਵਿਚ ਅਖਰੂਟੇ ਦੇ ਸ: ਕਾਹਨ ਸਿੰਘ ਜੀ ਦੀ ਸਪੁਤਰੀ ਬੀਬੀ ਸਤਵੰਤ ਕੌਰ ਨਾਲ ਸ਼ਾਦੀ ਹੋਈ। 1929 ਨੂੰ ਕਾਂਗਰਸ ਲਹਿਰ ਵਿਚ ਸਰਹੱਦੀ ਗਾਂਧੀ ਦੇ ਜਥੇ ਵਿਚ ਹੋ ਕੇ ਪ੍ਰਚਾਰ ਅਰੰਭਿਆ। ਆਪ ਜੀ ਦੇ ਛੋਟੇ ਵੀਰ ਸ: ਜੋਧ ਸਿੰਘ ਜੀ ਫੋਜ ਵਿਚ ਦੂਜੀ ਜੰਗ ਵਿਚ ਸ਼ਹੀਦ ਹੋ ਗਏ। ਪਿਤਾ ਜੀ ਦੇ ਅਕਾਲ ਚਲਾਣੇ ਤੋਂ ਬਾਅਦ ਆਪ ਜੀ ਸਾਰੇ ਸਰਹੱਦੀ ਪ੍ਰਾਂਤ ਵਿਚ ਫਿਰੇ, ਧਰਮੀ ਤੇ ਰਾਜਸੀ ਪ੍ਰਚਾਰ ਕਰਦੇ ਰਹੇ ਦੇਸ਼ ਦੀ ਆਜ਼ਾਦੀ ਲਹਿਰ ਸਮੇਂ ਆਪ ਦੇ ਮੰਨ ਵਿਚ ਜੋਸ਼ ਭਰ ਆਇਆਂ ਜਿਸ ਦੇ ਕਾਰਣ ਆਪ ਜੀ ਜੇਹਲ ਵਿਚ ਰਹੇ।

1931 ਦੇ ਸ਼ੁਰੂ ਵਿਚ ਆਪ ਜੀ ਕਰਾਚੀ (ਸਿੰਧ) ਜਾ ਪੁਜੇ ਉਥੇ ਰਹਾਇਸ਼ ਰਖ ਕੇ ਇਕ ਮਾਹਵਾਰੀ ਅਖਬਾਰ 'ਬੀਰ ਖਾਲਸਾ ਕਰਾਚੀ' ਕੁਝ ਚਿਰ ਕੱਢੀ, ਗੁਰਮਤ ਲੜੀ ਚਲਾਈ। ਗੁਰਦਵਾਰਾ ਲਹਿਰ ਵਿਚ ਹਿਸਾ ਲੈਂਦਿਆ ਛੇ ਮਹੀਨੇ ਕੈਦ ਕਟੀ। 1942 ਨੂੰ ਅਜ਼ਾਦੀ ਲਹਿਰ ਵਿਚ ਇਕ ਸਾਲ ਤੋਂ ਵਧ ਜੇਹਲ ਕਟੀ। ਜਦੋਂ ਆਪ ਜੀ

ਕਰਾਚੀ ਜੇਹਲ ਵਿਚ ਸਨ ਲੇਖਕ ਦੀ ਤਬਦੀਲੀ ਕਰਾਚੀ ਹੋਈ ਤਾਂ ਪਤਾ ਲਗਾ ਕਿ ਆਪ ਜੇਹਲ ਵਿਚ ਹਨ ਦਰਸ਼ਨ ਕਰਨ ਦੀ ਤੀਬਰ ਇਛਾ ਹੋਈ ਪ੍ਰੰਤੂ ਲੇਖਕ ਦੀ ਯੂਨਟ ਦੇ ਜਲਦੀ ਹੀ ਕਰਾਚੀ ਤੋਂ ਮਹੂ ਹੋਣ ਦੇ ਆਰਡਰ ਆ ਗਏ ਅਤੇ ਕੁਝ ਸਰਕਾਰੀ ਪਾਬੰਧੀਆਂ ਕਰਕੇ ਸਰਹੱਦੀ ਸਾਹਿਬ ਦੇ ਦਰਸ਼ਨ ਕਰਾਚੀ ਵਿਖੇ ਨ ਕਰ ਸਕਿਆ।

1947 ਵਿਚ ਪਾਰਟੀਸ਼ਨ ਹੋਣ ਪਰ ਆਪ ਬਹੁਤ ਸਾਰੇ ਹਿੰਦੂਆਂ ਨੂੰ ਲੈ ਕਰ ਜਹਾਜ਼ ਰਾਹੀ ਬੰਬੇ ਪੁਜੇ। ਉਥੇ ਸਰਕਾਰੀ ਤੌਰ ਤੇ ਆਪ ਨੂੰ ਜੰਬੂਰ ਕੈਂਪ ਦਾ ਇੰਚਾਰਜ ਲਗਾਇਆ ਗਿਆ ਜਿਥੇ ਆਪ ਨੇ ਬੜੇ ਲਗਨ ਨਾਲ ਸੇਵਾ ਕੀਤੀ। ਫਿਰ ਆਪ ਨੇ ਪੰਜਾਬ ਆਕਰ ਆਪਣੇ ਇਲਾਕੇ ਦੇ ਰਫੂਜੀਆਂ ਨੂੰ ਆਬਾਦ ਕਰਨ ਲਈ ਕਰੜੀ ਮੇਹਨਤ ਕੀਤੀ ਅਫਸਰਾਂ ਨੂੰ ਮਿਲ ਕਰ ਕਾਫੀ ਰਿਆਇਤਾਂ ਪ੍ਰਾਪਤ ਕੀਤੀਆਂ। ਆਪ ਜੀ ਨੂੰ ਕੌਮੀ ਸਰਕਾਰ ਨੇ ਆਪ ਦੀਆਂ ਦੇਸ਼ ਲਈ ਕੁਰਬਾਨੀਆਂ ਨੂੰ ਮੁਖ ਰਖ ਕੇ ਅੱਧਾਮੁਰੱਬਾ ਜ਼ਮੀਨ ਹਿਸਾਰ ਵਿਚ ਦਿਤਾ ਅਤੇ ਦੇਸ਼ ਅਜ਼ਾਂਦੀ ਦੀਆਂ ਕੁਰਬਾਨੀਆਂ ਕਰਕੇ 'ਫ੍ਰੀਡਮ ਫਾਈਟਰ' ਦੀ ਪੈਨਸ਼ਨ ਮਿਲਦੀ ਸੀ।

ਆਪ ਜੀ ਪਿੰਡ ਬਕਰਵਾਲ ਜ਼ਿਲਾ ਅੰਬਾਲਾ ਵਿਖੇ ਪਕੇ ਅਲਾਟੀ ਹੋਏ ਅਤੇ ਅਜ ਕਲ ਆਪ ਜੀ ਦਾ ਪ੍ਰਵਾਰ ਬਕਰਵਾਲ ਪਿੰਡ ਵਿਖੇ ਪੱਕੀ ਰਹਾਇਸ਼ ਰਖਦਾ ਹੈ। ਆਪ ਜੀ ਆਲ ਇੰਡੀਆ ਸੈਂਟਰਲ ਬ੍ਰਾਹਮਣ ਸਿੱਖ ਕਮੇਟੀ ਦੇ ਸਰਗਰਮ ਮੈਂਬਰ ਸਨ ਅਤੇ ਬਰਾਦਰੀ ਦੀ ਉਨਤੀ ਲਈ ਆਪਣੀਆਂ ਸ਼ੁਭ ਰਾਵਾਂ ਭੇਜਦੇ ਰਹਿੰਦੇ ਸਨ। ਆਪ ਜੀ ਲੰਬੀ ਉਮਰ ਭੋਗ ਕੇ 1984 ਦੇ ਸ਼ੁਰੂ ਵਿਚ ਵਿਛੋੜਾ ਦੇ ਗਏ।

ਜ: ਸਕੱਤਰ ਸੈਂਟਰਲ ਕਮੇਟੀ ਦੀ ਬੇਨਤੀ ਤੇ 1982 ਵਿਚ ਆਪ ਨੇ ਉਚੇਚੇ ਤੌਰ ਤੇ ਗੰਗੂ ਨਾਮੀ, ਸ੍ਰੀ ਦਸ਼ਮੇਸ਼ ਜੀ ਦੇ ਦਸੇ ਜਾਂਦੇ ਰਸੋਈਏ ਦੇ ਪਿੰਡ ਸਹੇੜੀ ਤਬਾ ਬਾਬਾ ਬੰਦਾ ਸਿੰਘ ਜੀ ਬਹਾਦਰ ਦੇ ਅਬਾਈ ਇਲਾਕੇ ਰਾਜੌਰੀ ਪੁਨਛ ਜਾ ਦੋਨਾਂ ਦਾ ਹਸਬ ਨਸਬ ਦਾ ਪਤਾ ਲਗਾ ਆਪਣੀ ਰੀਪੋਰਟ ਜ. ਸਕੱਤਰ ਨੂੰ ਭੇਜੀ। ਇਸ 15-16 ਦਿਨਾਂ ਦੀ ਯਾਤਰਾ ਦਾ ਸਾਰਾ ਖਰਚ (ਸਣੇ ਕਿਰਾਏ ਭਾੜੇ ਦੇ) ਸਰਹੱਦੀ ਸਾਹਿਬ ਨੇ ਆਪਣੀ ਜੇਬ ਤੋਂ ਭਰਿਆ।

# ਸ਼੍ਰੋਮਣੀ ਪੱਤਰਕਾਰ ਜਥੇਦਾਰ
# ਗਿ: ਪ੍ਰਤਾਪ ਸਿੰਘ ਜੀ ਸਾਸਨ

ਆਪ ਦਾ ਜਨਮ 2 ਜਨਵਰੀ 1904 ਨੂੰ ਸ਼ਹੀਦ ਭਾਈ ਮੱਖਣ ਸਿੰਘ ਜੀ ਦੀ ਧਰਮ ਪਤਨੀ ਮਾਤਾ ਮਥਰਾ ਦੇਵੀ ਜੀ ਦੇ ਉਦਰੋਂ ਪਿੰਡ ਨਾਰਾ, ਜ਼ਿਲਾ ਰਾਵਲ ਪਿੰਡੀ (ਪਾਕਿਸਤਾਨ) ਵਿਖੇ ਹੋਇਆ । ਆਪ ਦੇ ਪੜਦਾਦਾ ਭਾਈ ਛਤੂ ਸਿੰਘ ਜੀ ਨੇ ਪਰਸਿੱਦ ਮਹਾਤਮਾ ਠਾਕਰ ਭਾਈ ਰੋਚਾ ਸਿੰਘ ਜੀ ਆਫ਼ ਡੇਰਾ ਨਗਾਲੀ ਤੋਂ ਅੰਮ੍ਰਿਤ ਛਕ ਗੁਰ ਸਿੱਖੀ ਧਾਰਨ ਕੀਤੀ ਸੀ ਅਥਵਾ ਆਪ ਦੇ ਦਾਦਾ ਭਾਈ ਦੇਵਾ ਸਿੰਘ ਜੀ ਸ਼ੇਰੇ ਪੰਜਾਬ ਦੀ ਫੌਜ ਵਿਚ ਉਚ ਅਧਿਕਾਰੀ ਸਨ ।



ਗਿ: ਜੀ ਦੇ ਪੂਜ ਪਿਤਾ ਭਾਈ ਮੱਖਣ ਸਿੰਘ ਜੀ ਗੁਰਬਾਣੀ, ਸਿੱਖ ਇਤਹਾਸ, ਸੰਗੀਤ ਤਥਾ ਹਿਕਮਤ ਵਿਚ ਨਿਪੁਨ ਤੇ ਮਾਹਿਰ ਸਨ ਜਿਨ੍ਹਾਂ ਨੇ ਸਿੰਘ ਸਭਾ ਲਹਿਰ ਦੇ ਮੁਖੀ ਨੇਤਾ ਗਿਆਨੀ ਦਿਤ ਸਿੰਘ ਦੀਆਂ ਖ਼ਾਲਸਾ ਪੰਥ ਪ੍ਰਤਿ ਕੀਤੀਆਂ ਲਾਜਵਾਬ ਸੇਵਾਵਾਂ ਤੋਂ ਪ੍ਰਭਾਵਤ ਹੋ ਰੰਧੀਰ ਨਗਰ ਜ਼ਿਲਾ ਗੁਜਰਾਤ ਵਿਖੇ ਸਿੱਖੀ ਪਰਚਾਰ ਲਈ ਗੁਰਦਵਾਰਾ ਬਣਵਾਇਆ ਤਥਾ ਲੜਕੇ ਲੜਕੀਆਂ ਲਈ ਸਿੱਖੀ ਕੇਂਦਰ (ਸਕੂਲ) ਤਾਮੀਰ ਕਰਵਾਇਆ । 1947 ਦੇ ਘਲੂ ਘਾਰੇ ਦੌਰਾਨ ਇਸੇ ਹੀ ਗੁਰਦਵਾਰੇ ਦੀ ਸੰਭਾਲ ਕਰਦਿਆਂ ਆਪ ਸ਼ਹੀਦ ਕਰ ਦਿਤੇ ਗਏ ।

ਗਿਆਨੀ ਜੀ ਨੇ ਮੁਕਾਮੀ ਸਕੂਲ ਤੋਂ 8ਵੀਂ ਪਾਸ ਕੀਤੀ ਤੇ ਆਪਣੇ ਦਾਦਾ ਸ: ਦੇਵਾ ਸਿੰਘ, ਜੋ ਇਕ ਜਾਨ ਬਾਜ਼ ਫ਼ੌਜੀ ਤੋਂ ਛੁਟ ਉਚੇ ਦਰਜੇ ਦੇ ਸਤਿਵਾਦੀ ਤੇ ਗੁਰਬਾਣੀ ਦੇ ਪਰਸਿਧ ਅਭਿਆਸੀ ਵੀ ਸਨ, ਤੋਂ ਗੁਰਮੁਖੀ ਦਾ ਚੰਗਾ ਅਧਿਐਨ ਕੀਤਾ ਅਥਵਾ ਸੂਰਜ ਪ੍ਰਕਾਸ਼ ਦੀ ਕਥਾ ਦਾ ਅਨੰਦ ਮਾਨਣਾਂ ਹਰ ਰੋਜ ਦੀ ਆਦਤ ਬਣਾ ਲਈ ।

ਸੁਰਤੀ ਪੈਂਦੇ ਹੀ ਗਿਆਨੀ ਜੀ ਨੇ ਪੰਥ ਤੇ ਦੇਸ਼ ਲਈ ਕੁਰਬਾਨੀਆਂ ਕਰਨ ਦਾ ਮਾਨੋ ਪੇਸ਼ਾ ਹੀ ਅਖ਼ਤਿਆਰ ਕਰ ਲਿਆ ਜਿਨ੍ਹਾਂ ਦਾ ਇਥੇ ਦਰਸਾਇਆ ਵੇਰਵਾ ਕੂਜੇ

ਵਿਚ ਬੰਦ ਕੀਤੇ ਦਰਿਆਂ ਦੇ ਤੁਲ ਹੀ ਅਨਭਵ ਹੋ ਸਕਦਾ ਹੈ ।

ਜਿਵੇਂ ਕਿ :—1947 ਵਿਚ ਜਦ ਕਿ ਆਪ ਮਸੇਂ 13 ਸਾਲ ਦੇ ਹੀ ਹੋ ਪਾਏ ਸਨ ਕਿ ਸਿੱਖ ਪੰਥ ਦੇ ਪ੍ਰਸਿਧ ਮਹਾ ਪੁਰਖ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਨੇ ਸਾਹਿਬ ਵਾਲ਼ਿਆਂ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ।

1918 ਵਿਚ ਗੁਜਰਾਂ ਵਾਲਾ ਵਿਖੇ ਹੋਈ ਵਿਦਿਅਕ ਕਾਨਫਰੰਸ ਵਿਚ ਬਤੌਰੇ ਡੈਲੀ ਗੇਟ ਸ਼ਾਮਲ ਹੋਏ ।

1919 ਵਿਚ ਗੁਜਰਾਂ ਵਾਲਾ ਤੇ ਲਾਹੌਰ ਵਿਖੇ ਵਾਪਰੀਆਂ ਘਟਨਾਵਾਂ ਦਾ ਜਾਇਜਾ ਲਿਆ । 1919 ਵਿਚ ਹੀ ਅੰਮ੍ਰਿਤਸਰ ਦੇ ਜਲ਼ਿਆਂਵਾਲਾ ਬਾਗ਼ ਵਿਚ ਸੈਂਕੜੇ ਦੇਸ਼ ਭਗਤਾਂ ਦੇ ਡੁਲ੍ਹਦੇ ਖ਼ੂਨ ਨੂੰ ਦੇਖ ਜਦ ਦੇਸ਼ ਪਿਆਰ ਨੇ ਵੰਗਾਰ ਮਾਰੀ ਤਾਂ ਆਪ ਨੇ ਕੇਵਲ ਵਤਨ ਤੇ ਪੰਥ ਲਈ ਜੀਣ ਤੇ ਮਰਨ ਦਾ ਸੰਕਲਪ ਕੀਤਾ ਜਿਸ ਦੇ ਅੰਤਰ ਗਤ ਇਨ੍ਹਾਂ ਦੇ ਸੰਸਕਾਰ ਇਨ੍ਹਾਂ ਦੋਹਾਂ ਲਹਿਰਾਂ ਦੇ ਸੰਗਮ ਬਣੇ ।

1920 ਵਿਚ ਜਦ ਗੁਰਦੁਵਾਰਾ ਸੁਧਾਰ ਨੇ ਜਨਮ ਲਿਆ ਤਾਂ ਗੁਰਦੁਵਾਰਾ ਪੰਜਾ ਸਾਹਿਬ ਨੂੰ ਮਹੰਤਾਂ ਦੇ ਸ਼ਕੰਜੇ ਤੋਂ ਖੁਲਾਸ ਕਰਾਣ ਲਈ ਆਪ ਭਾਈ ਕਰਤਾਰ ਸਿੰਘ ਝਬਰ ਤੇ ਜਥੇਦਾਰ ਤੇਜਾ ਸਿੰਘ ਭੁਚਰ ਆਦਿਕ ਨਾਲ ਸ਼ਾਮਲ ਹੋਏ । ਆਪ ਇਤਨੀ ਛੋਟੀ ਉਮਰ ਦੇ ਹੁੰਦੇ ਹੋਇਆਂ ਵੀ ਅਕਾਲੀ ਲਹਿਰ ਤੇ ਦੇਸ਼ ਦੀ ਸਥਿਤੀ ਬਾਰੇ ਸੰਗਤਾਂ ਸਨਮੁਖ ਰਾਜਸੀ ਤੇ ਪੰਥਕ ਵਿਚਾਰ ਬੜੇ ਜੋਸ਼ੀਲੇ ਅੰਦਾਜ਼ ਵਿਚ ਦਰਸਾਣ ਲਗ ਪਏ ਸਨ ।

1921 ਵਿਚ ਜਦ ਮਹਾਤਮਾ ਗਾਂਧੀ ਨਨਕਾਣਾਂ ਸਾਹਿਬ ਦੇ ਸ਼ਹੀਦੀ ਸਾਕੇ ਨੂੰ ਦੇਖਣ ਗਏ ਤਾਂ 17 ਸਾਲਾ ਯੁਵਕ ਪ੍ਰਤਾਪ ਸਿੰਘ ਤੇ ਭਾਈ ਅਮਰ ਸਿੰਘ ਨੇ ਮਹਾਤਮਾ ਜੀ ਨੂੰ ਸ਼ਹੀਦਾਂ ਦੇ ਧੁਖਦੇ ਅੰਗੀਠੇ, ਜਨਮ ਅਸਥਾਨ ਵਿਚ ਲਹੂ ਦੇ ਨਿਸ਼ਾਨ ਅਥਵਾ ਪ੍ਰਕਾਸ਼ਸਥਾਨ ਦੇ ਦਰਵਾਜ਼ੇ ਨੇੜੇ ਪਈ ਮਹਾਰਾਜ ਦੀ ਬੀੜ ਵਿਚ ਲਗੀਆਂ ਗੋਲੀਆਂ ਦੇ ਨਿਸ਼ਾਨ ਦਖਾਏ ਜਿਨ੍ਹਾਂ ਨੂੰ ਵੇਖ ਮਹਾਤਮਾਂ ਜੀ ਬੜੇ ਪ੍ਰਭਾਵਤ ਤੇ ਦੁਖੀ ਹੋਏ ।

1922 ਵਿਚ ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਪਿਤਾ ਤੇ ਪੁਤਰ ਦੋਵੇਂ ਸ਼ਾਮਲ ਹੋਏ ਜਿਸ ਤੇ ਭਾਈ ਮਖਣ ਸਿੰਘ ਨੂੰ ਢਾਈ ਸਾਲ ਤੇ ਪੁਤਰ ਜੋ ਧਰਮ ਸਾਲ ਸ: ਮਾਹਣਾ ਸਿੰਘ ਦੇ ਜਥੇ ਵਿਚ ਸਨ ਵੀ ਕੈਦ ਹੋਏ ।

1923 ਵਿਚ ਆਪ ਨੇ (ਜੇਲ੍ਹ ਯਾਤ੍ਰਾ ਸਮੇ) ਪ੍ਰਿੰ: ਛਹਿਬਰ ਸਿੰਘ ਜੀ ਦੇ ਰੋਜ਼ਾਨਾ ਗੁਰਬਾਣੀ ਵਿਚਾਰ ਸੁਣ ਸੁਣ ਗੁਜਰਾਂ ਵਾਲੇ ਵਿਖੇ ਜਾ ਗਿਆਨੀ ਦਾ ਕੋਰਸ ਚੰਗੇ ਨੰਬਰਾਂ ਤੇ ਪਾਸ ਕੀਤਾ ਜਿਸ ਉਪ੍ਰੰਤ ਸ: ਮਹਿਤਾਬ ਸਿੰਘ, ਪ੍ਰਧਾਨ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੇ ਆਪ ਨੂੰ ਸਿੱਖ ਮਿਸ਼ਨਰੀ ਸੋਸਾਇਟੀ ਦਾ ਪ੍ਰਚਾਰਕ ਨਿਯੁਕਤ ਕਰਕੇ ਚਾਰ ਜ਼ਿਲ੍ਹਿਆਂ, ਸਰਗੋਧਾ (ਸ਼ਾਹਪੁਰ), ਗੁਜਰਾਤ, ਝੰਗ ਤੇ ਮੀਆਂ ਵਾਲੀ ਦੇ ਖੇਤਰਾਂ ਦਾ ਇਨਚਾਰਜ ਮੁਕੱਰਰ ਕੀਤਾ ।

9-7-1923 ਨੂੰ ਜਦ ਅੰਗਰੇਜ਼ਾਂ ਨੇ ਮਹਾਰਾਜਾ ਰਿਪੋਦਮਨ ਸਿੰਘ ਵਾਲੀਏ ਰਿਆਸਤ ਨਾਭਾ ਨੂੰ ਗਦੀ ਤੋਂ ਉਤਾਰਿਆਂ ਤਾਂ ਸ਼੍ਰੋਮਣੀ ਗੁ: ਪ੍ਰਬੰਧਕ ਕਮੇਟੀ ਤੇ ਸ਼੍ਰੋਮਣੀ

ਅਕਾਲੀ ਦਲ ਨੇ ਸਖ਼ਤ ਰੋਸ ਪ੍ਰਗਟ ਕੀਤਾ ਜਿਸ ਤੇ ਵਕਤੀ ਹਕੂਮਤ ਨੇ ਦੋਨਾਂ ਸੰਸਥਾਵਾਂ ਨੂੰ ਖ਼ਿਲਾਫ਼ ਕਾਨੂੰਨ ਦਰਸਾ ਇਨ੍ਹਾਂ ਦੇ ਮੁਖੀਆਂ ਨੂੰ ਗਰਿਫਤਾਰ ਕਰ ਲਿਆ ਜਿਨ੍ਹਾਂ ਵਿਚੋਂ ਗਿਆਨੀ ਪ੍ਰਤਾਪ ਸਿੰਘ, ਸ. ਅਮਰ ਸਿੰਘ ਝਬਾਲ, ਗਿਆਨੀ ਹੀਰਾ ਸਿੰਘ 'ਦਰਦ', ਜਥੇਦਾਰ ਊਧਮ ਸਿੰਘ ਨਾਗੋਕੇ, ਮਾਸਟਰ ਤਾਰਾ ਸਿੰਘ, ਪੰਡਤ ਮੇਹਰ ਚੰਦ ਤਥਾ ਗਿਆਨੀ ਗੁਰਮੁਖ ਸਿੰਘ ਮੁਸਾਫ਼ਿਰ ਨੂੰ ਡੇਢ-ਡੇਢ ਸਾਲਾਂ ਦੀ ਸਜ਼ਾ ਦਿਤੀ ਗਈ। ਜੇਲ੍ਹ ਤੋਂ ਰਿਹਾ ਹੋ ਜੈਤੋ ਵਿਖੇ ਲਗੇ ਮੋਰਚੇ ਸਮੇਂ 16ਵੇਂ ਜਥੇ ਦੇ ਸਿੰਘਾਂ ਵਿਚ ਜਾਗ੍ਰਿਤੀ ਲਿਆਣ ਲਈ ਗਿਆਨੀ ਜੀ ਨੇ ਸਿਆਲਕੋਟ, ਗੁਜਰਾਂਵਾਲਾ ਤੇ ਕਈ ਦੂਜੇ ਜ਼ਿਲ੍ਹਿਆਂ ਦਾ ਤੂਫ਼ਾਨੀ ਦੌਰਾ ਕਰਕੇ ਇਤਨਾ ਜੋਸ਼ ਭਰ ਦਿਤਾ ਕਿ ਉਸ ਵਿਚ ਹਜ਼ਾਰਾਂ ਸਿੰਘਾਂ ਨੇ ਸ਼ਾਮਲ ਹੋਣ ਲਈ ਕਮਰ ਕਸੇ ਕਰਕੇ ਜੈਤੋ ਵਲ ਵਹੀਰਾਂ ਪਾ ਦਿਤੀਆਂ ਪਰ ਗੁਰਦਵਾਰਾ ਐਕਟ ਬਣ ਜਾਣ ਤੇ ਮੋਰਚਾ ਸਮਾਪਤ ਹੋ ਗਿਆ।

1926 ਵਿਚ ਗੁਰਦਵਾਰਾ ਐਕਟ ਲਾਗੂ ਹੋ ਜਾਣਦੇ ਅੰਤਰਗਤ ਪ੍ਰਬੰਧਕ ਕਮੇਟੀ ਦੇ ਵਜੂਦ ਵਿਚ ਆ ਜਾਣ ਤੇ ਸਾਰੇ ਰਾਗੀਆਂ ਪ੍ਰਚਾਰਕਾਂ ਨੂੰ ਸੇਵਾ ਨਿਵਿਰਤ ਕਰ ਦਿਤਾ ਗਿਆ ਜਿਸ ਵਿਚ ਗਿਆਨੀ ਜੀ ਵੀ ਸ਼ਾਮਲ ਸਨ ਪਰ 1927 ਵਿਚ ਹਰਿਦਵਾਰ ਵਿਖੇ ਲਗਾਏ ਪਰਚਾਰ ਕੈਂਪ ਸਮੇਂ ਗਿਆਨੀ ਜੀ ਦੀ ਕਾਬਲੀਅਤ ਨੂੰ ਮੁਖ ਰਖਦੇ ਹੋਏ ਇਨ੍ਹਾਂ ਨੂੰ ਮੁੜ ਪ੍ਰਚਾਰਕ ਬਣਾ ਦਿਤਾ ਗਿਆ।

1928-38 ਤੀਕ ਆਪ ਨੇ ਗੁਰਦਵਾਰਾ ਪ੍ਰਬੰਧਕ ਕਮੇਟੀ ਹੇਠ ਪ੍ਰਚਾਰਕ ਕਮੇਟੀ ਵਿਚ ਕੰਮ ਕੀਤਾ ਜਿਸ ਉਪ੍ਰੰਤ ਡਾ. ਅਮਬੇਦਕਰ ਵਲੋਂ ਹਜ਼ਾਰਾਂ ਅਛੂਤਾਂ ਨੂੰ ਸਿੰਘ ਸਜਾਣ ਦੇ ਦਿਤੇ ਭਰੋਸੇ ਨੂੰ ਮੁਖ ਰਖ ਗੁਰਦਵਾਰਾ ਪ੍ਰਬੰਧਕ ਕਮੇਟੀ ਵਲੋਂ ਬਣਾਏ ਸਰਬ ਹਿੰਦ ਪ੍ਰਚਾਰ ਮਿਸ਼ਨ ਵਿਚ ਆਪ ਨੂੰ ਸ਼ਾਮਲ ਕੀਤਾ ਗਿਆ ਪਰ ਕਿਸੇ ਵਿਅਕਤੀ ਦੀ ਉਕਸਾਹਟ ਤੇ ਜਦ ਡਾ. ਸਾਹਿਬ ਨੇ ਇਰਾਦਾ ਬਦਲ ਲਿਆ ਤਾਂ ਵੀ ਗਿਆਨੀ ਜੀ ਤੇ ਸਿਖ ਮਿਸ਼ਨਰੀ ਕਾਲਜ ਦੇ ਪ੍ਰਿੰ: ਗੰਗਾ ਸਿੰਘ ਨੇ ਸਾਰੇ ਭਾਰਤ ਵਿਚ ਫਿਰ ਕੇ ਗੁਰਸਿਖੀ ਦਾ ਸ਼ਲਾਘਾ ਯੋਗ ਪ੍ਰਚਾਰ ਕੀਤਾ।

1929 ਵਿਚ ਆਪ ਦੀ ਸ਼ਾਦੀ ਸ. ਮੰਗਤ ਸਿੰਘ ਆਫ਼ ਥੋਹਾ ਖ਼ਾਲਸਾ ਦੀ ਸਪੁਤ੍ਰੀ ਸਰਦਾਰਨੀ ਸ਼ਾਮ ਕੌਰ ਜੀ ਨਾਲ ਹੋਈ ਜਿਨ੍ਹਾਂ ਦੀ ਕੁਖੋਂ ਦੋ ਬੱਚੀਆਂ ਤੇ ਤਿੰਨ ਸਪੁਤਰਾਂ ਨੇ ਜਨਮ ਲਿਆ। ਆਪ ਦੇ ਸਾਰੇ ਬੱਚੇ ਚੰਗੇ ਕੰਮਾਂ ਰੋਜ਼ਗਾਰਾਂ ਤੇ ਲਗੇ ਹੋਏ ਹਨ ਤੇ ਚੜ੍ਹਦੀਆਂ ਕਲਾਂ ਵਿਚ ਹਨ। 1960 ਵਿਚ ਆਪ ਨੇ ਆਪਣੀ ਦੋਹਤ੍ਰੀ ਬੀਬੀ ਜਸਪਾਲ ਕੌਰ ਨੂੰ ਆਪਣੇ ਪਾਸ ਲਿਆ ਐਮ. ਏ. ਬੀ. ਐਡ. ਤੀਕ ਪੜ੍ਹਾਇਆ। ਕੁਝ ਅਰਸੇ ਤੀਕ ਆਪ ਸਿਖ ਮਿਸ਼ਨਰੀ ਕਾਲਜ ਦੇ ਕਵਾਟਰ ਵਿਚ ਹੀ ਰਹੇ ਪਰ ਬਾਅਦ ਵਿਚ ਚੌਕ ਟਾਹਲੀ ਵਿਖੇ ਆਪਣਾ ਮਕਾਨ ਬਣਵਾ ਉਥੇ ਰਹਿਣ ਲੱਗ ਪਏ।

ਪੰਥ ਰਤਨ ਮਾ: ਤਾਰਾ ਸਿੰਘ ਜੀ ਨੇ ਕਾਬਲੀਅਤ ਤੇ ਕੁਰਬਾਨੀਆਂ ਦੀ ਕਦਰ ਕਰਦੇ ਹੋਏ 1938 ਵਿਚ ਗਿਆਨੀ ਜੀ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਮੀਤ ਜਥੇਦਾਰ ਬਣਾ ਦਿਤਾ। ਇਸ ਪਦਵੀ ਤੇ 10 ਸਾਲ ਰਹਿ ਗਿਆਨੀ ਜੀ ਨੇ ਬਤੌਰ ਪ੍ਰਬੰਧਕ ਤੇ ਪ੍ਰਚਾਰਕ ਖ਼ਾਲਸਾ ਪੰਥ ਦੀ ਸ਼ਲਾਘਾ ਯੋਗ ਸੇਵਾ ਕੀਤੀ।

10-2-1940 ਨੂੰ (ਜਦ ਕਿ ਸੰਸਾਰ ਦੀ ਦੂਜੀ ਵਡੀ ਲੜਾਈ ਜ਼ੋਰਾਂ ਤੇ ਸੀ) ਸ.

ਸ਼ਾਮ ਸਿੰਘ ਜੀ ਦੇ ਸ਼ਹੀਦੀ ਦਿਵਸ ਤੇ ਅਟਾਰੀ ਵਿਖੇ ਹੋਈ ਪਹਿਲੀ ਮਹਾਨ ਅਕਾਲੀ ਕਾਨਫਰੰਸ ਵਿਚ ਪਾਸ ਹੋਏ ਮਤਿਆਂ ਦੀ ਰੀਪੋਰਟ ਤਿਆਰ ਕਰਨ ਦੀ ਸੇਵਾ ਗਿਆਨੀ ਜੀ ਨੂੰ ਸੌਂਪੀ ਗਈ, ਜਿਸ ਨੂੰ ਆਪਣੀ ਸਿਆਣਪ ਸਦਕੇ ਇਹ ਸਭ ਕੁਝ ਤਿਆਰ ਕਰ ਕੇ ਅਕਾਲੀ ਪਤ੍ਰਕਾ ਆਦਿਕ ਅਖਬਾਰਾਂ ਵਿਚ ਪ੍ਰਕਾਸ਼ਿਤ ਕਰਾਇਆ। ਰੀਪੋਰਟ ਛਪਦੇ ਹੀ ਜਿਥੇ ਗਿਆਨੀ ਜੀ ਰਾਜਸੀ ਖੇਤਰ ਵਿਚ ਚਮਕ ਉਠੇ ਉਥੇ ਭਾਰਤ ਤੇ ਪੰਜਾਬ ਸਰਕਾਰਾਂ ਦੀਆਂ ਅੱਖਾਂ ਵਿਚ ਕੰਡੇ ਵਾਂਗ ਰੜਕਣ ਲਗ ਪਏ।

1942 ਵਿਚ ਜਦ ਕਾਂਗਰਸ ਪਾਰਟੀ ਨੇ ਅੰਗਰੇਜ਼ਾਂ ਨੂੰ ਭਾਰਤ ਖ਼ਾਲੀ ਕਰਨ (ਕੁਇਟ ਇੰਡੀਆਂ) ਦਾ ਅੰਦੋਲਨ ਅਰੰਭ ਕੀਤਾ ਤਾ ਜਥੇਦਾਰ ਗਿਆਨੀ ਪ੍ਰਤਾਪ ਸਿੰਘ ਜੀ ਨੇ ਇਸ ਦਾ ਭਰਵਾਂ ਸਮਰਥਨ ਕਰਦੇ ਹੋਏ ਜੀ ਖੋਲ੍ਹ ਕੇ ਪ੍ਰਚਾਰ ਕੀਤਾ ਤੇ ਨਾਲ ਹੀ ਭਾਰਤੀਆਂ ਨੂੰ ਕਰੋ-ਮਰੋ ਦਾ ਆਦੇਸ਼ ਵੀ ਦਿਤਾ ਇਸ ਤੋਂ ਸਖਤ ਘਬ੍ਰਾ ਗੋਰੀ ਸਰਕਾਰ ਨੇ ਜਿਥੇ ਆਪਣੇ ਗੋਲੀ ਸਿਕੇ ਨਾਲ ਕਈ ਨਿਹੱਥੇ ਦੇਸ਼ ਭਗਤਾਂ ਨੂੰ ਸ਼ਹੀਦ ਕੀਤਾ ਉਥੇ ਪਾਰਟੀ ਦੇ ਸਭੀ ਚੋਟੀ ਦੇ ਨੇਤਾਵਾਂ ਨੂੰ ਵੀ ਕਾਲ ਕੋਠੜੀਆਂ ਵਿਚ ਠੋਸ ਦਿਤਾ ਜਿਨ੍ਹਾਂ ਵਿਚ ਗਿਆਨੀ ਜੀ ਵੀ ਅਗਲੀ ਕਤਾਰ ਵਿਚ ਖੜੇ ਸਨ। ਗਿਆਨੀ ਜੀ ਨੂੰ ਲਾਹੌਰ ਦੇ ਕਿਲ੍ਹੇ ਵਿਚ ਸਣੇ ਸ੍ਰੀ ਜੈ ਪ੍ਰਕਾਸ਼ ਨਾਰਾਇਣ, ਨੇਤਾ ਜੀ ਦੇ ਭਤੀਜੇ, ਜਥੇਦਾਰ ਊਧਮ ਨਾਗੋਕੇ ਇਤ ਆਦਿਕ ਨੂੰ ਨਜ਼ਰਬੰਦ ਕਰ ਦਿਤਾ। ਗਿਆਨੀ ਜੀ ਨੇ ਨੇਤਾ ਜੀ ਦੀ ਚਲਾਈ (ਮੂਵਮੈਂਟ) ਦਾ ਵੀ ਭਰਵਾਂ ਸਵਾਗਤ ਕੀਤਾ।

1947 ਵਿਚ ਪਾਕਿਸਤਾਨ ਦੇ ਵਜੂਦ ਵਿਚ ਆਣ ਤੇ ਜਦ ਹਜ਼ਾਰਾਂ ਦੀ ਗਿਣਤੀ ਵਿਚ ਹਿੰਦੂ-ਸਿੱਖ ਬੇ ਸਰੋ-ਸਾਮਾਨੀ ਦੀ ਹਾਲਤ ਵਿਚ ਭਾਰਤ ਵਲ ਆ ਰਹੇ ਸਨ ਤਾਂ ਗੁਰਦਵਾਰਾ ਪ੍ਰਬੰਧਕ ਕਮੇਟੀ ਨੇ ਇੰਨ੍ਹਾਂ ਮੁਸੀਬਤ ਦੇ ਮਾਰਿਆਂ ਦੇ ਹਾਲਾਤ ਅਕਤਰ ਕਰਨ ਲਈ ਗਿਆਨੀ ਜੀ ਨੂੰ ਇਨਚਾਰਜ ਬਣਾਇਆ ਜੋ ਰੋਜ਼ਾਨਾ ਹੀ ਮੰਜੀ ਸਾਹਿਬ ਦੇ ਦੀਵਾਨ ਵਿਚ ਉਜੜ-ਪੁਜੜ ਕੇ ਆਏ ਲੋਕਾਂ ਦੀਆਂ ਦੁਖ-ਦਰਦ-ਭਰੀਆਂ ਕਹਾਣੀਆਂ ਸੁਣ ਕੇ ਨੋਟ ਕਰਦੇ ਤਥਾ ਉਹਨਾਂ ਨੂੰ ਤਸੱਲੀ ਤੇ ਭਰੋਸਾ ਦੇ ਹਰ ਤਰ੍ਹਾਂ ਦੀ ਮਦਦ-ਇਮਦਾਦ ਦਲਾਣ ਦਾ ਯਤਨ ਵੀ ਕਰਦੇ ਰਹੇ।

1948 ਵਿਚ ਆਪ ਜੀ ਨੂੰ ਸ੍ਰੀ ਕੇਸ ਗੜ੍ਹ ਸਾਹਿਬ ਦਾ ਜਥੇਦਾਰ ਨਿਯੁਕਤ ਕੀਤਾ ਗਿਆ ਜਿਥੇ ਕਿ ਉਹ 4 ਸਾਲ ਤੀਕ ਰਹੇ। ਇਸੇ ਦੌਰਾਨ ਭਾਰਤ ਦੇ ਪਹਿਲੇ ਰਾਸ਼ਟਰਪਤੀ ਬਾਬੂ ਰਾਜਿੰਦਰ ਪ੍ਰਸ਼ਾਦ ਭਾਖੜਾ ਡੈਮ ਦੀ ਨੀਂਹ ਰੱਖਣ ਆਏ ਜਿਸ ਤੇ ਪੰਜਾਬ ਦੇ ਸਰਕਰਦਾ ਰਾਜਸੀ ਆਗੂਆਂ ਨੇ ਡੈਮ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਨਾਂ ਨਾਲ ਜੋੜਨ ਦਾ ਸੁਝਾ ਦਿਤਾ ਤਾਂ ਬਾਬੂ ਜੀ ਨੇ ਇਹ ਦਰਸਾਂਦਿਆਂ ਕਿ ਪਟਨੇ ਦਾ ਵਾਸੀ ਹੋਣ ਨਾਤੇ ਉਹਨਾਂ ਨੇ ਸ੍ਰੀ ਦਸ਼ਮੇਸ਼ ਜੀ ਦੇ ਜਨਮ ਅਸਥਾਨ ਦੇ ਕਈ ਵੇਰ ਦਰਸ਼ਨ ਕੀਤੇ ਹਨ ਅਥਵਾ ਗੁਰੂ ਜੀ ਦਾ ਜਨਮ ਪਟਨੇ ਸਾਹਿਬ ਵਿਚ ਹੁੰਦੇ ਹੋਇਆਂ ਵੀ ਚੂੰਕਿ ਉਨ੍ਹਾਂ ਦਾ ਕਰਮ ਖੇਤਰ ਸ੍ਰੀ ਅਨੰਦ ਪੁਰ ਸਾਹਿਬ ਦੀ ਪਵਿਤਰ ਧਰਤੀ ਹੀ ਹੈ ਇਸ ਲਈ ਡੈਮ ਦਾ ਨਾਂ ਗੋਬਿੰਦ ਸਾਗਰ ਹੀ ਪਰਚਲਤ ਹੋਏਗਾ। ਇਸ ਉਪ੍ਰੰਤ ਜਦ ਰਾਸ਼ਟਰਪਤੀ ਸ੍ਰੀ ਅਨੰਦਪੁਰ ਸਾਹਿਬ ਦੇ ਦਰਸ਼ਨਾਂ ਲਈ ਆਏ ਤਾਂ ਅਤਿ ਢੁਕਵੇਂ ਸ਼ਬਦਾਂ ਰਾਹੀਂ ਗਿਆਨੀ ਜੀ ਨੇ ਇਸ ਪਵਿਤਰ ਧਰਤੀ ਦੇ ਇਤਿਹਾਸ ਤੋਂ ਬਾਬੂ ਜੀ

ਨੂੰ ਜਾਣੂੰ ਕਰਾਇਆ । ਉਸੇ ਵਾਂਗ ਹੀ ਜਦ ਪ੍ਰਧਾਨ ਮੰਤਰੀ ਪੰਡਤ ਨਹਿਰੂ ਚੰਡੀਗੜ੍ਹ ਦੀ ਆਧਾਰ ਸ਼ਿਲਾ ਰੱਖਣ ਉਪ੍ਰੰਤ ਸ੍ਰੀ ਅਨੰਦ ਸਾਹਿਬ ਆਏ ਤਾਂ ਗਿਆਨੀ ਜੀ ਨੇ ਪੰਡਤ ਜੀ ਨੂੰ ਸ੍ਰੀ ਅਨੰਦ ਪੁਰ ਸਾਹਿਬ ਦੇ ਇਤਿਹਾਸ ਤੋਂ ਜਾਣੂ ਕੀਤਾ ।

1952 ਮਗਰੋਂ ਗਿਆਨੀ ਜੀ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਬਣਾਇਆ ਗਿਆ ਤੇ ਇਸ ਪਦਵੀ ਤੇ ਉਹ 1955 ਤੀਕ ਬ੍ਰਾਜਮਾਨ ਰਹੇ ਤੇ ਗੁਰੂ ਘਰ ਦੀ ਸੇਵਾ ਕਰਦੇ ਰਹੇ ।

1938 ਤੋਂ ਲੈ 1955 ਤੀਕ ਦੀ ਇਸ ਮਹਾਨ ਸੇਵਾ ਦੌਰਾਨ ਜਿਥੇ ਉਹ ਅਨੇਕਾਂ ਵੇਰ ਅਥਵਾ ਕਈ ਸਾਲਾਂ ਤੀਕ ਵਦੇਸ਼ੀ ਹਕੂਮਤ ਦੀਆਂ ਕਾਲ ਕੋਠੜੀਆਂ ਵਿਚ ਰਹੇ ਉਥੇ ਉਹਨਾਂ ਨੇ ਗੁਰੂਮਤ ਤੇ ਲੈਕਚਰ, ਦਸ ਗੁਰੂਆਂ ਦੇ ਜੀਵਨ ਬਿਰਤਾਂਤ ਤੇ ਗੁਰ ਸਿਖ ਫ਼ਿਲਾਸਫੀ, ਗੁਰੂ ਗ੍ਰੰਥ ਸਾਹਿਬ ਵਿਚ ਦਰਸਾਏ ਭਗਤਾਂ ਦਾ ਇਤਿਹਾਸ, ਅਕਾਲੀ ਲਹਿਰ ਦੇ ਮਹਾਨ ਨੇਤਾ, ਗੁਰਬਾਣੀ ਇਸ ਜਗਮਹਿ ਚਾਨਣ, ਜੀਵਨ, ਸੰਤ ਬਾਬਾ ਬੀਰ ਸਿੰਘ ਨਿਰੰਕਾਰੀ, ਬਾਬਾ ਖ਼ੁਦਾ ਸਿੰਘ, ਅੰਮ੍ਰਿਤਸਰ ਸਿਫਤੀ ਦਾ ਘਰ, ਨਕਲੀ ਨਿਰੰਕਾਰੀ, ਸ਼ਹੀਦ ਸ. ਦਰਸ਼ਨ ਸਿੰਘ ਫੇਰੂਮਾਨ, ਸਾਡਾ ਦੇਸ਼ ਤੇ ਉਸ ਦੀਆਂ ਸਮੱਸਿਆਵਾਂ, ਗੁਰੂ ਡਮ ਤੇ ਸਾਇੰਸ ਦੇ ਚਮਤਕਾਰ ਭਾਵ 14-15 ਪੁਸਤਕਾਂ ਵੀ ਲਿੱਖੀਆਂ ਹਨ ।

1978 ਵਿਚ ਸ: ਦਰਸ਼ਨ ਸਿੰਘ ਫੇਰੂਮਾਨ ਨਾਲ ਪੂਰਨ ਹਮਦਰਦੀ ਤੇ ਸਮਰਥਨ ਪ੍ਰਗਟਾਨ ਤੇ ਗਿਆਨੀ ਜੀ ਨੂੰ ਤੀਜੀ ਵੇਰ (ਡੀਫੈਂਸ ਆਫ ਇੰਡੀਆ ਐਕਟ) ਦੇ ਅਧੀਨ ਨਜ਼ਰ ਬੰਦ ਕਰ ਦਿਤਾ ਗਿਆ । 1974 ਵਿਚ ਸ਼ਹੀਦ ਦੀ ਯਾਦ ਵਿਚ ਚਲਾਏ ਗਏ ਕਾਲਜ ਲਈ ਉਹਨਾਂ ਨੇ ਸ. ਸੋਹਣ ਸਿੰਘ ਜਲਾਲ ਉਸਮਾਨ ਨਾਲ ਮਿਲ ਫੰਡ ਇਕੱਠਾ ਕੀਤਾ ।

1978 ਵਿਚ ਨਕਲੀ ਨਿਰੰਕਾਰੀਆਂ ਹੱਥੋਂ ਅੰਮ੍ਰਿਤਸਰ ਵਿਖੇ ਕੀਤੇ ਗਏ ਡੇਢ ਦਰਜਨ ਗੁਰ ਸਿੱਖ ਸ਼ਹੀਦਾਂ ਬਾਰੇ ਸੋਚ ਵਿਚਾਰ ਕਰਨ ਲਈ ਸ਼੍ਰੋਮਣੀ ਪ੍ਰਬੰਧਕ ਕਮੇਟੀ ਵਲੋਂ ਕਨਵੇਨਸ਼ਨ ਦੇ ਫੈਸਲੇ ਅਨੁਸਾਰ 10-6-78 ਨੂੰ ਇਨ੍ਹਾਂ ਹੱਤਿਆਰਿਆਂ ਦੇ ਖਿਲਾਫ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਦ ਹੁਕਮ ਨਾਮਾ ਜਾਰੀ ਕੀਤਾ ਗਿਆ ਤਾਂ ਉਸ ਦੀ ਸਲਾਹਕਾਰ ਕਮੇਟੀ ਦੇ ਗਿਆਨੀ ਜੀ ਵੀ ਮੈਂਬਰ ਸਨ ਅਥਵਾ ਇਸ ਮਤਲਬ ਲਈ ਧਰਮ ਪ੍ਰਚਾਰ ਬਾਡੀ ਵਲੋਂ ਜਿਤਨੇ ਵੀ ਟ੍ਰੈਕਟ ਜਾਰੀ ਹੋਏ ਉਹਨਾਂ ਵਿਚ ਅੱਧੀ ਦਰਜਨ ਤੋਂ ਜ਼ਿਆਦਾ ਗਿਆਨੀ ਜੀ ਦੇ ਲੇਖ ਸਨ ।

ਗੁਰਮਤ ਸੰਬੰਧੀ ਪੁਸਤਕਾਂ ਤੇ ਕੁਰਬਾਨੀ ਦੇਣ ਵਾਲੇ ਆਗੂਆਂ ਦੀਆਂ ਆਪ ਬੀਤੀਆਂ ਲਿਖਣ ਤੇ 1980 ਵਿਚ ਸਿੰਘ ਸਭਾ ਸ਼ਤਾਬਦੀ ਨੇ ਦਿਲੀ ਵਿਖੇ ਆਪ ਨੂੰ ਸਨਮਾਨ ਪੱਤਰ ਤੇ ਸਰੋਪਾ ਬਖਸ਼ਿਆ । 1981 ਵਿਚ ਪੰਜਾਬ ਦੇ ਭਾਸ਼ਾ ਵਿਭਾਗ ਵਲੋਂ ਗਵਰਨਰ ਪੰਜਾਬ ਨੇ ਗਿਆਨੀ ਜੀ ਨੂੰ 'ਸ਼੍ਰੋਮਣੀ ਪਤਰਕਾਰ' ਦੀ ਪਦਵੀ ਦਾ ਐਵਾਰਡ ਦਿਤਾ । ਗਿਆਨੀ ਜੀ ਨੂੰ ਸਿਆਸੀ ਸੇਵਾਵਾਂ ਬਦਲੇ ਭਾਰਤ ਸਰਕਾਰ ਵਲੋਂ 15-8-72 ਨੂੰ 'ਤਾਮਰ ਪਤਰ' ਦਿਤਾ ਗਿਆ ਅਥਵਾ ਫਰੀਡਮ ਫ਼ਾਈਟਰ ਹੋਣ ਨਾਤੇ ਆਪ ਨੂੰ ਪੈਨਸ਼ਨ ਵੀ ਮਿਲਦੀ ਸੀ ।

1956 ਤੋਂ ਲੈ 1980 ਤੀਕ ਆਪ ਨੇ ਪੰਜਾਬੀ ਮਾਸਕ ਪੱਤਰ "ਗਿਆਨ ਅੰਮ੍ਰਿਤ" ਜਾਰੀ ਰਖਿਆ ਪਰ 1980 ਵਿਚ ਗਿਆਨੀ ਜੀ ਦੇ ਬੀਮਾਰ ਹੋ ਜਾਣ ਨਾਲ ਭਾਵੇਂ ਕੁਝ ਸਮੇਂ ਲਈ ਇਹ ਸੇਵਾ ਡਾ. ਮਾਨ ਸਿੰਘ ਨੇ ਜਾਰੀ ਰਖੀ ਪਰ ਅਜਕਲ ਇਹ ਬੰਦ ਹੋ ਚੁਕਿਆ ਹੈ।

ਕਾਫ਼ੀ ਅਵਸਥਾ ਵਿਚ ਪੈਰ ਰੱਖ ਦਿਤੇ ਜਾਣ ਦੇ ਬਾਵਜੂਦ ਆਪ ਨੇ ਤਿਨਹਾਈ ਵਿਚ ਬੈਠ ਕੇ ਪ੍ਰਿੰਟ ਹੋਣ ਲਈ ਕਾਫੀ ਸਾਰੀ ਸਾਮਗ੍ਰੀ ਜਮਾ ਕਰ ਰਖੀ ਹੋਈ ਸੀ ਕਿ ਅਚਾਨਕ ਹੀ 10-5-1984 ਨੂੰ ਕੁਝ ਨੌਜਵਾਨਾਂ ਨੇ ਦੋ ਪਹਿਰ ਵੇਲੇ ਘਰ ਵਿਚ ਆਰਾਮ ਕਰ ਰਹੇ 81 ਸਾਲ ਦੇ ਬ੍ਰਿਧ ਸਰੀਰ ਨੂੰ ਗੋਲੀਆਂ ਦਾ ਨਿਸ਼ਾਨਾ ਬਣਾ ਦਿਤਾ ਜਿਸ ਤੇ ਆਪ ਸਦਾ ਲਈ ਅਬਦੀ ਨੀਂਦ ਸੋ ਗਏ। 'ਸਾਸਨ'

# ਗਿਆਨੀ ਹਰਦਿਤ ਸਿੰਘ ਜੀ ਰੀਹਣ

## ਪਿੰਡ ਜਾਬਾ ਜਿਲਾ ਹਜ਼ਾਰਾ

ਸਿੱਖ ਰਾਜ ਸਮੇਂ ਜਦੋਂ ਸ. ਹਰੀ ਸਿੰਘ ਨਲੂਏ ਨੇ ਇਲਾਕਾ ਹਜ਼ਾਰਾ ਵਿਖੇ ਸਿਖ ਰਾਜ ਕਾਇਮ ਕੀਤਾ ਤਾਂ ਗੀਵਾੜੀ ਨਿਵਾਸੀ ਬਾਬਾ ਥਾਨ ਸਿੰਘ ਜੀ ਨੂੰ ਪਹਾੜੀਆਂ ਉਤੇ ਬਣੀਆਂ ਚੋਟੀਆਂ ਦੀ ਨਿਗਰਾਨੀ ਕਰਨ ਲਈ ਚਾਰਜ ਸੌਂਪਿਆ ਗਿਆ। ਇਨ੍ਹਾਂ ਚੌਕੀਆਂ ਦੇ ਦਰਮਿਆਨ ਇਕ ਜਾਬਾ ਪਿੰਡ ਸੀ ਇਥੇ ਬਾਬਾ ਥਾਨ ਸਿੰਘ ਜੀ ਨੇ ਡੇਰਾ ਰਖਿਆ। ਬਾਬਾ ਜੀ ਦੇ ਸਪੁਤ੍ਰ ਬਾਬਾ ਮੰਗਲ ਸਿੰਘ ਤੇ ਉਹਨਾਂ ਦੇ ਘਰ ਬਾਬਾ ਜਵਾਹਰ ਸਿੰਘ ਜੀ ਹੋਏ। ਬਾਬਾ ਜਵਾਹਰ ਸਿੰਘ ਦੇ ਪੰਜ ਪੁਤਰ ਹੋਇ ਜਿਨ੍ਹਾ ਵਿਚੋਂ ਸ. ਗੋਪਾਲ ਸਿੰਘ ਜੀ ਸਨ। ਸ. ਗੋਪਾਲ ਸਿੰਘ ਜੀ ਦੇ ਘਰ ਗਿਆਨੀ ਹਰਦਿੱਤ ਸਿੰਘ ਜੀ 1902 ਈ. ਵਿਚ ਹੋਏ। ਆਪ ਜੀ ਨੇ ਮੁੱਢਲੀ ਵਿੱਦਿਆ ਖਾਲਸਾ ਸਕੂਲ ਹਰੀਪੁਰ (ਹਜ਼ਾਰਾ) ਵਿਚ ਪ੍ਰਾਪਤ ਕੀਤੀ। ਸੰਗੀਤ ਵਿਚ ਰੁਚੀ ਹੋਣ ਕਾਰਨ ਆਪਨੇ ਗੁਰਮਤ ਸੰਗੀਤ ਦੀ ਟਰੇਨਿੰਗ ਤਰਨਤਾਰਨ ਵਿਦਿਆਲਾ ਵਿਚ ਲਈ।

1924 ਵਿਚ ਆਪ ਦਿਲੀ ਆ ਗਏ ਦੇ ਇਥੇ ਹੀ ਪੰਥ ਦੇ ਦਾਨੀ ਸ. ਧਰਮ ਸਿੰਘ ਜੀ ਅਤੇ ਸੰਤ ਅਤਰ ਸਿੰਘ ਜੀ ਦੀ ਪ੍ਰੇਰਨਾ ਨਾਲ 1926 ਵਿਚ ਗੁਰਮਤ ਪ੍ਰਚਾਰ ਦਾ ਬੀੜਾ ਆਪ ਨੇ ਚੁਕ ਲਿਆ। ਆਪ ਨੇ ਯੂਪੀ ਦੇ ਪਿੰਡਾਂ ਵਿਚ ਕੁਝ ਸਾਥੀਆਂ ਨਾਲ ਫਿਰ ਕਰ ਪ੍ਰਚਾਰ ਕੀਤਾ ਜਦੋਂ ਕਿ ਯੂਪੀ ਵਿਚ ਲੋਕ ਸਿੱਖਾਂ ਨੂੰ ਸਖਤ ਨਫਰਤ ਨਾਲ ਵੇਖਦੇ ਸਨ। ਗਿਆਨੀ ਜੀ ਦਸਦੇ ਸਨ ਕਿ ਉਹ ਇਕ ਪਿੰਡ ਵਿਚ ਗਏ, ਲੋਕਾਂ ਨੇ ਉਹਨਾਂ ਨੂੰ ਪਿੰਡ ਵਿਚ ਦਾਖਲ ਹੋਣ ਨਹੀਂ ਦਿਤਾ, ਬਹੁਤੇਰਾ ਸਮਝਾਇਆ ਕਿ ਅਸੀਂ ਰੱਬ ਦੀ ਉਸਤਤੀ ਸੁਨਾਣ ਲਈ ਆਏ ਹਾਂ ਪ੍ਰੰਤੂ ਉਹਨਾਂ ਨੇ ਨਹੀਂ ਮੰਨਿਆ। ਪਿੰਡ ਦੀ ਪੰਚਾਇਤ ਨੇ ਮੰਨ ਲਿਆ ਕਿ ਪਿੰਡ ਤੋਂ ਬਾਹਰ ਆਪ ਰਾਤ ਕੱਟ ਸਕਦੇ ਹੋ, ਠੰਡ ਦੀ ਰਾਤ ਬਾਹਰ ਕੱਟੀ। ਜਦੋਂ ਸਵੇਰੇ ਵਾਹਿਗੁਰੂ ਦੀ ਧੁਨ ਅਲਾਪੀ ਤਾਂ ਪਿੰਡ ਦੇ ਲੋਕ ਮਗਨ ਹੋ ਉਠੇ ਅੱਜ ਉਹ ਹੀ ਪਿੰਡ ਸਿੱਖਾ ਦਾ ਹੈ ਜਿਸ ਦਾ ਨਾਮ ਪੰਡਾਲ ਕਲਾਂ ਹੈ।

ਆਪ ਦਾ ਮੁਖ ਪ੍ਰਚਾਰ ਕੇਂਦਰ ਅਲੀਗੜ੍ਹ, ਬਲੰਦ ਸ਼ਹਿਰ, ਮੁਰਾਦਾਬਾਦ ਮੇਰਠ

ਸਹਾਰਨਪੁਰ ਆਦਿ ਪਿੰਡਾਂ ਵਿਚ ਰਿਹਾ; ਗੁਰਦਵਾਰੇ ਬਣਵਾਏ ਪ੍ਰਚਾਰ ਦੁਆਰਾ ਸਿੰਘ ਸਜਾਏ । ਗੁਰਮਤ ਵਿਦਿਆਲੇ ਗੁਰਦਵਾਰਾ ਰਕਾਬ ਗੰਜ ਸਾਹਿਬ ਵਿਚ ਸਰਵਿਸ ਕਰਦੇ ਹੋਏ ਸੈਂਕੜੇ ਬੱਚਿਆਂ ਨੂੰ ਕੀਰਤਨ ਸਿਖਾਇਆ ਜਿਸ ਦਾ ਸਦਕਾ ਅਜ ਯੂਪੀ ਦੇ ਸਿਖ ਪ੍ਰਦੇਸਾਂ ਵਿਚ ਸਿੱਖੀ ਪ੍ਰਚਾਰ ਕਰ ਰਹੇ ਹਨ ।

ਗਿਆਨੀ ਜੀ 40 ਵਰੇ ਅਣਥਕ ਸੇਵਾ ਕਰਦੇ ਰਹੇ ਤੇ 24 ਜਨਵਰੀ 1967 ਨੂੰ ਆਪਣੀ ਜੀਵਨ ਯਾਤ੍ਰਾ ਸਫਲ ਕਰਦੇ ਹੋਏ ਸਦਾ ਲਈ ਵਿਛੋੜਾ ਦੇ ਗਏ ।

## ਗਿਆਨੀ ਹਰਨਾਮ ਸਿੰਘ ਜੀ (ਰੀਹਣ) 'ਬਲਭ' ਦਿਲੀ

ਆਪ ਜੀ ਦਾ ਜਨਮ ਪਿੰਡ ਜਾਬਾ ਜ਼ਿਲਾ ਹਜ਼ਾਰਾ ਵਿਖੇ ਸ: ਗੋਪਾਲ ਸਿੰਘ ਜੀ ਰੀਹਣ ਦੇ ਘਰ 9 ਮਾਰਚ 1909 ਨੂੰ ਹੋਇਆ ਅਤੇ ਪ੍ਰਵਰਿਸ਼ ਹਰੀ ਪੁਰ ਵਿਖੇ ਪਾਈ। ਪਹਿਲੇ ਗੁਰਬਾਣੀ ਤੋਂ ਛੁਟ ਕੁਝ ਵਿਦਾਂਤ ਦੇ ਗ੍ਰੰਥ ਸੰਤਾਂ ਪਾਸ ਪੜ੍ਹੇ। 1920-21 ਵਿਚ ਖਾ. ਪ੍ਰ. ਵਿਦਿਆਲਾ ਤਰਨਤਾਰਨ ਵਿਖੇ ਵਿਦਿਆ ਪਾਈ । 1933-34 ਅਕਾਲੀ ਲਹਿਰ ਵਿਚ ਜੇਹਲ ਯਾਤਰਾ ਕੀਤੀ ਫਿਰ ਦਿਲੀ ਰਿਹਾਇਸ਼ ਰਖੀ ਅਤੇ ਫਿਰ ਬਰਮਾ ਚਲੇ ਗਏ। 1929 ਤੋਂ 1934 ਤਕ 'ਪ੍ਰੀਤਮ ਫੁਲਵਾੜੀ' 'ਕਵੀ ਕਲਕੱਤਾ' ਵਿਚ ਆਪ ਦੀਆਂ ਕਵਿਤਾਵਾਂ ਛਪਦੀਆਂ ਰਹੀਆਂ । ਮਗਰੋਂ ਹਿੰਦੀ ਵਲ ਰੁਚੀ ਹੋਈ ਤੇ 'ਸਿੱਖੀ ਵੀਰ' ਹਿੰਦੀ ਮਾਸਕ ਪਤ੍ਰਕਾ ਚਲਾਂ ਕਰ ਸਤ ਸਾਲ ਧਾਰਮਕ ਪ੍ਰਚਾਰ ਕੀਤਾ। ਇਸ ਪਤ੍ਰ ਦੀ ਪ੍ਰਸੰਸਾ ਚੀਫ ਖਾਲਸਾ ਦੀਵਾਨ, ਸ਼੍ਰੋਮਣੀ ਕਮੇਟੀ ਤੇ ਭਾਈ ਕਾਹਨ ਸਿੰਘ ਨਾਭਾ ਨੇ ਕੀਤੀ। ਡਾ: ਟ੍ਰੰਪ ਵਾਲੇ ਗੁਰੂ ਗ੍ਰੰਥ ਸਾਹਿਬ ਦੇ ਅੰਗਰੇਜ਼ੀ ਟੀਕੇ ਦੀ ਪਹਿਲੀ ਸੈਂਚੀ ਨੂੰ ਸੋਧ ਕੇ ਆਪ ਨੇ 1949 ਵਿਚ ਛਪਵਾਇਆ ਜਿਸ ਦੀ ਬੜੀ ਸ਼ਲਾਘਾ ਹੋਈ । ਸ਼ਰੋਮਣੀ ਕਮੇਟੀ ਦੇ ਉਦਮ ਨਾਲ ਹਿੰਦੀ ਵਿਚ ਸਿੱਖ ਇਤਿਹਾਸ ਛਾਪਿਆ ਗਿਆ। ਇਸ ਗ੍ਰੰਥ ਦੀ ਭੂਮਕਾ ਇਤਿਹਾਸਕਾਰ ਡਾ: ਗੰਡਾ ਸਿੰਘ ਜੀ ਨੇ ਲਿਖੀ। ਇਸ ਮਹਾਨ ਗ੍ਰੰਥ ਦੀ ਤਿਆਰੀ ਵਿਚ ਬਲਭ ਜੀ ਦਾਖਾਸ ਹੱਥ ਸੀ।

ਸਿੱਖੀ ਪ੍ਰਚਾਰ ਦੀ ਆਪ ਨੂੰ ਅਥਾਹ ਲਗਨ ਸੀ ਆਪ ਨੇ ਕਈ ਪੁਸਤਕ ਤੇ ਟ੍ਰੈਕਟ ਛਪਵਾਏ। ਆਪ ਜੀ ਆਲ ਇੰਡੀਆ ਰੇਡੀਉ ਦਿਲੀ ਤੋਂ ਵੀ ਸਿੱਖ ਧਰਮ ਸੰਬੰਧੀ ਹਿੰਦ ਵਿਚ ਇਕ ਲੈਕਚਰ ਕਰਿਆ ਕਰਦੇ ਸਨ। ਇਕ ਵੇਰਾਂ ਅੰਗਰੇਜ਼ੀ ਅਖਬਾਰ ਬਲਿਟਜ਼ੀ ਵਿਚ ਸਿੱਖਾਂ ਵਿਰੁਧ ਇਕ ਲੇਖ ਨਿਕਲਿਆ, ਉਸ ਦਾ ਆਪ ਨੇ ਮੂੰਹ ਤੋੜ ਕੇ ਜਵਾਬ ਦਿਤਾ ਜਿਸ ਤੇ ਐਡੀਟਰ ਖਵਾਜਾ ਅਹਿਮਦ ਅਬਾਸ ਨੂੰ ਮਾਫੀ ਮੰਗਣੀ ਪਈ। ਆਪ ਜੀ ਦਾ ਦਿਹਾਂਤ ਦਿੱਲੀ ਵਿਚ ਹੋਇਆ।

## ਗਿਆਨੀ ਲਾਲ ਸਿੰਘ ਜੀ ਹਰਨਾਲ ਜ਼ਿਲਾ ਰਾਵਲ ਪਿੰਡੀ ਸਾਬਕਾ ਐਡੀਟਰ ਬ੍ਰਾਹਮਣ ਸਿਖ ਸਮਾਚਾਰ

ਆਪ ਬਚਪਨ ਤੋਂ ਹੀ ਬੜੇ ਹੋਨਹਾਰ ਤੇ ਧਾਰਮਕ ਰੁਚੀ ਦੇ ਸਨ। 1924 ਵਿਚ ਜਦੋਂ ਸਾਡੇ ਗ਼ੈਰ ਸਿਖ ਭਰਾਵਾਂ ਨੇ ਸਿੱਖੀ ਦੇ ਉਲਟ ਖ਼ੁਲਮ ਖੁਲਾ ਪ੍ਰਚਾਰ ਜ਼ਿਲਾ ਰਾਵਲ ਪਿੰਡੀ ਵਿਖੇ ਕਰਨਾ ਸ਼ੁਰੂ ਕਰ ਦਿਤਾ ਤੇ ਸਿੱਖ ਪਤਤ ਲਹਿਰ ਸ਼ੁਰੂ ਹੋਈ ਤਾਂ ਆਪ ਨੇ ਇਸ ਲਹਿਰ ਨੂੰ ਰੋਕਣ ਲਈ ਬੜੀ ਜਦੋਜਹਿਦ ਕੀਤੀ। ਇਲਾਕੇ ਦੇ ਬ੍ਰਾਹਮਣ ਸਿੱਖਾਂ ਨੂੰ ਇਕੱਠਾ ਕੀਤਾ ਪਿੰਡ ਪਿੰਡ ਪ੍ਰਚਾਰ ਅਰੰਭਿਆ। ਇਲਾਕੇ ਦੀਆਂ ਸਿੰਘ ਸਭਾਵਾ ਨਾਲ ਮਿਲਕਰ ਪ੍ਰਚਾਰ ਜਾਰੀ ਰਖਿਆ ਤੇ ਕਈ ਪਤਤਾਂ ਨੂੰ ਮੁੜ ਸਿਖ ਸਜਾਇਆ, ਅੰਮ੍ਰਿਤ ਪ੍ਰਚਾਰ ਅਰੰਭਿਆ। ਆਪ ਜਿਧਰ ਭੀ ਜਾਂਦੇ ਹੱਥ ਵਿਚ ਇਕ ਚਮਕਦਾਰ ਛਵੀ ਰਖਦੇ ਸਨ ਆਪ ਬੜੇ ਦੀਦਾਰੀ ਤੇ ਸਿੱਖੀ ਵਿਚ ਪਕੇ ਸਨ। ਆਪ ਜੀ ਦੀ ਮਾਤਾ ਦਾ ਦਿਹਾਂਤ ਹੋ ਗਿਆ, ਤਾਂ ਆਪ ਪਿੰਡ ਦੇ ਅਸਿੱਖ ਭਰਾਵਾਂ ਦੇ ਬਾਈਕਾਟ ਦੀ ਪ੍ਰਵਾਹ ਨ ਕਰਦੇ ਹੋਏ, ਰਾਵਲ ਪਿੰਡੀ ਤੋਂ ਸੰਗਤਾਂ ਲੈ ਕਰ ਪੂਰਨ ਗੁਰਮਰਆਦਾ ਅਨੁਸਾਰ ਸਸਕਾਰ ਕੀਤਾ. ਮੁੜ ਬਾਈਕਾਟ ਕਰਨ ਵਾਲਿਆ ਨੂੰ ਮਾਫੀ ਮੰਗਣੀ ਪਈ।

ਸ: ਨੰਦ ਸਿੰਘ ਜੀ ਸੂਦਨ ਐਡੀਟਰ ਬ੍ਰਾਹਮਣ ਸਿੱਖ ਸਮਾਚਾਰ ਦੇ 1933 ਵਿਚ ਅਕਾਲ ਚਲਾਣੇ ਬਾਅਦ ਆਪ ਜੀ ਨੇ ਸਮਾਚਾਰ ਦੀ ਐਡੀਟਰ ਦੀ ਪਦਵੀ ਸੰਭਾਲੀ, ਮੁਤਵਾਤਰ ਤਿੰਨ ਸਾਲ ਆਪ ਜੀ ਨੇ ਸਮਾਚਾਰ ਦੀ ਸੇਵਾ ਲਗਨ ਨਾਲ ਕੀਤੀ। ਲੇਖਕ ਨੇ ਆਪ ਜੀ ਨਾਲ ਸਮਾਚਾਰ ਦੀ ਮੈਨੇਜਰ ਦੀ ਸੇਵਾ ਕੀਤੀ। ਸਮਾਚਾਰ ਤਿੰਨ ਸਾਲ ਪਿੰਡ ਹਰਨਾਲ ਤੋਂ ਨਿਕਲਦਾ ਰਿਹਾ।

## ਚੋਹਦਰੀ ਰਿਪਦੁਮਨ ਸਿੰਘ ਜੀ ਅੰਮ੍ਰਿਤਸਰ

ਆਪ ਜੀ ਦਾ ਜਨਮ 1884 ਨੂੰ ਸ੍ਰੀ ਅੰਮ੍ਰਿਤਸਰ ਵਿਚ ਸ, ਝੰਡਾ ਸਿੰਘ ਜੀ ਦੇ ਘਰ ਹੋਇਆ। ਦਸਵੀਂ ਤਕ ਪੜ੍ਹੇ ਤੇ ਚੰਗੇ ਖਿਲਾੜੀ ਸਨ। ਰੇਲਵੇ ਵਿਚ ਮੁਲਾਜ਼ਮਤ ਕੀਤੀ ਤੇ ਸਟੇਸ਼ਨ ਮਾਸਟਰ ਬਣਕੇ 1939 ਵਿਚ ਰੀਟਾਇਰ ਹੋਇ।

ਅੰਮ੍ਰਿਤਸਰ ਬਜ਼ਾਰ ਦੇ ਸਰਕਾਰੀ ਤੌਰ ਪਰ ਚੋਹਦਰੀ ਰਹੇ ਤੇ ਬ੍ਰਾਹਮਣ ਸਿਖ ਬਰਾਦਰੀ ਅੰਮ੍ਰਿਤਸਰ ਦੇ ਪ੍ਰਧਾਨ ਰਹੇ। 1950 ਵਿਚ ਆਪ ਨੇ ਆਪਣੇ ਜੱਦੀ ਪਿੰਡ ਗੁਰਦਾਸ ਭਾਈਆਂ ਵਿਚ ਰਹਾਇਸ਼ ਰੱਖੀ ਤੇ ਨੰਬਰਦਾਰ ਰਹੇ। ਆਪ ਬਾਬਾ ਗੁਰੀਆ ਦੀ ਬੰਸ ਵਿਚੋਂ ਸਨ ਜਿਨ੍ਹਾਂ ਦੀ ਯਾਦ ਵਿਚ ਗੁਰਦਵਾਰਾ ਝੂਲਨਾ ਗਰਿਲ ਜ਼ਿਲਾ ਗੁਰਦਾਸਪੁਰ ਵਿਚ ਮੌਜੂਦ ਹੈ।

# ਗਿ: ਦਲੀਪ ਸਿੰਘ ਜੀ ਸੂਦਨ, ਡੇਹਰਾਦੂਨ

ਆਪ ਜੀ ਦਾ ਜਨਮ ਸ. ਹੀਰਾ ਸਿੰਘ ਜੀ ਸੂਦਨ ਦੇ ਗ੍ਰਹਿ 1970 ਬਿਕਰਮੀ ਪਿੰਡ ਹਿਲ ਸੁਰੰਗ (ਪੁਨਛ) ਵਿਖੇ ਹੋਇਆ। ਬਾਰ੍ਹਾਂ ਸਾਲ ਦੀ ਉਮਰ ਵਿਚ ਮਾਤਾ ਜੀ ਦਾ ਦਿਹਾਤ ਹੋ ਗਿਆ। ਆਪ ਜੀ ਨੇ ਧਾਰਮਕ ਵਿਦਿਆ ਸ੍ਰੀ ਅੰਮ੍ਰਿਤਸਰ ਤੇ ਤਰਨ ਤਾਰਨ ਵਿਖੇ ਨਿਰਮਲੇ ਸੰਤਾ ਪਾਸੋਂ ਪ੍ਰਾਪਤ ਕੀਤੀ ਤੇ ਚੋਟੀ ਦੇ ਵਿਦਵਾਨ ਬਣੇ ਕਥਾ ਤੇ ਕਵੀ ਦੀ ਪ੍ਰਸਿਧਤਾ ਪ੍ਰਾਪਤ ਕੀਤੀ। ਕਵਿਤਾ ਵਿਚ ਆਪ ਜੀ ਨੇ ਤਖ਼ਲਸ ਭੀ 'ਸੂਦਨ' ਹੀ ਰਖਿਆ ਆਪ ਜੀ ਦੀਆਂ ਰਚਨਾਵਾਂ ਸੂਦਨ ਸੱਧਰਾਂ ਤੇ ਖ਼ੂਨੀ ਵਾਰਾਂ' ਪ੍ਰਕਾਸ਼ਤ ਹੋਈਆਂ। ਆਪ ਜੀ ਕਾਮੋ ਕੇ ਮੰਡੀ ਗੁਜਰਾਤ ਵਿਖੇ 19-20 ਸਾਲ ਹੈੱਡ ਗ੍ਰੰਥੀ ਦੀ ਪਦਵੀ ਤੇ ਰਹੇ। 1946 ਈ. ਨੂੰ ਜਥੇਦਾਰ ਕਪੂਰ ਸਿੰਘ ਦੀ ਪ੍ਰੇਰਨਾ ਨਾਲ ਗੁਰਦਵਾਰਾ ਪ੍ਰਬੰਧਕ ਕਮੇਟੀ ਮੁਜ਼ਫਰਾਬਾਦ ਵਿਖੇ ਆਪ ਨੂੰ ਮੈਨੇਜਰ ਦੀ ਸੇਵਾ ਤੇ ਲਗਾਇਆ ਗਿਆ।

1947 ਦੇ ਕਬਾਇਲੀਆਂ ਦੇ ਹਮਲੇ ਸਮੇਂ ਆਪ ਜੀ ਦਾ ਸਾਰਾ ਪ੍ਰਵਾਰ, ਦੋ ਧਰਮ ਪਤਨੀਆਂ, ਦੋ ਭਤੀਜੇ ਤੇ ਲਗਭਗ 26 ਨਜ਼ਦੀਕੀ ਸੰਬੰਧੀ ਛੇਵੀ ਪਾਤਸ਼ਾਹੀ ਦੇ ਗੁਰਦਵਾਰੇ ਨਲੂਛੀ ਵਿਖੇ ਸ਼ਹੀਦ ਹੋ ਗਏ। ਜੰਮੂ ਕਸ਼ਮੀਰ ਸ਼ਰਨਾਰਥੀਆਂ ਲਈ ਰਿਆਸਤੀ ਅਕਾਲੀ ਦਲ ਵਲੋਂ ਲਾਏ ਸਤਿਆ ਗ੍ਰਹਿ ਮੋਰਚੇ ਵਿਚ ਆਪ ਜੀ ਨੇ ਪਹਿਲਾ ਜਥਾ ਲੈ ਕੇ ਜੇਲ੍ਹ ਯਾਤਰਾ ਕੀਤੀ, ਸ਼ਰਨਾਰਥੀਆਂ ਦੇ ਜਰਨਲ ਸਕੱਤਰ ਤੇ ਨੁਮਾਇਦੇ ਹੋ ਕੇ ਸੇਵਾ ਨਿਭਾਹੀ ਜਿਸ ਲਈ ਸੈਂਟਰਲ ਸਰਕਾਰ ਵਲੋਂ ਆਪ ਨੂੰ ਸਨਦ ਪ੍ਰਾਪਤ ਹੋਈ। ਆਪ ਜੀ ਕੁਝ ਸਮਾਂ ਪਟਿਆਲਾ ਬਰਗੇਡ ਦੀ ਇਕ ਯੂਨਿਟ 685 ਕੰਪਨੀ ਦੇ ਹੈੱਡ ਗ੍ਰੰਥੀ ਰਹੇ। ਮਿਲਟਰੀ ਵਿਚ ਆਪ ਜੀ ਦੀ ਕਵਿਤਾ, ਵਖਿਆਨ, ਕਥਾ ਨੂੰ ਬੜਾ ਸਲਾਹਿਆ ਜਾਂਦਾ ਸੀ।

ਪੰਜਾਬੀ ਸੂਬਾ ਮੋਰਚੇ ਵਿਚ ਆਪ ਜੀ ਦੋ ਮਹੀਨੇ ਜੇਹਲ ਵਿਚ ਰਹੇ। ਦਸਵੀਂ ਆਲ ਇੰਡੀਆਂ ਬ੍ਰਾਹਮਣ ਸਿੱਖ ਕਾਨਫਰੰਸ ਚੰਡੀਗੜ੍ਹ ਵਿਖੇ ਸੈਂਟਰਲ ਕਮੇਟੀ ਦੇ ਮੀਤ ਪ੍ਰਧਾਨ ਚੁਣੇ ਗਏ। ਇਸੇ ਕਾਨਫਰੰਸ ਦੇ ਕਵੀ ਦਰਬਾਰ ਵਿਚ ਆਪ ਜੀ ਨੂੰ ਪਹਿਲਾ ਇਨਾਮ ਪ੍ਰਾਪਤ ਹੋਇਆ।

ਮੁੜ ਵਸਾਊ ਦੇ ਸਿਲਸਲੇ ਵਿਚ ਆਪ ਡੇਹਰਾਦੂਨ (ਯੂਪੀ) ਵਿਖੇ ਆਬਾਦ ਹੋਏ ਅਤੇ ਡੇਹਰਾਦੂਨ ਵਿਖੇ ਹੀ ਆਪ ਸਦੀਵੀ ਵਿਛੋੜਾ ਦੇ ਗਏ।

# ਸਿੰਘ ਸਾਹਿਬ ਗਿਆਨੀ ਰਣਜੀਤ ਸਿੰਘ ਜੀ ਸਾਬਕਾ ਹੈੱਡ ਗਰੰਥੀ

## ਗੁ: ਸ੍ਰੀ ਬੰਗਲਾ ਸਾਹਿਬ ਤੇ ਸ੍ਰੀ ਸੀਸ ਗੰਜ ਸਾਹਿਬ, ਦਿਲੀ

ਆਪ ਦਾ ਜਨਮ ਅੰਦਾਜ਼ਨ 1928-29 ਦੇ ਮੱਧ ਵਿਚ ਜ਼ਿਲ੍ਹੇ ਹਜਾਰੇ ਦੇ ਇਕ ਸੁਨੇ ਜਿਹੇ ਪਿੰਡ 'ਮੁਹਾੜੀ' ਦੇ ਗਿਆਨੀ ਹਰੀ ਸਿੰਘ ਜੀ ਦੇ ਗ੍ਰਹਿ ਵਿਖੇ ਹੋਇਆ। ਯੁਵਕ ਅਵਸਥਾ ਤੋਂ ਹੀ ਗਿਆਨੀ ਹਰੀ ਸਿੰਘ ਵਿਚ ਧਾਰਮਕ ਤੇ ਗੁਰ ਸਿੱਖੀ ਜਜਬਾ ਕੁਟ-ਕੁਟ ਕੇ ਭਰਿਆ ਹੋਣ ਕਰਕੇ ਉਹਨਾਂ ਨੇ ਅਕਾਲੀ ਤੇ ਗੁਰਦਵਾਰਾ ਸੁਧਾਰ ਵਰਗੀਆਂ ਲਹਿਰਾਂ ਵਿਚ ਵੱਧ-ਚੜ ਕੇ ਹਿੱਸਾ ਪਾਇਆ ਤਥਾ ਗੁਰੂ ਕੇ ਬਾਗ਼ ਦੇ ਮੋਰਚੇ ਸਮੇਂ ਆਪ ਨੇ ਅੱਟਕ ਦੇ ਕਿਲ੍ਹੇ ਵਿਚ ਢਾਈ ਸਾਲ ਕੈਦ ਬਾ ਮੁਸ਼ਕਤ ਦੀ ਸਜ਼ਾ ਕਟੀ ਤੇ ਇੰਜ ਗੁਰ ਸਿੱਖੀ ਤੇ ਸਿਦਕ ਭਰੋਸਾ ਅਥਵਾ ਪੰਥ ਪਿਆਰ ਬਾਲਕੇ ਰਣਜੀਤ ਸਿੰਘ ਨੂੰ ਵਿਰਸੇ ਵਿਚ ਹੀ ਪ੍ਰਾਪਤ ਹੋ ਗਿਆ ਸੀ। ਦੇਸ਼ ਦਾ ਬਟਵਾਰਾ ਹੋ ਜਾਣ ਤੇ ਰਣਜੀਤ ਸਿੰਘ ਅਜੇ 19 ਕੁ ਸਾਲ ਦੇ ਹੀ ਹੋ ਪਾਏ ਸਨ ਕਿ ਆਪਨੇ ਆਪਣੇ ਪਿਤਾ ਪੁਰਖੀ ਕੰਮ ਨੂੰ ਵਿਸ਼ੇਸ਼ਤਾ ਦੇਂਦੇ ਹੋਏ ਧਰਮ ਪ੍ਰਚਾਰ ਕਰਨਾ ਸ਼ੁਰੂ ਕੀਤਾ ਜਿਸ ਤੋਂ ਪ੍ਰਭਾਵਤ ਹੋ ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੇ ਗੁਰਦਵਾਰਾ ਕੀਰਤਪੁਰ ਸਾਹਿਬ ਦਾ ਆਪ ਨੂੰ ਗਰੰਥੀ ਨਿਯੁਕਤ ਕੀਤਾ ਪਰ ਕੁਝ ਹੀ ਸਮੇਂ ਮਗਰੋਂ ਆਪ ਦੀ ਯੋਗਤਾ ਨੂੰ ਮੁਖ ਰਖਦੇ ਹੋਏ ਗੁਰਦਵਾਰਾ ਸ੍ਰੀ ਕੇਸਗੜ੍ਹ ਸਾਹਿਬ ਦਾ ਗਰੰਥੀ ਮੁਕਰਰ ਕੀਤਾ ਜਿਥੇ ਆਪ 4 ਸਾਲ ਤੀਕ ਰਹੇ। ਇਸ ਤੋਂ ਉਪ੍ਰੰਤ ਥੋਹੜੇ ਚਿਰ ਲਈ ਮੁਜ਼ਫ਼ਰ ਨਗਰ (ਯੂਪੀ) ਵਿਖੇ ਹੈੱਡ ਗਰੰਥੀ ਰਹਿਣ ਮਗਰੋਂ ਆਪ ਦਿੱਲੀ ਆ ਗਏ ਤੇ 12 ਸਾਲ ਤੀਕ ਗੁਰਦਵਾਰਾ ਬੰਗਲਾ ਸਾਹਿਬ ਵਿਖੇ ਹੈੱਡ ਗਰੰਥੀ ਦੀ ਪਦਵੀ ਤੇ ਰਹੇ। ਦਿੱਲੀ ਦੀ ਪ੍ਰਬੰਧਕ ਕਮੇਟੀ ਨੇ ਆਪ ਦੀਆਂ ਸੇਵਾਵਾਂ ਦੀ ਕਦਰ ਕਰਦੇ ਹੋਏ ਆਪ ਨੂੰ 1974 ਵਿਚ ਗੁਰਦਵਾਰਾ ਸ੍ਰੀ ਸੀਸ ਗੰਜ ਸਾਹਿਬ ਦਾ ਹੈੱਡ ਗਰੰਥੀ ਬਣਾ ਦਿਤਾ। ਇਸ ਪਦਵੀ ਤੇ ਆਪ 9 ਸਾਲ ਤੀਕ ਬਿਰਾਜਮਾਨ ਰਹੇ ਅਥਵਾ ਅਜੇ ਗੁਰਦਵਾਰੇ ਦੀ ਸੇਵਾ ਸੰਭਾਲ ਵਿਚ ਜੁਟੇ ਹੀ ਹੋਏ ਸਨ ਕਿ ਅਚਿੰਤੇ ਹੀ ਆਪ ਨੂੰ (ਹਾਰਟ ਅਟੈਕ) ਦਾ ਸ਼ਦੀਦ ਝਟਕਾ ਲਗਾ ਜਿਸ ਦੀ ਤਾਬ ਨਾ ਲਾ ਸਕਦੇ ਹੋਏ ਆਪ ਪਰਲੋਕ ਗਮਨ ਕਰ ਗਏ। ਆਪ ਗਰੰਥੀ ਪੁਣੇ ਵਿਚ (Out Standing) ਹੋਣ ਦੇ ਨਾਲ ਨਾਲ ਉਚ ਪਾਏ ਦੇ ਪ੍ਰਚਾਰਕ ਅਥਵਾ ਅਛੇ ਖ਼ਾਸੇ ਕਵੀ ਸਨ ਤੇ 'ਖ਼ੁਸ਼ਦਲ" ਦੇ ਤੌਰ ਤੇ ਜਾਣੇ ਜਾਂਦੇ ਸਨ। ਜਦ ਸੁਤੰਤਰ ਭਾਰਤ ਵਿਚ ਪੰਥ ਰਤਨ ਮਾਸਟਰ ਤਾਰਾ ਸਿੰਘ ਜੀ ਨੂੰ ਕੇਂਦਰੀ ਸਰਕਾਰ ਨੇ ਗਰਿਫਤਾਰ ਕਰ ਲਿਆ ਤਾਂ ਖ਼ੁਸ਼ਦਿਲ ਸਾਹਿਬ ਨੇ ਸਿੱਖ ਸੰਗਤ ਸਨਮੁਖ ਇਕ ਜੋਸ਼ ਭਰਪੂਰ ਕਵਿਤਾ ਸੁਣਾ ਇਕ ਸੁਲਝੇ ਹੋਏ ਪਰ ਅਤਿ ਜੋਸ਼ੀਲੇ ਕਵੀ ਹੋਣ ਦਾ ਪ੍ਰਗਟਾਵਾ ਕੀਤਾ ਜਿਸ ਤੇ ਆਪ ਨੂੰ 2 ਮਹੀਨਿਆਂ ਲਈ ਕੈਦ ਦੀ ਸਜਾ

ਮਿਲੀ ਤੇ ਜੇਹਲ ਦੀ ਯਾਤ੍ਰਾ ਕਰਨੀ ਪਈ। ਕਵਿਤਾ ਦੀ ਇਕ ਝਲਕ ਹਾਜ਼ਰ ਖਿਦਮਤ ਹੈ। "ਅਸੀਂ ਜਮੇ ਹਾਂ ਖੰਡੇ ਦੀ ਧਾਰ ਵਿਚੋਂ ਕੌਣ ਜੰਮਿਆ ਸਾਨੂੰ ਮਿਟਾਣ ਵਾਲਾ। ਗਿਦੜ ਭਬਕੀਆਂ ਤੋਂ ਨਹੀਂ ਸ਼ੇਰ ਡਰਦੇ ਕੌਣ ਜੰਮਿਆ ਹੈ ਪਿੰਜਰੇ ਪਾਣ ਵਾਲਾ। ਇਓਂ ਧਾਰਮਕ ਰੁਚੀ ਰੱਖਣ ਵਾਲੇ ਗੁਰਸਿੱਖ ਨੂੰ ਭਾਰਤ ਸਰਕਾਰ ਦੀ ਦਿਲੀ ਪੋਲੀਸ ਨੇ ਬਦੋ-ਬਦੀ ਅਕਾਲੀ ਪਾਲੇਟੈਕਸ ਵਿਚ ਘਸੇੜ ਦਿਤਾ ਤੇ ਜੇਹਲੋਂ ਰਿਹਾ ਹੋਣ ਤੇ ਗਿਆਨੀ ਜੀ ਅਕਾਲੀ ਦਲ ਦੇ ਖਾਸੇ ਸਰਗਰਮ ਲੀਡਰ ਬਣ ਗਏ।

ਗਿਆਨੀ ਜੀ ਦਾ ਸਭ ਤੋਂ ਵਡਾ ਗੁਣ ਤੇ ਵੱਸਫ਼ ਇਹ ਸੀ ਕਿ ਉਹ ਕਿਸੇ ਵੀ ਉਠਾਏ ਜਾਣ ਵਾਲੇ ਨਵੇਂ ਕਦਮ ਤੋਂ ਪਹਿਲਾਂ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਪ੍ਰਵਾਨਗੀ ਤੇ ਰਹਿਤ ਮਰਯਾਦਾ ਨੂੰ ਚੇਤੇ ਰਖਦੇ ਸਨ ਜੋ ਆਪ ਦੇ ਸਿੱਖੀ ਸਿਦਕ ਤੇ ਭਰੋਸੇ ਦੀ ਪ੍ਰਤੀਕ ਸੀ।

ਧਾਰਮਕ ਖੇਤਰ ਵਿਚ ਜਿਥੇ ਆਪ ਬਿਨਾਂ ਕਿਸੇ ਸ਼ਕ ਸ਼ੰਕੇ ਦੇ ਨਿਪੁਨ ਸਨ ਉਥੇ ਆਪਣੇ ਭਾਈ ਚਾਰੇ ਦੀ ਉੱਨਤੀ ਤੇ ਚੜ੍ਹਦੀ ਕਲਾ ਦੇ ਯਤਨਾਂ ਨੂੰ ਕਦੀ ਨਜ਼ਰੋਂ ਉਹਲੇ ਨਹੀਂ ਸਨ ਰਖਦੇ। ਲੇਖਕ ਦੀ ਜਾਣਕਾਰੀ ਅਨੁਸਾਰ ਜਿਤਨਾ ਚਿਰ ਵੀ ਉਹ ਦਿੱਲੀ ਰਹੇ ਆਪਣੇ ਭੈਣ ਭਰਾਵਾਂ ਦੇ ਦੁਖਾਂ-ਸੁਖਾਂ ਦੀ ਸਾਂਝ ਕਰਨ ਲਈ ਸਣੇ ਆਪਣੀ ਧਰਮ ਪਤਨੀ ਦੇ ਸ਼ਰੀਕ ਹੁੰਦੇ ਸਨ। ਛਛਰੋਲੀ (ਕਲਸੀਆ) ਵਿਖੇ ਸੈਂਟਰਲ ਬ੍ਰ: ਸਿੱਖ ਕਮੇਟੀ ਦੀ ਹੋਈ ਕਾਨਫਰੰਸ ਸਮੇਂ ਆਪ ਦੀਆਂ ਭਾਈਚਾਰਕ ਸਰਗਰਮੀਆਂ ਦੀ ਕਦਰ ਸ਼ਨਾਸੀ ਵਜੋ ਆਪ ਨੂੰ ਕਮੇਟੀ ਦਾ ਉਪ ਪ੍ਰਧਾਨ ਥਾਪਿਆ ਗਿਆ ਅਥਵਾ ਦਿਲੀ ਬਰਾਦਰੀ ਦੇ ਆਪ 4 ਸਾਲ ਤੀਕ ਪ੍ਰਧਾਨ ਰਹੇ।

29-6-83 ਨੂੰ ਹਮੇਸ਼ਾਂ ਵਾਂਗ ਸਵੇਰੇ ਚਾਰ ਵਜੇ ਬਿਨਾ ਕਿਸੇ ਤਕਲੀਫ਼ ਨੂੰ ਮਹਿਸੂਸ ਕੀਤੇ ਗ਼ੁਸਲਖਾਨੇ ਜਾ ਜਿਸਮ ਤੋਂ ਕਪੜੇ ਉਤਾਰੇ ਹੀ ਸਨ ਕਿ ਅਚਾਨਕ ਚੌਂਕੀ ਤੇ ਬੈਠਦੇ ਹੀ, ਆਪ ਦੀ ਜੀਵ ਆਤਮਾ ਨੀਲੇ ਆਕਾਸ਼ ਵਲ ਉਡਾਰੀ ਮਾਰ ਗਈ।

ਗਿਆਨੀ ਜੀ ਦੇ ਤਿੰਨ ਸ਼ਹੀਦ ਬੱਚਿਆਂ ਦੀ ਸੰਖੇਪ ਅਮਰ ਗਾਥਾ ॥

1-11-1984 ਦੀ ਸਵੇਰ ਨੂੰ ਭਾਰਤ ਦੀ ਰਾਜਧਾਨੀ ਦਿੱਲੀ ਵਿਚ ਦਰਿੰਦਗੀ ਦਾ ਜੋ ਨੰਗਾ ਨਾਚ ਖੇਡਿਆ ਗਿਆ ਉਸ ਦਾ ਮੰਦਭਾਗਾ ਅਸਰ ਗਿਆਨੀ ਜੀ ਦੇ ਨਿਵਾਸ ਸਥਾਨ ਤੇ ਵੀ ਪਿਆ। ਘੜੀਆਂ ਪਲਾਂ ਵਿਚ ਹੀ ਅਹਿੰਸਾ ਦੇ ਪੁਜਾਰੀਆਂ ਤੇ ਲੋਕ ਰਾਜ ਦਾ ਦਮ ਭਰਨ ਵਾਲੇ ਭਦਰ ਪੁਰਸ਼ਾਂ ਦੀਆਂ ਧਾੜਾਂ ਨੇ ਜਲਾਦਾਂ ਦਾ ਰੂਪ ਧਾਰ ਜਿਥੇ ਗਿਆਨੀ ਜੀ ਦੀ ਕੋਠੀ ਨੂੰ ਜੀ ਭਰ ਲੁਟਿਆ ਤੇ ਫਿਰ ਅੱਗ ਲਗਾ ਦਿੱਤੀ ਉਥੇ ਉਹਨਾਂ ਜ਼ਾਲਮ ਸ਼ਫ਼ਾਕਾਂ ਨੇ ਭਰ ਖੇੜੇ ਵਿਚ ਆਏ ਮਹਿਕਾਂ ਤੇ ਮੁਸਕਾਨਾਂ ਵੰਡਦੇ ਕੋਮਲ ਫੁਲਾਂ ਭਾਈ ਪ੍ਰਿਥੀਪਾਲ ਸਿੰਘ (26 ਸਾਲ), ਭਾਈ ਸੁਰਿੰਦਰ ਸਿੰਘ (24 ਸਾਲ) ਤੇ ਭਾਈ ਦਵਿੰਦਰ ਸਿੰਘ (22 ਸਾਲ) ਨੂੰ ਬੜੀ ਬੇ ਤਰਸੀ ਨਾਲ ਟੋਟੇ-ਟੋਟੇ ਕਰ ਦਿਤਾ। ਇਸ ਦੁਰ ਘਟਨਾ ਦੀ ਥੋੜੀ ਹੀ ਵਿਥ ਮਗਰੋਂ ਸਿਦਕਣ ਮਾਂ (ਭੈਣ ਸਰਨ ਕੌਰ) ਨੇ ਬੜੇ ਸੰਜਮ ਤੇ ਠਰਹਮੇ ਨਾਲ ਵਾਰੋ-ਵਾਰੀ ਤਿੰਨਾਂ ਲਾਲਾਂ ਦੇ ਟੁਕੜਿਆਂ ਨੂੰ ਮਮਤਾ ਦੀ ਸਧਰਾਈ ਝੋਲੀ ਵਿਚ ਰਖ ਤੇ ਸੁਹਾਗ ਦੀਆਂ ਘੋੜੀਆਂ ਗਾ-ਗਾ ਸ਼ਹੀਦ ਹੋਏ ਸਪੁਤ੍ਰਾਂ ਦੇ ਲਹੂ ਨਾਲ 'ਲਿਬੜੇ ਗੁਲਾਬ' ਵਰਗੇ ਮੁਖੜਿਆਂ (ਜਿਨ੍ਹਾਂ ਨੂੰ ਨਿਰਦੇਈ ਹੱਥਾਂ

ਨੇ ਮਸਲ ਕੇ ਰੱਖ ਦਿਤਾ ਸੀ) ਨੂੰ ਚੁੰਮਿਆ-ਚਟਿਆ ਤੇ ਫਿਰ ਕੋਠੀ ਦੀ ਅਧ ਸੜੀਆਂ ਲਕੜਾਂ ਨੂੰ ਅਕੱਠਾ ਕਰ ਕੇ ਉਹਨਾਂ ਵਚਾਲੇ ਸਭੀ ਟੋਟਿਆਂ ਨੂੰ ਰੱਖ ਅਰਦਾਸਾ ਸੋਧ 'ਜਿਸ ਕੀ ਬਸਤ ਤਿਸ ਆਗੇ ਰਾਖੇ-ਪ੍ਰਭ ਕੀ ਆਗਿਆ ਮਾਨੈ ਮਾਥੇ' ਦੇ ਗੁਰ ਵਾਕ ਨੂੰ ਤਿੰਨ ਵੇਰ ਜਪ ਅਗਨੀ ਭੇਟ ਕਰ ਦਿਤਾ । 'ਸਾਸਨ'

# ਲੈਫ਼ਟੀਨੈਂਟ ਜਨਰਲ ਕਲਵੰਤ ਸਿੰਘ (KC-I/IA-556)

ਆਪ ਦਾ ਜਨਮ ਸ: ਬਹਾਦਰ ਸ. ਸੰਤ ਸਿੰਘ ਜੀ ਦਤਾ ਦੇ ਗ੍ਰਿਹ ਵਿਖੇ 23-4-1905 ਨੂੰ ਹੋਇਆ । ''ਹੋਨਿਹਾਰ ਬਰਵਾ ਕੇ ਚਿਕਨੇ ਚਿਕਨੇ ਪਾਤ'' ਦੀ ਭਾਂਤਿ ਬਾਲੜੀ ਅਵਸਥਾ ਤੋਂ ਹੀ ਆਪਣੇ ਹਾਣੀ ਸੰਗੀ-ਸਾਥੀਆਂ ਨਾਲ ਖੇਲ-ਕੁਦ ਕਰਦੇ ਸਮੇਂ ਆਪ ਦੀ ਰੁਚੀ ਤੇ ਦਿਲਚਸਪੀ ਅਥਵਾ ਮਸਤਕ ਦੇ ਸੰਕੇਤਕ ਚਿੰਨ੍ਹ ਫ਼ੌਜੀ ਅਫ਼ਸਰ ਹੋਣ ਦੀ ਸ਼ਾਹਦੀ ਦੇਂਦੇ ਸਨ ।

1923-24 ਵਿਚ ਲਾਹੌਰ ਦੇ F.C. College ਤੋਂ ਆਪ ਨੇ F. Sc ਫਸਟ ਡਵੀਜ਼ਨ ਵਿਚ ਪਾਸ ਕੀਤੀ । ਬਚਪਨ ਸਮੇਂ ਦੀ ਮਨ ਵਿਚ ਵਸੀ ਦ੍ਰਿੜਤਾ ਭਰੀ ਅਭਿਲਾਸ਼ਾ ਨੂੰ ਅਕਾਲ ਪੁਰਖ ਜੀ ਨੇ ਸਾਕਾਰ ਰੂਪ ਬਖਸ਼ ਦਿਤਾ ਜਿਸ ਦੇ ਫਲ ਸਰੂਪ ਆਪ ਫੋਜ ਵਿਚ ਇੰਡੀਅਨ ਕਮਿਸ਼ਨ ਤੋਂ ਵੀ ਸਰੇਸ਼ਟ ਭਾਵ King Commission ਦੀ ਪ੍ਰੀਖਿਆ ਵਿਚ ਸਫ਼ਲ ਕਰਾਰ ਦਿਤੇ ਗਏ । (ਅੰਗਰੇਜ਼ੀ ਸ਼ਾਸਨ ਸਮੇਂ ਆਰਮੀ, ਨੇਵੀ ਤਥਾ ਹਵਾਈ ਸੈਨਾ ਲਈ ਦੋ ਪਰਕਾਰ ਦੇ ਕਮਿਸ਼ਨ ਪ੍ਰਚਲਤ ਸਨ, ਇੰਡੀਅਨ ਕਮਿਸ਼ਨ ਜੋ ਭਾਰਤੀ ਪ੍ਰੀਖਿਆਰਤੀ ਲਈ ਮਖ਼ਸੂਸ ਹੁੰਦਾ ਸੀ ਜਦ ਕਿ ਕਿੰਗ ਕਮਿਸ਼ਨ ਤਾਂ ਅੰਗਰੇਜ਼ਾਂ ਬਿਨੈਕਾਰਾਂ ਲਈ ਸੁਰੱਖਿਅਤ ਹੁੰਦੇ ਸਨ ਪਰ ਪਰੀਖਿਆ ਸਮੇ ਵਿਸ਼ੇਸ਼ ਪੁਜ਼ੀਸ਼ਨ ਪ੍ਰਾਪਤ ਕਰਨ ਵਾਲੇ ਕਿਸੇ-ਕਿਸੇ ਹਿੰਦੁਸਤਾਨੀ ਉਮੀਦਵਾਰ ਨੂੰ ਵੀ ਕਿੰਗ ਕਮਿਸ਼ਨ ਦੇ ਦਿਤਾ ਜਾਂਦਾ ਸੀ) । ਇਹਨਾਂ ਦੋ ਪ੍ਰਕਾਰ ਦੇ ਕਮਿਸ਼ਨਜ਼ ਵਿਚ ਤਨਖ਼ਾਹ, ਤਰੱਕੀ ਤਥਾ ਦੂਜੀਆਂ ਦਿੱਤੀ ਜਾਣ ਵਾਲੀ ਰਿਆਇਤਾਂ ਤੋਂ ਇਲਾਵਾ ਰਾਜ ਦਰਬਾਰੋਂ ਵੀ ਆਦਰ-ਮਾਨ-ਸਨਮਾਨ ਇਤ ਆਦਿਕ ਵਿਚ ਕਾਫੀ ਸਾਰਾ ਅੰਤਰ ਹੁੰਦਾ ਸੀ ।

29-1-1925 ਨੂੰ ਕਿੰਗ ਕਮਿਸ਼ਨ ਵਿਚ ਚੁਣੇ ਜਾਣ ਉਪ੍ਰੰਤ ਆਪ ਨੂੰ Infantry Corps ਭਾਵ ਪੈਦਲ ਸੈਨਾ ਦੀ ਟਰੇਨਿੰਗ ਲਈ ਸਟਾਫ ਕਾਲਿਜ ਕੋਇਟਾ (ਹੁਣ ਪਾਕਿਸਤਾਨ ਵਿਚ ਹੈ) ਵਿਖੇ ਭੇਜਿਆ ਗਿਆ ਜਿਥੋਂ ਨਾ ਕੇਵਲ ਸਿਖਲਾਈ ਸਮੇਂ ਹੀ ਬਲਕਿ ਅੰਤਮ ਪ੍ਰੀਖਿਆ ਤੇ Passing Out Prade ਸਮੇਂ ਵੀ ਆਪ ਨੇ ਪਰਥਮ ਸਥਾਨ ਪ੍ਰਾਪਤ ਕੀਤਾ ।

ਆਪ ਦੀ ਇਸ ਕਰਾਮਾਤੀ ਸਫ਼ਲਤਾ ਤੋਂ ਪ੍ਰਭਾਵਤ ਹੋ ਸੰਬੰਧਿਤ ਉਚ ਅਧਿ-

ਕਾਰੀਆਂ ਨੇ ਇਸੇ Training Institute ਵਿਚ ਆਪ ਨੂੰ Instructor ਮੁਕਰਰ ਕਰ ਦਿਤਾ। ਇੰਜ ਆਪ ਪਹਿਲੇ ਭਾਰਤੀ ਅਫਸਰ ਸਨ ਜਿਨ੍ਹਾਂ ਨੂੰ ਇਸ ਪਰਥਮ ਪਦਵੀ ਨਾਲ ਸਨਮਾਨਤ ਕੀਤਾ ਗਿਆ।

ਨੌਕਰੀ ਦਾ ਚੋਖਾ ਸਮਾ ਉੱਤਰ ਪੱਛਮੀ ਸਰਹੱਦੀ ਪ੍ਰਾਂਤ (ਪਾਕ) ਦੇ ਖੇਤਰ ਵਿਚ ਇਲਾਕਾ ਗੈਰ ਤੇ ਪਠਾਣੀ ਕਬੀਲਿਆਂ ਦੀਆਂ ਸਰਗਰਮੀਆਂ ਨੂੰ ਦਬਾਣ ਵਿਚ ਗੁਜ਼ਰਿਆ ਤੇ ਆਪਣੇ ਜ਼ਿਮੇ ਲਗੇ ਇਸ ਮਿਸ਼ਨ ਵਿਚ ਆਪ ਨੂੰ ਕਾਫੀ ਤੋਂ ਜ਼ਿਆਦਾ ਸਫਲਤਾ ਹਾਸਲ ਹੋਈ।

ਜਨਰਲ ਕਲਵੰਤ ਸਿੰਘ ਗਿਣੇ-ਚੁਣੇ ਉਹਨਾਂ ਚੰਦ ਭਾਰਤੀ ਫੌਜੀ ਅਫ਼ਸਰਾਂ ਵਿਚੋਂ ਇਕ ਸਨ ਜਿਨ੍ਹਾਂ ਨੇ ਅੰਗਰੇਜ਼ੀ ਰਾਜ ਦੇ ਸੰਸਾਰ ਪਰਸਿੱਧ ਫੌਜੀ ਟਰੇਨਿੰਗ ਕਾਲਿਜ Sandrast (Englaud) ਤੋਂ ਵਿਸ਼ੇਸ਼ੀਕ੍ਰਿਤ ਪ੍ਰੀਖਿਆ ਵਿਚ ਸਫਲਤਾ ਪ੍ਰਾਪਤ ਕਰਨ ਦਾ ਅਵਸਰ ਮਾਣ ਰਖਿਆ ਸੀ।

1939 ਵਿਚ ਛਿੜੇ ਦੂਜੇ ਵਿਸ਼ਵ ਸੰਗਰਾਮ ਦੌਰਾਨ ਆਪ ਨੇ ਪੂਰਬੀ ਖੇਤਰ ਭਾਵ ਬਰਮਾ, ਮਲਾਇਆ ਤੇ ਬੈਨਕਾਕ ਇਤ ਆਦਿਕ ਮੁਹਾਜਾਂ ਤੇ ਆਪਣੀ ਦਿਮਾਗ਼ੀ ਸੂਝ-ਬੂਝ ਅਥਵਾ ਅਕਾਲ ਪੁਰਖ ਜੀ ਦੀ ਓਟ ਆਸਰੇ ਸਦਕੇ ਜਿਸ ਸੁਚੱਜੇ ਢੰਗ ਨਾਲ ਆਪਣੀ ਕਮਾਨ ਹੇਠਾਂ ਲੜ ਰਹੀ ਸੈਨਾ ਦੀ ਅਗਵਾਈ ਕੀਤੀ ਕਿ ਲਗ ਭਗ ਸਾਰੇ ਹੀ ਮੋਰਚਿਆਂ ਤੇ ਵੈਰੀਆਂ ਨੂੰ ਕਾਫੀ ਹਾਨੀ ਦਾ ਸਾਮਨਾ ਕਰਨਾ ਪਿਆ। ਇਸ ਪ੍ਰਾਪਤ ਹੋਈ ਸਫਲਤਾ ਤੋਂ ਪ੍ਰਭਾਵਿਤ ਹੋ ਜਿਥੇ ਆਪ ਨੂੰ ਬਰੀਗੇਡੀਅਰ ਦੀ ਉਚ ਪਦਵੀ ਨਾਲ ਸਨਮਾਨਤ ਕੀਤਾ ਗਿਆ ਉਥੇ ਆਪ ਪਹਿਲੇ ਭਾਰਤੀ ਅਫਸਰ ਸਨ ਜਿਨ੍ਹਾਂ ਨੂੰ ਆਰਮੀ ਹੈਡਕਵਾਟਰਜ਼ ਵਿਖੇ 1-2-46 ਤੋਂ ਅਗਸਤ 46 ਤੀਕ C G.S. ਭਾਵ Chief of the General Staff ਦੀ ਉਚ ਪਦਵੀ ਤੇ ਨਿਯੁਕਤ ਕੀਤਾ ਗਿਆ।

ਯੁਧ ਸਮਾਪਤ ਹੋ ਜਾਣ ਮਗਰੋਂ 1947 ਵਿਚ ਦੇਸ਼ ਦਾ ਦੋ ਹਿੱਸਿਆਂ ਵਿਚ ਬਟਵਾਰਾ ਹੋ ਜਾਣ ਤੇ ਵਕਤੀ ਸਰਕਾਰ ਦੀ ਤਿਆਰ ਕੀਤੀ (ਅਫ਼ਸਰਾਂ ਦੇ ਤਬਾਦਲਿਆਂ ਦੀ ਪਾਲੀਸੀ ਅਨੁਸਾਰ Brig ਕਲਵੰਤ ਸਿੰਘ ਨੇ ਪਾਕਿਸਤਾਨ ਵਿਖੇ (ਸ਼ੇਖ਼ੂ ਪੂਰਾ ਮਿਨਟਗੁਮਰੀ ਆਦਿਕ) ਰਹਿ ਜਾਣ ਵਾਲੀ ਸੈਂਕੜੇ ਏਕੜ ਕੀਮਤੀ ਜ਼ਮੀਨ ਤੇ ਦੂਜੀ ਤੇ ਜਾਇਦਾਦ ਦੀ ਪ੍ਰਵਾਹ ਨ ਕਰਦੇ ਹੋਏ ਆਪਣੀ Option (ਇਛਾ) ਭਾਰਤ ਵਿਚ ਵਸਣ ਦੀ ਦਿਤੀ ਜਿਸ ਨੂੰ ਸਲ੍ਹਾਂਦੇ ਹੋਏ ਜਿਥੇ ਆਪ ਨੂੰ IST ਡੋਗਰਾ ਰੇਜਮੈਂਟ ਨਾਲ ਜੋੜ ਦਿਤਾ ਗਿਆ ਉਥੇ ਇਸ Regiment ਦੇ Hony Colonal Commandant ਵੀ ਥਾਪ ਦਿਤੇ ਗਏ।

ਪਾਕਿਸਤਾਨ ਨੂੰ ਸੰਸਾਰ ਦੇ ਮਾਨ ਚਿੱਤਰ ਤੇ ਪਰਗਟ ਹੋਇਆਂ ਸਵਾ ਦੋ ਮਹੀਨੇ ਹੀ ਹੋ ਪਾਏ ਸਨ ਕਿ ਉਸ ਦੀ ਸਰਕਾਰ ਨੇ ਆਪਣੀ ਸੀਮਾ ਨਾਲ ਲਗਦੀ ਰਿਆਸਤ ਜੰਮੂ-ਕਸ਼ਮੀਰ ਜਿਸ ਦੀ ਵੱਸੋ ਤਾਂ ਭਲੇ ਹੀ 95 ਪ੍ਰਤਿਸ਼ਤ ਮੁਸਲਮ ਫ਼ਿਰਕੇ ਦੀ ਸੀ ਪਰ ਕਾਫੀ ਮੁਦਦ ਤੋਂ ਇਸ ਤੇ ਹਿੰਦੂ (ਡੋਗਰੇ) ਨਰੇਸ਼ ਰਾਜ ਕਰ ਰਹੇ ਸਨ (ਉਸ ਸਮੇ ਦੇ ਹੁਕਮਰਾਨ ਮਹਾਰਾਜਾ ਹਰੀ ਸਿੰਘ ਨੇ ਤਦ ਤੀਕ ਭਾਰਤ ਵਿਚ ਸ਼ਾਮਲ ਨ ਹੋਣ ਤਥਾ

ਆਪਣੀ ਰਿਆਸਤ ਦੀ ਹਸਤੀ ਸੁਤੰਤਰ ਰਖਣ ਦੀ ਨੀਤੀ ਅਪਨਾ ਰਖੀ ਸੀ) ਉਤੇ ਜਬਰੀ ਅਧਿਕਾਰ ਜਮ੍ਹਾ ਲੈਣ ਦੀ ਵਿਉਂਤ ਘੜ ਰਖੀ ਸੀ, ਪਹਿਲਾਂ 22 ਅਕਤੂਬਰ 1947 ਨੂੰ ਕਬਾਇਲੀ ਪਠਾਣਾਂ ਦੇ ਲਸ਼ਕਰਾਂ ਨੂੰ ਅਗੇ ਲਾ ਰਿਆਸਤ ਦੇ ਹਜ਼ਾਰਾਂ ਨਿਹਥੇ ਸਿੱਖ-ਹਿੰਦੂਆਂ ਨੂੰ ਕਤਲ ਕਰਵਾ, ਉਹਨਾਂ ਦੀ ਇਜ਼ਤ-ਆਬਰੂ ਤੇ ਸੰਪਤੀ ਲੁਟਵਾ ਅਤੇ ਘਰਾਂ-ਦਰਾਂ ਨੂੰ ਸਾੜ-ਫੂਕਵਾ ਦਿਤਾ ਗਿਆ ਤੇ ਫਿਰ ਆਪਣੀ ਫੌਜ ਰਾਹੀਂ ਸਟੇਟ ਦੇ ਕਾਫੀ ਹਿਸੇ ਤੇ ਕਬਜ਼ਾ ਕਰਦੇ ਹੋਏ ਰਾਜਧਾਨੀ ਸ੍ਰੀ ਨਗਰ ਦੇ ਦਰਵਾਜਿਆਂ ਤੀਕ ਪੁਜਣ ਦੀ ਸਮਰਥਾ ਹਾਸਲ ਕਰ ਲਈ ਤਾਂ ਉਸ ਵੇਲੇ ਸ਼ਖ਼ਸੀ ਹੁਕਮਰਾਨ ਦੀ ਅਖ ਖੁਲੀ ਜਿਸ ਦੇ ਸਿੱਟੇ ਵਜੋਂ ਉਸ ਨੇ ਆਪਣੀ ਰਿਆਸਤ ਨੂੰ ਭਾਰਤ ਨਾਲ ਜੋੜਨ ਦਾ ਐਲਾਨ ਕਰ ਦਿਤਾ। ਉਕਤ ਘੋਸ਼ਨਾ ਹੁੰਦੇ ਹੀ ਭਾਰਤ ਸਰਕਾਰ ਦੀ ਪਹਿਲੀ ਫੌਜੀ ਟੁਕੜੀ ਸ੍ਰੀ ਨਗਰ ਦੇ ਹਵਾਈ ਅੱਡੇ ਤੇ ਉੱਤਰੀ ਜਿਸ ਦੀ Command Lt. Col. ਰਣਜੀਤ ਰਾਏ ਤੇ ਮੇਜਰ ਸੋਮਨਾਥ ਸ਼ਰਮਾ ਕਰ ਰਹੇ ਸੀ। ਹਵਾਈ ਅਡੇ ਤੇ ਉਤਰਦੇ ਹੀ ਭਾਰਤੀ ਸੈਨਾ ਭਾਵ 16/11 ਸਿੱਖ ਰੈਜਮੈਂਟ, ਤਥਾ ਕਮਾਉਂ ਰੈਜਮੈਂਟ ਦੇ ਇਕ ਦੋ ਦਸਤੇ, ਜਿਸ ਦੇ ਮੇਜਰ ਸੋਮ ਦਤ੍ਰ ਸਰਮਾਂ ਇੰਨਚਾਰਜ ਸਨ, ਨੇ ਕੁਝ ਹੀ ਮੀਲਾਂ ਦੀ ਦੂਰੀ ਤਹਿ ਕਰਦੇ ਹੋਏ ਨਠਦੀ ਜਾ ਰਹੀ ਪਾਕੀ ਫੌਜ ਨੂੰ ਜਾ ਦਬੋਚਿਆ ਪਰ ਬਦ-ਕਿਸਮਤੀ ਨਾਲ ਸੜਕ ਦੇ ਇਕ ਮੋੜ ਪਿਛੇ ਪੋਜ਼ੀਸ਼ਨ ਲਏ ਕੁਝ ਸੈਂਨਕਾਂ ਨੇ ਸਾਡੀ ਫੌਜੀ ਟੁਕੜੀ ਤੇ Covering Firing ਸ਼ੁਰੂ ਕਰ ਦਿਤੀ ਜਿਸ ਦੇ ਪਰਿਣਾਮ ਵਜੋਂ ਕਰਨਲ ਰਣਜੀਤ ਰਾਏ O.C. ਸਿੱਖ ਰੈਜਮੈਂਟ ਤੇ ਮੇਜਰ ਸ਼ਰਮਾ ਜੋ ਆਪਣੇ ਜਵਾਨਾਂ ਅਗੇ ਹੋ ਉਹਨਾਂ ਦੀ ਅਗਵਾਈ ਕਰ ਰਹੇ ਸਨ, ਗੋਲੀਆਂ ਦੀ ਇਕ ਤਕੜੀ Volly ਨੇ ਜਿਥੇ ਦੋਨਾਂ ਅਫ਼ਸਰਾਂ ਦੇ ਜੁਸਿਆਂ ਨੂੰ ਛਲਨੀ ਕਰ ਦਿਤਾ ਤੇ ਉਹਨਾਂ ਦੇ ਨਾਲ ਹੀ ਕੁਝ ਸੈਨਕ ਵੀ ਸ਼ਹੀਦ ਹੋਏ ਉਥੇ ਧਰਤੀ ਤੇ ਡਿਗਦੇ-ਡਿਗਦਿਆਂ ਵੀ ਦੋਨਾਂ ਨੇ ਆਪਣੇ ਬਾਜ਼ੂਆਂ ਨਾਲ ਪਿਛੇ ਹਟ ਜਾਣ ਦੇ ਸੰਕੇਤ ਦੇ ਰੈਜਮੈਂਟ ਦੇ ਸੈਂਕੜੇ ਜਵਾਨਾਂ ਦੀਆਂ ਅਮੁਲੀਆਂ ਜਿੰਦਾਂ ਮੌਤ ਦੇ ਮੂੰਹ ਵਿਚੋਂ ਬਚਾ ਲਈਆਂ ਜਿਸ ਦੇ ਸਿਲੇ ਤੇ ਕਦਰ ਸ਼ਨਾਸੀ ਵਜੋਂ ਦੋਨਾਂ ਮੁਖੀ ਅਫ਼ਸਰਾਂ ਨੂੰ ਦੇਸ਼ ਦੇ ਸਰਵ-ਸਰੇਸ਼ਟ ਪੁਰਸਕਾਰ "ਪਰਮ ਵੀਰ ਚੱਕਰ" ਨਾਲ ਸਨਮਾਨਤ ਕੀਤਾ ਗਿਆ। ਅਨਜਾਨੇ ਵਿਚ ਹੋਏ ਫੌਜੀ ਨੁਕਸਾਨ ਨੂੰ ਮੁਖ ਰਖਦੇ ਹੋਏ ਸਰਕਾਰ ਨੇ ਆਪਣੀ ਫੌਜ ਦੇ ਪਰਸਿੱਧ ਜਰਨੈਲ, ਜਿਸ ਨੇ ਸਰਹੱਦੀ ਪ੍ਰਾਂਤ ਨਾਲ ਲਗਦੇ ਗ਼ੈਰ ਇਲਾਕੇ ਦੇ ਕਬਾਇਲੀ ਪਠਾਣਾਂ ਨੂੰ ਨੱਥ ਪਾਣ ਅਥਵਾ ਪਹਾੜੀ ਲੜਾਈਆਂ ਲੜਨ ਵਿਚ ਕਮਾਲ ਦਾ ਨਾਮਣਾ ਖੱਟ ਰਖਿਆ ਸੀ ਭਾਵ ਲੈਫਟੀਨੈਂਟ ਜਨਰਲ ਕਲਵੰਤ ਸਿੰਘ ਨੂੰ ਜੰਮੂ-ਕਸ਼ਮੀਰ ਖੇਤਰ ਦਾ Supreme Commander ਨਿਯੁਕਤ ਕੀਤਾ ਜਿਸ ਨੇ ਚਾਰਜ ਸੰਭਾਲਦੇ ਹੀ ਆਪਣੀ ਅਕਲ-ਦਾਨਸ਼ ਤੇ ਭਰਪੂਰ ਫੌਜੀ ਬੁਧੀ ਮਾਨਤਾ ਨੂੰ ਵਰਤੋਂ ਵਿਚ ਲਿਆ ਯੁਧ ਨੀਤੀ ਨੂੰ ਅਜਿਹੀ ਸੁਚੱਜੀ ਤਰਤੀਬ ਦਿਤੀ ਕਿ ਤਿੰਨ-ਚਾਰ ਦਿਨਾਂ ਵਿਚ ਹੀ ਲੜਾਈ ਦਾ ਪਾਸਾ ਪਲਟ ਗਿਆ ਤੇ ਭਾਰਥੀ ਸੈਨਕਾਂ ਨੇ ਥਾਂ-ਥਾਂ ਪਾਕੀ ਮਿਲਟਰੀ ਨੂੰ ਮਾਤ ਦੇ ਹਥਿਹਾਏ ਕਾਫੀ ਸਾਰੇ ਰਿਆਸਤੀ ਖੇਤਰ ਵਲ ਨੂੰ ਮੁੜ ਸੁਤੰਤਰ ਕਰਾ ਲਿਆ ਤੇ ਹੁਣ ਸਾਫ ਤੌਰ ਪ੍ਰਤੀਤ ਹੋ ਗਿਆ ਸੀ ਕਿ ਭਾਰਤ ਦੀ ਬਹਾਦਰ ਫੌਜ ਆਪਣੇ ਮਹਾਨ ਕਮਾਂਡਰ ਦੀ war

Strategy ਤੇ ਅਮਲ ਕਰਦੀ ਹੋਈ ਚੰਦ ਕੁ ਦਿਨਾਂ ਵਿਚ ਹੀ ਰਿਆਸਤ ਦੇ ਖੁਸੇ ਸਾਰੇ ਰਕਬੇ ਨੂੰ ਮੁੜ ਆਪਣੇ ਅਧਿਕਾਰ ਵਿਚ ਕਰਦੀ ਹੋਈ ਨਿਸ਼ਚਤ ਰੂਪ ਵਿਚ ਹੀ ਵੈਰੀ ਨੂੰ ਪਾਕਿਸਤਾਨੀ ਸੀਮਾ ਅੰਦਰ ਧਕੇਲ ਦੇਵੇਗੀ ਪਰ ਇਹ ਕੁਝ ਹੋਣਾ ਨਵੇਂ ਰਿਆਸਤੀ ਸ਼ਾਸਕਾਂ ਨੂੰ ਨਾ ਸੁਖਾਇਆ ਤੇ ਉਹਨਾਂ ਨੇ ਜਿਥੇ ਭਾਰਤ ਸਰਕਾਰ ਨੂੰ ਜੰਗ ਬੰਦੀ ਲਈ ਮਜਬੂਰ ਕਰਕੇ ਸਟੇਟ ਦੇ 1/3 (ਤੀਜੇ) ਹਿਸੇ ਨੂੰ ਪਾਕੀ ਕਬਜ਼ੇ ਵਿਚ ਹੀ ਰਹਿਣ ਦਿਤਾ (ਜੋ ਅਜ ਵੀ ਉਸ ਪਾਸ ਹੈ) ਉਥੇ ਲੈਫਟੀਨੈਂਟ ਜਨਰਲ ਕਲਵੰਤ ਸਿੰਘ ਤਥਾ ਕੁਝ ਹੋਰ ਉਚ ਪਦਵੀਆਂ ਵਾਲੇ ਆਰਮੀ ਅਫਸਰਾਨ ਦੀ ਯੁਧ ਨੀਤੀ ਨਾਲ ਮਤ ਭੇਦ ਦਾ ਪ੍ਰਗਟਾਵਾ ਕਰਦੇ ਹੋਏ ਨਾ ਕੇਵਲ ਉਹਨਾਂ ਨੂੰ ਰਿਆਸਤੀ ਖੇਤਰ ਤੋਂ ਹੀ ਵਾਪਸ ਬੁਲਵਾ ਲਿਆ ਬਲਕਿ ਪਰਮੁਖ ਕਮਾਂਡਰ ਹੋਣ ਦੇ ਨਾਤੇ ਲੈਫਟੀਨੈਂਟ ਜਨਰਲ ਕਲਵੰਤ ਸਿੰਘ ਨੂੰ Demote ਕਰਦੇ ਹੋਏ ਮੁੜ ਮੇਜਰ ਜਨਰਲ ਬਣਾ ਦਿਤਾ ਗਿਆ। ਜਿਸ ਤੇ ਉਹਨਾਂ ਦੀ ਸੀਨਿਆਰੇਟੀ ਘੱਟ ਜਾਣ ਤੇ ਦੇਸ਼ ਦਾ ਆਰਮੀ ਚੀਫ ਹੋਣ ਦੇ Chances ਖਤਮ ਕਰ ਦਿਤੇ ਗਏ।

ਕਸ਼ਮੀਰ ਫਰੰਟ ਤੋਂ ਵਾਪਸ ਆ ਜਾਣ ਉਪ੍ਰੰਤ ਆਪ ਨੂੰ IInd Corps Jullundur ਦਾ ਕਮਾਂਡਰ ਸਥਾਪਤ ਕੀਤਾ ਗਿਆ। 1957 ਤੋਂ ਉੱਤਰ ਪੂਰਬੀ ਸੈਕਟਰ ਵਿਖੇ ਆਪ ਬਾਰਡਰ ਰੋਡਜ਼ ਦੇ Corps Commander ਰਹੇ ਜਿਸ ਉਪ੍ਰੰਤ ਨੌਕਰੀ ਤੋਂ ਸੇਵਾ ਮੁਕਤ ਹੋਣ ਭਾਵ 14-5-1959 ਤੀਕ ਆਪ ਪੱਛਮੀ ਕਮਾਂਡ ਦੇ General Officer Commanding in Cheif (ਲੈਫਟੀਨੈਂਟ ਜਨਰਲ ਦੇ ਰੈਂਕ) ਰਹੇ ਇਸ ਦੌਰਾਨ ਇਕ ਵੇਰ ਜਦ ਜਨਰਲ Thamaya ਛੁਟੀ ਤੇ ਸਨ ਤਾਂ 2-3 ਮਹੀਨਿਆਂ ਲਈ ਆਪ Officiating ਭਾਵ ਕਾਇਮ ਮੁਕਾਮ Chief of the Army Staff ਵੀ ਰਹੇ।

ਜਨਰਲ ਕਲਵੰਤ ਸਿੰਘ ਦੀ ਸ਼ਾਦੀ ਸ. ਬਹਾਦਰ ਸ. ਸੁੰਦਰ ਸਿੰਘ ਆਫ਼ ਲਾਹੌਰ ਜੋ ਰੇਲਵੇ ਡੀਪਾਰਟਮੈਂਟ ਵਿਚ ਬੜੀ ਵੱਡੀ ਪਦਵੀ ਤੇ ਸਨ ਦੀ ਪੁਤ੍ਰੀ ਤੇ ਲੈਫਟੀਨੈਂਟ ਜਨਰਲ ਪੀ. ਐਸ. ਗਿਆਨੀ ਦੀ ਭੈਣ ਸ੍ਰੀ ਮਤੀ ਤੇਜ ਕੌਰ (ਤੇਜੀ) ਨਾਲ ਹੋਈ ਜਿਨ੍ਹਾਂ ਦੀ ਕੁਖੋਂ ਇਕ ਲੜਕੀ ਤੇ ਇਕ ਲੜਕੇ ਨੇ ਜਨਮ ਲਿਆ। ਸ੍ਰੀ ਮਤੀ T ਕਲਵੰਤ ਸਿੰਘ ਪੰਜਾਬ ਯੂਨੀਵਰਸਿਟੀ ਦੀ ਗਰੇਜੂਏਟ ਹਨ ਅਥਵਾ ਆਪ ਗੌਰਮੈਂਟ ਪਬਲਿਕ ਸਕੂਲ ਨਾਭਾ ਦੀ ਸਨਮਾਨ ਸੂਚਕ ਭਾਵ ਆਨਰੇਰੀ ਮੈਂਬਰ ਹਨ।

ਫੌਜੀ ਸਰਵਿਸ ਤੋਂ ਰੀਟਾਇਰ ਹੋਣ ਮਗਰੋਂ ਆਪ ਦੀਆਂ ਦੇਸ਼ ਪ੍ਰਤਿ ਕੀਤੀਆਂ ਸੇਵਾਵਾਂ ਤਥਾ ਬਹਾਦਰੀ ਦੀਆਂ ਗਾਥਾਵਾਂ ਤੋਂ ਪ੍ਰੇਰਿਤ ਹੋ ਪੰਜਾਬ ਪ੍ਰਾਂਤ ਦੇ ਉਦੋਂ ਦੇ ਮੁਖ ਮੰਤ੍ਰੀ ਸ. ਪ੍ਰਤਾਪ ਸਿੰਘ ਕੈਰੋਂ ਨੇ ਜਿਥੇ ਜਨਰਲ ਸਿੰਘ ਨੂੰ ਪੰਜਾਬ ਆਰਮਰਡ ਪੌਲੀਸ ਦਾ ਡਾਇਰੈਕਟਰ ਜਨਰਲ ਤੇ ਆਪਣਾ ਮਿਲਟਰੀ ਸਲਾਹਕਾਰ ਨਿਯੁਕਤ ਕੀਤਾ ਉਥੇ ਉਹਨਾਂ ਨੂੰ ਪਕੇ ਤੌਰ ਤੇ ਚੰਡੀਗੜ੍ਹ ਵਿਖੇ ਵਸਣ ਲਈ ਇਕ ਚੰਗਾ ਰਿਹਾਇਸ਼ੀ ਪਲਾਟ

(ਸੈਕਟਰ 5, ਕੋਠੀ ਨੰ. 62) ਵੀ ਅਲਾਟ ਕਰਵਾ ਦੇਣ ਵਿਚ ਦਿਲਚਸਪੀ ਦਾ ਪ੍ਰਗਟਾਵਾ ਕੀਤਾ।

ਸਮੁਚੇ ਸਿੱਖ ਸਮਾਜ ਦੀ ਚਿਰਾਂ ਤੋਂ ਖਟਾਈ ਵਿਚ ਪਾ ਰੱਖੀ ਅਤਿ ਸੁਖਾਵੀਂ ਮੰਗ ਨੂੰ ਆਖਰ ਸਵੀਕਾਰਦੇ ਹੋਏ ਜਦ ਇੰਗਲੈਂਡ ਦੀ ਸਰਕਾਰ ਨੇ ਦਸਮ ਪਾਦਸ਼ਾਹ ਜੀ ਦੇ ਜੰਗੀ ਸ਼ਸਤਰ ਦਿੱਲੀ ਪਹੁੰਚਾਏ ਤਾਂ ਉਹਨਾਂ ਦੇ ਦਰਸ਼ਨਾਂ ਲਈ ਦੂਰ ਦੂਰ ਤੋਂ ਹਜਾਰਾਂ ਸ਼ਰਧਾਲੂ ਮਾਈ ਭਾਈ ਨੇ ਵਹੀਰਾਂ ਪਾ ਦਿੱਤੀਆ ਜਿਨ੍ਹਾਂ ਵਿਚ ਜਰਨਲ ਕਲਵੰਤ ਸਿੰਘ ਦਾ ਗੁਰ ਸਿੱਖ ਪਰਿਵਾਰ ਵੀ ਸੀ ਜੋ ਪਹਿਲੀ ਜਨਵਰੀ 1966 ਨੂੰ ਦਿੱਲੀ ਆਇਆ ਤੇ ਸ਼ਸਤਰਾਂ ਦੇ ਦਰਸ਼ਨ ਕਰਕੇ ਉਸੇ ਸ਼ਾਮ ਵਾਪਸ ਚੰਡੀਗੜ੍ਹ ਪਰਤ ਗਿਆ ਤਾਂ ਹੀ 2-1-66 ਦੀ ਸਵੇਰ ਨੂੰ ਦਿਲ ਦਾ ਦੌਰਾ ਪੈਣ ਤੇ ਦੇਸ਼ ਦਾ ਮਾਇਆ ਨਾਜ਼ ਜਰਨੈਲ ਸਦਾ ਦੀ ਮਿੱਠੀ ਨੀਂਦ ਸੌਂ ਗਿਆ। ਕੁਦਰਤ ਨੇ ਆਪਣੇ ਕੋਪ ਤਥਾ ਸਿਤਮ ਜਰੀਫ਼ੀ ਨੂੰ ਇਥੇ ਤੀਕ ਹੀ ਸੀਮਤ ਨਾ ਰਖਿਆ ਤੇ ਚੰਦ ਹੀ ਦਿਨਾਂ ਬਾਅਦ ਜਨਰਲ ਪਰਿਵਾਰ ਦਾ ਜਵਾਂ ਸਾਲ ਨੂਰੇ ਚਸ਼ਮ ਕਾਕਾ ਬੀਰਇੰਦਰ ਸਿੰਘ ਜੋ ਇੰਗਲੈਂਡ ਵਿਖੇ ਅਧਿਕ੍ਰਿਤ ਲੇਖਾਕਾਰੀ ਯਾਹਿਨੀ Chartered Accountancy ਦੀ ਪੜ੍ਹਾਈ ਕਰ ਰਿਹਾ ਸੀ ਆਪਣੇ ਪੂਜ ਪਿਤਾ ਦੇ ਭੋਗ ਦੀ ਸਮਾਪਤੀ ਉਪ੍ਰੰਤ 24-1-66 ਨੂੰ ਹਵਾਈ ਜਹਾਜ਼ ਰਾਹੀਂ ਵਾਪਸ ਇੰਗਲੈਂਡ ਜਾ ਰਿਹਾ ਸੀ ਕਿ ਫ਼ਰਾਂਸ ਦੇਸ਼ ਦੇ ਪਰਸਿੱਧ ਪਹਾੜ "ਐਲਪਸ" ਤੇ ਏਅਰ ਕਰੈਸ਼ ਹੋ ਜਾਣ ਤੇ ਸਾਰੇ ਯਾਤਰੀ ਜਿਨ੍ਹਾਂ ਵਿਚ ਭਾਰਤ ਦੀ ਐਟਮਿਕ ਅਨਰਜੀ ਦੇ ਸੰਚਾਲਕ ਮਿਸਟਰ ਭਾਬਾ ਵੀ ਸਨ, ਸੱਚ ਖੰਡ ਨੂੰ ਪਿਆਨਾ ਕਰ ਗਏ।

ਦਸਿਆ ਜਾਂਦਾ ਹੈ ਕਿ ਜਨਰਲ ਕਲਵੰਤ ਸਿੰਘ ਨੇ ਆਪਣੇ ਅਧਿਕਾਰ ਕਾਲ ਦੌਰਾਨ ਦੇਸ਼ ਦੇ ਹਿਤ ਅਤੇ ਸਲਾਮਤੀ ਨੂੰ ਸੁਰੱਖਿਅਤ ਰੱਖਣ ਲਈ ਵਕਤੀ ਸਰਕਾਰ ਦੇ ਕੌਮੀ ਆਗੂਆਂ ਨੂੰ ਦੋ ਨਿਮਨ ਲਿਖਤ ਅਤਿ ਸੰਵੇਦਨ-ਸ਼ੀਲ ਤੇ ਦੂਰ ਦਰਸ਼ੀ ਤਜਵੀਜ਼ਾਂ ਦਾ ਗਿਆਪਨ ਪੱਤਰ ਦਿਤਾ ਸੀ :—

(1) ਜਦ ਤੀਕ ਪਾਕੀ ਫੌਜਾਂ ਰਿਆਸਤ ਜੰਮੂ-ਕਸ਼ਮੀਰ ਵਿਚੋਂ ਪੂਰੀ ਤਰ੍ਹਾਂ ਨੱਠ ਨਹੀਂ ਜਾਂਦੀਆਂ ਤਦ ਤੀਕ ਭਾਰਤੀ ਸੈਨਾ ਵਲੋਂ ਆਕਰਮਣ ਜਾਰੀ ਰਖਿਆ ਜਾਏ।

(2) ਚੂੰਕਿ ਭਾਰਤ ਦੇ ਆਪਣੇ ਪੜੋਸੀ ਦੇਸ਼ ਤਿੱਬਤ ਨਾਲ ਸਦੀਆਂ ਤੋਂ ਸਮਾਜਕ, ਸਾਂਸਕ੍ਰਿਤਿਕ ਤਥਾ ਸਭਿਆਚਾਰਕ ਸੰਬੰਧ ਚਲੇ ਆ ਰਹੇ ਹਨ ਇਸ ਲਈ ਉਸ ਮੁਲਕ ਨੂੰ ਆਪਣੇ ਖ਼ਸਮਾਨੇ ਹੇਠ ਰਖਿਆ ਜਾਏ ਪਰ 'ਤੂਤੀ ਦੀ ਆਵਾਜ਼ ਨਕਾਰਖਾਨੇ ਵਿਚ" ਦੀ ਭਾਂਤਿ ਉਕਤ ਸੁਝਾਂਵਾਂ ਤੇ ਕਿਸੇ ਨੇ ਕਨ ਨ ਧਰੇ ਜਿਸ ਦਾ ਨਤੀਜਾ ਅਜੇ ਤੀਕ ਦੇਸ਼ ਵਾਸੀਆਂ ਨੂੰ ਭੁਗਤਣਾ ਪੈ ਰਿਹਾ ਹੈ।

ਇਹ ਵੀ ਕਿਹਾ ਜਾਂਦਾ ਹੈ ਕਿ ਭਾਰਤ ਦੇ ਆਖਰੀ ਅੰਗਰੇਜ਼ ਜੰਗੀ ਲਾਟ ਭਾਵ Commander in-Chief General Sir Roy Bucher, ਜੋ ਅਗਸਤ 1948 ਤੀਕ ਸੁਤੰਤਰ ਭਾਰਤ ਵਿਚ ਆਪਣੀ ਨੌਕਰੀ ਤੇ ਰਹੇ, ਨੇ ਰਾਸ਼ਟਰੀ ਹਕੂਮਤ ਨੂੰ ਪ੍ਰਮੁਖਤਾ (Seniority) ਦੇ ਬਜਾਏ ਉਤਮਤਾ ਅਥਵਾ ਕਾਬਲੀਅਤ ਭਾਵ

Merits ਤੇ ਅਧਾਰਿਤ ਜਨਰਲ ਕਲਵੰਤ ਸਿੰਘ ਨੂੰ ਆਰਮੀ ਚੀਫ ਬਨਾਣ ਦਾ ਸੁਝਾ ਦਿਤਾ ਸੀ ਜਿਸ ਨੂੰ ਸਵੀਕਾਰ ਨ ਕੀਤਾ ਗਿਆ । 'ਸਾਸਨ'

# ਆਨਰੇਰੀ ਕੈਪਟਨ ਕਿਰਪਾਲ ਸਿੰਘ ਜੀ ਸਾਸਨ ਕੈਪਟਨ ਮਾਜਰੀ ਜ਼ਿਲਾ ਅੰਬਾਲਾ

ਆਪ ਜੀ ਦਾ ਜਨਮ ਨਵੰਬਰ 1889 ਤਹਿਸ਼ੀਲ ਕੋਹਮਰੀ ਜ਼ਿਲਾ ਰਾਵਲ ਪਿੰਡੀ ਦੇ ਪਿੰਡ ਦੇ ਵਲ ਵਿਖੇ ਹੋਇਆ, ਆਪ ਜੀ ਦੇ ਪਿਤਾ ਇਕ ਮਧ ਸ਼ਰੇਣੀ ਦੇ ਜ਼ਿਮੀਦਾਰ ਸਨ। ਜੋ ਪੂਰਨ ਗੁਰ ਸਿੱਖ ਸਨ । ਅਜੇ ਆਪ 14 ਸਾਲਾਂ ਦੇ ਸਨ ਤੇ ਮਿਡਲ ਕਲਾਸ ਪਾਸ ਕਰ ਪਾਏ ਹੀ ਸਨ ਕਿ ਪਿਤਾ ਜੀ ਦਾ ਸਾਇਆ । ਸਿਰੋ ਉਠ ਗਿਆ, ਜਿਸ ਤੇ ਆਪ ਘਰੇਲੂ ਕੰਮਾਂ ਵਿਚ ਰੁਝੇ ਰਹੇ ਫਿਰ 6 ਸਤੰਬਰ 1911 ਨੂੰ ਫ਼ੌਜ ਵਿਚ ਭਰਤੀ ਹੋ ਗਏ । ਫੋਜੀ ਟਰੇਨਿੰਗ ਦੇ ਨਾਲ ਨਾਲ ਆਪ ਜੀ ਨੇ 1 ਏ ਸੈਕਿੰਡ ਕਲਾਸ ਐਜੂਕੇਸਨ ਸਾਰਟੀਫੀਕੇਟ ਤੇ ਰਿਗਲਿਸ਼ ਸੈ, 3 ਕਲਾਸ਼ ਐਜੂਕੇਸ਼ਨ ਸ੍ਰਟੀਫੀਕੇਟ ਹਾਸਲ ਕਰ ਲਏ । ਪਹਿਲੀ ਲੜਾਈ ਛਿੜਨ ਤੇ ਆਪ ਨੇ ਫਰਾਂਸ, ਮੈਸੂਪੋਟੀਮਿਯਾ ਅਥਵਾ ਯੂਰਪ ਦੇ ਕਈ ਹੋਰ ਮੁਲਕਾ ਵਿਚ ਜੰਗ ਵਿਚ ਹਿੱਸਾ ਲਿਆ ਤੇ ਹੇਠਾ ਲਿਖੇ ਰੈਂਕਸ ਆਦਿ ਹਾਸਲ ਕੀਤੇ :—

ਨਾਇਕ 13–3-18 ਹਵਾਲਦਾਰ 29-6-1918 ਜਮੇਦਾਰ 7-11-1918

ਦੂਜੀ ਲੜਾਈ ਛਿੜਨ ਤੇ ਆਪ ਫਿਰ ਮਿਲਟਰੀ ਵਿਚ ਚਲੇ ਗਏ ਤੇ ਬਰਮਾਂ, ਆਸਾਮ ਮਲਾਇਆ ਤੇ ਸਿੰਘਾਪੁਰ ਆਦਿ ਮੁਲਕਾਂ ਵਿਚ ਹੋਈਆ ਲੜਾਈਆਂ ਵਿਚ ਹਿੱਸਾ ਲਿਆ ਤੇ ਆਪਣੀ ਮੇਹਨਤ ਤੇ ਦਲੇਰੀ ਸਦਕੇ ਆਪ ਨੂੰ ਨਿਮਨ ਲਿਖਤ ਮੈਡਲਜ਼ ਨਾਲ ਮਨਮਾਨ ਕੀਤਾ ਗਿਆ ।

1. ਸਟਾਰ 1914 ਬ੍ਰਿਟਿਸ਼ ਵਾਹ ਅਤੇ ਵਿਕਟਰੀ ਮੈਂਡਲ
2. ਐਮ. ਐਸ. ਐਮ, ਐਡਡੀ ਕਾਰੋਨੇਸ਼ਨ 39–83 ਸਟਾਰ
3. ਬਰਮਾ ਸਟਾਰ
4. ਓ. ਬੀ. ਈ ਫਸਟ ਕਲਾਸ ।
5. ਏ. ਡੀ. ਸੀ. ਆਫ ਜੀ, ਉ. ਸੀ. ਮਲਾਇਆ ਕਮਾਂਡ,
6. ਪਹਿਲੀ ਤੇ ਦੂਜੀ ਜੰਗਾਂ ਵਿਚ ਜੰਗੀ ਸੇਵਾਵਾਂ ਦੇ ਕਾਰਣ ਅੰਗਰੇਜ਼ੀ ਸਰਕਾਰ ਨੇ ਆਪ ਜੀ ਨੂੰ ਦੋ ਮੁਰੱਬੇ (ਧੰਜਾਹ ਏਕੜ) ਜ਼ਮੀਨ ਇਨਾਮ ਵਜੋਂ ਖਾਨੇਵਾਲ ਜ਼ਿਲਾ ਮੁਲਤਾਨ ਵਿਖੇ ਦਿਤੀ । ਤਰੱਕੀ ਵਿਚ ਵਾਧਾ : ਦੂਜੀ ਲੜਾਈ ਦੋਰਾਨ :—

ਸੂਬੇਦਾਰ 1-4-1937, ਸੂਬੇਦਾਰ ਮੇਜਰ 1942 ਆਨਰੇਰੀ ਲੈਫਟੀਨੈਂਟ 1934, ਆਨਰੇਰੀ ਕੇਪਟਨ 26-1-1940, ਪਾਰਟੀਸ਼ਨ ਤੋਂ ਬਾਅਦ ਆਪ ਜੀ ਨੂੰ ਭਾਰਤ

ਸਰਕਾਰ ਨੇ ਸਢੋਰੇ ਕਸਬੇ ਦੇ ਨਾਲ ਲਗਦੇ ਇਕ ਪਿੰਡ ਮਾਜਰੀ ਵਿਚ ਦੋ ਮੁਰੱਬੇ ਜ਼ਮੀਨ ਅਲਾਟ ਕਰ ਦਿਤੀ। ਇਹ ਪਿੰਡ ਕੈਪਟਨ ਮਾਜਰੀ ਕਰਕੇ ਪ੍ਰਚਲਤ ਹੈ। ਕਪਤਾਨ ਸਾਹਿਬ ਨੇ ਆਪਣੇ ਕਈ ਨਿਕਟ ਘਰਾਣਿਆ ਨੂੰ ਆਪਣੇ ਨਾਲ ਆਣ ਵਸਾਇਆ, ਆਪਣੇ ਤੇ ਆਪਣੇ ਆਲੇ ਦਵਾਲੇ ਦੇ ਬੱਚਿਆਂ ਨੂੰ ਫੋਜ ਤੇ ਹਵਾਈ ਫੋਜ ਵਿਚ ਭਰਤੀ ਕਰਾਇਆ ਜਿਨ੍ਹਾਂ ਵਿਚੋਂ ਕਾਫੀ ਸਾਰੇ ਅੱਜ ਚੰਗੇ ਔਹਦਿਆਂ ਤੇ ਲਗੇ ਹੋਏ ਹਨ। ਆਪ ਜੀ ਗਰੀਬਾਂ ਦੀ ਸਹਾਇਤਾ ਕਰਨ ਤੇ ਹਰ ਕਿਸੇ ਨਾਲ ਮਿੱਠਾ ਬੋਲਣ ਅਤੇ ਪ੍ਰੇਮ ਕਰਨ ਕਾਰਣ ਆਪ ਸਾਰਿਆ ਵਿਚ ਹਰਮਨ ਪਿਆਰੇ ਸਨ। ਮਿਤੀ 7-2-1966 ਨੂੰ ਆਪ ਜੀ ਆਪਣੇ ਪਿੰਡ ਕੈਪਟਨ ਮਾਜਰੀ ਹੁਕਮ ਸਤਿ ਹੋ ਗਏ।

ਆਪ ਜੀ ਦੇ ਸਪੁਤਰ ਸ. ਚਨਣ ਸਿੰਘ ਜੋ ਹਨ ਜੋ ਫਾਰਮਿੰਗ ਦਾ ਕੰਮ ਬੜੀ ਖੁਸ਼ ਅਸਲੂਬੀ ਨਾਲ ਕਰ ਰਹੇ ਹਨ ਤੇ ਆਪਣੇ ਪੂਜ ਪਿਤਾ ਦੇ ਨਕਸ਼ੇ ਕਦਮ ਤੇ ਚਲਦੇ ਹੋਏ ਹਰ ਇਕ ਨਾਲ ਪਿਆਰ ਤੇ ਜੀਸਤ ਨਾਲ ਪੇਸ਼ ਆਉਂਦੇ ਹਨ ਤੇ ਪੂਰਨ ਗੁਰਸਿੱਖ ਘਰਾਣੇ ਵਿਚ ਹਨ।

## ਕੈਪਟਨ ਗੁਰਦਿਤ ਸਿੰਘ ਜੀ ਹਰਨਾਲ ਸਾਬਕਾ ਪ੍ਰਧਾਨ ਸੈਂਟਰਲ ਕਮੇਟੀ

ਆਪ ਜੀ ਪਿੰਡ ਹਰਨਾਲ ਜ਼ਿਲਾ ਰਾਵਲ ਪਿੰਡੀ ਦੇ ਵਸਨੀਕ ਸਨ। ਆਪ ਜੀ 6 ਨੰਬਰ ਰਸਾਲੇ ਵਿਚ ਭਰਤੀ ਹੋਏ ਆਪਣੀ ਮੇਹਨਤ ਦੇ ਕਾਰਨ ਕੈਪਟਨ ਦੇ ਔਦੇ ਤੇ ਪੁਜੇ ਤੇ ਉਹ ਸ਼ਾਨ ਵਿਖਾਈ ਕਿ ਕੀ ਦੇਸੀ ਤੇ ਕੀ ਅੰਗਰੇਜ਼ ਅਫਸਰ ਅਸ਼ ਅਸ਼ ਕਰਦੇ ਰਹੇ। ਆਪ ਜਦੋਂ ਪੈਨਸ਼ਨ ਤੇ ਆ ਗਏ ਫਿਰ ਭੀ ਅੰਗਰੇਜ਼ ਅਫਸਰ ਇਨ੍ਹਾਂ ਨੂੰ ਉਚੇਚੇ ਸਦਾ ਪੱਤਰ ਭੇਜ ਕੇ ਮਾਣ ਸਹਿਤ ਆਪ ਦੀ ਉਚੀ ਸਲਾਹ ਤੋ ਫਾਇਦਾ ਉਠਾਉਂਦੇ ਸਨ। ਪੈਨਸ਼ਨ ਤੇ ਆ ਕਰ ਆਪ ਜੀ ਨੇ ਹਰਨਾਲ ਪਿੰਡ ਵਿਚ ਇਕ ਸੁੰਦਰ ਗੁਰਦਵਾਰਾ ਬਣਾਇਆ ਜਿਸ ਦਾ ਸਾਰਾ ਖਰਚਾ ਆਪ ਦਿੰਦੇ ਰਹੇ।

ਰਾਵਲ ਪਿੰਡੀ ਵਿਖੇ ਹੋਈ ਪਹਿਲੀ ਕਾਨਫਰੰਸ (1929) ਦੇ ਆਪ ਪ੍ਰਧਾਨ ਸਨ। ਬਰਾਦਰੀ ਨੂੰ ਜੋੜਨ ਅਤੇ ਜਥੇਬੰਦੀ ਕਰਨ ਵਿਚ ਸਾਰਾ ਉਤਸ਼ਾਹ ਆਪ ਜੀ ਵਲੋਂ ਨੌਜਵਾਨਾ ਨੂੰ ਮਿਲਿਆ। ਇਤਨਾ ਰੁਤਬਾ ਤੇ ਮਾਨ ਪ੍ਰਤਿਸ਼ਤ ਹੁੰਦਿਆਂ ਆਪ ਗੁਰੂ ਘਰ ਦੇ ਭੀ ਅਨਿਨ ਸੇਵਕ ਸਨ। ਆਪ ਅਕਸਰ ਕਿਹਾ ਕਰਦੇ ਸਨ ਕਿ ਮੈਂ ਗੁਰੂ ਘਰ ਦਾ ਝਾੜੂ ਬਰਦਾਰ ਹਾਂ। ਬਰਾਦਰੀ ਦੇ ਲੋਕਾਂ ਵਿਚੋਂ ਬਹੁਤ ਸਾਰੀਆਂ ਪੁਰਾਣੀਆਂ ਕੁਰੀਤੀਆਂ ਨੂੰ ਆਪ ਨੇ ਬੜੀ ਦਲੇਰੀ ਨਾਲ ਹਟਾਇਆ।

ਆਪ ਜੀ ਨੂੰ ਸਰਕਾਰ ਵਲੋਂ ਜ਼ਿਲਾ ਮਿੰਟਗੁਮਰੀ ਵਿਚ ਮਰਬਾ ਮਿਲਿਆ ਹੋਇਆ ਸੀ। ਆਪ ਜੀ ਪਿੰਡ ਹਰਨਾਲ ਵਿਚ ਸਦੀਵੀ ਵਿਛੋੜਾ ਦੇ ਗਏ।

# ਲੈਫਟੀਨੈਂਟ ਚੈਨ ਸਿੰਘ ਜੀ ਸਾਸਨ
# ਪਿੰਡ ਬਲਾਸਪੁਰ ਜ਼ਿਲਾ ਅਲਵਰ

ਆਪ ਜੀ ਦਾ ਜਨਮ 26 ਦਸੰਬਰ 1897 ਈ. ਵਿਚ ਪਿੰਡ ਦੇਵਲ ਜ਼ਿਲਾ ਰਾਵਲ ਪਿੰਡੀ ਵਿਖੇ ਸ. ਮੱਖਣ ਸਿੰਘ ਜੀ ਸਾਸਨ ਦੇ ਘਰ ਹੋਇਆ। ਸ. ਮੱਖਣ ਸਿੰਘ ਜੀ ਸਦਾ ਭਜਨ ਬੰਦਗੀ ਵਿਚ ਲੀਨ ਰਹਿੰਦੇ ਅਤੇ ਢਾਈ ਫੁਟ ਦੀ ਕਿਰਪਾਨ ਨਾਲ ਰਖਦੇ ਸਨ। 1947 ਦੇ ਘਲੂਘਾਰੇ ਵਿਚ ਪਿੰਡ ਤੇ ਮੁਸਲਮਾਨਾਂ ਨੇ ਹਮਲਾ ਕੀਤਾ ਤੇ ਆਪ ਦੇ ਅਗੇ ਮੁਸਲਮਾਨ ਹੋਣ ਦੀ ਸ਼ਰਤ ਰਖੀ ਗਈ। ਇਹ ਸੁਣ ਆਪ ਨੇ ਬਿਰਧ ਅਵਸਥਾ ਵਿਚ ਹੁੰਦਿਆ ਭੀ ਕਿਰਪਾਨ ਮਿਆਨੋ ਕੱਢ ਵੈਰੀਆਂ ਨੂੰ ਲਲਕਾਰਿਆ ਤੇ ਆਪ ਸ਼ਹੀਦੀ ਦਾ ਜਾਮ ਪੀ ਗਏ।



ਸ. ਚੈਨ ਸਿੰਘ ਜੀ 2 ਸਤੰਬਰ 1913 ਨੂੰ ਸਿਪਾਹੀ ਰੈਂਕ ਤੇ ਫੌਜ ਵਿਚ ਭਰਤੀ ਹੋਏ। ਪੂਰੀ ਮੇਹਨਤ ਤੇ ਲਗਨ ਕਰਕੇ ਆਪ ਲੇਫਟੀਨੈਂਟ ਦੇ ਔਹਦੇ ਤੇ ਪੁਜੇ ਤੇ 1 ਜੁਲਾਈ 1946 ਨੂੰ ਪੈਨਸ਼ਨ ਆਏ। ਫੌਜ ਵਿਚ ਸ਼ਾਨਦਾਰ ਸੇਵਾ ਕਾਰਣ ਆਪ ਜੀ ਨੂੰ ਇਨ੍ਹਾਂ ਤਮਗਿਆਂ ਨਾਲ ਸਨਮਾਨਿਤ ਕੀਤਾ ਗਿਆ—O. B. I. Class I, 1914 ਵਾਰ ਸਟਾਰ, ਜਨਰਲ ਸਰਵਿਸ ਮੈਡਲ, ਵਿਕਟਰੀ ਮੈਡਲ, ਆਈ ਜੀ ਐਸ 1930, ਡਿਫੈਂਸ ਮੈਡਲ, 1939–1941 ਸਟਾਰ ਅਫਰੀਕਾ ਜੁਬਲੀ ਮੈਨਸ਼ਨ ਡਿਸਪੈਚ। ਆਪ ਜੀ ਨੇ ਫਰਾਂਸ, ਐਫ ਐਸ. ਮੈਸੋਪੋਟੇਮੀਆਂ, ਐਨ ਡਬਲਿਊ ਐਫ (ਇੰਡੀਆ) ਆਦਿ ਜੰਗਾਂ ਵਿਚ ਹਿਸਾ ਲਿਆ।

ਦੇਸ਼ ਦੀ ਵੰਡ ਮਗਰੋਂ ਆਪ ਰਾਜਿਸਥਾਨ ਪ੍ਰਾਂਤ ਦੇ ਪਿੰਡ ਬਲਾਸਪੁਰ ਜ਼ਿਲਾ ਅਲਵਰ ਵਿਖੇ ਆਬਾਦ ਹੋਏ। ਇਥੇ ਆਪ ਜੀ ਨੂੰ ਸਰਪੰਚ ਚੁਣਿਆ ਗਿਆ ਤੇ ਆਪ ਰਾਜ ਦਰਬਾਰ ਵਿਚ ਕਾਫੀ ਸਤਕਾਰੇ ਜਾਂਦੇ ਰਹੇ। ਆਪ ਜੀ ਬਹਾਦਰੀ ਨੂੰ ਹਮੇਸ਼ਾ ਚੜਦੀਆਂ ਕਲਾ ਵਿਚ ਵੇਖਣ ਦੇ ਚਾਹਵਾਨ ਸਨ। ਲੇਖਕ ਦੀ ਜਦੋਂ ਭੀ ਆਪ ਜੀ ਨਾਲ ਮੁਲਾਕਾਤ ਹੁੰਦੀ, ਆਪ ਬਰਾਦਰੀ ਬਾਰੇ ਸੋਹਣੇ ਸੋਹਣੇ ਸੁਝਾਉ ਦੇ ਕਰ ਨਿਵਾਜਦੇ ਸਨ। ਆਪ ਜੀ ਦੇ ਸਪੁਤ੍ਰ ਲੈਫਟੀਨੈਂਟ ਕਰਤਾਰ ਸਿੰਘ 1947 'ਚ ਤੇ ਸ. ਬਲਬੀਰਸਿੰਘ ਸ਼ਾਨ ਐਨ.ਡੀ.ਐਸ.

1969 ਵਿਖੇ ਭਰ ਜਵਾਨੀ ਵਿਚ ਸਦਾ ਲਈ ਵਿਛੋੜਾ ਦੇ ਗਏ ਪ੍ਰੰਤੂ ਆਪ ਫਿਰ ਭੀ ਅਡੋਲ ਰਹੇ। ਆਪ ਜੀ ਦੇ ਤੀਜੇ ਸਪੁਤਰ ਸ. ਰਘਬੀਰ ਸਿੰਘ ਜੀਨੇ ਸੈਂਟਰਲ ਕਮੇਟੀ ਦੇ ਪ੍ਰਧਾਨ ਵਜੋਂ ਪੰਜ ਸਾਲ ਸੇਵਾ ਕੀਤੀ ਅਤੇ ਹੁਣ ਅਲਵਰ ਵਿਖੇ ਟਰਾਂਸਪੋਰਟਰ ਹਨ।

ਲੈਫਟੀਨੈਂਟ ਸ. ਚੈਨ ਸਿੰਘ ਜੀ 11 ਮਾਰਚ 1972 ਨੂੰ ਗਲੇ ਦਾ ਕੈਂਸਰ ਹੋ ਜਾਣ ਨਾਲ ਬਲਾਸਪੁਰ ਵਿਖੇ ਹਮੇਸ਼ਾ ਲਈ ਵਿਛੋੜਾ ਦੇ ਗਏ। ਆਪ ਅੰਤਮ ਸਵਾਸਾ ਤੱਕ ਭੀ ਏਕਤਾ ਰਖੋ, ਗੁਰਦਵਾਰੇ ਦੀ ਸੇਵਾ ਕਰੋ ਆਦਿ ਵਿਚਾਰਾਂ ਦੀ ਸਿੱਖਮਤ ਦਿੰਦੇ ਰਹੇ।

# ਸ: ਅਮਰ ਸਿੰਘ ਜੀ ਕਾਰਖਾਨੇਦਾਰ

ਆਪ ਸਰਦਾਰ ਬਹਾਦੁਰ (ਆਨਰੇਰੀ ਕਪਤਾਨ) ਸ. ਗੰਡਾ ਸਿੰਘ ਜੀ (Order of the British Empire) ਦੇ ਸਪੁਤਰ ਤੇ ਲੈਫਟੀਨੈਂਟ ਜਰਨਲ ਕਲਵੰਤ ਸਿੰਘ ਜੀ ਦੇ ਸਕੇ ਮਾਮਾ ਜੀ ਸਨ। ਆਪ ਜੀ ਦੀ ਚੱਕ ਗੰਡਾ ਸਿੰਘ ਵਾਲਾ (ਜ਼ਿਲਾ ਅੰਮ੍ਰਿਤਸਰ) ਜੋ ਆਪ ਜੀ ਦੇ ਪਿਤਾ ਜੀ ਦੇ ਨਾਂ ਨਾਲ ਪ੍ਰਸਿੱਧ ਹੈ ਵਿਖੇ ਬਹੁਤ ਵੱਡੀ ਜ਼ਮੀਨਦਾਰੀ ਸੀ ਤੇ ਇਸ ਤੋਂ ਇਲਾਵਾ ਆਪਣੀ ਅਕਲ-ਦਾਨਸ਼ ਤੀਖਣ ਸੂਝ-ਬੂਝ ਅਥਵਾ ਮਾਤਾ ਪਿਤਾ ਦੀਆਂ ਸ਼ੁਭ ਅਸੀਸਾਂ ਸਦਕੇ ਆਪ ਇਕ ਉਚ ਕੋਟੀ ਦੇ ਕਾਰਖਾਨੇ ਦਾਰ ਵੀ ਸਨ ਜਿਨ੍ਹਾਂ ਵਿਚ ਸੈਂਕੜੇ ਲੋਕ ਕੰਮ ਕਰਦੇ ਸਨ। ਇਹਨਾਂ, ਵਿਚੋਂ ਕੁਝ ਨਾਂਵਾਂ ਦਾ ਵੇਰਵਾ ਇਂਜ ਹੈ :—

1. ਅੰਮ੍ਰਿਤ ਘੀ ਫੈਕਟਰੀ ਛੇਹਰਟਾ, ਅੰਮ੍ਰਿਤਸਰ
2. ਅੰਮ੍ਰਿਤ ਸ਼ੂਗਰ ਮਿਲਜ਼ ਛੇਹਰਟਾ ਅੰਮ੍ਰਿਤਸਰ
3. ਸ਼ੂਗਰ ਮਿਲਜ਼ ਪਰਹਾਨਾਂ, ਯੂ.ਪੀ.....ਇਤ ਆਦਿਕ

'ਸਾਸਨ'

# ਲੈਫਟੀਨੈਂਟ ਦਿਆਲ ਸਿੰਘ ਪਿੰਡ ਜੰਡ ਮੇਹਲੂਆ ਜ਼ਿਲਾ ਰਾਵਲ ਪਿੰਡੀ

ਆਪ ਜੀ ਛੇ ਨੰਬਰ ਰਸਾਲੇ ਵਿਚ ਸਿਪਾਹੀ ਰੈਂਕ ਵਿਚ ਭਰਤੀ ਹੋਏ। ਆਪਣੀ ਮੇਹਨਤ, ਦਿਆਨਤਦਾਰੀ ਤੇ ਚੰਗੇ ਡਿਸਿਪਲਨ ਕਰਕੇ ਰਸਾਲਦਾਰ ਮੇਜਰ ਦੀ ਪਦਵੀ ਤੇ ਪੁਜੇ। ਆਪ ਨੂੰ ਓ. ਬੀ. ਆਈ. ਤੇ ਹੋਰ ਕਈ ਬਹਾਦਰੀ ਦੇ ਸਟਾਰਾਂ ਨਾਲ ਸਨ-ਮਾਨਿਆਂ ਗਿਆ ਅਤੇ ਆਨਰੇਰੀ ਲੈਫਟੀਨੈਂਟ ਦੇ ਪਦ ਤੇ ਰੀਟਾਇਰ ਹੋਣ ਮਗਰੋਂ ਰਹਾਇਸ਼ ਪਿੰਡ ਵਿਚ ਹੀ ਰਖੀ।

ਆਪ ਜੀ ਬਰਾਦਰੀ ਦੇ ਬੜੇ ਹਿਤੂ ਸਨ ਤੇ ਇਲਾਕੇ ਵਿਚ ਚੰਗੇ ਮੰਨੇ ਪ੍ਰਮੰਨੇ ਸਨ। ਇਕ ਵੇਰਾਂ ਮੁਸਲਮਾਨਾਂ ਦੀਆਂ ਦੋ ਧਿਰਾਂ ਵਿਚ ਲੜਾਈ ਹੋ ਗਈ। ਮੁਕਦਮੇ ਵਿਚ ਦੋਹਾਂ ਧਿਰਾਂ ਨੇ ਔਰਤਾਂ ਦੇ ਨਾਮ ਲਿਖਾ ਦਿਤੇ। ਇਕ ਪੇਸ਼ੀ ਪਰ ਸਰਦਾਰ ਜੀ ਬਿਨਾ ਸਦੇ ਕਚੈਹਰੀ ਚਲੇ ਗਏ ਅਤੇ ਮਜਿਸਟਰੇਟ ਦੇ ਪੇਸ਼ ਹੋ ਕਰ ਬੇਨਤੀ ਕੀਤੀ ਕਿ ਜੇ ਇਹ ਦੋਵੇਂ ਧਿਰਾਂ ਰਾਜੀਨਾਮਾ ਨਹੀਂ ਕਰਦੀਆਂ ਤਾਂ ਇਨ੍ਹਾਂ ਦੀਆਂ ਔਰਤਾਂ ਨੂੰ ਮੁਕਦਮੇਂ ਵਿਚੋਂ ਕੱਢ ਦਿੱਤਾ ਜਾਵੇ, ਮੁਕਦਮਾ ਬੇਸ਼ਕ ਚਲਦਾ ਰਵੇ। ਇਹ ਹਮਦਰਦੀ ਦੀ ਗੱਲ ਸੁਣ ਕੇ ਅਦਾਲਤ ਨੇ ਔਰਤਾਂ ਨੂੰ ਬਰੀ ਕਰ ਦਿਤਾ ਇਹ ਸੀ ਇਨ੍ਹਾਂ ਦਾ ਪਿਆਰ ਇਲਾਕੇ ਦੇ ਲੋਕਾਂ ਨਾਲ। ਪਾਰਟੀਸ਼ਨ ਤੋਂ ਪਹਿਲਾ ਹੀ ਆਪ ਵਿਛੋੜਾ ਦੇ ਗਏ।

# ਗਿਆਨੀ ਗੁਰਦਿਤ ਸਿੰਘ ਜੀ ਸੂਦਨ

## ਪਿੰਡ ਚੱਕਬੀੜਾ ਸਿੰਘ ਜ਼ਿਲਾ ਰਾਵਲ ਪਿੰਡੀ

## ਸਾਬਕਾ ਐਡੀਟਰ ਬ੍ਰਾਹਮਣ ਸਿੱਖ ਸਮਾਚਾਰ

ਆਪ ਜੀ ਦਾ ਜਨਮ ਚੱਕਬੀੜਾ ਸਿੰਘ ਵਿਖੇ ਸ. ਗੰਗਾ ਸਿੰਘ ਜੀ ਦੇ ਘਰ ਹੋਇਆ। ਆਪ ਜੀ ਬਚਪਨ ਵਿਚ ਹੀ ਆਪਣੇ ਜੀਜੇ ਗਿਆਨੀ ਹੀਰਾ ਸਿੰਘ ਜੀ 'ਦਰਦ' ਪਾਸ ਲਾਹੌਰ ਚਲੇ ਗਏ ਅਤੇ ਮੁਢਲੀ ਵਿਦਿਆ ਉਥੇ ਹੀ ਪ੍ਰਾਪਤ ਕੀਤੀ। ਆਪ ਜੀ ਲੁਧਿਆਣੇ ਸੈਟਲ ਹੋਏ ਅਤੇ ਪ੍ਰੈਸ ਦਾ ਕੰਮ ਕਰਦੇ ਰਹੇ। ਪਾਰਟੀਸ਼ਨ ਤੋਂ ਬਾਅਦ ਬ੍ਰਾਹਮਣ ਸਿੱਖ ਸਮਾਚਾਰ ਜਦੋਂ ਬੰਦ ਹੋ ਗਿਆ ਤਾਂ ਆਪ ਜੀ ਨੇ ਭਾਈਚਾਰੇ ਦੀ ਪ੍ਰੇਰਨਾ ਨਾਲ ਸਮਾਚਾਰ ਨੂੰ ਫਿਰ ਸੁਰਜੀਤ ਕੀਤਾ ਤੇ ਐਡੀਟਰ ਦੀ ਸੇਵਾ ਸੰਭਾਲੀ। ਆਪ ਜੀ ਨੇ ਕਰੜੀ ਮੇਹਨਤ ਨਾਲ ਸਮਾਚਾਰ ਦਾ ਇਕ ਜੁਬਲੀ ਅੰਕ ਕਢਿਆ। ਆਪ ਜੀ ਚੰਗੇ ਲਿਖਾਰੀ ਸਨ। ਆਪ ਜੀ ਦਾ ਦਿਹਾਂਤ ਚੰਡੀਗੜ੍ਹ ਵਿਖੇ ਹੋਇਆ।

# ਸ: ਬਹਾਦਰ ਸ: ਸੰਤ ਸਿੰਘ ਜੀ ਦੱਤਾ

ਆਪ ਦਾ ਜਨਮ ਪਿੰਡ ਜ਼ਫ਼ਰਵਾਲ ਜ਼ਿਲਾ ਸ਼ੇਖੂ ਪੁਰਾ (ਪਾਕਿਸਤਾਨ) ਦੇ ਇਕ ਸਰਕਰਦਾ ਤੇ ਸਰਦੇ ਪੁਜਦੇ ਜ਼ਮੀਨਦਾਰ ਘਰਾਨੇ ਵਿਚ ਹੋਇਆ ਜੋ ਜ਼ਿਲੇ ਦੇ ਦੋ ਪਿੰਡਾਂ ਜ਼ਫ਼ਰਵਾਲ ਤੇ ਮਤਾਬਾ ਬੂਟਾ ਸਿੰਘ ਦੀ ਸਾਰੀ ਜ਼ਮੀਨ ਦਾ ਮਾਲਕ ਸੀ। ਕਾਲਜ ਦੀ ਵਿਦਿਆ ਸੰਪੂਰਨ ਕਰਨ ਮਗਰੋਂ ਆਪ ਪੰਜਾਬ ਸਟੇਟ ਦੀ ਪ੍ਰਸ਼ਾਸ਼ਨਕ ਬ੍ਰਾਂਚ ਵਿਚ ਨੋਕਰ ਹੋਣ ਦੇ ਥੋਹੜੇ ਹੀ ਸਮੇਂ ਉਪ੍ਰੰਤ ਆਪਣੀ ਦਮਾਗੀ ਸੂਝ-ਬੂਝ ਤੇ ਦਿਲੀ ਲਗਨ

ਸਦਕੇ 1911-13 ਵਿਚ Extra Assistant Commissioner ਦੀ ਉਚ ਪਦਵੀ ਤੇ ਜਾ ਪੁਜੇ (ਅੰਗਰੇਜ਼ੀ ਸ਼ਾਸ਼ਨ ਸਮੇਂ ਅਜਿਹੀਆਂ ਗਜ਼ੇਟਿਡ ਪੋਸਟਾਂ ਜਿਆਦਾ ਤਰ ਅੰਗਰੇਜ਼ਾਂ ਲਈ ਹੀ ਸੁਰਖਿਅਤ ਹੁੰਦੀਆਂ ਸਨ) । ਮਹਾਰਾਜਾ ਕਲਸੀਆ ਦੇ ਪਰਲੋਕ ਗਮਨ ਕਰ ਜਾਣ ਤੇ ਯੁਵ ਰਾਜ 'ਰਵੀ ਸ਼ੇਰ ਸਿੰਘ' ਦੇ ਨਾਬਾਲਗ ਹੋਣ ਕਰਕੇ ਰਿਆਸਤੀ ਪ੍ਰਬੰਧ ਨੂੰ ਚਲਾਣ ਲਈ ਸ, ਸੰਤ ਸਿੰਘ ਨੂੰ 'Residency Council Kalsia' ਦਾ ਪ੍ਰੈਜੀਡੈਂਟ ਨਾਮ ਜ਼ਦ ਕੀਤਾ ਗਿਆ । ਵਿਸ਼ੇਸ਼ ਪ੍ਰਬੰਧਕ ਹੋਣ ਤਥਾ ਦੇਸ਼ ਤੇ ਪੰਜਾਬ ਸਟੇਟ ਪ੍ਰਤੀ ਕੀਤੀਆਂ ਅਮੁਲੀਆਂ ਸੇਵਾਵਾਂ ਦੀ ਕਦਰ ਸੁਨਾਸੀ ਵਜੋਂ ਆਪ ਨੂੰ 'ਸਰਦਾਰ ਬਹਾਦਰ' ਦੇ ਖ਼ਿਤਾਬ (ਟਾਈਟਲ) ਨਾਲ ਸਨਮਾਨਤ ਕੀਤਾ ਗਿਆ । ਆਪ ਜੀ ਪੰਜਾਬ ਖਾਸ ਕਰ ਜ਼ਿਲੇ ਅਮ੍ਰਿਤਸਰ ਦੇ ਪਰਸਿੱਧ ਵਿਅਕਤੀ ਸ. ਬਹਾਦਰ (ਆਨਰੇਰੀ ਕਪਤਾਨ) ਸ. ਗੰਡਾ ਸਿੰਘ ਜੀ OBE, ਜੋ ਭਾਰਤੀ ਕਮਾਂਡਰ-ਇਨ-ਚੀਫ਼ ਦੇ ADC ਰਹਿ ਚੁਕੇ ਸਨ ਅਥਵਾ ਆਪਣੀ ਅਜ਼ੀਮ ਬਹਾਦਰੀ ਸਦਕੇ ਜਿਨ੍ਹਾਂ ਨੂੰ ਉਕਤ ਪਦ ਦੇ ਨਾਲ ਨਾਲ ਕਈ ਸੌ ਏਕੜ ਜ਼ਮੀਨ ਉਸ ਪਿੰਡ ਵਿਚ ਇਨਾਮ ਦੇ ਤੌਰ ਤੇ ਮਿਲੀ ਹੋਈ ਸੀ ਜੋ ਅਜ ਤੀਕ ਗੰਡਾ ਸਿੰਘ ਵਾਲਾ ਦੇ ਨਾਂ ਨਾਲ ਪਰਸਿੱਧ ਹੈ, ਦੇ ਦਮਾਦ ਸਨ । ਸ. ਬਹਾਦਰ ਸ. ਸੰਤ ਸਿੰਘ ਜੀ ਦੇ ਚਾਰ ਲੜਕੇ ਹੋਏ ਜਿਨ੍ਹਾਂ ਵਿਚੋਂ ਇਕ ਭਾਰਤ ਦੇਸ਼ ਦਾ ਪਹਿਲਾ (ਇੰਡੀਅਨ ਚੀਫ਼ ਔਫ ਦੀ ਜਨਰਲ ਸਟਾਫ ਸਨ) ਭਾਵ ਸੱਚ ਖੰਡ ਨਿਵਾਸੀ ਲੈਫਟੀਨੈਂਟ ਜਨਰਲ ਸ. ਕਲਵੰਤ ਸਿੰਘ ਜੀ, ਦੂਜੇ ਮੇਜਰ ਰੈਂਕ ਤੇ ਆਰਮੀ ਮੈਡੀਕਲ ਕੋਰ ਵਿਚ ਡਾਕਟਰ ਸਨ, ਤੀਜੇ ਸ. ਰਘਬੀਰ ਸਿੰਘ ਜੀ ਸਨ ਜੋ ਫੋਰਮੈਨੀ ਕਰਨ ਤੋਂ ਇਲਾਵਾ ਜਿਥੇ ਉਹ Hony-Magistrate ਸਨ ਉਥੇ ਸੂਬੇ ਪੰਜਾਬ ਦੇ ਚੰਦ ਮਨੇ-ਪਰ-ਮਨੇ ਪਰਸਿੱਧ ਰਈਸਾਂ ਵਿਚੋਂ ਇਕ ਸਿਧ ਹੁੰਦੇ ਸਨ । ਸਰਦਾਰ ਰਘਬੀਰ ਸਿੰਘ ਸਾਹਿਬ ਜੀ ਦੇ ਤਿੰਨ ਸਪੁਤਰ ਹਨ ਜੋ ਤਿੰਨੇ ਹੀ ਭਾਰਤੀ ਫੌਜ ਦੇ ਉਚ ਰੁਤਬਿਆਂ ਤੇ ਭਾਵ ਇਕ ਮੇਜਰ ਜਰਨਲ ਜੈ ਦੇਵ ਸਿੰਘ ਜੀ ਦਤਾ ਹਨ ਜੋ ਕੁਝ ਹੀ ਚਿਰ ਪਹਿਲਾਂ ਰੀਟਾਇਰ ਹੋਏ ਹਨ ਤਥਾ ਇਕ ਬਰੀਗੇਡੀਅਰ ਤੇ ਇਕ Full Colonel ਹਨ ।

## ਦੋ ਸ਼ਬਦ

ਉਪਰੋਕਤ ਲੇਖ ਦਾ ਅਧਿਐਨ ਕਰਨ ਤੇ ਪਾਠਕ ਸਜਨ ਖ਼ੁਦ ਹੀ ਅੰਦਾਜ਼ਾ ਕਰਨਗੇ ਕਿ ਆਪਣੇ ਭਾਈ ਚਾਰੇ ਦੇ ਇਸ ਪ੍ਰਸਿੱਧ ਖ਼ਾਨਦਾਨ ਦੇ ਵਿਅਕਤੀ ਕਿਤਨੇ ਹੁਬਲ ਵਤਨ, ਜਾਨ ਨਿਸਾਰ ਤਥਾ ਗੁਰਸਿਖੀ ਵਿਚ ਪਰ-ਪਕ ਸ਼ਖ਼ਸੀਅਤਾਂ ਹੋਈਆਂ ਤੇ ਅਜੇ ਵੀ ਹਨ ਜੋ ਦੇਸ਼ ਦੀ ਇਜ਼ਤ-ਆਬਰੂ ਤੇ ਆਨ ਸ਼ਾਨ ਨੂੰ ਕਾਇਮ ਰੱਖਣ ਲਈ ਆਪਣੇ ਮਹਾਨ ਗੁਰੂਆਂ ਦੇ ਪਾਏ ਪੂਰਨਿਆਂ ਤੇ ਤੁਰਦੇ ਹੋਏ ਦੇਸ਼, ਕੌਮ ਤਥਾ ਖ਼ਾਲਸਾ ਪੰਥ ਦੇ ਇਤਿਹਾਸ ਵਿਚ ਸੰਗ ਮੇਲ (ਕੜੀ) ਦਾ ਫਰਜ਼ ਨਿਭਾ ਰਹੇ ਹਨ ।

'ਸਾਸਨ'

# ਸ: ਉਤਮ ਸਿੰਘ ਜੀ ਰੈਂਸ, ਦਿਲੀ
# ਸਾਬਕਾ ਐਡੀਟਰ ਬ੍ਰਾਹਮਣ ਸਿਖ ਸਮਾਚਾਰ

ਆਪ ਜੀ ਦਾ ਜਨਮ ਸ. ਰੂਪ ਸਿੰਘ ਜੀ ਦੇ ਘਰ ਮਾਤਾ ਰੁਕਮਣੀ ਜੀ ਦੀ ਕੁਖੋਂ 29 ਅਪ੍ਰੈਲ 1896, ਨਵੇ ਸ਼ਹਿਰ ਜ਼ਿਲਾ ਹਜ਼ਾਰਾ ਵਿਖੇ ਹੋਇਆ। ਆਪ ਜੀ ਦੇ ਵਡਕੇ ਰੈਂਸ ਖਾਨਦਾਨ ਦੇ ਸਰਦਾਰ ਘਰਾਣਿਆਂ ਵਿਚੋਂ ਸਨ ਜੋ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਅਫਸਰ ਸਨ। ਉਹ ਪਹਾੜੀ ਇਲਾਕੇ ਵਿਚ ਆ ਵਸੇ। ਆਪ ਦੇ ਦਾਦਾ ਭਾਈ ਪ੍ਰਮਾ ਨੰਦ ਜੀ ਤੇ ਉਹਨਾਂ ਦੇ ਭਾਈ ਸ, ਰਤਨ ਸਿੰਘ ਜੀ ਨੇ ਇਲਾਕਾ ਬੋਈ ਦੇ ਇਕ ਸਰਸਬਜ਼ ਥਾਂ ਕਮਲਢੇਰੀ ਵਿਚ ਆਣ ਡੇਰੇ ਲਾਏ ਤੇ ਵਾਪਾਰ ਦਾ ਕੰਮ ਸ਼ੁਰੂ ਕਰ ਦਿਤਾ। ਆਪ ਜੀ ਦੇ ਪਿਤਾ ਨੂੰ ਇਸ ਕੰਮ ਵਿਚ ਤਸਲੀ ਨਾ ਹੋਈ ਤੇ ਉਨ੍ਹਾਂ ਨੇ ਨਵਾਂ ਸ਼ਹਿਰ ਆਕੇ ਕਿਰਆਨੇ, ਬਜ਼ਾਜ਼ੀ ਨਾਲ ਸ਼ਾਹੂਕਾਰਾ ਕੰਮ ਸ਼ੁਰੂ ਕਰ ਦਿਤਾ ਤੇ ਅਛਾ ਵਾਪਾਰ ਚਲ ਗਿਆ। ਉਸ ਵੇਲੇ ਬੱਚਿਆਂ ਨੂੰ ਪੜਾਣ ਦਾ ਰਵਾਜ ਘੱਟ ਸੀ। ਆਪ ਦੇ ਪਿਤਾ ਨੇ ਆਪ ਨੂੰ ਸ਼ੈਤਾਨੀਆਂ ਕਰਨ ਦੀ ਸਜ਼ਾ ਦੇਣ ਲਈ ਪ੍ਰਾਇਮ੍ਰੀ ਸਕੂਲ ਦੇ ਹੈਡਮਾਸਟਰ ਚੰਪਾ ਰਾਮ ਦੇ ਪਾਸ ਲੈ ਗਏ ਤੇ ਕਿਹਾ ਕਿ ਇਹ ਸ਼ੈਤਾਨੀ ਕਰਦਾ ਹੈ ਇਸ ਨੂੰ ਇਥੇ ਹੀ ਬੰਦ ਰਖੋ। ਆਪ ਨੂੰ ਪੜ੍ਹਨ ਦਾ ਸ਼ੋਕ ਸੀ। ਤੀਸਰੀ ਤੋਂ ਛੇਵੀਂ ਕਲਾਸ ਇਕ ਸਾਲ ਵਿਚ ਪਾਸ ਕਰ ਲਈਆਂ। 1916 ਵਿਚ ਆਪ ਨੇ ਦਸਵੀਂ ਜਮਾਇਤ ਪਾਸ ਕੀਤੀ। 1920 ਵਿਚ ਬੀ ਏ ਪਾਸ ਕਰ ਲਈ, ਫਿਰ ਸੋਹਨ ਲਾਲ ਕਾਲਜ ਤੋਂ ਬੀ. ਟੀ. ਪਾਸ ਕਰ ਲਈ। 1924 'ਚ ਆਪ ਐਬਟਾਬਾਦ ਨੋਕਰ ਹੋ ਗਏ। 1926 ਵਿਚ ਤਬਦੀਲ ਹੋਕਰ ਪਸਾਵਰ ਅਸਿਸਟੈਂਟ ਟੀਚਰ ਤੇ ਫਿਰ ਟਾਂਕ ਵਿਖੇ ਰਹਿ ਕਰ 1927 ਵਿਚ ਬੱਫ਼ਾ ਸਕੂਲ ਵਿਖੇ ਤਬਦੀਲ ਹੋ ਗਏ।

ਸੰਨ 1928 ਵਿਚ ਆਪ ਬੱਫ਼ਾ ਸਕੂਲ ਵਿਚ ਹੈਡਮਾਸਟਰ ਲੱਗ ਗਏ ਤੇ ਨਾਲ ਹੀ ਮੁਨਿਸੀਪਲ ਕਮੇਟੀ ਦੇ ਮੈਂਬਰ ਹੋ ਗਏ। ਆਪ ਨੇ ਹਜ਼ਾਰਾਂ ਰੁਪਏ ਮਨਜ਼ੂਰ ਕਰ ਕੇ ਸਕੂਲ ਦੀ ਬਿਲਡਿੰਗ ਦਾ ਵਾਧਾ ਕੀਤਾ। 1931 ਵਿਚ ਆਪ ਮਰਦਮ ਸ਼ੁਮਾਰੀ ਦੇ ਸੁਪਰਇਨਟੈਂਡੈਂਟ ਲੱਗ ਗਏ। 1932 ਵਿਚ ਆਪ ਮ੍ਰਦਾਨ ਤਬਦੀਲ ਹੋਏ ਤੇ ਐਗਜ਼ਾਮੀਨਰ ਭੀ ਰਹੇ, 1941 ਵਿਚ ਫਿਰ ਮਾਨਸੇਹਰਾ ਤਬਦੀਲ ਹੋਏ ਤੇ ਉਥੇ ਸਿੱਖ ਹਿੰਦੂ ਬੱਚਿਆਂ ਨੂੰ ਧਾਰਮਕ ਦੀ ਪੜ੍ਹਾਈ ਦਾ ਪ੍ਰਬੰਧ ਕੀਤਾ। ਆਪ ਕੁਝ ਚਿਰ ਬਾਅਦ ਐਬਟਆਬਾਦ ਵਿਖੇ ਡਿਸਟਰਿਕਟ ਇੰਸਪੈਕਟਰ ਆਫ਼ ਸਕੂਲ ਲਗੇ ਤੇ ਐਬਟਾਬਾਦੋਂ ਇੰਸਪੈਕਸ਼ਨ ਲਈ ਮਾਨਸੇਹਰਾ ਗਏ ਫਿਜ਼ਾ ਖਰਾਬ ਹੋਣ ਕਰਕੇ ਆਪ ਐਬਟਾਬਾਦ ਪੁਜੇ, ਫਿਜ਼ਾ ਬਹੁਤ ਬਿਗੜ ਚੁਕੀ ਸੀ, ਆਪਣੇ ਬਾਲ ਬੱਚਿਆਂ ਨੂੰ ਅੰਮ੍ਰਿਤਸ੍ਰ ਤੇ ਭੈਣ ਜੀ ਦੇ ਬੱਚਿਆਂ ਨੂੰ ਪਟਿਆਲੇ ਭੇਜ ਦਿਤਾ। ਆਪ ਨੂੰ ਮਕਾਨ ਛਹਰੋਲੀ ਮਿਲਿਆ ਅਤੇ ਜ਼ਮੀਨ ਕਪੂਰੀ ਪਿੰਡ ਵਿਚ। ਆਪ ਨੂੰ ਨੋਕਰੀ ਦਿਲੀ ਮਨਿਸਟਰੀ ਆਫ ਕੰਮਨੀਕੇਸ਼ਨ ਵਿਚ ਮਿਲੀ।

1951 ਵਿਚ ਆਪ ਰੀਟਾਇਰ ਹੋਏ ਤੇ ਬ੍ਰਾਹਮਣ ਸਿਖ ਬਰਾਦਰੀ ਦੇ ਮੀਤ ਪ੍ਰਧਾਨ

ਅਤੇ ਪ੍ਰਧਾਨ ਦੀ ਪਦਵੀ ਤੇ ਕੰਮ ਕਰਦੇ ਰਹੇ । ਨਾਲ ਹੀ 1957 ਵਿਚ ਬ੍ਰਾਹਮਣ ਸਿੱਖ ਪਤਰਕਾ ਦਿਲੀ ਤੋਂ ਨਿਕਲੀ, ਜਿਸ ਦੇ ਆਪ ਮੈਨੇਜਰ ਸਨ । ਇਹ ਆਪ ਦੇ ਮਕਾਨ ਲਾਜਪਤ ਨਗਰ ਤੋਂ ਪ੍ਰਕਾਸ਼ਤ ਹੋਣੀ ਸ਼ੁਰੂ ਹੋਈ ਤੇ ਉਪ੍ਰੰਤ ਸੈਂਟਰਲ ਕਮੇਟੀ ਦੀ ਮਾਲਕੀਅਤ ਹੇਠ ਸਮਾਚਾਰ ਦੇ ਦਿਲੀਓਂ ਪ੍ਰਕਾਸ਼ਤ ਕਰਨ ਲਈ ਬਰਾਦਰੀ ਦੇ ਇਕੱਠ ਵਿਚ ਪਾਸ ਹੋਏ ਮਤੇ ਅਨੁਸਾਰ ਇਹ ਪਤਰਕਾ ਬੰਦ ਕੀਤੀ ਗਈ, ਤੇ 1968 ਵਿਚ ਆਪ ਨੇ ਬ੍ਰਾਹਮਣ ਸਿੱਖ ਸਮਾਚਾਰ ਦੀਐਡੀਟਰ ਦੀ ਸੇਵਾ ਸੰਭਾਲੀ ਜੋ ਸੇਵਾ ਆਪ ਨੇ ਅਗਸਤ 1984 ਤਕ ਨਿਭਾਹੀ। ਰਿਸ਼ਤੇ ਨਾਤਿਆ ਦਾ ਕੰਮ ਭੀ ਕਰਦੇ ਰਹੇ । ਆਪ ਜੀ ਦੀ ਪਹਿਲੀ ਸ਼ਾਦੀ ਸ. ਅਮੀਰ ਸਿੰਘ ਜੀ ਸ਼ਿਨਕਿਆਰੀ (ਹਜ਼ਾਰਾ) ਦੀ ਲੜਕੀ ਭਾਗਵੰਤੀ ਨਾਲ ਹੋਈ । ਦੂਜੀ ਸ਼ਾਦੀ ਸ. ਮੇਹਰ ਸਿੰਘ ਜੀ ਬਾਲੀ ਅੰਮ੍ਰਿਤਸਰ ਦੀ ਲੜਕੀ ਬੀਬੀ ਕਿਰਪਾਲ ਕੌਰ ਨਾਲ ਹੋਈ । ਆਪ ਜੀ ਦੀ ਵਡੀ ਲੜਕੀ ਸ. ਰਣਜੀਤ ਸਿੰਘ ਜੀ ਚੰਡੀਗੜ੍ਹ ਨਾਲ ਵਿਆਹੀ ਹੋਈ ਹੈ । ਦੂਜੀ ਲੜਕੀ ਸ. ਰਣਧੀਰ ਸਿੰਘ ਜੀ ਬਾਲੀ ਜਨਕ ਪੁਰੀ ਦਿਲੀ ਨਾਲ ਵਿਆਹੀ ਹੋਈ ਹੈ ਤੇ ਸ੍ਰੀ ਹਰਕਿਸ਼ਨ ਪਬਲਿਕ ਸਕੂਲ ਵਿਖੇ ਪ੍ਰਿੰਸੀਪਲ ਹੈ । ਆਪ ਦੇ ਤਿੰਨ ਲੜਕੇ ਪਾਕਿਸਤਾਨ ਵਿਖੇ ਬਚਪਨ ਵਿਚ ਹੀ ਗੁਜ਼ਰ ਗਏ ਸਨ । ਵੱਡਾ I.A.F. ਦੇ ਹਵਾਈ ਜਹਾਜ਼ ਦੇ ਹਾਦਸੇ ਵਿਚ ਗੁਜ਼ਰ ਗਿਆ ਛੋਟਾ ਜਿਸ ਦੀ ਸ. ਮਹਿੰਗਾ ਸਿੰਘ ਜੀ ਕਾਨਪੁਰ ਦੀ ਲੜਕੀ ਨਾਲ ਸ਼ਾਦੀ ਹੋਈ ਹੈ ਅਜ ਕਲ ਸਵੀਡਨ (ਯੂਰਪ) ਵਿਚ ਹੈ । ਇਕ ਲੜਕਾ ਆਰਟਿਸਟ ਹੈ ਉਹ ਡੈਨਮਾਰਕ ਚਲਾ ਗਿਆ । ਸਭ ਤੋਂ ਛੋਟਾ ਲੜਕਾ ਵੀ ਆਪਣੇ ਭਰਾਵਾ ਪਾਸ ਚਲਾ ਗਿਆ ਹੈ ।

ਆਪ ਪ੍ਰਦੇਸ ਅਪਣਿਆ ਬਚਿਆ ਪਾਸ ਸੈਰ ਸਪਾਟੇ ਲਈ ਜੂਨ 84 ਵਿਚ ਗਏ ਅਤੇ ਸਾਲ ਪਿਛੋਂ ਮੁੜ ਦਿਲੀ ਆ ਗਏ ਕੁਝ ਸਮਾਂ ਬੀਮਾਰ ਰਹਿ 1-5-86 ਨੂੰ 90 ਸਾਲਾਂ ਦੀ ਅਵਸਥਾ ਵਿਚ ਸਦਾ ਲਈ ਵਿਛੋੜਾ ਦੇ ਗਏ ।

# ਭਾਈ ਕਰਮ ਸਿੰਘ ਜੀ ਈਸਰ, ਪਟਿਆਲਾ
# ਸਾਬਕਾ ਮੈਨੇਜਰ, ਬ੍ਰਾਹਮਣ ਸਿਖ ਸਮਾਚਾਰ

ਆਪ ਜੀ ਦਾ ਜਨਮ ਪਿੰਡ ਚੱਕ ਬੀੜਾ ਸਿੰਘ ਜ਼ਿਲਾ ਰਾਵਲ ਪਿੰਡੀ ਸ. ਹੁਕਮ ਸਿੰਘ ਜੀ ਦੇ ਗ੍ਰਹਿ ਸੰਨ 1883 ਈ. ਨੂੰ ਹੋਇਆ। ਪਿੰਡ ਵਿਚ ਸਾਰੇ ਪ੍ਰਵਾਰ ਖੇਤੀ ਬਾੜੀ ਦਾ ਕੰਮ ਕਰਦੇ ਸਨ। ਜ਼ਮੀਨ ਥੋੜੀ ਤੇ ਬੀਰਾਨੀ ਹੋਣ ਕਾਰਣ ਜੀਵਨ ਨਿਰਭਾਹ ਲਈ ਰਾਵਲ ਪਿੰਡੀ ਸ਼ਹਿਰ ਵਿਖੇ ਲੋਕੀ ਕੰਮ ਕਰਦੇ ਸਨ। ਪਿੰਡ ਵਿਚ ਉਸ ਸਮੇਂ ਸਕੂਲ ਨਾ ਹੋਣ ਕਾਰਣ ਭਾਈ ਸਾਹਿਬ ਨੇ ਮੁਢਲੀ ਵਿਦਿਆ ਸੰਤ ਬੀਰ ਸਿੰਘ ਜੀ ਅਤੇ ਸੰਤ ਜਵਾਲਾ ਸਿੰਘ ਜੀ ਪਾਸੋ ਪ੍ਰਾਪਤ ਕੀਤੀ ਪਿਛੋਂ ਆਪਣੀ ਲਗਨ ਨਾਲ ਉਰਦੂ ਤੇ ਅੰਗਰੇਜ਼ੀ ਸਮਝਣ ਦੀ ਸਮਰਥਾ ਪੈਦਾ ਕੀਤੀ। ਆਪ ਦਾ ਬਚਪਨ ਬੜਾ ਸੰਘਰਸ਼ ਵਾਲਾ ਸੀ, ਛੋਟੇ ਹੁੰਦਿਆ ਹੀ ਮਾਤਾ ਦੇ ਪਿਆਰ ਤੋਂ ਵਾਂਜੇ ਹੋ ਗਏ। ਉਪਜੀਵਕਾ ਲਈ ਪਿਤਾ ਨਾਲ ਗਰੰਥੀ ਦਾ ਕੰਮ ਕਰਦੇ ਰਹੇ। ਪਿਤਾ ਜੀ ਦੇ ਗੁੱਜ਼ਰ ਜਾਣ ਉਪ੍ਰੰਤ ਆਪ ਰਾਵਲ ਪਿੰਡੀ ਸ਼ਹਿਰ ਵਿਚ ਗੁਰਦਵਾਰਾ ਰਾਮ ਗੜ੍ਹੀਆਂ ਅਤੇ ਸਿੰਘ ਸਭਾ ਵਿਚ ਗਰੰਥੀ ਦਾ ਕੰਮ ਕਰਦੇ ਰਹੇ। ਸ਼ੁਧ ਪਾਠ ਤੇ ਗਲਾ ਸੁਰੀਲਾ ਹੋਣ ਦੇ ਕਾਰਣ ਆਪ ਸ਼ਹਿਰ ਵਿਚ ਚੰਗੇ ਪਾਠੀਆਂ ਵਿਚ ਗਿਣੇ ਜਾਣ ਲਗੇ। ਆਜ਼ਾਦ ਤਬੀਅਤ ਦੇ ਕਾਰਣ ਆਪ ਗੁਰਦਵਾਰਾ ਕਮੇਟੀਆਂ ਦੇ ਝਗੜਿਆ ਤੋਂ ਪਰ੍ਹੇ ਰਹਿਣਾ ਪਸੰਦ ਕਰਦੇ ਸਨ, ਇਸ ਲਈ ਉਹਨਾਂ ਨੇ ਮਾਈ ਲਖਮੀ ਦੇ ਗੁਰਦਵਾਰੇ ਵਿਚ ਹੀ ਬਹੁਤਾ ਸਮਾ ਬਤੀਤ ਕੀਤਾ।



ਆਪ ਜੀ ਦੇ ਦਿਲ ਵਿਚ ਬਰਾਦਰੀ ਦੀ ਸੇਵਾ ਦੀ ਲਗਨ ਸੀ 1915 ਵਿਚ ਆਪ ਨੇ ਪਿੰਡ ਵਿਚ ਪੰਚਾਇਤ ਬਣਾਈ ਜਿਸਦੇ ਆਪ 1921 ਤਕ ਮੁਖੀ ਰਹੇ। ਪਿੰਡ ਵਿਚ ਸੰਤ ਜਵਾਲਾ ਸਿੰਘ ਜੀ ਦੀ ਜ਼ਮੀਨ ਦਾ ਝਗੜਾ ਛਿੜ ਪਿਆ ਤੇ ਗੁਰਦਵਾਰੇ ਦੀ ਜ਼ਮੀਨ ਤੇ ਇਕ ਧਿਰ ਨੇ ਕਬਜ਼ਾ ਕਰ ਲਿਆ। ਆਪ ਨੇ ਗੁਰਦਵਾਰਾ ਕਮੇਟੀ ਬਣਾ ਕੇ 1929 ਵਿਚ ਮੁਕੱਦਮਾ ਦਾਇਰ ਕੀਤਾ ਕੋਲੋਂ ਖਰਚ ਕਰਕੇ ਜ਼ਮੀਨ

ਗੁਰਦਵਾਰੇ ਦੇ ਨਾਮ ਲਗਾਈ। ਬ੍ਰਾਹਮਣ ਸਿਖ ਬਰਾਦਰੀ ਜਦੋਂ ਰਾਵਲ ਪਿੰਡੀ ਸ਼ੁਰੂ ਹੋਈ ਤਾਂ ਆਪ ਨੇ ਉਸ ਵਿਚ ਕਾਫੀ ਹਿੱਸਾ ਲਿਆ ਅਤੇ ਬਰਾਦਰੀ ਦੀਆਂ ਜ਼ਿਆਦਾ ਮੀਟਿੰਗਾ ਆਪ ਦੇ ਗੁਰਦਵਾਰੇ ਵਿਖੇ ਹੀ ਹੋਇਆ ਕਰਦੀਆਂ ਸਨ। ਗੁਰਦਵਾਰਾ ਮਾਈ ਚੰਨੋ ਜੋ ਬਰਾਦਰੀ ਨੂੰ ਸੌਂਪਿਆ ਗਿਆ ਉਸ ਵਿਚ ਆਪ ਜੀ ਦਾ ਕਾਫੀ ਉਦਮ ਸੀ।

ਆਪ ਜੀ ਨੇ ਰਾਵਲ ਪਿੰਡੀ ਸ਼ਹਿਰ ਵਿਚ ਗਰੰਥੀ ਸਭਾ ਦੀ ਸਥਾਪਨਾ ਕੀਤੀ। ਆਪ ਜੀ ਨੇ 1935 ਤੋਂ 1947 ਤਕ ਬ੍ਰਾਹਮਣ ਸਿਖ ਸਮਾਚਾਰ ਦੀ ਮੈਨੇਜਰ ਦੀ ਸੇਵਾ ਕੀਤੀ ਪਾਰਟੀਸ਼ਨ ਤੋਂ ਬਾਅਦ ਸਮਾਚਾਰ ਬੰਦ ਹੋ ਗਿਆ ਤਾਂ ਆਪ ਨੇ ਹੋਰ ਸਜਨਾਂ ਨਾਲ ਮਿਲ ਕਰ ਗਿਆਨੀ ਗੁਰਦਿਤ ਸਿੰਘ ਜੀ ਸੂਦਨ ਨੂੰ ਉਤਸ਼ਾਹ ਦੇ ਕਰ ਸਮਾਚਾਰ ਸ਼ੁਰੂ ਕਰਾਇਆ।

ਆਪ ਜੀ ਕੁਝ ਸਮਾਂ ਪਿੰਡ ਮਲਮਾਜਰਾ ਤਹਿਸੀਲ ਅੰਬਾਲਾ ਵਿਖੇ ਰਹੇ ਅਤੇ ਪ੍ਰਵਾਰ ਵਿਚ ਰਹਿ ਕਰ 11 ਮਾਰਚ 1964 ਵਿਚ ਸਦਾ ਲਈ ਵਿਛੋੜਾ ਦੇ ਗਏ। ਉਹਨਾਂ ਦੇ ਇਕਲੌਤੇ ਸਪੁਤ੍ਰ ਸ. ਪ੍ਰਕਾਸ਼ ਸਿੰਘ ਐਮ. ਈ. ਐਸ. ਦੇ ਮੈਹਕਮੇ ਤੋਂ ਰੀਟਾਇਰ ਹੋਏ ਅਤੇ ਪਟਿਆਲੇ ਰਹਾਇਸ ਰਖਦੇ ਹਨ ਅਤੇ ਬਰਾਦਰੀ ਵਿਚ ਵਧ ਚੜ ਕੇ ਹਿਸਾ ਲੈਂਦੇ ਹਨ।

# ਸ. ਨੰਦ ਸਿੰਘ ਜੀ ਸੂਦਨ ਬਸਾਲੀ ਜ਼ਿਲਾ ਰਾਵਲ ਪਿੰਡੀ

### ਸਾਬਕਾ ਐਡੀਟਰ, ਬ੍ਰਾਹਮਣ ਸਿਖ ਸਮਚਾਰ

1904 ਈ. ਆਪ ਜੀ ਦਾ ਜਨਮ ਪਿੰਡ ਬਸਾਲੀ ਜ਼ਿਲਾ ਰਾਵਲ ਪਿੰਡੀ ਸੰਮਤ 1961 ਵਿਚ ਹੋਇਆ। ਆਪ ਜੀ ਦੇ ਪਿਤਾ ਰਾਵਲ ਪਿੰਡੀ ਸ਼ਹਿਰ ਵਿਚ ਆ ਵਸੇ। ਆਪ ਜੀ ਵਿਦਿਆ ਪ੍ਰਾਪਤ ਕਰਕੇ ਰਾਵਲ ਪਿੰਡੀ ਕਚੈਹਰੀ ਵਕੀਲਾਂ ਦੀ ਬਾਰ ਐਸੋਸੀਏਸ਼ਨ ਵਿਚ ਲਾਇਬਰੇਰੀਅਨ ਲਗ ਗਏ। ਆਪ ਨੂੰ ਸੋਸ਼ਲ ਕੰਮਾਂ ਵਿਚ ਵਧੇਰੇ ਰੁਚੀ ਸੀ। ਸ਼ਹਿਰ ਦੀਆਂ ਸਾਰੀਆਂ ਜਥੇਬੰਧੀਆਂ ਤੇ ਸਿੰਘ ਸਭਾਵਾਂ ਵਿਚ ਹਿਸੇ ਲੈਂਦੇ ਸਨ। ਸ੍ਰੀ ਗੁਰੂ ਸਿੰਘ ਸਭਾ ਰਾਵਲ ਪਿੰਡੀ, ਯੰਗ ਮੈਨ ਐਸੋਸੀਏਸ਼ਨ ਸਿਖ ਰੋਵਰ ਬੈਂਡ, ਨਿਰੰਕਾਰੀ ਯੰਗ ਮੈਨ ਕਲੱਬ, ਪੋਠੋਹਾਰ ਬਰਾਦਰੀ ਰਾਮ ਗੜ੍ਹੀਆ ਸਭਾ ਤੇ ਹੋਰ ਕਈ ਸਭਾਵਾ ਵਿਚ ਆਪ ਹਿਸਾ ਲੈਂਦੇ ਸਨ।

ਬ੍ਰਾਹਮਣ ਸਭਾ ਦੇ ਉਸ ਵੇਲੇ ਗੁਪਤ ਪ੍ਰਚਾਰ ਦੇ ਅਸਰ ਹੇਠ ਬ੍ਰਾਦਰੀ ਦੇ ਕਈ ਜੁਆਨਾ ਦੇ ਸਿਖੀਉਂ ਪਤਤ ਹੋਣ ਦੀਆਂ ਖਬਰਾਂ ਸੁਣ ਗਿਆਨੀ ਲਾਲ ਸਿੰਘ ਹਰਨਾਲ ਸ. ਮੋਹਣ ਸਿੰਘ ਸਾਸਨ ਰਾਵਲ ਪਿੰਡੀ, ਸ. ਚਰਨਜੀਤ ਸਿੰਘ ਬਸਾਲੀ,

ਸ. ਬਲਦੇਵ ਸਿੰਘ ਗੀਹਣ, ਸ. ਭਗਵਾਨ ਸਿੰਘ ਡੇਰਾ ਖਾਲਸਾ ਆਦਿ ਸਜਨਾਂ ਨੇ ਉਸ ਪਤਤ ਲਹਿਰ ਨੂੰ ਰੋਕਣ ਲਈ ਕਮਰ ਕਸੇ ਕੀਤੇ। ਸ. ਨੰਦ ਸਿੰਘ ਜੀ ਸੂਦਨ ਬ੍ਰਾਹਮਣ ਸਿਖ ਕਮੇਟੀ ਦੇ ਪਹਿਲੇ ਸਕੱਤਰ ਬਣੇ। ਦਿਲੀ ਲਗਨ ਤੇ ਅਮਿਟ ਉਤਸ਼ਾਹ ਨਾਲ ਬ੍ਰਾਹਮਣ ਸਿਖ ਜਥੇ ਬੰਦੀ ਨੂੰ ਪਕਿਆ ਪੈਰਾਂ ਤੇ ਖੜਿਆਂ ਕੀਤਾ ਅਤੇ ਪ੍ਰੇਰਨਾ ਕਰਕੇ ਬ੍ਰਾਹਮਣ ਸਿੱਖ ਸਮਾਚਾਰ ਦੀ ਨੀਂਹ ਰਖੀ। ਆਪ ਜੀ ਸਮਾਚਾਰ ਦੇ ਪਹਿਲੇ ਐਡੀਟਰ ਅਸਥਾਪਨ ਹੋਏ ਤੇ 1925 ਤੋਂ 1933 ਤਕ ਬੜੀ ਤਨ ਦੇਹੀ ਨਾਲ ਕੰਮ ਕਰਦੇ ਰਹੇ। 1929 ਨੂੰ ਪਹਿਲੀ ਕਾਨਫਰੰਸ ਵੇਲੇ ਰਾਵਲ ਪਿੰਡੀ ਵਿਖੇ ਆਪ ਜੀ ਨੂੰ ਤਿਨ ਫੁਟੀ ਕਿਰਪਾਨ ਨਾਲ ਸਨਮਾਨਿਆ ਗਿਆ।

ਆਪ ਜੀ 1933 ਵਿਚ ਦਰਗਾਹ ਤੋਂ ਸਦਾ ਆਉਣ ਤੇ ਹਮੇਸ਼ਾ ਲਈ ਵਿਛੋੜਾ ਦੇ ਗਏ। ਆਪ ਜੀ ਦੀ ਅਚਨਚੇਤ ਮਿਰਤੂ ਸੁਣਕੇ ਰਾਵਲ ਪਿੰਡੀ ਸ਼ਹਿਰ ਵਿਚ ਹਾ ਹਾ ਕਾਰ ਮਚ ਗਈ। ਆਪ ਜੀ ਦੀ ਅਰਥੀ ਨਾਲ ਸ਼ਹਿਰ ਦੇ ਪਤਵੰਤੇ ਸਜਨ ਵਕੀਲ ਆਦਿ ਸ਼ਾਮਲ ਸਨ। ਆਪ ਜੀ ਹਰਮੰਨ ਪਿਆਰੇ ਅਤੇ ਬੜੇ ਮਿਠੇ ਸੁਭਾ ਦੇ ਮਾਲਿਕ ਸਨ।

## ਸ: ਗੋਪਾਲ ਸਿੰਘ ਜੀ ਈਸਰ
## ਪਿੰਡ ਤਲੋਕਰਾਂ, ਜ਼ਿਲਾ ਹਜ਼ਾਰਾ

ਆਪ ਦਾ ਜਨਮ ਪਿੰਡ ਤਲਕੋਰਾਂ ਜੋ ਹਰੀ ਪੁਰ ਦੇ ਲਾਗੇ ਸੀ, ਹੋਇਆ। ਆਪ ਬਚਪਨ ਤੋਂ ਹੀ ਬੜੇ ਹੋਨਹਾਰ ਸਨ। ਤਾਲੀਮ ਹਾਸਲ ਕਰਕੇ ਆਪ ਸੀ. ਐਮ. ਏ. ਦੇ ਦਫਤਰ ਰਾਵਲ ਪਿੰਡੀ ਵਿਖੇ ਕੰਮ ਕਰਦੇ ਸਨ। ਆਪ ਜੀ ਨੂੰ ਬਰਾਦਰੀ ਨਾਲ ਬੜਾ ਪਿਆਰ ਤੇ ਦਰਦ ਸੀ। ਆਪ ਜੀ ਬਰਾਦਰੀ ਦੇ ਮੋਢੀਆ ਵਿਚੋਂ ਇਕ ਸਨ। ਆਪ ਜੀ ਨੇ ਬਖਸ਼ੀ ਰਾਜ ਸਿੰਘ ਪਟਵਾਰੀ ਨੂੰ ਉਤਸ਼ਾਹ ਦਿਤਾ ਕਿ ਜਿਮੀਂਦਾਰਾਂ ਦੀ ਉਨਤੀ ਵਲ ਧਿਆਨ ਦੇਣਾ ਚਾਹੀਦਾ ਹੈ। ਆਪ ਜੀ ਨੇ ਹਜ਼ਾਰੇ ਦੇ ਪਿੰਡਾਂ ਵਿਚ ਪ੍ਰਾਪੇਗੰਡਾ ਕਰਕੇ, ਭਾਈਚਾਰੇ ਦਾ ਇਕ ਡੇਪੂਟੇਸ਼ਨ ਬਖਸ਼ੀ ਰਾਜ ਸਿੰਘ ਪਟਵਾਰੀ ਦੀ ਅਗਵਾਈ ਹੇਠ ਫਰੰਟੀਅਰ ਸਰਕਾਰ ਪਾਸ ਪਿਸਾਵਰ ਪਹੁੰਚਾਇਆ ਤੇ ਬ੍ਰਾਹਮਣ ਸਿਖ ਜ਼ਿਮੀਦਾਰਾਂ ਨੂੰ ਕਲਾਸ ਬੀ ਤੋਂ ਕਲਾਸ ਏ ਵਿਚ ਹੋਣ ਦੀ ਜਦੋ ਜਹਿਦ ਕੀਤੀ ਤੇ ਸਫਲ ਹੋਏ। ਫਰੰਟੀਅਰ ਸਰਕਾਰ ਨੇ ਇਸ ਬਾਰੇ ਗਜ਼ਟ ਕੀਤਾ ਤੇ ਬ੍ਰਾਹਮਣ ਸਿਖ, ਜ਼ਿਲਾ ਹਜ਼ਾਰਾ ਵਿਖੇ ਪੱਕੇ ਜ਼ਿਮੀਦਾਰ ਤਸਵਰ ਹੋਏ।

ਪਿੰਡ ਲੋਰਾ ਜ਼ਿਲਾ ਹਜ਼ਾਰਾ ਵਿਖੇ ਕਾਨਫਰੰਸ ਕਰਨ ਲਈ ਆਪ ਲੇਖਕ ਨਾਲ ਤੇ ਹੋਰ ਸਾਥੀਆਂ ਸਣੇ ਬਰਾਦਰੀ ਦੇ ਸੰਗਠਨ ਲਈ ਹਜ਼ਾਰੇ ਦੇ ਪਿੰਡ ਪਿੰਡ ਵਿਚ ਦੋਰਾ ਕੀਤਾ ਜਿਸ ਦਾ ਸਦਕਾ ਪਿੰਡ ਲੋਰਾ ਵਿਖੇ ਇਕ ਬੜੀ ਭਾਰੀ ਤੇ ਕਾਮਯਾਬ ਕਾਨਫਰੰਸ ਹੋਈ।

ਬਰਾਦਰੀ ਨੂੰ ਆਪ ਤੇ ਬਹੁਤ ਫਖਰ ਸੀ ਪਰ ਅਫਸੋਸ ਆਪ ਜੀ ਨੂੰ ਦਰਗਾਹੋਂ ਸਦਾ ਆ ਗਿਆ ਤੇ ਆਪ ਹਮੇਸ਼ਾ ਲਈ ਵਿਛੋੜਾ ਦੇ ਗਏ ।

## ਸ: ਭਗਵਾਨ ਸਿੰਘ ਜੀ, ਡੇਰਾਖਾਲਸਾ ਜ਼ਿਲਾ ਰਾਵਲ ਪਿੰਡੀ

## ਸਾਬਕਾ ਜਨਰਲ ਸਕੱਤਰ ਸੈਂਟਰਲ ਕਮੇਟੀ

ਆਪ ਜੀ ਦਾ ਜਨਮ ਪਿੰਡ ਡੇਰਾ ਖਾਲਸਾ ਜ਼ਿਲਾ ਰਾਵਲ ਪਿੰਡੀ ਵਿਖੇ ਸ. ਧਿਆਨ ਸਿੰਘ ਜੀ ਦੇ ਘਰ ਹੋਇਆ । ਆਪ ਜੀ ਸੀ. ਐਮ. ਏ. ਦੇ ਦਫਤਰ ਰਾਵਲ ਪਿੰਡੀ ਵਿਚ ਮੁਲਾਜ਼ਮ ਸਨ । ਆਪਣੀ ਬਰਾਦਰੀ ਦੇ ਨੌਜਵਾਨਾ ਨੂੰ ਸਿਖੀ ਮਾਰਗ ਤੋਂ ਬਾਹਰ ਨਿਕਲਦੇ ਵੇਖ ਕਰ ਭਾਈਚਾਰੇ ਨੂੰ ਸੰਗਠਨ ਕੀਤਾ ਤੇ ਰਾਵਲ ਪਿੰਡੀ ਵਿਖੇ ਬ੍ਰਾਹਮਣ ਸਿਖ ਬਰਾਦਰੀ ਕਾਇਮ ਕਰਨ ਦੇ ਯਤਨ ਸ਼ੁਰੂ ਕੀਤੇ ।

ਆਪ ਜੀ ਦੀ ਪ੍ਰੇਰਨਾ ਨਾਲ ਕੈਪਟਨ ਗੁਰਦਿਤ ਸਿੰਘ ਜੀ ਹਰਨਾਲ ਸ. ਨੰਦ ਸਿੰਘ ਜੀ ਸੂਦਨ ਬਸਾਲੀ, ਸ. ਬਲਦੇਵ ਸਿੰਘ ਜੀ ਰੀਹਣ, ਸ. ਚਰਨਜੀਤ ਸਿੰਘ ਜੀ ਸੂਦਨ ਬਸਾਲੀ ਆਦਿ ਨੇ ਮਿਲ ਕਰ ਬ੍ਰਾਹਮਣ ਸਿਖ ਬਰਾਦਰੀ ਕਾਇਮ ਕੀਤੀ ਅਤੇ ਉਪ੍ਰੰਤ ਬ੍ਰਾਹਮਣ ਸਿਖ ਸਮਾਚਾਰ 1925 ਵਿਚ ਰਾਵਲ ਪਿੰਡੀ ਤੋਂ ਪ੍ਰਕਾਸਤ ਕਰਨਾ ਸ਼ੁਰੂ ਕੀਤਾ । ਆਪ ਨੇ ਬੜੀ ਮੇਹਨਤ ਕਰਕੇ ਬਰਾਦਰੀ ਦੇ ਰਸਮੋ ਰਵਾਜ ਦਾ ਖਰੜਾ ਤਿਆਰ ਕੀਤਾ । ਆਪ ਦੇ ਉਦਮ ਨਾਲ 1929 ਵਿਚ ਰਾਵਲ ਪਿੰਡੀ ਵਿਖੇ ਕਾਨਫਰੰਸ ਹੋਈ ਅਤੇ ਜਥੇਬੰਦੀ ਨੂੰ ਹੋਰ ਪਕਿਆਂ ਕੀਤਾ ।

ਸ੍ਰੀ ਅੰਮ੍ਰਿਤਸਰ ਵਿਖੇ ਹੋਈ ਕਾਨਫਰੰਸ ਤੇ ਆਪ ਜੀ ਨੇ ਘਰੇਗੀ ਦਸਤਕਾਰੀ ਤੇ ਹੱਥਾਂ ਦੀਆ ਕੰਮ ਕੀਤੀਆਂ ਹੋਈਆਂ ਚੀਜ਼ਾਂ ਦੀ ਨਮਾਇਸ਼ ਕਰਵਾਣ ਦਾ ਉਦਮ ਕੀਤਾ, ਆਪ ਜੀ ਕਾਨਫਰੰਸ ਦੇ ਸਟੇਜਾਂ ਦਾ ਸ਼ਿੰਗਾਰ ਹੁੰਦੇ ਸਨ ।

ਆਪ ਜੀ ਨੂੰ ਅਕਾਲ ਪੁਰਖ ਦੀ ਦਰਗਾਹ ਵਿਚੋ ਸਦਾ ਆਗਿਆ ਅਤੇ ਆਪ ਆਪਣੀ ਅਧਖੜ ਉਮਰ ਵਿਚ ਹੀ ਸਦੀਵੀ ਵਿਛੋੜਾ ਦੇ ਗਏ ।

## ਸ: ਚਰਨਜੀਤ ਸਿੰਘ ਸੂਦਨ ਬਸਾਲੀ ਜ਼ਿਲਾ ਰਾਵਲ ਪਿੰਡੀ

ਆਪ ਜੀ ਦਾ ਜਨਮ 1896 ਈ. ਵਿਚ ਸ. ਪ੍ਰੇਮ ਸਿੰਘ ਜੀ ਸੂਦਨ ਦੇ ਘਰ ਬਸਾਲੀ ਵਿਚ ਹੋਇਆ । ਛੋਟੇ ਹੁੰਦਿਆਂ ਹੀ ਆਪ ਬੜੇ ਦਲੇਰ, ਉਤਸ਼ਾਹੀ ਅਤੇ ਸੋਸ਼ਲ ਵਰਕਰ ਸਨ । 1925 ਵਿਚ ਬ੍ਰਾਹਮਣ ਸਿਖ ਬਰਾਦਰੀ ਦੀ ਬਣਤਰ ਵਿਚ ਆਪ ਮੋਢੀਆ ਵਿਚੋਂ ਇਕ ਸਨ । ਪਾਰਟੀਸ਼ਨ ਤੋਂ ਬਾਅਦ ਜਦੋਂ ਬ੍ਰਾਹਮਣ ਸਿਖ

ਸਮਾਚਾਰ ਬੰਦ ਹੋ ਗਿਆ ਤਾਂ ਆਪ ਨੇ ਜਬਲਪੁਰ ਤੋਂ ਕਈ ਵੇਰ ਪੰਜਾਬ ਆਕਰ ਸਮਾਚਾਰ ਨੂੰ ਮੁੜ ਚਲਾਣ ਦਾ ਉਦਮ ਤੇ ਉਤਸ਼ਾਹ ਦਿਤਾ।

ਲੇਖਕ ਨੇ ਕਈ ਇਕ ਬਜ਼ੁਰਗਾਂ ਦਾ ਇਤਹਾਸ ਇਹਨਾਂ ਤੋਂ ਸੁਣਿਆ ਤੇ ਲਿਖਿਆ। ਆਪ ਨੂੰ ਬਰਾਦਰੀ ਲਈ ਬੜਾ ਦਰਦ ਸੀ। ਆਪ ਜੀ ਦਾ ਦਿਹਾਂਤ ਜਬਲਪੁਰ ਵਿਖੇ ਹੋਇਆ।

## ਪੋਸਟ ਮਾਸਟਰ ਬਾਬੂ ਮੱਖਣ ਸਿੰਘ ਜੀ ਹਰਨਾਲ

ਆਪ ਦਾ ਜਨਮ ਪਿੰਡ ਹਰਨਾਲ ਜ਼ਿਲਾ ਰਾਵਲ ਪਿੰਡੀ ਵਿਖੇ ਹੋਇਆ। ਯੁਵਕ ਅਵਸਥਾ ਵਿਚ ਆਣ ਤੇ ਆਪ ਤਾਰ-ਡਾਕ ਦੇ ਮਹਿਕਮੇ ਵਿਚ ਰਾਵਲ ਪਿੰਡੀ ਵਿਖੇ ਭਰਤੀ ਹੋਏ ਤੇ ਤਰਕੀ ਦੀਆਂ ਸੀੜ੍ਹੀਆਂ ਫ਼ਲਾਂਗਦੇ ਪੋਸਟ ਮਾਸਟਰੀ ਦੀ ਉਚ ਪਦਵੀ ਤੇ ਜਾ ਬਿਰਾਜਮਾਨ ਹੋਏ। ਆਪ ਪੋਸਟ ਆਫਿਸ ਸਟਾਫ ਦੀ ਯੂਨੀਅਨ ਦੇ ਕਈ ਸਾਲ ਸਕੱਤਰ ਰਹੇ। ਬਾਬੂ ਜੀ ਬ੍ਰਾਹਮਣ ਸਿਖ ਸੈਂਟਰਲ ਕਮੇਟੀ ਦੇ ਮੁਢਲੇ ਸੇਵਕਾਂ ਵਿਚੋਂ ਇਕ ਸਨ ਤਥਾ ਭਾਈ ਚਾਰੇ ਦੇ ਹਰ ਕੰਮ ਵਿਚ ਆਪ ਸਦਾ ਮੋਹਰੀ ਰਹਿੰਦੇ ਸਨ। ਹਰਨਾਲ ਵਿਖੇ ਹੋਈ ਸਰਬ ਭਾਰਤੀ ਬ੍ਰਾਹਮਣ ਸਿਖ ਕਾਨਫਰੰਸ ਦੀ ਸਫਲਤਾ ਦਾ ਸੇਹਰਾ ਆਪ ਜੀ ਦੇ ਸਿਰ ਤੇ ਬਨ੍ਹਿਆ ਗਿਆ ਸੀ।

ਸੇਵਾ ਨਿਵਿਰਤ ਹੋਣ ਮਗਰੋਂ ਅਥਵਾ ਦੇਸ਼ ਦਾ ਬਟਵਾਰਾ ਹੋ ਜ਼ਾਣ ਕਰ ਕੇ ਆਪ ਨੇ ਆਪਣੀ ਰਿਹਾਇਸ਼ ਕਸਬਾ ਮੁਸਤਫ਼ਾਬਾਦ ਜ਼ਿਲੇ ਅੰਬਾਲੇ ਆਣ ਰਖੀ ਜਿਥੇ ਕਿ ਆਪ ਨੂੰ ਚੋਖੀ ਜ਼ਮੀਨ ਅਲਾਟ ਹੋਈ ਸੀ। ਕਈ ਸਾਲ ਮੁਸਤਫ਼ਾਬਾਦ ਵਿਚ ਬਸਰ ਕਰ ਆਪ ਪਰ ਲੋਕ ਗਮਨ ਕਰ ਗਏ।

## ਬਾਬੂ ਨਾਨਕ ਸਿੰਘ ਜੀ ਕਾਲਾ ਰਾਵਲ ਪਿੰਡੀ

ਆਪ ਜੀ ਦਾ ਜਨਮ ਸ. ਰਾਮ ਸਿੰਘ ਜੀ ਦੇ ਘਰ ਹੋਇਆ। ਆਪ ਰਾਵਲ ਪਿੰਡੀ ਵਿਖੇ ਕਮਿਸ਼ਨਰ ਦੇ ਦਫਤਰ ਸੁਪ੍ਰਨਿਟੈਂਡੈਂਟ ਦੇ ਪਦ ਤੇ ਕੰਮ ਕਰਦੇ ਸਨ। ਆਪ ਜੀ ਨੇ ਬ੍ਰਾਹਮਣ ਸਿਖ ਬਰਾਦਰੀ ਦੀ ਕਾਫੀ ਸੇਵਾ ਕੀਤੀ। ਆਪ ਨੇ ਮਾਈ ਚੰਨੋ ਇਕ ਮਕਾਨ ਦੋ ਮਜ਼ਲਾ ਰਾਵਲ ਪਿੰਡੀ ਬਰਾਦਰੀ ਲਈ ਰਜਿਸਟਰੀ ਕਰਾਇਆ ਤੇ ਬਰਾਦਰੀ ਨੂੰ ਪਕੇ ਪੈਰਾ ਤੇ ਖੜਾ ਕੀਤਾ। ਆਪ ਅਣਥਕ ਵਰਕਰ ਸਨ। ਪਿੰਡ ਲੋਰਾ ਜ਼ਿਲਾ ਹਜ਼ਾਰਾ ਵਿਖੇ ਕਾਨਫਰੰਸ ਕਰਾਨ ਲਈ ਲੇਖਕ ਨਾਲ ਕਈ ਪਿੰਡਾਂ ਵਿਚ ਫਿਰ ਕਰ

ਪ੍ਰਚਾਰ ਕੀਤਾ । ਆਪ ਜੀ ਦਾ ਦਿਹਾਂਤ 1947 ਤੋਂ ਪਹਿਲਾ ਹੀ ਰਾਵਲ ਪਿੰਡੀ ਵਿਖੇ ਹੋਇਆ ।

# ਸ. ਗੋਪਾਲ ਸਿੰਘ ਜੀ ਰਈਸ ਤਰਨ ਤਾਰਨ

# ਸਾਬਕਾ ਪ੍ਰਧਾਨ ਸਵਾਗਤ ਕਮੇਟੀ

ਆਪ ਜੀ ਦੇ ਖਾਨਦਾਨ ਦੇ ਬਜ਼ੁਰਗ ਸ੍ਰੀ ਨਗਰ (ਕਸ਼ਮੀਰ) ਗੁਰਦਵਾਰਾ 'ਮਾਈ ਭਾਗ ਭਰੀ ਤੋਂ ਸ੍ਰੀ ਤਰਨ ਤਾਰਨ ਆ ਵਸੇ । ਆਪ ਜੀ ਦੇ ਪਿਤਾ ਸ. ਨਿਹਾਲ ਸਿੰਘ ਜੀ ਸਨ । ਇਹਨਾਂ ਦੀ ਮਾਤਾ ਜੀ ਦੇ ਬਜ਼ੁਰਗ ਰਿਆਸਤ ਪੁਣਛ ਤੋਂ ਤਰਨ-ਤਾਰਨ ਆ ਵਸੇ ਅਤੇ ਸ੍ਰੀ ਹਰਮੰਦਰ ਸਾਹਿਬ ਤਰਨਤਾਰਨ ਦੇ ਪੁਜਾਰੀ ਥਾਪੇ ਗਏ ਸਨ । ਭਾਈ ਜੁਵਾਲਾ ਸਿੰਘ ਜੀ ਪੁਜਾਰੀ ਬੜੀ ਮੰਨੀ ਪ੍ਰਮੰਨੀ ਹਸਤੀ ਸਨ, ਸਰਕਾਰ ਦਰਬਾਰ 'ਚ ਬੜੀ ਮਾਨ ਪ੍ਰਤਿਸ਼ਟਾ ਸੀ । ਤਰਨਤਾਰਨ ਵਿਖੇ ਆਪ ਨੇ ਕਾਫੀ ਜਾਇਦਾਦ ਬਨਾਈ। ਦਰਬਾਰ ਸਾਹਿਬ ਜੀ ਦੀ ਸਾਰੀ ਆਮਦਨ ਦਾ ਵੀਹਵਾਂ ਹਿਸਾ ਭਾਈ ਜਵਾਲਾ ਸਿੰਘ ਜੀ ਤੇ ਸ. ਗੋਪਾਲ ਸਿੰਘ ਜੀ ਨੂੰ ਮਿਲਦਾ ਸੀ । ਭਾਈ ਜਵਾਲਾ ਸਿੰਘ ਜੀ ਨੇ ਸਰਦਾਰ ਗੋਪਾਲ ਸਿੰਘ ਜੀ ਨੂੰ ਆਪਣਾ ਮੁਤਬਨਾ ਸਪੁਤਰ ਬਣਾਇਆ ।

ਆਪ ਜੀ ਦੇ ਨਾਨਾ ਜੀ ਦੇ ਚੜਾਈ ਕਰਨ ਉਤੇ ਆਪ ਜੀ ਦੀ ਪਾਲਨਾ ਸ. ਨਿਹਾਲ ਸਿੰਘ ਨੇ ਹੀ ਕੀਤੀ । ਸ. ਨਿਹਾਲ ਸਿੰਘ ਜੀ ਬੜੇ ਨੀਤੀਵਾਨ ਤੇ ਇਨਸਾਫ ਗੋ ਪੁਰਸ਼ ਸਨ । ਬੜੇ ਬੜੇ ਘਰੇਲੂ ਝਗੜੇ ਜੋ ਅਦਾਲਤ ਵਿਚ ਨਹੀਂ ਸੀ ਨਿਬੜਦੇ ਆਪ ਜੀ ਦੇ ਪਾਸ ਆਕਰ ਨਿਬੜ ਜਾਂਦੇ ਸਨ । ਸ. ਗੋਪਾਲ ਸਿੰਘ ਜੀ ਸਰਕਾਰੇ ਦਰਬਾਰੇ ਬੜੇ ਮੰਨੇ ਪ੍ਰਮੰਨੇ ਸਨ । ਤਰਨਤਾਰਨ ਮਿਉਨਸੀਪਲ ਕਮੇਟੀ ਦੇ ਮੈਂਬਰ ਸਨ ਅਤੇ ਹਰ ਸਜਨ ਨਾਂਲ ਮੇਲ ਜੋਲ ਰਖਦੇ ਸਨ ।

1933 ਵਿਖੇ ਸ੍ਰੀ ਤਰਨਤਾਰਨ ਵਿਖੇ ਹੋਈ ਕਾਨਫਰੰਸ ਦੇ ਆਪ ਸਵਾਗਤ ਕਮੇਟੀ ਦੇ ਪ੍ਰਧਾਨ ਸਨ । ਲੋਰਾ ਜ਼ਿਲਾ ਹਜ਼ਾਰਾ ਵਿਖੇ ਹੋਈ ਕਾਨਫਰੰਸ ਦੇ ਆਪ ਪ੍ਰਧਾਨ ਚੁਣੇ ਗਏ । ਸ. ਗੋਪਾਲ ਸਿੰਘ ਜੀ ਬੜੇ ਉਤਸ਼ਾਹੀ ਅਤੇ ਪਬਲਕ ਸੇਵਾ ਵਿਚ ਜੁਟੇ ਰਹਿੰਦੇ ਸਨ । ਆਪ ਬੜੇ ਗੁਰਮੁਖ ਤੇ ਹਰਮਨ ਪਿਆਰੇ ਸਨ ।

# ਬਾਬੂ ਖ਼ਜ਼ਾਨ ਸਿੰਘ ਜੀ ਪਿੰਡ ਰਾਵਲ ਜ਼ਿਲਾ ਰਾਵਲ ਪਿੰਡੀ

## ਸਾਬਕਾ ਪ੍ਰਧਾਨ ਸੈਂਟਰਲ ਕਮੇਟੀ ਤੇ ਐਡੀਟਰ ਬ੍ਰਾਹਮਣ ਸਿਖ ਸਮਾਚਾਰ

ਆਪ ਜੀ ਦੇ ਦਾਦਾ ਸ. ਗਰੀਬ ਸਿੰਘ ਸਪੁਤ੍ਰ ਭਾਈ ਦਯਾ ਸਿੰਘ ਜੀ ਖਾਲਸਈ ਸੈਨਾ ਵਿਚ ਨੌਕਰ ਸਨ। ਭਾਈ ਗਰੀਬ ਸਿੰਘ ਜੀ ਦੇ ਸਪੁਤ੍ਰ ਭਾਈ ਆਤਮਾ ਸਿੰਘ ਜੀ ਹੋਏ ਇਹਨਾਂ ਨੇ ਆਪਣੀ ਬਰਾਦਰੀ ਦੇ ਸਜਨਾ ਦੀ ਪਿੰਡ ਰਾਵਲ ਵਿਖੇ ਪਕੀ ਰਹਾਇਸ਼ ਵੇਖ ਕਰ ਪਿੰਡ ਲੋਰਾ ਜ਼ਿਲਾ ਹਜ਼ਾਰਾ ਤੋਂ ਉਠ ਕੇ ਪਿੰਡ ਰਾਵਲ ਵਿਖੇ ਆ ਵਸੇ। ਬਾਬੂ ਖਜ਼ਾਨ ਸਿੰਘ ਜੀ ਦਾ ਜਨਮ ਭਾਈ ਆਤਮਾ ਸਿੰਘ ਜੀ ਦੇ ਘਰ 18 ਜੁਲਾਈ 1884 ਈ. ਨੂੰ ਹੋਇਆ। ਆਪ ਨੇ ਬਰਮਾ ਵਿਖੇ ਪੋਲੀਸ ਦੇ ਗੁਰਦਵਾਰੇ ਵਿਚ ਬਾਬਾ ਸਾਵਣ ਸਿੰਘ ਜੀ ਗਰੰਥੀ ਪਾਸੋ ਗੁਰਮੁਖੀ ਵਿਦਿਆ ਹਾਸਲ ਕੀਤੀ। ਅੰਗਰੇਜ਼ੀ ਵਿਦਿਆ ਮਹਿਤਾ ਲਖਮੀ ਦਾਸ ਜੋ ਪੋਲੀਸ ਵਿਚ ਜਮਾਦਾਰ ਸਨ ਅਤੇ ਬ੍ਰਾਹਮਣ ਵੰਸ਼ੀ ਸਨ ਪਾਸੋ ਹਾਸਲ ਕੀਤੀ। ਆਪ ਇਸੇ ਮੈਹਕਮੇ ਵਿਚ ਸੰ. 1899 ਵਿਚ ਨੌਕਰ ਹੋ ਗਏ । ਮਗਰੋਂ ਤਬਦੀਲੀ ਕਰਾਕੇ ਮੈਹਕਮਾ ਤਾਰ ਘਰ ਵਿਚ ਨੌਕਰ ਹੋ ਗਏ। 1938 ਵਿਚ ਆਪ ਪੈਨਸ਼ਨ ਲੈ ਕਰ ਬਰਮਾ ਤੋਂ ਆਪਣੇ ਪਿੰਡ ਰਾਵਲ ਵਿਖੇ ਆ ਗਏ।

ਪੈਨਸ਼ਨ ਆ ਕੇ ਆਪ ਬਰਾਦਰੀ ਦੇ ਕੰਮਾਂ ਵਿਚ ਜੁਟ ਗਏ ਤੇ ਚੌਥੀ ਬ੍ਰਾਹਮਣ ਸਿਖ ਕਾਨਫਰੰਸ ਹਰਨਾਲ ਵਿਖੇ ਆਪ ਨੇ ਪ੍ਰਧਾਨਗੀ ਦੀ ਸੇਵਾ ਨੂੰ ਸੰਭਾਲਿਆ, ਅਤੇ 1947 ਤਕ ਬ੍ਰਾਹਮਣ ਸਿਖ ਸਮਾਚਾਰ ਦੇ ਐਡੀਟਰ ਰਹੇ। 1937 ਤੋਂ 1940 ਤਕ ਆਪ ਗ੍ਰਾਮ ਪੰਚਾਇਤ ਦੇ ਸਰਪੰਚ ਰਹੇ।

ਆਪ ਜੀ ਨੇ ਬਰਾਦਰੀ ਦੇ ਕਈ ਬੱਚਿਆਂ ਨੂੰ ਵਿਦਿਆ ਦਾਨ ਕੀਤੀ ਤੇ ਵਜ਼ੀਫੇ ਤਕ ਆਪਣੇ ਕੋਲੋਂ ਦਿੰਦੇ ਰਹੇ। ਦੇਸ਼ ਦੀ ਵੰਡ ਤੋਂ ਬਾਅਦ ਆਪ 23 ਫਰਵਰੀ 1955 ਨੂੰ ਪਟਿਆਲੇ ਵਿਖੇ ਅੰਤਲੀ ਫਤਹ ਗਜਾ ਗਏ।

# ਸ. ਦਿਆਲ ਸਿੰਘ ਜੀ ਭਾਈਕੇ ਮਟੂ
# ਸਾਬਕਾ ਪ੍ਰਧਾਨ, ਸੈਂਟਰਲ ਕਮੇਟੀ

ਆਪ ਜੀ ਜ਼ਿਲਾ ਗੁਜਰਾਂ ਵਾਲੇ ਦੇ ਨਗਰ ਭਾਈ ਕੇ ਮਟੂ ਦੇ ਵਸਨੀਕ ਸਨ। ਆਪ ਜੀ ਦੀ ਵੰਸ਼ ਬੜੀ ਉਚੀ ਤੇ ਗੁਰੂ ਘਰੋਂ ਵਰੋ-ਸਾਈ ਹੋਈ ਸੀ। ਚੰਗੀ ਮਾਨ ਪ੍ਰਤਿਸ਼ਟਾ ਸੀ। ਇਤਿਹਾਸ ਤੋਂ ਪਤਾ ਲਗਦਾ ਹੈ ਕਿ ਜਦੋਂ ਮਹਿਤਾ ਕਲਿਆਨ ਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਨੂੰ ਸੱਚਾ ਸੌਦਾ ਕਰਨ ਲਈ ਭੇਜਿਆ ਤਾਂ ਆਪ ਸਾਧੂ ਫਕੀਰਾਂ ਨੂੰ ਭੋਜਨ ਛਕਾ ਆਏ। ਉਹਨਾਂ ਮਹਾਂ ਪੁਰਸ਼ਾਂ ਦੇ ਮੁਖੀ ਸੰਤ ਰੇਨ ਜੀ ਸਨ, ਜੋ ਇਸ ਵੰਸ਼ ਦੇ ਮੋਢੀ ਹੋਏ ਹਨ।

ਉਸ ਪਿਛੋਂ ਆਪ ਦੇ ਖਾਨਦਾਨ ਦੇ ਬਜ਼ੁਰਗ ਸ੍ਰੀ ਜਸਪਤ ਜੀ ਹੋਏ ਹਨ। ਸ੍ਰੀ ਗੁਰੂ ਹਰ ਗੋਬਿੰਦ ਜੀ ਕਸ਼ਮੀਰ ਤੋਂ ਵਾਪਸ ਆਉਦਿਆਂ ਆਪ ਦੇ ਬਜ਼ੁਰਗਾਂ ਦੇ ਪ੍ਰੇਮ ਨੂੰ ਜਾਣਦਿਆਂ ਹਾਫ਼ਜ਼ਾਬਾਦ ਤੋਂ ਹੋ ਕੇ ਗੁਰੂ ਜੀ ਨੇ ਭਾਈ ਕੇ ਮਟੂ ਵੀ ਦਰਸ਼ਨ ਦਿਤੇ ਤੇ 31 ਦਿਨ ਮਹਾਰਾਜ ਜੀ ਇਥੇ ਹੀ ਠਹਿਰੇ।

ਸ. ਦਿਆਲ ਸਿੰਘ ਜੀ ਬੜੇ ਦਰਸ਼ਨੀ ਤੇ ਤੇਜਸਵੀ ਸਜਨ ਸਨ। ਆਪ ਜੀ ਨੇ ਬ੍ਰਾਹਮਣ ਸਿਖ ਬਰਾਦਰੀ ਦੀਆਂ ਦੋ ਕਾਨਫਰੰਸਾ ਦੀ ਪ੍ਰਧਾਨਗੀ ਕੀਤੀ ਤੇ ਬਰਾਦਰੀ ਦੀ ਤਨ ਮੰਨ ਤੇ ਧੰਨ ਨਾਲ ਸੇਵਾ ਕਰਦੇ ਰਹੇ। ਲੇਖਕ ਇਹਨਾਂ ਨਾਲ ਸੈਂਟਰਲ ਦਾ ਜਨਰਲ ਸਕੱਤਰ ਰਿਹਾ।

ਪਾਰਟੀਸ਼ਨ ਤੋਂ ਬਾਅਦ ਆਪ ਜੀ ਨੂੰ ਜ਼ਿਲਾ ਸੰਗਰੂਰ ਵਿਚ ਜ਼ਮੀਨ ਮਿਲੀ। ਆਪ ਨੰਬਰਦਾਰ ਤੇ ਪੰਚਾਇਤ ਦੇ ਸਰਪੰਚ ਰਹੇ। ਇਥੇ ਹੀ ਆਪ ਸਦਾ ਲਈ ਵਿਛੋੜਾ ਦੇ ਗਏ।

## ਸ. ਸਰਦੂਲ ਸਿੰਘ ਜੀ ਰੀਹਣ, ਨਵੀਂ ਦਿਲੀ

ਆਪ ਜੀ ਦਾ ਜਨਮ ਪਿੰਡ ਜਾਬਾ ਜਿਲਾ ਹਜ਼ਾਰਾ ਵਿਖੇ ਬਾਬਾ ਜਵਾਹਰ ਸਿੰਘ ਜੀ ਦੇ ਛੋਟੇ ਸਪੁਤਰ ਸ. ਰਵੇਲ ਸਿੰਘ ਜੀ ਰੀਹਣ ਦੇ ਘਰ 26 ਅਗਸਤ 1922 ਨੂੰ ਹੋਇਆ। ਪਿੰਡ ਵਿਚ ਵਿਦਿਆ ਦਾ ਪ੍ਰਬੰਧ ਠੀਕ ਨ ਹੋਣ ਕਾਰਨ, ਸਕੂਲ ਵਿਦਿਆ ਆਪਣੀ ਭੂਆ ਸੁੰਦਰ ਕੌਰ ਸਪਤਨੀ ਭਾਈ ਸੁਰਜਨ ਸਿੰਘ ਜੀ ਕੋਇਟੇ ਵਾਲਿਆਂ ਦੀ ਛਤਰ ਛਾਇਆਂ ਹੇਠ ਕੋਇਟੇ ਅਤੇ ਹਰੀ ਪੁਰ (ਹਜ਼ਾਰਾ) ਵਿਖੇ ਪ੍ਰਾਪਤ ਕੀਤੀ।

ਸਕੂਲ ਵਿਦਿਆ ਦੇ ਨਾਲ ਨਾਲ ਆਸਾ ਜੀ ਦੀ ਵਾਰ ਅਤੇ ਸੁਖਮਨੀ ਸਾਹਿਬ ਦਾ ਜਬਾਨੀ ਪਾਠ ਛੋਟੀ ਉਮਰ ਵਿਚ ਹੀ ਭੂਆ ਜੀ ਪਾਸੋਂ ਕੰਠ ਕਰ ਲਿਆ। ਪ੍ਰਵਾਰਕ ਧਾਰਮਕ ਰੁਚੀ ਅਤੇ ਖਾਲਸਾ ਸਕੂਲ ਵਿਚ ਪੜ੍ਹਨ ਕਰਕੇ ਸਮੁਚੀ ਜੀਵਨ ਸੇਧ ਸਚ ਨੂੰ ਸਮਝਣ ਅਤੇ ਸਚ ਵਿਚ ਜੀਵਨ ਨਿਭਾਨ ਹਿਤ ਹੀ ਬਣੀ ਰਹੀ।

1939 ਵਿਚ ਐਬਟਾਬਾਦ ਅਤੇ ਪਾਰਟੀਸ਼ਨ ਤੋਂ ਬਾਅਦ ਸਿਵਲਸੈਕਟ੍ਰੀਏਟ ਨਵੀਂ ਦਿਲੀ ਵਿਚ ਸਰਵਸ ਕੀਤੀ, ਸੈਕਸ਼ਨ ਆਫੀਸਰ ਅਤੇ ਅਸਿਸਟੈਂਟ ਡਾਇਰੈਕਟਰ ਰਹਿ ਕਰ ਅਗਸਤ 1980 ਨੂੰ ਗਜ਼ਟਿਡ ਆਫੀਸਰੀ ਦੀ ਪੈਨਸ਼ਨ ਪ੍ਰਾਪਤ ਕੀਤੀ। 1963-64 ਨੂੰ ਹਰੀ ਨਗਰ ਜੀ, ਬਲਾਕ ਨਵੀਂ ਦਿਲੀ ਵਿਖੇ ਇਕ ਸੁੰਦਰ ਮਕਾਨ ਬਣਵਾਇਆ ਇਥੇ ਹੀ ਬਰਾਦਰੀ ਦੇ ਮੁੱਢਲੇ ਉਸਰੀਏ ਸ. ਜਸਵੰਤ ਸਿੰਘ ਜੀ ਸੂਦਨ ਨਾਲ ਨੇੜ ਪ੍ਰਾਪਤ ਕੀਤੀ। ਆਪ ਜੀ ਨੇ ਸੂਦਨ ਜੀ ਦੀ ਪ੍ਰੇਰਨਾ ਨਾਲ ਅਤੇ ਆਪਣੀ ਨਿਰਮਾਨਤਾ ਭਾਵ ਦੀ ਰੁਚੀ ਨੇ ਬਰਾਦਰੀ ਸੇਵਾ ਦਾ ਉਤਸ਼ਾਹ ਦਿਤਾ। 1969-70 ਵਿਚ ਦਿਲੀ ਬਰਾਦਰੀ ਦੀ ਪ੍ਰਧੀਨਿਧਤਾ ਦਾ ਅਵਸਰ ਇਹਨਾਂ ਨੂੰ ਮਿਲਿਆ। ਉਨ੍ਹੀ ਦਿਨੀ ਭਰਾਵਲੀ ਦੇ ਦੋ ਮੁਖੀ ਪ੍ਰਵਾਰਾ ਵਿਚ ਖਿਚੋਤਾਣ ਦੇ ਮਾਮਲੇ ਵਿਚ ਆਪ ਨੇ ਭਾਈਚਾਰੇ ਤੇ ਹੋਰ ਪਤਵੰਤੇ ਸਜਨਾ ਨਾਲ ਮਿਲ ਕਰ ਇਹਨਾਂ ਦੋਹਾ ਪ੍ਰਵਾਰਾ ਵਿਚ ਪ੍ਰੇਮ ਪਿਆਰ ਪੈਦਾ ਕੀਤਾ ਤੇ ਬਰਾਦਰੀ ਵਿਚ ਕਾਫੀ ਹਿਸਾ ਲੈਂਦੇ ਰਹੇ।

ਗਿਆਰਵੀਂ ਸਰਬ ਹਿੰਦ ਬ੍ਰਾਹਮਣ ਸਿਖ ਕਾਨਫਰੰਸ ਦਿਲੀ ਵਿਚ ਆਪ ਜੀ ਨੂੰ ਰੀਸੈਪਸ਼ਨ ਕਮੇਟੀ ਦਾ ਪ੍ਰਧਾਨ ਬਣਾਇਆ ਗਿਆ। ਸੈਂਟਰਲ ਕਮੇਟੀ ਦੇ ਆਪ ਵਾਇਸ ਪ੍ਰੈਜ਼ੀਡੈਂਟ ਭੀ ਰਹੇ। ਗੁਰਦਵਾਰਾ ਸ੍ਰੀ ਗੁਰੂ ਸਿੰਘ ਸਭਾ ਸ਼ਿਵਨਗਰ ਜੀ ਬਲਾਕ ਵਰਿੰਦਟ ਨਗਰ ਨਵੀਂ ਦਿਲੀ ਦੇ ਆਪ ਪ੍ਰਧਾਨ ਚੁਣੇ ਗਏ ਪਰ ਕੁਝ ਚਿਰ ਬਾਅਦ ਸੇਹਤ ਠੀਕ ਨ ਹੋਣ ਕਾਰਨ ਆਪ ਨੇ ਅਸਤੀਫਾ ਦੇ ਦਿਤਾ ਪਰ ਗੁਰਦਵਾਰੇ ਦੀ ਅੰਤ੍ਰੰਗ ਕਮੇਟੀ ਦੇ ਮੈਂਬਰਆਪ ਕਾਫੀ ਚਿਰ ਰਹੇ।

ਆਪ ਜੀ ਨੇ ਆਪਣੀ ਸਵਛ ਜ਼ਿੰਦਗੀ ਬਸਰ ਕੀਤੀ ਤੇ ਹਰ ਇਕ ਨਾਲ ਮਿਠਾ ਬੋਲਨਾ ਚੰਗੀ ਰਾਇ ਦੇਣੀ ਤੇ ਭਾਈਚਾਰੇ ਵਿਚ ਪਿਆਰ ਭਾਵ ਰਖਣਾ ਇਹ ਆਪ ਜੀ ਦੀ ਜੀਵਣੀ ਸੀ। ਅਕਾਲ ਪੁਰਖ ਵਲੋਂ ਸਦਾ ਆ ਗਿਆ ਤੇ ਆਪ 8 ਜੁਲਾਈ 1988 ਨੂੰ 'ਸਦੀਵੀ' ਵਿਛੋੜਾ ਦੇ ਗਏ।

# ਸ. ਦੁਰਲਭ ਸਿੰਘ ਜੀ Ex- ਐਮ. ਐਲ. ਏ.
# ਪਿੰਡ ਬੀਜਵਾ ਜ਼ਿਲਾ ਅਲਵਰ

ਵੈਦ ਹਰੀ ਸਿੰਘ ਦੇ ਘਰ ਸੰਨ 1926 ਵਿਚ ਆਪ ਜੀ ਦਾ ਜਨਮ ਰਾਵਲ ਪਿੰਡੀ ਵਿਖੇ ਹੋਇਆ। ਵੈਦ ਜੀ ਪਿੰਡ ਭਜੂਰਾ ਜ਼ਿਲਾ ਹਜ਼ਾਰਾ ਦੇ ਵਸਨੀਕ ਸਨ। ਸ. ਦੁਰਲਭ ਸਿੰਘ ਜੀ ਨੇ ਮੁੱਢਲੀ ਤਾਲੀਮ ਰਾਵਲ ਪਿੰਡੀ ਖ਼ਾਲਸਾ ਹਾਈ ਸਕੂਲ ਵਿਖੇ ਪ੍ਰਾਪਤ ਕਰਕੇ ਪ੍ਰਾਈਵੇਟ ਬੀ. ਏ. ਪਾਸ ਕੀਤੀ। ਦੇਸ ਦੀ ਵੰਡ ਹੋਣ ਤੇ ਸਾਡਾ ਬਹੁਤ ਸਾਰਾ ਭਾਈਚਾਰਾ ਪਟਿਆਲੇ ਕੈਂਪ ਵਿਚ ਆ ਗਿਆ। ਰਿਆਸਤੀ ਸਰਕਾਰ ਨੇ ਜਦੋਂ ਸਾਡੇ ਭਾਈਚਾਰੇ ਨੂੰ ਵਸਾਣ ਦਾ ਹੁਕਮ ਕੀਤਾ ਤਾਂ ਸਾਡੇ ਆਗੂ ਦੋ ਹਿੱਸਿਆਂ ਵਿਚ ਵੰਡੇ ਗਏ। ਕੁਝ ਛਛਰੌਲੀ ਅਤੇ ਕੁਝ ਅਲਵਰ ਜ਼ਿਲੇ ਵਿਖੇ ਚਲੇ ਗਏ। ਸ. ਦੁਰਲਭ ਸਿੰਘ ਜੀ ਨੇ ਹੋਰ ਬਰਾਦਰੀ ਦੇ ਪਤਵੰਤਿਆਂ, ਲੈਫਟੀਨੈਂਟ ਚੈਨ ਸਿੰਘ ਮੇਜਰ ਅਮਰ ਸਿੰਘ, ਬਾਬੂ ਪ੍ਰਤਾਪ ਸਿੰਘ, ਸ. ਕੇਸਰ ਸਿੰਘ ਸੂਬੇਦਾਰ ਤਾਰਾ ਸਿੰਘ ਆਦਿ ਨਾਲ ਮਿਲ ਕਰ ਕਾਫੀ ਦਿਲਚਸਪੀ ਵਿਖਾਈ ਜਿਸ ਦੇ ਫਲ ਸਰੂਪ ਭਾਈਚਾਰਾ ਅਲਵਰ ਜ਼ਿਲੇ ਵਿਖੇ ਵਸ ਗਿਆ ਤੇ ਆਪਣੇ ਪੈਰਾਂ ਤੇ ਖੜਾ ਹੋ ਗਿਆ।

1951 ਦੀਆਂ ਐਸੰਬਲੀ ਚੋਣਾਂ ਵਿਚ ਆਪ ਜੀ ਨੂੰ ਕਾਂਗਰਸ ਟਿਕਟ ਤੇ ਖੜਾ ਕੀਤਾ ਗਿਆ ਤੇ ਸ਼ਾਨਦਾਰ ਜਿਤ ਪ੍ਰਾਪਤ ਕਰਕੇ ਐਮ. ਐਲ. ਏ. ਦੀ ਪਦਵੀ ਤੇ ਨਿਯੁਕਤ ਹੋਇ। ਚਾਰ ਪੰਜ ਸਾਲ ਆਪ ਨੇ ਪਬਲਿਕ ਦੀ ਤਨ ਮਨ ਨਾਲ ਸੇਵਾ ਕੀਤੀ। 1955 ਦੀ ਚੋਣ ਵਿਚ ਜਦ ਕਿਸੇ ਕਾਰਣ ਆਪ ਨੂੰ ਕਾਂਗਰਸ ਟਿਕਟ ਨ ਮਿਲੀ ਤਾਂ ਆਪ ਸੁਤੰਤਰ ਪਾਰਟੀ ਵਲੋਂ ਖੜੇ ਹੋਏ ਪਰ ਕਾਮਯਾਬ ਨਹੀਂ ਹੋਏ। ਮੈਂਬਰ ਨਾ ਹੋਣ ਪਰ ਭੀ ਆਪ ਨੇ ਭਾਈਚਾਰੇ ਲਈ ਕਾਫੀ ਕੰਮ ਕੀਤਾ। ਆਪ ਸੈਂਟਰਲ ਕਮੇਟੀ ਦੇ ਪ੍ਰਾਪੇਗੰਡਾ ਸਕੱਤਰ ਰਹੇ ਅਤੇ ਅੰਤ ਤਕ ਆਪ ਸੈਂਟਰਲ ਕਮੇਟੀ ਦੇ ਅੰਤਰੰਗ ਕਮੇਟੀ ਦੇ ਮੈਂਬਰ ਰਹਿ ਕਰ ਬਰਾਦਰੀ ਦੀ ਬਹੁਤ ਸੇਵਾ ਕੀਤੀ।

1973-74 ਵਿਚ ਆਪ ਬੀਮਾਰ ਹੋ ਗਏ, ਪੀਲੀਏ ਨਾਲ ਆਪ ਜੀ ਨੂੰ ਕੈਂਸਰ ਹੋ ਗਿਆ ਤੇ 22 ਮਾਰਚ 1975 ਨੂੰ ਸਦਾ ਲਈ ਵਿਛੋੜਾ ਦੇ ਗਏ।

ਆਪ ਜੀ ਦੇ ਛੋਟੇ ਭਰਾਤਾ ਸ. ਪ੍ਰਿਤਪਾਲ ਸਿੰਘ ਜੀ WO ਆਫ਼ ਹਵਾਈ ਫ਼ੋਰਸ ਭਰ ਜਵਾਨੀ ਵਿਚ ਹੀ ਆਸਾਮ ਖੇਤਰ ਵਿਖੇ ਦਿਲ ਦਾ ਦੌਰਾ ਪੈਣ ਤੇ 30 ਮਾਰਚ 90 ਵਿਚ ਪਰਲੋਕ ਸਿਧਾਰ ਗਏ।

# ਸ. ਹਰਨਾਮ ਸਿੰਘ ਜੀ ਗੁਜਰਖਾਨੀ

(ਸਾਜਨ ਦੀ ਕਲਮ ਤੋਂ)

ਆਪ ਦਾ ਜਨਮ 1906 ਈ. ਵਿਚ ਸ. ਹੁਕਮ ਸਿੰਘ ਦੀ ਧਰਮ ਪਤਨੀ ਮਾਤਾ ਹੁਕਮੀ ਦੀ ਕੁਖੋਂ ਪਿੰਡ 'ਦੁਧਾਨ' (ਰਿਆਸਤ ਪੁਣਛ) ਵਿਖੇ ਹੋਇਆ। ਆਪ ਗੁਜਰ-ਖ਼ਾਨ ਕਦੋਂ ਆ ਵਸੇ ਇਸ ਬਾਰੇ ਠੀਕ ਤੌਰ ਤੇ ਕੁਝ ਕਿਹਾ ਨਹੀਂ ਜਾ ਸਕਦਾ ਪਰ ਗੁਜਰ ਖ਼ਾਨ ਵਿਖੇ ਜਦ 1926-27 ਵਿਚ ਅਕਾਲੀ ਜਥੇ ਦੀ ਬੁਨਿਆਦ ਕਾਇਮ ਹੋਈ ਤਾਂ ਆਪ ਨੇ ਬੜੀ ਸਰਗਰਮੀ ਤੇ ਗਰਮਜ਼ੋਸ਼ੀ ਨਾਲ ਇਸ ਵਿਚ ਹਿੱਸਾ ਲਿਆ। ਅਕਾਲੀ ਜਥੇ ਦੇ ਕ੍ਰਿਆਸ਼ੀਲ ਤੇ ਸਾਹਸੀ ਵਰਕਰ ਹੋਣ ਦੇ ਨਾਲ ਨਾਲ ਆਪ ਵਿਚ ਲੋਕ ਭਲਾਈ ਤੇ ਮਾਨਵ ਸੇਵਾ ਦਾ ਜਜ਼ਬਾ ਕੁਟ-ਕੁਟ ਕੇ ਭਰਿਆ ਹੋਇਆ ਸੀ ਯੈਨੀ ਬਿਨਾ ਕਿਸੇ ਜ਼ਾਤ-ਪਾਤ ਦੇ ਬਖੇੜੇ ਯਾ ਮਜ਼ਬੀ ਵਿਤਕਰੇ ਦੇ ਆਪ ਗਰੀਬਾਂ ਲਾਚਾਂਰਾਂ ਤੇ ਬੀਮਾਰ ਵਿਅਕਤੀਆਂ ਦੀ ਜੀ-ਜਾਨ ਨਾਲ ਸੇਵਾ ਕਰਨੀ ਆਪਣਾ ਗੌਰਵ ਤੇ ਕਰਮ-ਧਰਮ ਸਮਝਦੇ ਸਨ। ਆਪਣੇ ਨਿਤ ਨੇਮ ਤੋਂ ਫ਼ਾਰਗ਼ ਹੋ ਰੋਜਾਨਾ ਸਵੇਰੇ ਸ਼ਾਮ ਆਪ ਮੁਕਾਮੀ ਹਸਪਤਾਲ ਜਾ ਰੋਗੀਆਂ ਦੀ ਜ਼ਬਾਨੀ ਦਿਲ ਜੋਈ ਅਥਵਾ ਹੱਥੀ ਸੇਵਾ ਕਰਦੇ ਸਨ ਯਾ ਡਾਕਟਰਾਂ ਦੇ ਸੁਝਾ ਤੇ ਮਰੀਜ਼ ਨੂੰ ਆਪਣੀ ਜੇਬੋਂ ਪੈਸਾ ਖ਼ਰਚ ਕਰ ਰਾਵਲ ਪਿੰਡੀ ਦੇ ਸਿਵਲ ਹਸਪਤਾਲ ਲਿਜਾ ਦਾਖ਼ਲ ਕਰਾਂਦੇ ਸਨ। 1947 ਤੋਂ ਪਹਿਲਾਂ ਭਾਵ ਯੁਵਾਅਵਸਥਾ ਵਿਚ ਕਦਮ ਰਖਦੇ ਹੀ ਆਪ ਨੇ ਸ਼੍ਰੋਮਣੀ ਅਕਾਲੀ ਦਲ ਯਾ ਸ਼੍ਰੋਮਣੀ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਹਰ ਹੁਕਮ ਨੂੰ ਬਜਾ ਲਾਂਦੇ ਹੋਏ ਪੰਥ ਤੇ ਬਣੀ ਹਰ ਭੀੜਾ ਸਮੇਂ ਆਪਣਾ ਸੁਖਾਵਾਂ ਯੋਗ ਦਾਨ ਦਿਤਾ ਤਥਾ ਲਗ-ਭਗ ਸਭੀ ਮੋਰਚਿਆਂ ਵਿਚ ਸ਼ਾਮਲ ਹੋ ਰੜਵੀਂ ਕੁਟਾਈ ਖਾ ਵਦੇਸ਼ੀ (ਗੋਰੀ) ਸਰਕਾਰ ਦੀਆਂ ਕਾਲ ਕੋਠੜੀਆਂ ਦੀ ਸਾਲਾਂ ਬਧੀ ਅਧਿਕਤਮ ਕੈਦ ਕਟੀ। ਪਾਕਿਸਤਾਨ ਨੂੰ ਸੰਸਾਰ ਦੇ ਮਾਨ ਚਿੱਤਰ ਤੇ ਦਿਖਾਈ ਦੇਂਦੇ ਹੀ ਹਜ਼ਾਰਾਂ ਨਿਰਦੋਸ਼ ਹਿੰਦੂ-ਸਿਖਾਂ ਨੂੰ ਕਤਲ ਕਰਨ ਦਾ ਜਦ ਬਾਜ਼ਾਰ ਗਰਮ ਸੀ ਤਾਂ ਆਪ ਨੇ ਭਾਰਤੀ ਫ਼ੌਜੀਆਂ ਦੀ ਮਦਦ ਨਾਲ ਕੇਵਲ ਗੁਜਰ ਖ਼ਾਨ ਹੀ ਨਹੀਂ ਸਗੋਂ ਇਸ ਨਾਲ ਲਗਦੇ 10-12 ਹੋਰ ਪਿੰਡਾਂ ਦੇ ਹਿੰਦੂ ਸਿਖਾਂ ਦੀਆਂ ਗਲੀਆ ਸੜੀਆਂ ਲਾਸ਼ਾਂ ਨੂੰ ਅਕਠਾ ਕਰ ਆਪਣੀ ਹੱਥੀਂ ਉਹਨਾਂ ਨੂੰ ਅਗਨੀ ਭੇਟ ਕੀਤਾ ਤੇ ਅਸਥੀਆਂ ਚੁਣੀਆਂ ਜਿਸ ਦੀ ਦੋਸ਼ ਵਿਚ ਪਾਕੀ ਸਰਕਾਰ ਨੇ ਆਪ ਨੂੰ ਗਰਿਫਤਾਰ ਕਰਲਿਆ ਤੇ ਡੇਢ ਸਾਲ ਬਾਅਦ ਪੰਥ ਰਤਨ ਮਾ. ਤਾਰਾ ਸਿੰਘ ਜੀ ਦੀ ਕੋਸ਼ਿਸ਼ ਨਾਲ ਰਿਹਾ ਹੋ ਭਾਰਤ ਦੇਸ਼ ਆ ਗਏ।

ਮਾਸਟਰ ਜੀ ਤੇ ਸ਼ਰੋਮਣੀ ਅਕਾਲੀ ਦਲ ਨੇ ਆਪ ਦੀਆਂ ਪੰਥ ਪ੍ਰਤਿ ਅਜ਼ੀਮ ਸੇਵਾਵਾਂ ਤੇ ਲਾ ਸਾਨੀ ਕੁਰਬਾਨੀਆਂ ਦੀ ਕਦਰ ਕਰਦੇ ਹੋਏ ਆਪ ਨੂੰ ਅਕਾਲੀ ਦਲ ਦਾ ਅਸਿਸਟੈਂਟ ਆਫ਼ਿਸ ਸੈਕਰੇਟਰੀ ਨਿਯੁਕਤ ਕਰ ਦਿਤਾ ਪਰ ਸੁਤੰਤਰ ਭਾਰਤ ਦੀ ਸਰ ਜ਼ਮੀਨ ਤੇ ਅਜੇ ਆਪ ਨੇ ਕਦਮ ਵੀ ਨਹੀਂ ਸਨ ਰਖ ਪਾਏ ਕਿ "ਵੋਹ ਭੀ ਦੇਖਾ ਯਹਿ ਭੀ ਦੇਖ" ਦੀ ਪਰਚਲਤ ਕਹਾਵਤ ਅਨੁਸਾਰ ਆਪ ਨੂੰ ਪੰਜਾਬੀ ਸੂਬੇ ਇਤ

ਆਦਿਕ ਦੀ ਐਜੀਟੇਸ਼ਨ ਵਿਚ ਸਰਗਰਮ ਹਿਸਾ ਲੈਣ ਤੇ ਆਪ ਨੂੰ ਕਈ ਸਾਲ ਆਪਣੀ ਸਰਕਾਰ ਦੀਆਂ ਜੇਹਲ ਵਿਚ ਬੰਦ ਰਹਿਣਾ ਪਿਆ ਜਿਸ ਦੇ ਅੰਤਰ ਗਤ ਆਪ ਆਪਣੇ ਛੇ ਬੱਚਿਆਂ (ਦੋ ਲੜਕੇ ਤੇ ਚਾਰ ਬੱਚੀਆਂ) ਦੀਆਂ ਸ਼ਾਦੀਆਂ ਵਿਚੋਂ ਕੇਵਲ ਇਕ ਲੜਕੀ ਦੀ ਸ਼ਾਦੀ ਵਿਚ ਹੀ ਸ਼ਾਮਲ ਹੋ ਸਕੇ ਤੇ ਬਾਕੀ ਦੇ ਪੰਜ ਵਿਆਹਾਂ ਸਮੇਂ ਆਪ ਬੰਦੀ ਖ਼ਾਨਿਆਂ ਵਿਚ ਪਏ ਸਨ। ਆਪ ਨੇ ਕਿਸੇ ਵੀ ਵਿਆਹ ਸਮੇਂ ਪੈਰੋਲ ਤੇ ਰਿਹਾ ਹੋਣਾ ਪ੍ਰਵਾਨ ਨਾਂ ਕੀਤਾ। ਜਾਣ ਕਾਰ ਸੂਤਰਾਂ ਅਨੁਸਾਰ ਆਪ ਕਰੀਬਨ 20-21 ਸਾਲ ਤੀਕ ਦੇਸ਼ੀ-ਵਿਦੇਸ਼ੀ ਸਰਕਾਰਾਂ ਦੀਆਂ ਜੇਹਲਾਂ ਵਿਚ ਕੈਦ ਰਹੇ।

ਆਮ ਤੌਰ ਤੇ ਆਪ ਆਪਣੇ ਨਿਯਮ ਨਾਲ ਪਰਭਾਤ ਵੇਲੇ ਉਠ ਨਿਤ ਨੇਮ ਤੋ ਫ਼ਾਰਗ਼ ਹੋ ਸਣੇ ਧਰਮ ਪਤਨੀ, ਵੀਰਾਂ ਵਾਲੀ, ਸ੍ਰੀ ਹਰਿਮੰਦਰ ਸਾਹਿਬ ਹਾਜ਼ਰੀ ਭਰਦੇ ਸਨ। ਪਰ 27-11-1969 ਨੂੰ ਕਿਸੇ ਕਾਰਨ ਆਪ ਜਾ ਨਾ ਸਕੇ। ਜਦੋਂ ਆਪ ਦੀ ਧਰਮ ਪਤਨੀ ਮਥਾ ਟੇਕ ਕੇ ਵਾਪਸ ਪ੍ਰਤੇ ਤਾਂ ਆਪ ਨੇ ਪਰਸ਼ਾਦ ਮੰਗਿਆ ਜਿਸ ਨੂੰ ਨਮਸਕਾਰ ਕਰ ਕੇ ਮੂੰਹ ਵਿਚ ਪਾਇਆ ਹੀ ਸੀ ਕਿ ਸੱਚ ਖੰਡ ਦਰਬਾਰ ਤੋਂ ਬੁਲਾਵਾ ਆ ਜਾਣ ਤੇ ਆਪ ਪਰਲੋਕ ਗਮਨ ਕਰ ਗਏ।

ਗੁਜਰ ਖ਼ਾਨੀ ਸਾਹਿਬ ਜੀ ਦੇ ਦੋ ਸਪੁਤਰ ਸ. ਇੰਦਰ ਸਿੰਘ ਤੇ ਸ. ਗੁਰ ਮਹਿੰਦਰ ਸਿੰਘ ਹਨ ਜੋ ਦੋਨੋਂ ਹੀ ਸਟੇਟ ਬੈਂਕ ਪਟਿਆਲਾ ਵਿਖੇ ਮਨੇਜਰ ਹਨ। ਆਪ ਦੀਆਂ ਚਾਰ ਸਪੁਤ੍ਰੀਆਂ ਵੀ ਹਨ।

# ਸ. ਹਰਨਾਮ ਸਿੰਘ ਜੀ ਸੂਦਨ ਨਵੀਂ ਦਿਲੀ

ਆਪ ਦਾ ਜਨਮ ਪਿੰਡ 'ਕੁਟਲੀ' ਤਹਿਸੀਲ ਐਬਟਾਬਾਦ ਜ਼ਿਲਾ ਹਜ਼ਾਰਾ ਦੇ ਸ. ਸੁਰਜਨ ਸਿੰਘ ਸੂਦਨ ਦੀ ਧਰਮ ਪਤਨੀ ਮਾਤਾ ਕਰਤਾਰ ਕੌਰ ਜੀ ਦੇ ਉਦਰ ਤੋਂ 1923 ਵਿਚ ਹੋਇਆ। ਅਰੰਭਕ ਵਿਦਿਆ ਨਾਲ ਲਗਦੇ ਪਿੰਡ ਲੋਰਾ ਦੇ ਮਿਡਲ ਸਕੂਲ ਤੋਂ ਪ੍ਰਾਪਤ ਕਰ 1941 ਵਿਚ Ord. Depot Chaklala ਵਿਖੇ ਨੌਕਰ ਹੋ ਗਏ ਪਰ ਘਰੋਂ ਦੂਰ ਹੋਣ ਕਰਕੇ ਨੌਕਰੀ ਛਡ ਰਾਵਲ ਪਿੰਡੀ ਕੋਹਮਰੀ ਵਾਲੀ ਸੜਕ ਤੇ ਸਥਿਤ 'ਛਰੇ ਪਾਣੀ' ਵਿਖੇ ਆਪਣੇ ਭਰਾਤਾ ਨਾਲ ਮਿਲ ਕੇ ਹੋਟਲ ਦਾ ਕੰਮ ਤਥਾ ਇਸ ਲਾਈਨ ਦਾ ਤਜਰਬਾ ਹੋ ਜਾਣ ਤੇ ਮਰੀ ਤੋਂ ਕੁਝ ਮੀਲ ਅਗੇ 'ਟੋਪਾ' ਵਿਖੇ ਆਪਣਾ ਹੋਟਲ ਚਾਲੂ ਕੀਤਾ । 1944 ਵਿਚ ਆਪ ਦੀ ਸ਼ਾਦੀ ਦਰਕੋਟ ਨਿਵਾਸੀ ਭਾਈ ਬੁਧ ਸਿੰਘ ਜੀ ਰਿਸ਼ੀ ਦੀ ਸਪੁਤਰੀ ਸਰਦਾਰਨੀ ਪੇਸਰ ਕੌਰ ਨਾਲ ਹੋਈ ਤੇ ਇੰਜ ਖ਼ੁਸ਼ਗਵਾਰ ਜੀਵਨ ਬਤੀਤ ਹੁੰਦਾ ਗਿਆ। 1947 ਵਿਚ ਦੇਸ਼ ਦੀ ਵੰਡ ਹੋ ਜਾਣ ਤੇ ਆਪ ਸਰਹੰਦ ਕੈਂਪ ਵਿਖੇ ਆ ਟਿਕੇ ਜਿਥੇ ਕਿ ਆਪ ਦੇ ਵਡੇ ਸਪੁਤਰ ਅਮਰਜੀਤ ਸਿੰਘ ਦਾ ਜਨਮ ਹੋਇਆ। ਪੰਥ ਰਤਨ ਮਾਸਟਰ ਤਾਰਾ ਸਿੰਘ ਜੀ ਦੇ ਦਿਤੇ ਸੁਝਾ ਅਨੁਸਾਰ ਮਹਾਰਾਜਾ ਪਟਿਆਲਾ ਨੇ ਬਰਾਦਰੀ ਦੇ ਪੰਜ ਸੌ ਜ਼ਿਮੀਦਾਰਾਂ ਪਰਿਵਾਰਾਂ ਨੂੰ ਰਿਆਸਤ ਕਲਸੀਆਂ, ਛਛਰੌਲੀ ਦੇ ਇਲਾਕੇ ਵਿਖੇ ਜ਼ਮੀਨਾਂ ਦੇ ਵਸਾਇਆ ਜਿਸ ਵਿਚ ਸੂਦਨ ਜੀ ਵੀ ਸ਼ਾਮਲ ਸਨ। ਮਨ ਟਿਕਾਊ ਨਾ ਰਹਿਣ ਕਾਰਨ ਆਪ ਛਛਰੌਲੀ ਨੂੰ ਛਡ ਪਹਾੜ ਗੰਜ ਨਵੀਂ ਦਿਲੀ ਆ ਵਸੇ ਤੇ ਲੇਬਰ ਮਨਿਸਟਰੀ ਦੇ ਡਾਇਰੈਕਟਰ ਜਨਰਲ ਡਾਕਟਰ ਹੀਰਾ ਲਾਲ ਕਟਿਆਲ ਪਾਸ ਨੌਕਰੀ ਕਰ ਲਈ। ਆਪਣੇ ਹੁਸਨੇ ਲਿਆਕਤ, ਈਮਾਨ-ਦਾਰੀ ਤਥਾ ਕਠਨ ਮਿਹਨਤ ਸਦਕੇ ਉਹ ਛੇਤੀ ਹੀ ਡਾਕਟਰ ਸਾਹਿਬ ਦੇ ਮਨਜ਼ੂਰੇ ਨਜ਼ਰ ਬਣ ਗਏ ਜਿਸ ਤੇ ਪਰਸੰਨ ਹੋ ਸੂਦਨ ਸਾਹਿਬ ਨੂੰ ਜਿਥੇ ਕਾਫੀ ਸਾਰੀ ਜ਼ਮੀਨ ਨਜਫ਼ਗੜ੍ਹ ਕਸਬੇ ਨੇੜੇ ਅਲਾਟ ਕਰਵਾ ਦਿਤੀ ਉਥੇ ਡਾ. ਸਾਹਿਬ ਨੇ ਘਰ ਦੀ ਸਾਰੀ ਦੇਖ ਰੇਖ ਵੀ ਸੂਦਨ ਜੀ ਦੇ ਹਵਾਲੇ ਕਰ ਦਿਤੀ।



ਤੀਖ਼ਸ਼ਨ ਬੁਧੀ ਤੇ ਰਵਾਇਤੀ ਸੂਝ-ਬੂਝ ਨੂੰ ਅਮਲੀ ਰੂਪ ਵਿਚ ਲਿਆਂਦੇ ਹੋਏ ਅਲਾਟ ਹੋਈ ਜ਼ਮੀਨ ਨੂੰ ਕਾਸ਼ਤ ਵਿਚ ਲਿਆਣ ਦੇ ਬਜਾਏ ਉਸ ਨੂੰ ਰਿਹਾਇਸ਼ੀ ਕਾਲੋਨੀ 'ਸੂਦਨ ਗਾਰਡਨ' ਵਿਚ ਬਦਲ, ਜ਼ਿਆਦਾ ਤਰ ਉਹਨਾਂ ਭਰਾਵਾਂ, ਜੋ ਪਾਕਿਸਤਾਨੋਂ ਉਜੜ ਕੇ ਆਏ ਸਨ, ਨੂੰ ਆਬਾਦ ਕਰਨ ਦਾ ਸ਼ਲਾਘਾ ਯੋਗ ਉਦਮ ਕੀਤਾ ਅਥਵਾ ਉਹਨਾਂ ਲਈ ਆਪਣੇ ਪਲਿਓਂ ਪੈਸਾ ਖ਼ਰਚ ਕੇ ਗੁਰਦਵਾਰਾ ਵੀ ਬਣਵਾਇਆ। ਇਸੇ ਦੌਰਾਨ ਨੌਕਰੀ ਨੂੰ ਛਡ ਟ੍ਰਾਂਸਪੋਰਟ ਦਾ ਬਿਜ਼ਨਿਸ ਸ਼ੁਰੂ ਕਰ ਦਿਤਾ ਤੇ ਨਾਲ ਹੀ ਕ੍ਰਿਸ਼ਨਾ ਪਾਰਕ, ਧੌਲੀ ਪਿਆਊ ਤੇ ਸਥਿਤ ਇਕ ਸੁੰਦਰ ਕੋਠੀ A/34 ਖ਼ਰੀਦ ਪਕੀ ਰਿਹਾਇਸ਼ ਇਖ਼ਤਿਆਰ ਕਰ ਲਈ।

ਸ. ਸੂਦਨ ਜਿਥੇ ਗ਼ਰੀਬ ਗ਼ੁਰਬੇ ਤੇ ਹਾਜਤ ਮੰਦਾਂ ਦੀਆਂ ਲੋੜਾਂ ਪੂਰੀਆਂ ਕਰਨੀਆਂ ਆਪਣੀ ਖ਼ੁਸ਼ ਕਿਸਮਤੀ ਸਮਝਦੇ ਸਨ ਉਥੇ ਭਾਈ ਚਾਰੇ ਪ੍ਰਤਿ ਸਦਭਾਵਨਾਵਾਂ ਤੇ ਮਿਤ੍ਰਤਾ ਭਰੇ ਜਜ਼ਬਾਤ ਹੋਣ ਕਾਰਨ ਉਹ ਹਰਮਨ ਪਿਆਰੇ ਸਨ।

ਆਪ ਦਿਲੀ ਬਰਾਦਰੀ ਦੇ ਕਈ ਸਾਲ ਪ੍ਰਧਾਨ, ਸੈਂਟਰਲ ਕਮੇਟੀ ਦੇ ਸਰਕਰਦਾ ਰੁਕਨ ਯਹਿਨੀ ਅੰਤ੍ਰੰਗ ਮੈਂਬਰ, ਸੂਦਨ ਗਾਰਡਨ ਨਜਫਗੜ੍ਹ ਗੁਰਦਵਾਰੇ ਦੇ ਪ੍ਰਧਾਨ ਅਥਵਾ ਕਈ ਹੋਰ ਸਭਾ ਸੋਸਾਇਟੀਆਂ ਦੇ ਕਰਤਾ ਧਰਤਾ ਤੇ ਬਾਨੀ-ਮੁਬਾਨੀ ਵੀ ਸਨ।

ਚਾਹੇ ਸਥਾਨਕ ਕਮੇਟੀ ਹੋਵੇ ਯਾ ਸੈਂਟਰਲ ਬਾਡੀ, ਇਨ੍ਹਾਂ ਦੀ ਹਰ ਲੋੜ ਤੇ ਵੰਗਾਰ ਸਮੇਂ ਸੂਦਨ ਜੀ ਹਮੇਸ਼ਾਂ ਹੀ ਅਗਲੀ ਕਤਾਰ ਵਿਚ ਰਹਿੰਦੇ ਰਹੇ। ਉਤਮ ਨਗਰ ਨਵੀਂ ਦਿਲੀ ਵਿਖੇ ਹੋਣ ਵਾਲੀ 13ਵੀਂ ਸਰਬ ਹਿੰਦ ਬ੍ਰਾਹਮਣ ਸਿਖ ਕਾਨਫਰੰਸ ਦੀ ਸਵਾਗਤ ਕਮੇਟੀ ਦੇ ਆਪ ਪਰਧਾਨ ਸਨ ਜਿਸ ਵਿਚ ਹੋਣ ਵਾਲੀ ਅਗਲੀ ਅਲੈਕਸ਼ਨ ਸਮੇਂ ਆਪ ਨੂੰ ਸਰਬ ਸਮਤੀ ਨਾਲ ਪ੍ਰਧਾਨ ਬਣਾਏ ਜਾਣ ਦੀਆਂ ਸਭੀ Formalities ਮੁਕਮਲ ਹੋ ਚੁਕੀਆਂ ਸਨ ਕਿ ਅਚਾਨਕ ਹੀ ਉਸ ਸਮੇਂ ਆਪ ਬੀਮਾਰ ਪੈ ਗਏ। ਇਲਾਜ ਮੁਆਲਜੇ ਲਈ ਕੋਈ ਕਸਰ ਨਾਂ ਛਡੀ ਗਈ ਪਰ "ਉਲਟੀ ਹੋ ਗਈ ਸਭ ਤਦਬੀਰੇਂ ਕੁਛ ਨਾਂ ਦਵਾ ਨੇ ਕਾਮ ਕੀਆ" ਵਾਂਗ ਦਿਲੀ ਦੇ ਤਿੰਨ Top Best ਹਸਪਤਾਲਾਂ ਦੇ ਨਾਮੀ ਗਰਾਮੀ ਮਾਹਿਰ ਡਾਕਟਰਾਂ ਦੇ ਵਾਰੀ-ਵਾਰੀ ਕੀਤੇ ਅਣਥਕ ਯਤਨ ਜਦ ਸਿਰਜਨਹਾਰ ਪਿਤਾ ਦੇ ਅਟੱਲ ਭਾਣੇ ਤੇ ਹੁਕਮ ਉਤੇ ਕੋਈ ਅਸਰ ਨਾਂ ਪਾ ਸਕੇ ਤਾਂ ਇਹਨਾਂ ਨੇ ਆਪਣੀ ਹਾਰ ਤਸਲੀਮ ਕਰਦੇ ਹੋਏ 30-4-79 ਨੂੰ ਜਿਥੇ ਸੂਦਨ ਪੁਰਖ ਜੀ ਦੀ ਪਵਿਤਰ ਜੀਵ ਆਤਮਾ ਅਕਾਲ ਪੁਰਖ ਦੇ ਚਰਨਾਂ ਵਿਚ ਭੇਟ ਕਰ ਦਿਤੀ ਉਥੇ ਸਾਨੂੰ ਉਹਨਾਂ ਦਾ ਪੰਜ ਭੂਤਕ ਸਰੀਰ ਅਗਨੀ ਭੇਟ ਕਰਨ ਲਈ ਦੇ ਦਿਤਾ।

ਇਤਨੀ ਸੀਮਿਤ ਅਵਸਥਾ ਵਿਚ ਉਦਾਰ ਚਿਤ ਸੂਦਨ ਹਰਨਾਮ ਸਿੰਘ ਅੰਦਰ ਇਸ ਕਦਰ ਉਤਮ ਗੁਣਾਂ ਦਾ ਉਮਡ ਪੈਣਾ ਯਕੀਨਨ ਹੀ ਪਰਸਿਧ ਲੇਖਕ ਜਾਰਜ ਬਰਨਾਰਡ ਸ਼ਾ ਦੇ ਇਸ ਲਿਖੇ ਦੀ ਪੁਸ਼ਟੀ ਕਰਦਾ ਹੈ ਕਿ "It is bad that he was too good"।

ਸ. ਸੂਦਨ ਜੀ ਦੀ ਇਕ ਸਪੁਤ੍ਰੀ ਤੇ ਤਿੰਨ ਸਪੁਤਰ ਹਨ। ਬੱਚੀ ਮਨਜੀਤ ਕੌਰ ਦੀ ਸ਼ਾਦੀ ਮੇਜਰ ਹਾਕਮ ਸਿੰਘ ਆਫ਼ Infantery Corps ਨਾਲ ਹੋਈ ਜੋ ਕਰੀਬ 21-22 ਸਾਲ ਤੀਕ Maritorious Service ਕਰਨ ਉਪ੍ਰੰਤ premature Retirement ਲੈ ਜਮਨਾ ਨਗਰ ਵਿਖੇ ਆਪਣੀ ਸੁੰਦਰ ਕੋਠੀ ਵਿਚ ਰਿਹਾਇਸ਼ ਰਖਦੇ ਹੋਏ Farming ਨੂੰ ਅਪਨਾਇਆ ਹੈ। ਤਿੰਨੇ ਬੱਚੇ ਸਰਵ ਸ. ਅਮਰਜੀਤ ਸਿੰਘ, ਬਲਬੀਰ ਸਿੰਘ ਤੇ ਹਰਕੀਰਤ ਸਿੰਘ ਟ੍ਰਾਂਸਪੋਰਟਰ ਹਨ ਤਥਾ ਚੜ੍ਹਦੀਆਂ ਕਲਾਂ ਵਿਚ ਹਨ। ਇਹ ਨੌਨਿਹਾਲ ਆਪਣੇ ਪੂਜ ਪਿਤਾ ਦੇ ਪਾਏ ਪੂਰਨਿਆਂ ਤੇ ਚਲਦੇ ਹੋਏ ਭਾਈ ਚਾਰੇ ਵਿਚ ਕਾਫੀ ਨਿਘ ਰਖਦੇ ਹਨ। 'ਸਾਸਨ'

# ਘਲੂਘਾਰਾ ਪੁਠੋਹਾਰ

## (ਸ. ਜਸਵੰਤ ਸਿੰਘ ਜੀ ਸੂਦਨ ਦੀ ਕਲਮ ਤੋਂ)

•

ਮਹੀਨਾ ਮਾਰਚ ਸੰਨ 1947 ਚੜ੍ਹਿਆ ਹੀ ਸੀ ਕਿ ਦੇਸ਼ ਭਰ ਵਿਚ ਮਜ਼ਹਬ ਦੀ ਅੱਗ ਆਪਣੀ ਸੁਆਰਥੀ ਭੁਖਾਂ ਨੂੰ ਪੂਰਾ ਕਰਨ ਲਈ ਭੜਕ ਉਠੀ। ਅੰਗਰੇਜ਼ਾਂ ਦੀ ਚਾਲਬਾਜ਼ੀ ਕਾਰਨ ਮੁਸਲਮਲੀਗੀ ਜਰਵਾਨਿਆਂ ਵਲੋਂ ਪੁਠੋਹਾਰ ਤੇ ਹੋਰ ਇਲਾਕਿਆਂ 'ਚ ਖ਼ੂਨ ਦੀ ਹੋਲੀ ਖੇਡੀ ਗਈ। ਦੇਸ਼ ਵਾਸ਼ੀ ਆਪਸ ਵਿਚ ਇਕ ਦੂਜੇ ਦੇ ਖ਼ੂਨ ਦੇ ਪਿਆਸੇ ਹੋ ਗਏ। ਹਰ ਪਾਸੇ ਬਰਛੇ, ਕਹਾੜੀਆਂ, ਬੰਦੂਕਾਂ ਚੁਕੀ ਮਨੁਖਤਾ ਦਾ ਨਾਸ ਕਰਨ ਤੇ ਤੁਲ ਪਏ। ਸਭ ਤੋਂ ਪਹਿਲਾਂ ਇਹ ਅੱਗ ਲਾਹੌਰ ਸ਼ਹਿਰ ਤੋਂ ਭੜਕੀ ਤੇ ਫਿਰ ਹੋਰ ਇਲਾਕਿਆਂ ਵਿਚ ਫੈਲ ਗਈ। ਦੇਸ਼ ਦੀ ਵੰਡ ਹੋਈ ਪਰ ਸਭ ਤੋਂ ਵਧ ਕੀਮਤ ਬ੍ਰਾਹਮਣ ਸਿੱਖਾਂ ਨੂੰ ਦੇਣੀ ਪਈ ਜੋ ਪਿੰਡਾਂ ਵਿਚ ਵਸਦੇ ਸਨ ਤੇ ਜ਼ਮੀਨਾ ਦੇ ਮਾਲਕ ਤੇ ਕਾਸ਼ਤ-ਕਾਰ ਸਨ। ਭਰੇ ਪੂਰੇ ਘਰ ਬਾਰ, ਖ਼ੂਨ ਤੇ ਪਸੀਨੇ ਨਾਲ ਆਬਾਦ ਕੀਤੀਆਂ ਖੇਤੀਆਂ ਬਾਗ਼, ਹਜ਼ਾਰਾ ਵਿਚ ਖੇਡਦੇ ਕਾਰੋਬਾਰ ਮਾਲ ਸਾਮਾਨ ਛੋੜ ਬੜੇ ਦੁਖ ਭੁਖ ਸਹਾਰਦੇ ਭਾਰਤ ਦੀ ਹੱਦ ਤੇ ਪੁਜੇ। ਇਸ ਘਲੂਘਾਰੇ ਵਿਚ ਬ੍ਰਾਹਮਣ ਸਿਖਾਂ ਨੇ ਪੁਰਾਤਨ ਸਿਖਾਂ ਦੀ ਕੁਰਬਾਨੀਆਂ ਦਾ ਇਤਿਹਾਸ ਦੁਹਰਾਇਆ।

ਇਸ ਉਜਾੜੇ ਸਮੇਂ ਰਾਵਲ ਪਿੰਡੀ ਤੇ ਵਾਹ (ਸ੍ਰੀ ਪੰਜਾ ਸਾਹਿਬ ਦੇ ਨਜ਼ਦੀਕ) ਕੈਂਪ ਬਣੇ ਤੇ ਫਿਰ 'ਹਿੰਦ' ਦੇ ਵਖ ਵਖ ਥਾਵਾਂ ਦੇ ਕੈਂਪ ਵਿਚ ਆ ਗਏ। ਸਾਡਾ ਭਾਈਚਾਰਾ ਜਿਆਦਾਤਰ ਪਟਿਆਲੇ ਕੈਂਪ ਵਿਚ ਆ ਗਿਆ। ਇਕ ਸਜਨ ਨੇ ਇਸ ਦਰਦਨਾਕ ਦ੍ਰਿਸ਼ ਨੂੰ ਵੇਖ ਕੁਝ ਲਾਇਨਾਂ ਲਿਖੀਆਂ ਜਿਸ ਦਾ ਥੋੜਾ ਜਿਹਾ ਹਿਸਾ ਮਿਲਿਆ ਹੈ ਜੋ ਇਉਂ ਹੈ :—

ਪਏ ਲੋਕਾਂ ਵੱਲ ਤਕਦੇ ਹਾਂ
ਜੋ ਮਿਲਦਾ ਹੈ ਸੋ ਛਕਦੇ ਹਾਂ।
ਕਈ ਗੁੜ ਆਕੇ ਵਰਤਾਂਦੇ ਨੇ।
ਕਈ ਛੋਲੇ ਝੋਲੀ ਪਾਂਦੇ ਨੇ।
ਗਲ ਭੁਲ ਗਈ ਦੁੱਧ ਤੇ ਖੀਰਾਂ ਦੀ,
ਵਾਹ ਵਾਹ ਗੁਜ਼ਰਾਨ ਫ਼ਕੀਰਾਂ ਦੀ।
ਸੁੰਦਰ ਤੇ ਕਈ ਚੁਬਾਰੇ ਸਨ।
ਜੋ ਲਗਦੇ ਬਹੁਤ ਪਿਆਰੇ ਸਨ।
ਚੁੰਣ ਚੁੰਣ ਕੇ ਜ਼ਾਲਮਾ ਸਾੜੇ ਸਨ।
ਕੋਈ ਖ਼ਬਰ ਨ ਲੈ ਸਕਿਆ ਵੀਰਾਂ ਦੀ।
ਵਾਹ ਵਾਹ ਗੁਜਰਾਨ ਫ਼ਕੀਰਾਂ ਦੀ।

ਤਸੀਲ ਕਹੂਟਾ—ਇਸ ਨੂੰ ਇਹ ਮਾਣ ਪ੍ਰਾਪਤ ਹੈ ਕਿ ਮੁਠੀ ਭਰ ਹੁੰਦਿਆਂ ਹੋਇਆਂ, ਉਹਨਾਂ ਨੇ ਸਭ ਤੋਂ ਜ਼ਿਆਦਾ ਕੁਰਬਾਨੀਆਂ ਦਿਤੀਆਂ। ਨੜਾਲੀ, ਚੋਹਾ ਖਾਲਸਾ, ਦੋ ਬੇਰਨ, ਥੋਹਾ ਖਾਲਸਾ ਅਤੇ ਨਾਰਾ ਬਮਾਲੀ ਦੇ ਸਿਖਾਂ ਨੇ ਆਪਣਾ ਪੁਰਾਣਾ ਇਤਿਹਾਸ ਦੁਹਰਾਇਆ ਜ਼ਾਲਮਾਂ ਦਾ ਮੁਕਾਬਲਾ ਕਰਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਪਿੰਡ ਨੜਾਲੀ ਵਿਖੇ ਸਿਖਾਂ ਦੇ 25-30 ਘਰ ਸਨ। ਸ਼ੁਕਰਵਾਰ ਵਾਲੇ ਦਿਨ ਹਜ਼ਾਰਾਂ ਦੀ ਗਿਣਤੀ ਵਿਚ ਮੁਸਲਮਾਨ ਸਿੰਘਾਂ ਤੇ ਟੁਟ ਪਏ। ਸਿੰਘਾਂ ਨੇ ਡਟ ਕੇ ਮੁਕਾਬਲਾ ਕੀਤਾ ਅੱਧੇ ਸਿੰਘ ਸ਼ਹੀਦ ਹੋ ਗਏ ਉਪ੍ਰੰਤ ਮਿਲਟਰੀ ਆ ਗਈ ਤੇ ਬਾਕੀਆਂ ਨੂੰ ਮਿਲਟਰੀ ਨੇ ਕੈਂਪਾ ਵਿਚ ਪਹੁੰਚਾਇਆ।

ਚੋਹਾ ਖਾਲਸਾ ਦੇ ਪਿੰਡ ਵਿਖੇ ਭਾਰੀ ਖਤਰਾ ਵੇਖ ਹਿੰਦੂ ਸਿਖ ਇਕ ਹਵੇਲੀ ਵਿਚ ਇਕੱਠੇ ਹੋ ਗਏ ਤੇ ਇਥੇ ਤਕਰੀਬਨ 200 ਸਿੰਘ ਅਤੇ ਸਿੰਘਣੀਆਂ ਸ਼ਹੀਦ ਹੋਈਆਂ।

ਪਿੰਡ ਨਾਰਾ—ਇਹ ਪਹਾੜੀ ਇਲਾਕਾ ਸੀ ਅਤੇ ਵੱਸੋਂ ਕੋਈ ਦੋ ਸੋ ਘਰਾਂ ਦੀ ਸੀ। ਇਸ ਪਿੰਡ ਉਤੇ ਹਜ਼ਾਰਾਂ ਦੀ ਗਿਣਤੀ ਵਿਚ ਲੋਕਲ ਮੁਸਲਮਾਨਾਂ ਨੇ ਹਮਲਾ ਕੀਤਾ। ਤਿੰਨ ਮੋਰਚੇ ਨੀਯਤ ਕੀਤੇ ਗਏ ਡਟ ਕੇ ਮੁਕਾਬਲਾ ਕੀਤਾ। ਕਿਧਰੇ ਲੁਟ ਮਾਰ ਕੀਤੀ ਕਿਧਰੇ ਅਗਾਂ ਲਗਾ ਗਏ ਪਰ ਮੋਰਚਿਆਂ ਨੂੰ ਤੋੜ ਨ ਸਕੇ। ਬਾਰਾ ਮਾਰਚ ਨੂੰ ਗਿਆਰਾ ਹਜ਼ਾਰ ਦਾ ਹਜੂਮ ਫੌਜੀਆਂ ਤੇ ਪੁਲਸੀਆ ਸਮੇਤ ਮੁੜ ਹਮਲਾਆਵਰ ਹੋਇਆ ਬਹਾਦਰੀ ਨਾਲ ਸਿੰਘਾਂ ਨੇ ਮੁਕਾਬਲਾ ਕੀਤਾ। ਇਥੇ ਕਰੀਬ 125 ਸਿੰਘ ਸਿੰਘਣੀਆਂ ਨੇ ਸ਼ਹੀਦੀਆਂ ਪਾਈਆਂ।

ਛੇ ਮਾਰਚ ਨੂੰ ਜਦੋਂ ਮੁਸਲਮਾਨਾਂ ਨੇ ਦੁਬੇਰਨ ਪਿੰਡ ਤੇ ਹਮਲਾ ਕੀਤਾਂ ਤਾਂ ਲੋਕਾ ਨੇ ਡਟ ਕੇ ਮੁਕਾਬਲਾ ਕੀਤਾ ਮੁਸਲਮਾਨਾਂ ਨੇ ਸਮਝੌਤਾ ਕਰਕੇ ਇਹਨਾ ਪਾਸੋਂ ਹਥਿਆਰ ਲੈ ਲਏ ਤੇ ਫ਼ਿਰ ਹਮਲਾ ਕਰ ਦਿਤਾ। ਇਥੇ 900 ਆਦਮੀ ਸ਼ਹੀਦ ਹੋਏ।

ਥੋਹਾ ਖ਼ਾਲਸਾ ਪਿੰਡ ਤੇ 8 ਮਾਰਚ ਨੂੰ ਹਮਲਾ ਹੋਇਆ। ਤਿੰਨ ਦਿਨ ਲੁਟ ਮਾਰ ਹੁੰਦੀ ਰਹੀ ਅੱਗਾਂ ਲਗਦੀਆਂ ਰਹੀਆਂ, ਡਟ ਕੇ ਮੁਕਾਬਲਾ ਕੀਤਾ। ਚੌਥੇ ਦਿਨ ਟਿਡੀਦਲ ਦੀ ਤਰ੍ਹਾਂ ਜਰਵਾਣੇ ਆ ਗਏ, ਇਨ੍ਹਾਂ ਨੇ ਰਾਇਫਲਾਂ ਨਾਲ ਹਮਲਾ ਕੀਤਾ। ਜਦੋਂ ਇਜ਼ਤ ਖਤਰੇ ਵਿਚ ਵੇਖੀ ਕਈਆਂ ਨੇ ਆਪਣੇ ਪ੍ਰਵਾਰ ਨੂੰ ਆਪ ਸ਼ਹੀਦ ਕਰ ਦਿਤਾ। ਬੀਬੀਆਂ ਨੇ ਇਜ਼ਤ ਬਚਾਣ ਦੀ ਖਾਤਰ ਖੂਹਾਂ ਵਿਚ ਛਾਲਾਂ ਮਾਰੀਆਂ।

ਕਲਰ ਤੇ ਧਮਾਲੀ ਦੇ ਵਸਨੀਕਾਂ ਨੇ ਡਟ ਕੇ ਮੁਕਾਬਲਾ ਕੀਤਾ ਪ੍ਰੰਤੂ ਇਥੇ ਨੁਕਸਾਨ ਘੱਟ ਹੋਇਆ। ਇਕ ਮਟੋਰ ਹੀ ਐਸਾ ਪਿੰਡ ਸੀ ਜਿਥੇ ਪਿੰਡ ਦੇ ਮੁਸਲਮਾਨਾਂ ਨੇ ਹਮਦਰਦੀ ਦਿਖਾਈ।

ਬੇਵਲ ਪਿੰਡ ਵਿਚ 1947 ਤੋਂ ਪਹਿਲਾਂ ਭੀ ਹਿੰਦੂ ਮੁਸਲਮਾਨਾਂ ਦਾ ਫ਼ਸਾਦ ਹੋਇਆ ਸੀ। 1947 ਵਿਚ ਬਦਲਾ ਲੈਣ ਦੀ ਭਾਵਨਾ ਕਾਰਨ ਦੁਸ਼ਮਨ ਚਾਰ ਪੰਜ ਦਿਨ ਤਕ ਹਮਲਾ ਬੋਲਦੇ ਰਹੇ। ਇਸ ਪਿੰਡ ਵਿਚ ਵਸੋਂ ਕਾਫੀ ਸੀ, ਹਿੰਦੂ ਸਿਖ ਹਜ਼ਾਰਾਂ ਦੀ ਗਿਣਤੀ ਵਿਚ ਸ਼ਹੀਦੀਆਂ ਪਾ ਗਏ।

ਪਿੰਡ ਹਰਿਆਲ ਮਾਸਟਰ ਤਾਰਾ ਸਿੰਘ ਦਾ ਪਿੰਡ ਸੀ, ਹਿੰਦੂ ਸਿੱਖਾਂ ਦੀ ਆਬਾਦੀ 150 ਘਰਾਂ ਦੀ ਸੀ। 8 ਮਾਰਚ ਨੂੰ ਬਸਾਲੀ ਤੇ ਤਖ਼ਤਪੜੀ ਪਿੰਡਾਂ ਵਿਚ ਅਗਾਂ ਲਗੀਆਂ ਵੇਖੀਆਂ ਗਈਆਂ। 9 ਮਾਰਚ ਨੂੰ ਕੋਈ ਦਸ ਹਜ਼ਾਰ ਮੁਸਲਮਾਨ ਢੋਲ ਮਾਰਕੇ ਆਏ, ਲੋਕੀ ਨਸ ਕੇ ਖਡਾਂ ਵਿਚ ਜਾ ਲੁਕੇ ਪਰ ਹਮਲੇ ਤੋਂ ਪਹਿਲਾ ਦੋ ਮਿਲਟਰੀ ਦੀਆਂ ਲਾਰੀਆਂ ਤੇ ਮੰਧਰੇ ਦਾ ਥਾਨੇਦਾਰ ਤੇ ਗੁਜਰਖਾਨ ਦਾ ਨਾਇਬ ਤਸੀਲਦਾਰ ਆਏ ਸਨ, ਲੋਕਾਂ ਨੇ ਮਦਦ ਮੰਗੀ ਪਰ ਮਦਦ ਨਾ ਦਿਤੀ ਗਈ। ਪਿੰਡ ਨੂੰ ਲੁਟਿਆ ਤੇ ਸਾੜਿਆ ਗਿਆ। ਕਈ ਸ਼ਹੀਦੀਆਂ ਪਾ ਗਏ। ਪਿੰਡ ਹਰਨਾਲ ਇਸ ਪਿੰਡ ਵਿਚ ਹਿੰਦੂ ਤੇ ਸਿਖਾਂ ਦੀ ਕਾਫੀ ਆਬਾਦੀ ਸੀ। ਕਿਸੀ ਤਰਫੋਂ ਮਦਦ ਨਾ ਮਿਲਨ ਤੇ ਇਸ ਪਿੰਡ ਨੂੰ ਲੁਟਿਆ ਤੇ ਸਾੜਿਆ ਗਿਆ। ਕਾਫੀ ਸ਼ਹੀਦ ਹੋਏ।

ਡੇਰਾ ਬਧਾਲ—ਇਸ ਪਿੰਡ ਵਿਚ ਹਿਦੂ ਸਿਖਾਂ ਦੀ ਆਬਾਦੀ ਕੋਈ 200 ਦੇ ਕਰੀਬ ਸੀ। ਮੁਸਲਮਾਨਾਂ ਨੇ ਕਰੜਾ ਪਹਿਰਾ ਰਖਿਆ ਕਿ ਕੋਈ ਹਿੰਦੂ ਸਿੱਖ ਬਾਹਿਰ ਨਾ ਜਾ ਸਕੇ। 10 ਮਾਰਚ ਨੂੰ ਦੋ ਸਜਨ ਹਨੇਰੇ ਵਿਚ ਗੁਜਰਖ਼ਾਨ ਗਏ ਮਦਦ ਲੈਣ ਲਈ, ਵਾਪਸ ਆਏ ਤਾ ਵੇਖਿਆ ਨੋ ਸੋ ਮੁਸਲਮਾਨ ਪਿੰਡ ਨੂੰ ਘੇਰਾ ਪਾਈ ਬੈਠੇ ਸਨ। ਪਿੰਡ ਦੇ ਮੁਸਲਮਾਨਾਂ ਦੀ ਮਦਦ ਨਾਲ ਜਾਨੀ ਨੁਕਸਾਨ ਘਟ ਹੋਇਆ ਪ੍ਰੰਤੂ ਪਿੰਡ ਨੂੰ ਸਾੜ ਫੂਕ ਦਿਤਾ ਦੇ ਲੁਟਿਆ।

ਕੋਨਾਤ ਖ਼ਲੀਲ—ਇਸ ਪਿੰਡ ਦੀ ਆਬਾਦੀ 200 ਸੀ। 10 ਮਾਰਚ ਨੂੰ ਮੁਸਲਮਾਨ ਨੰਬਰਦਾਰ ਨੇ ਹਿੰਦੂ ਸਿੱਖਾਂ ਨੂੰ ਕਿਹਾ ਕਿ ਅਸੀਂ ਤੁਹਾਡੀ ਰਾਖੀ ਕਰਾਂਗੇ। 11 ਮਾਰਚ ਨੂੰ ਇਲਾਕੇ ਦੇ ਮੁਸਲਮਾਨਾਂ ਨੇ ਹਮਲਾ ਕਰ ਦਿਤਾ ਤੇ ਲੋਕਾਂ ਨੂੰ ਇਧਰ ਉਧਰ ਭਜ ਕੇ ਜਾਨ ਬਚਾਈ ਪ੍ਰੰਤੂ ਪਿੰਡ ਨੂੰ ਲੁਟਿਆ ਗਿਆ ਅਤੇ ਸਾੜ ਫੂਕ ਦਿਤਾ ਗਿਆ।

ਜੰਡ ਮੇਹਲੂਆਂ—ਇਸ ਪਿੰਡ ਦੀ ਆਬਾਦੀ ਕੋਈ 200 ਘਰਾਂ ਦੀ ਸੀ। 9 ਮਾਰਚ ਨੂੰ ਕਾਜ਼ੀਆਂ ਨੇ ਵਾਅਜ਼ ਪ੍ਰਚਾਰ ਕੀਤੇ। 10 ਮਾਰਚ ਨੂੰ ਖ਼ਤਰਾ ਵਧਿਆ ਵੇਖ ਸਿਖ ਹਿੰਦੂ ਗੁਜਰਖਾਨ ਵਲ ਚਲੇ ਗਏ। ਪਿੰਡ ਨੂੰ ਲੁਟਿਆ ਤੇ ਸਾੜਿਆ ਗਿਆ ਪੰਜ ਬੰਦੇ ਕਤਲ ਹੋਏ, ਇਕ ਨੂੰ ਸਾੜਿਆ ਗਿਆ, ਇਕ ਸਾਧੂ ਨੂੰ ਕਤਲ ਕੀਤਾ ਗਿਆ।

ਧਾਂਗ ਦਿਉ ਈਸ਼ਰਾ—ਹਿੰਦੂ ਸਿੱਖਾਂ ਦੀ ਆਬਾਦੀ ਕੋਈ ਸਤ ਸੋ ਦੇ ਕਰੀਬ ਸੀ। 9 ਮਾਰਚ ਤੋਂ ਪਹਿਲਾ ਹੀ ਇਥੇ ਮੁਸਲਮਾਨਾਂ ਦੇ ਪ੍ਰਾਪੇਗੰਡੇ ਨਾਲ ਫਸਾਦ ਦਾ ਵਾਯੂ ਮੰਡਲ ਪੈਦਾ ਹੋ ਗਿਆ। 7 ਮਾਰਚ ਨੂੰ ਇਕ ਮਾਸਟਰ ਦੇ ਘਰ ਹਮਲਾ ਹੋਇਆ, ਝਟ ਖ਼ਬਰ ਫੈਲ ਗਈ ਕਿ ਗੁਜਰਖ਼ਾਨ ਦੇ ਸਿੱਖਾਂ ਨੇ 26 ਮੁਸਲਮਾਨ ਮਾਰ ਦਿਤੇ ਹਨ ਤੇ ਇਕ ਮੁੰਡੇ ਦਾ ਨਾਮ ਭੀ ਉਹਨਾਂ 'ਚ ਲਿਆ ਗਿਆ। ਇਸ ਨਾਲ ਹਾਲਤ ਹੋਰ ਬਿਗੜ ਗਈ। 10 ਮਾਰਚ ਨੂੰ ਇਕ ਹਜ਼ਾਰ ਮੁਸਲਮਾਨਾਂ ਨੇ ਰਾਤ ਨੂੰ ਹਮਲਾ ਕੀਤਾ, ਬੜੀ ਲੁਟ ਮਾਰ ਹੋਈ ਅੱਗਾਂ ਲੱਗੀਆਂ, ਕਾਫ਼ੀ ਜਾਨੀ ਨੁਕਸਾਨ ਹੋਇਆ ਲੋਕੀ ਮਿਲਟਰੀ ਦੀ ਮਦਦ ਨਾਲ ਗੁਜ਼ਰਖ਼ਾਨ ਪਹੁੰਚਾਏ ਗਏ।

ਬੰਦਾ—ਇਥੇ ਹਿੰਦੂ ਸਿੱਖਾਂ ਦੀ ਆਬਾਦੀ ਕੋਈ 700 ਦੇ ਕਰੀਬ ਸੀ। 6 ਮਾਰਚ ਨੂੰ ਪਿੰਡ ਦੇ ਮੁਸਲਮਾਨਾਂ ਨੇ ਇਹਨਾਂ ਨੂੰ ਕਿਹਾ ਕਿ 500 ਪਠਾਨ ਅਸਲੇ ਸਣੇ ਆ ਰਿਹਾ ਹੈ, ਪਿੰਡ ਵਿਚੋਂ ਨਿਕਲ ਜਾਉ ਜਦੋਂ ਲਾਗੇ ਦੇ ਦੋ ਪਿੰਡ ਸਾੜੇ ਗਏ ਤਾਂ ਲੋਕੀ ਇਥੋਂ ਨਿਕਲਨੇ ਸੁਰੂ ਹੋ ਗਏ। 10 ਮਾਰਚ ਨੂੰ ਪਿੰਡ ਨੂੰ ਸਾੜਿਆ ਤੇ ਲੁਟਿਆ ਗਿਆ ਇਥੇ 13 ਹਿੰਦੂ ਸਿਖ ਸ਼ਹੀਦ ਹੋਏ। ਮੋਹੜਾ ਬ੍ਰਾਹਮਣਾਂ—ਇਥੇ ਹਿੰਦੂ ਸਿਖ ਆਬਾਦੀ ਕੋਈ 225 ਦੇ ਕਰੀਬ ਸੀ। 9 ਮਾਰਚ ਨੂੰ 2500 ਮੁਸਲਮਾਨ ਜਿਨਾ ਪਾਸ ਰਾਇਫ਼ਲਾਂ ਤੇ ਲੋਹੇ ਦੀਆਂ ਟੋਪੀਆ ਸਨ, ਚੜ ਕਰ ਆਏ। ਕਨੋਹੇ ਪਿੰਡ ਨੂੰ ਪਹਿਲੇ ਸਾੜਿਆ। ਲੋਕਾਂ ਨੇ ਸੰਤ ਅਤਰ ਸਿੰਘ ਜੀ ਦੇ ਗੁਰਦਵਾਰੇ ਤਪਿਆਨਾ ਸਾਹਿਬ ਵਿਚ ਸ਼ਰਨ ਲਈ। ਦੋ ਦਿਨ ਪਿੰਡ ਵਿਚ ਲੁਟ ਮਾਰ ਹੁੰਦੀ ਰਹੀ, ਮਾਲ ਗਡਿਆ ਵਿਚ ਢੋਂਦੇ ਰਹੇ। ਗੁਰਦਵਾਰੇ ਨੂੰ ਘੇਰਾ ਪਾਇਆ ਪਰ ਅੰਦਰ ਨਹੀਂ ਆ ਸਕੇ। ਇਥੇ ਤਿੰਨ ਸਿੰਘ ਸ਼ਹੀਦ ਹੋਏ ਅਤੇ ਫਿਰ ਮਿਲਟਰੀ ਆਉਣ ਤੇ ਸਾਰਿਆਂ ਨੂੰ ਕੈਂਪਾਂ ਵਿਚ ਪਹੁੰਚਾਇਆ ਗਿਆ। ਮਿਲਟ੍ਰੀ 12 ਮਾਰਚ ਨੂੰ ਆਈ। ਭਗਸਾਨਾਂ ਦੀ ਆਬਾਦੀ (150) ਦੀ ਸੀ। (8) ਮਾਰਚ ਨੂੰ ਇਕ ਹਜ਼ਾਰ ਮੁਸਲਮਾਨ ਢੋਲ ਮਾਰਦੇ ਆਏ, ਜਿਨ੍ਹਾਂ ਵਿਚ ਪਿੰਡ ਦੇ ਮੁਸਲਮਾਨ ਭੀ ਸ਼ਾਮਲ ਸਨ। ਜੇਹੜੇ ਹਿੰਦੂ ਸਿਖ ਬਾਹਰ ਨਠੇ ਉਹਨਾਂ ਨੂੰ ਢੂੰਡ ਢੂੰਡ ਕੇ ਮਾਰਿਆ ਗਿਆ। ਪਿੰਡ ਨੂੰ ਲੁਟਿਆ ਤੇ ਸਾੜਿਆ ਗਿਆ ਤੇ ਬਹੁਤ ਸਾਰੇ ਜ਼ਬਰਦਸਤੀ ਮੁਸਲਮਾਨ ਕੀਤੇ ਗਏ।

ਕੁਰੀ ਦਲਾਲਾਂ—ਆਬਾਦੀ ਹਿੰਦੂ ਸਿਖਾਂ ਦੀ ਕੋਈ 300 ਦੇ ਕਰੀਬ ਸੀ। (9) ਮਾਰਚ ਨੂੰ ਗਲਾਬਖਾਨ ਨੇ ਮਸੀਤ ਵਿਚ ਮੁਸਲਮਾਨਾਂ ਨੂੰ ਭੜਕਾਇਆ ਤੇ ਕਿਹਾ ਕਿ ਖ਼ਿਜ਼ਰ ਹਯਾਤ ਖ਼ਾਂ ਨੇ ਅਸਤੀਫਾ ਦੇ ਦਿਤਾ ਹੈ ਹੁਣ ਪਾਕਿਸਤਾਨ ਬਣ ਚੁਕਾ ਹੈ। ਕਾਇਦੇ ਆਜ਼ਮ ਦਾ ਫ਼ੁਰਮਾਨ ਹੈ ਕਿ ਹਿੰਦੂ ਤੇ ਸਿਖ ਮੁਸਲਮਾਨ ਕੀਤੇ ਜਾਣ, ਇਸ ਫ਼ੁਰਮਾਨ ਦੀ ਤਾਮੀਲ ਕਰੋ। (10) ਮਾਰਚ ਨੂੰ ਪੋਲੀਸ ਨੂੰ ਇਤਲਾਹ ਦਿਤੀ ਗਈ ਪਰ

ਪੋਲੀਸ ਨੇ ਕੁਝ ਨਹੀਂ ਕੀਤਾ, ਇਸੇ ਦਿਨ ਪਿੰਡ ਨੂੰ ਲੁਟਿਆ ਤੇ ਸਾੜਿਆ ਗਿਆ ਤੇ ਕਾਫ਼ੀ ਕਤਲ ਕੀਤੇ ਗਏ।

ਮੋਹੜਾ ਭਟਾਂ—ਲੋਕਲ ਮੁਸਲਮਾਨਾਂ ਨੇ ਹਿੰਦੂ ਤੇ ਸਿੱਖਾਂ ਨੂੰ ਕਿਹਾ ਕਿ ਤੁਸੀਂ ਮਾਣਕਿਆਲਾ ਬ੍ਰਾਹਮਣਾਂ ਦੇ ਹਿੰਦੂ ਸਿਖਾਂ ਨੂੰ ਲੁਕਾਇਆ ਹੈ ਇਸ ਲਈ ਪਿੰਡ ਤੇ ਹਮਲਾ ਕੀਤਾ ਜਾਵੇਗਾ। ਦਸ ਹਜ਼ਾਰਾਂ ਮੁਸਲਮਾਨਾਂ ਨੇ ਹਮਲਾ ਕੀਤਾ ਪਿੰਡ ਨੂੰ ਸਾੜਿਆ ਤੇ ਲੁਟਿਆ। ਕਈਆਂ ਨੂੰ ਕਤਲ ਕੀਤਾ ਗਿਆ।

ਘੁੰਘਰੀਲਾ—ਇਥੇ ਸਿਖਾਂ ਦੀ ਆਬਾਦੀ ਕੋਈ 300 ਦੇ ਕਰੀਬ ਸੀ (9) ਮਾਰਚ ਨੂੰ ਸ਼ਾਮ ਦੇ ਚਾਰ ਵਜੇ ਇਕ ਹਜ਼ਾਰ ਮੁਸਲਮਾਨਾਂ ਨੇ ਹਮਲਾ ਕੀਤਾ, ਹਿੰਦੂਆਂ ਸਿਖਾਂ ਪਾਸੋਂ ਹਥਿਆਰ ਮੰਗੇ ਉਹਨਾਂ ਨਾਂ ਕਰ ਦਿਤੀ। ਦੋ ਰਾਇਫਲਾਂ ਤੇ ਇਕ ਪਸਤੌਲ ਤੇ ਇੱਟਾਂ ਨਾਲ ਮੁਕਾਬਲੇ ਲਈ ਤਿਆਰ ਹੋ ਗਏ। ਡਟ ਕੇ ਮੁਕਾਬਲਾ ਕੀਤਾ। ਕੋਈ 24 ਘੰਟੇ ਲੜਾਈ ਹੁੰਦੀ ਰਹੀ ਜਿਸ ਵਿਚ 5 ਸਿਖ ਹਿੰਦੂ ਤੇ 10 ਮੁਸਲਮਾਨ ਮਾਰੇ ਗਏ। (10) ਮਾਰਚ ਨੂੰ ਮਿਲਟਰੀ ਨੇ ਇਨ੍ਹਾਂ ਨੂੰ ਗੁਜਰਖ਼ਾਨ ਕੈਂਪ ਵਿਚ ਪਹੁਚਾ ਦਿਤਾ।

ਡੇਰਾ ਖਾਲਸਾ ਦੀ ਆਬਾਦੀ (300) ਦੇ ਕਰੀਬ ਸੀ। (8) ਮਾਰਚ ਨੂੰ (1500) ਮੁਸਲਮਾਨਾਂ ਨੇ ਹਮਲਾ ਕੀਤਾ। ਮੁਕਾਬਲਾ ਹੋ ਹੀ ਰਿਹਾ ਸੀ ਕਿ ਮਿਲਟਰੀ ਦੀਆਂ ਗਡੀਆਂ ਆ ਗਈਆਂ ਅਤੇ ਹਿੰਦੂ ਸਿੱਖਾਂ ਨੂੰ ਰਾਵਲ ਪਿੰਡੀ ਤੇ ਗੁਜਰਖ਼ਾਨ ਪਹੁਚਾਇਆ। ਪਿੰਡ ਸਾੜਿਆ ਤੇ ਲੁਟਿਆ ਗਿਆ।

ਕਲਰ—ਜਿਥੇ ਆਬਾਦੀ 800 ਦੇ ਕਰੀਬ ਸੀ। ਇਸ ਪਿੰਡ ਨੇ ਬੜੀ ਸੂਰ-ਬੀਰਤਾ ਨਾਲ ਮੁਕਾਬਲਾ ਕੀਤਾ। ਮੁਸਲਮਾਨਾਂ ਪਾਸ ਬੰਦੂਕਾਂ, ਕੁਲ੍ਹਾੜੀਆਂ ਤੇ ਭਾਲੇ ਸਨ। ਪਿੰਡ ਵਾਲਿਆਂ ਮੁਸਲਮਾਨਾਂ ਨੇ ਸਮਝਿਆ ਕਿ ਲੋਕੀ ਨਿਕਲ ਗਏ ਹਨ, ਉਹਨਾਂ ਲੁਟ ਮਾਰ ਸ਼ੁਰੂ ਕਰ ਦਿਤੀ, ਪਰ ਹਿੰਦੂਆਂ ਸਿਖਾਂ ਨੇ ਉਹਨਾਂ ਨੂੰ ਘੇਰ ਕਰ ਬਹੁਤ ਸਾਰੇ ਮਾਰੇ। ਸਿੱਖਾਂ ਹਿੰਦੂਆਂ ਨੇ ਰਾਜਾ ਗੁਲਾਬ ਸਿੰਘ ਦੀ ਹਵੇਲੀ ਵਿਚ ਇਕੱਠੇ ਹੋ ਕੇ ਦੋ ਦਿਨ ਗੋਲੀਆਂ ਨਾਲ ਮੁਕਾਬਲਾ ਕੀਤਾ। ਮਿਲਟਰੀ ਨੇ ਆ ਕੇ ਮੁਸਲਮਾਨਾਂ ਨੂੰ ਨਸਾਇਆ ਜੋ ਟਿਡੀਦਲ ਦੀ ਤਰ੍ਹਾਂ ਸਨ। ਇਸ ਪਿੰਡ ਵਿਚ ਡਟ ਕੇ ਮੁਕਾਬਲਾ ਹੋਇਆ।

ਨੜਾਲੀ—ਆਬਾਦੀ 200 ਦੇ ਕਰੀਬ ਸੀ। ਪਿੰਡ ਵਿਚ ਕੇਵਲ (35) ਜਵਾਨ ਉਮਰ ਦੇ ਸਨ। ਡਟ ਕੇ ਮੁਕਾਬਲਾ ਕੀਤਾ ਤੇ ਚਤਰ ਸਿੰਘ ਸ਼ਹੀਦ ਹੋਏ।

ਸੁਖੋ—ਆਬਾਦੀ 2500, ਸਿੱਖ ਹਿੰਦੂ (500) ਦੇ ਕਰੀਬ ਸਨ। 10 ਮਾਰਚ ਨੂੰ ਕੋਈ ਦਸ ਹਜ਼ਾਰ ਮੁਸਲਮਾਨਾਂ ਨੇ ਹਮਲਾ ਕੀਤਾ ਤੇ ਹਿੰਦੂਆਂ ਸਿਖਾਂ ਪਾਸੋਂ ਤਾਵਾਨ ਮੰਗਿਆ ਉਹਨਾਂ ਨਾਂ ਕਰ ਦਿਤੀ ਡਟ ਕੇ ਮੁਕਾਬਲਾ ਕੀਤਾ। ਪਿੰਡ ਦੇ ਬਾਹਰ ਗੁਰਦਵਾਰਾ ਤੇ ਸਕੂਲ ਸਾੜਿਆ ਪਰ ਪਿੰਡ ਵਿਚ ਦਾਖ਼ਲ ਨਾ ਹੋ ਸਕੇ ਮੁਸਲਮਾਨਾਂ ਦੇ ਸਾਰੇ ਹਮਲੇ ਪਛਾੜ ਦਿਤੇ। ਕਈ ਮੁਸਲਮਾਨ ਮਾਰੇ ਗਏ ਅੰਤ ਹਾਰ ਕੇ ਪਿੰਡ ਤੇ

ਹਮਲਾ ਬੰਦ ਕਰਨਾ ਪਿਆ । ਇਹ ਇਕੋ ਇਕ ਪਿੰਡ ਸੀ ਜੋ ਬਹਾਦਰੀ ਨਾਲ ਡਟੇ ਰਹੇ ਅਤੇ ਸਤੰਬਰ ਵਿਚ ਪਿੰਡ ਖਾਲੀ ਕੀਤਾ । ਕੋਈ ਜਾਂਨੀ ਨੁਕਸਾਨ ਹਿੰਦੂ ਸਿੱਖਾਂ ਦਾ ਨਹੀਂ ਹੋਇਆ ।

ਉਪ੍ਰੋਕਤ ਪਿੰਡ ਜ਼ਿਲਾ ਰਾਵਲ ਪਿੰਡੀ ਵਿਚ ਸਨ । ਰਾਵਲ ਪਿੰਡੀ ਦੀਆਂ ਚਾਰ ਤਾਸੀਲਾਂ—ਰਾਵਲ ਪਿੰਜੀ, ਗੁਜਰਖਾਨ, ਕਹੂਟਾ ਤੇ ਕੋਹਮਰੀ ਸਨ । ਹੇਠ ਲਿਖੇ ਪਿੰਡ ਨਰੋਲ ਬ੍ਰਾਹਮਣਾਂ ਦੀ ਵਸੋਂ ਦੇ ਸਨ—ਪਿੰਡ ਬੇਵਲ, ਹਰਨਾਲ, ਹਰਿਆਲ, ਚੂਨੀਆ ਦਾ ਮੋਹੜਾ, ਜੰਡ ਮੇਹਲੂਆਂ, ਧੰਗ ਦਿਉ ਈਸ਼ਰਾ, ਮੋਹੜਾ ਬ੍ਰਾਹਮਣਾ, ਮੋਹੜਾ ਭਟਾਂ, ਪਿੰਡ ਰਾਵਲ, ਚਕ ਬੀੜਾ ਸਿੰਘ, ਪਿੰਡ ਘਘਰੋਟ, ਪਿੰਡ ਟਾਹਲੀਆਂ, ਚਕ ਸ਼ਹਿਦਾਦ, ਮਾਣਕਿਆਲਾ ਬ੍ਰਾਹਮਣਾ, ਇਤਆਦ ਵਿਚ ਬ੍ਰਾਹਮਣ ਅਤੇ ਬ੍ਰਾਹਮਣ ਸਿਖ ਆਬਾਦ ਸਨ । ਬਾਕੀ ਪਿੰਡਾਂ ਵਿਚ ਭੀ ਕਾਫ਼ੀ ਆਬਾਦੀ ਬ੍ਰਾਹਮਣਾ ਅਤੇ ਬ੍ਰਾਹਮਣ ਸਿਖਾਂ ਦੀ ਸੀ, ਰਾਵਲ ਪਿੰਡੀ ਜ਼ਿਲੇ ਤੋਂ ਇਲਾਵਾ ਹੋਰ ਪੁਠੋਹਾਰ ਦੇ ਇਲਾਕੇ ਵਿਚ ਕਾਫ਼ੀ ਵਸੋਂ ਬ੍ਰਾਹਮਣ ਸਿਖਾਂ ਦੀ ਸੀ ।

# ਜ਼ਿਲੇ ਹਜ਼ਾਰੇ ਦੇ ਬ੍ਰਾਹਮਣ ਸਿਖਾਂ ਦੀ ਆਹੂਤੀ ਮੁਲਕੀ ਬਟਵਾਰੇ ਵਿਚ

1939 ਨੂੰ ਛਿੜੇ ਦੂਜੇ ਵਿਸ਼ਵ ਯੁਧ ਦਾ ਜਦ, ਲੱਖਾਂ ਕੀਮਤੀ ਜਾਨਾਂ ਗੰਵਾ ਤੇ ਅਰਬਾਂ-ਖਰਬਾਂ ਦੇ ਮਾਲੀ ਨੁਕਸਾਨ ਉਪ੍ਰੰਤ, 1945 ਵਿਚ ਭੋਗ ਪਿਆ ਤਾਂ ਹਿੰਦੁਸਤਾਨ ਦੀ ਖੋਖਲੀ ਹੋ ਚੁਕੀ ਗੋਰੀ ਸਰਕਾਰ ਨੇ ਆਪਣੀ ਚਤੁਰ ਨੀਤੀ ਦੇ ਬਲ-ਬੋਤੇ ਦੇਸ਼ ਨੂੰ ਸੁਤੰਤਰ ਕਰਾਨ ਲਈ ਜਦੋ-ਜਹਿਦ ਕਰ ਰਹੀਆਂ ਤਿਨੋਂ ਪ੍ਰਮੁਖ ਪਾਰਟੀਆਂ, ਇੰਡੀਅਨ ਨੈਸ਼ਨਲ ਕਾਂਗਰਸ, ਮੁਸਲਮ ਲੀਗ ਤੇ ਸਰੋਮਣੀ ਅਕਾਲੀ ਦਲ, ਨੂੰ ਸਿਧਾਂਤਕ ਤੌਰ ਤੇ Two Nations Theory ਦੇ ਆਧਾਰ ਤੇ ਰਾਸ਼ਟਰ ਦੇ ਦੋ ਟੁਕੜੇ, ਯੈਨੀ ਭਾਰਤ ਤੇ ਪਾਕਿਸਤਾਨ ਕਰਨ ਲਈ ਰਾਜ਼ੀ ਕਰ ਲਿਆ । ਸਿਖ ਕੌਮ ਜੋ ਮਜਮੂਈ ਤੌਰ ਤੇ ਭਲੇ ਹੀ ਸਮੂਚੇ ਪੰਜਾਬ ਵਿਚ ਆਬਾਦੀ ਦੇ ਲਿਹਾਜ਼ ਨਾਲ (ਸਵਾਏ ਦੋ ਤਹਿਸੀਲਾਂ ਤਰਨਤਾਰਨ ਤੇ ਮੋਗੇ ਦੇ) ਮੁਸਲਮਾਨਾਂ ਤੇ ਹਿੰਦੂਆਂ ਨਾਲੋਂ ਕਾਫੀ ਘਟ ਸੀ ਪਰ ਰਾਜਸੀ ਨਜ਼ਰੀਏ ਨਾਲ ਇਸ ਦੀ ਪੋਜ਼ੀਸ਼ਨ ਬਹੁਤ ਮਹੱਤਵ ਪੂਰਨ ਸੀ ਭਾਵ ਇਹ ਕਿ ਜੇ ਕਰ ਸਿਖ ਪਾਕਿਸਤਾਨ ਦੇ ਸ਼ਹਿਰੀ ਬਣਨ ਨੂੰ ਪ੍ਰਵਾਨ ਕਰ ਲੈਂਦੇ ਤਾਂ ਪਾਕਿਸਤਾਨ ਦੀ ਸੀਮਾ ਜਮਨਾ ਦਰਿਆ ਨਾਲ ਆ ਟਕਰਾਣੀ ਸੀ ਅਥਵਾ ਰਿਆਸਤ ਕਸ਼ਮੀਰ ਤੇ ਵੀ ਪਾਕੀ ਅਧਿਕਾਰ ਹੋ ਜਾਣਾ ਸੀ । ਸੋ ਇਸੇ ਹੀ ਆਸ਼ੇ ਨੂੰ ਮੁਖ ਰਖਦੇ ਹੋਏ

ਪਾਕਿਸਤਾਨ ਦੇ ਕਾਇਦੇ ਆਜ਼ਮ ਮੁਹਮਦ ਅਲੀ ਜਨਾਹ ਨੇ ਸਿਖ ਲੀਡਰਸ਼ਿਪ ਨੂੰ ਗਠਣ ਲਈ ਕਈ ਤਰ੍ਹਾਂ ਦੇ ਸਬਜ ਬਾਗ ਦਖਲਾਏ ਪਰ ਸਿਖਾਂ ਦੇ ਮਹਾਨ ਆਗੂ ਸਰਦਾਰੇ ਆਜ਼ਮ ਮਾਸਟਰ ਤਾਰਾ ਸਿੰਘ ਜੀ ਨੇ ਜਨਾਹ ਸਾਹਿਬ ਦੇ ਛਲਾਵਿਆਂ ਵਿਚ ਨਾਂ ਆਂਦੇ ਹੋਏ ਸਿਖਾਂ ਦੀ ਕਿਸਮਤ ਨੂੰ ਹਮੇਸ਼ਾ-ਹਮੇਸ਼ਾ ਲਈ ਭਾਰਤ ਵਰਸ਼ ਨਾਲ ਜੋੜ ਦਿਤਾ ਤਥਾ ਪਾਕਿਸਤਾਨ ਦੀ ਸੀਮਾ ਨੂੰ ਵਾਗੇ ਤੀਕ ਹੀ ਸੀਮਿਤ ਕਰ ਦਿਤਾ ।

ਸਿਖਾਂ ਦੇ ਇਸ ਫ਼ੈਸਲੇ ਦਾ ਪ੍ਰਤਿਕਰਮ (ਲੰਗੜਾ ਪਾਕਿਸਤਾਨ ਮਿਲਣ ਤੇ) ਮੁਸਲਮ ਲੀਗੀਆਂ ਤੇ ਹੋਣਾ ਕੁਦਰਤੀ ਸੀ । ਇਸ ਲਈ ਉਹਨਾਂ ਨੇ 15 ਅਗਸਤ 1947, ਜਿਸ ਦਿਨ ਕਿ ਪਾਕਿਸਤਾਨ ਨੇ ਵਜੂਦ ਵਿਚ ਆਣਾ ਸੀ, ਦੀ ਉਡੀਕ ਕੀਤੇ ਬਿਨਾ ਢੇਰ ਸਮਾਂ ਪਹਿਲਾਂ ਹੀ ਮੁਸਲਮ ਵਸੋਂ ਦੇ ਬਹੁਲਤਾ ਵਾਲੇ ਖੇਤ੍ਰਾਂ ਵਿਚ ਘਟ ਗਿਣਤੀ ਖਾਸ ਕਰ ਸਿਖਾਂ ਨੂੰ ਕਤਲ ਕਰਨਾ, ਸੰਪਤੀ ਨੂੰ ਲੁਟਣਾ ਤੇ ਘਰਾਂ-ਦਰਾਂ ਨੂੰ ਸਣੇ ਧਾਰਮਕ ਸਥਾਨਾਂ ਨੂੰ ਜਲਾਣਾ ਸ਼ੁਰੂ ਕਰ ਦਿਤਾ ਜਿਸ ਦੀ ਅਰੰਭਤਾ ਉਨ੍ਹਾਂ ਨੇ ਸਰਹੱਦੀ ਸੂਬੇ ਦੇ, ਜਿਥੇ ਕਿ ਡਾ: ਖ਼ਾਨ ਸਾਹਿਬ ਦੀ ਕਾਂਗਰਸ ਮਨਿਸਟਰੀ ਸੀ, ਜ਼ਿਲੇ ਹਜਾਰੇ ਤੋਂ ਕੀਤੀ ।

ਜ਼ਿਲੇ ਹਜ਼ਾਰੇ ਦੀਆਂ ਹਰੀ ਪੁਰ, ਐਬਟਾਬਾਦ ਤੇ ਮਾਨ ਸੇਹਰਾ ਤਿੰਨ ਤਹਿਸੀਲਾਂ ਸਨ । ਪਹਿਲੀ ਤੇ ਤੀਜੀ ਤਹਿਸੀਲਾਂ ਵਿਚ ਜ਼ਿਆਦਾ ਤਰ ਵਸੋਂ ਹਿੰਦੂ ਸਿਖ ਦੁਕਾਨਦਾਰਾਂ ਦੀ ਸੀ ਅਥਵਾ ਬ੍ਰਾਹਮਣ ਸਿਖ ਟਾਂਵੇਂ-ਟਾਂਵੇਂ ਸਨ ਪਰ ਮਾਰ-ਧਾੜ ਦੀਆਂ ਵਾਰਦਾਤਾਂ ਦੀ ਸੁਰੂਆਤ ਚੂੰਕਿ ਇਸੇ ਤਹਿਸੀਲ ਮਾਨ ਸੇਹਰੇ (ਜੋ ਕਿ ਇਲਾਕਾ ਗ਼ੈਰ ਨਾਲ ਲਗਦੀ ਸੀ) ਤੋਂ ਹੋਈ ਇਸ ਲਈ ਪੂਰਵ ਸਿਰ ਲੇਖ ਦੀ ਲੜੀ ਇਥੋਂ ਹੀ ਸ਼ੁਰੂ ਕੀਤੀ ਜਾਂਦੀ ਹੈ :—

8-12-1946 ਨੂੰ ਇਲਾਕਾ ਗ਼ੈਰ ਦੇ ਪਠਾਣਾਂ ਨੇ ਮੁਸਲਮ ਲੀਗ ਦੀ ਪ੍ਰੇਰਨਾ ਤੇ 'ਬਠਲ' ਪਿੰਡ ਤੇ ਹਮਲਾ ਕਰਕੇ 9 ਦੁਕਾਨਦਾਰਾਂ ਨੂੰ ਕਤਲ ਕਰ ਦਿਤਾ ਤੇ ਉਹਨਾਂ ਦੇ ਘਰਾਂ-ਦਰਾਂ ਨੂੰ ਲੁਟਣ ਸਾੜਣ ਤੋਂ ਇਲਾਵਾ ਇਕ 10 ਸਾਲ ਦੀ ਕੱਮ ਉਮਰ ਹਿੰਦੂ ਲੜਕੀ ਨੂੰ ਅਗ਼ਵਾ ਕਰ ਲਿਆ । 9-12-46 ਨੂੰ ਅਗਰੋਰ ਦੇ 2 ਦੁਕਾਨਦਾਰਾਂ ਨੂੰ ਮਾਰ ਕਰ ਘਰਾਂ ਨੂੰ ਸਣੇ ਗੁਰਦਵਾਰੇ ਦੇ ਜਲਾ ਦਿਤਾ । 10-10-46 ਨੂੰ ਸਮਧੜੇ ਤੇ ਹਮਲਾ ਕਰ ਕੇ ਹਿੰਦੂ ਦੁਕਾਨਦਾਰਾਂ ਨੂੰ ਮਾਰਿਆ ਲੁਟਿਆ ਤੇ ਸਾੜਿਆ ਗਿਆ । ਇਹਨਾਂ ਬਲੀ ਹੋਈਆਂ ਤਿੰਨ ਚਿੰਤਨਸ਼ੀਲ ਵਾਰਦਾਤਾਂ ਦਾ ਸੁਣ ਜ਼ਿਲੇ ਦੇ ਉਚ ਅਧਿਕਾਰੀ ਭਾਵ ਡਿਪਟੀ ਕਮਿਸ਼ਨਰ ਤਥਾ ਪੋਲੀਸ ਕਮਿਸ਼ਨਰ ਆਦਿਕ ਨੇ ਮੌਕੇ ਤੇ ਪੁਜ ਹਾਲਾਤ ਦਾ ਅੰਦਾਜ਼ਾ ਲਾ ਦੂਰ-ਦੁਰਾਜ ਥਾਂਵਾਂ ਤੇ ਵਸਦੇ ਇਕਾ ਦੁਕਾ ਹਿੰਦੂਆਂ-ਸਿਖਾਂ ਨੂੰ ਸੁਰਖਿਅਤ ਥਾਂ ਭਾਵ ਐਬਟਆਬਾਦ ਲੈ ਆਣ ਦਾ ਪ੍ਰੋਗਰਾਮ ਮਿਥਿਆ ਜਿਸ ਦੇ ਸਿਟੇ ਵਜੋਂ ਜਦ 12-12-46 ਨੂੰ ਜਬੋੜੀ-ਡਾਡਰ ਦੇ 12 ਪਰਿਵਾਰਾਂ ਦੇ 45 ਮੈਂਬਰਾਂ ਨੂੰ ਲਾਰੀ ਦੇ ਜ਼ਰੀਏ ਐਬਟਆਬਾਦ ਲਿਆਇਆ ਜਾ ਰਿਹਾ ਸੀ ਤਾਂ ਸੁਨਕਿਆਰੀ ਕਸਬੇ ਤੋਂ 5 ਮੀਲਾਂ ਦੀ ਦੂਰੀ ਤੇ ਸਿਰਨ ਨਦੀ ਦੇ ਪੁਲ

ਉਤੇ ਲਾਰੀ ਨੂੰ ਰੋਕ 16 ਮਰਦ-ਔਰਤਾਂ ਤੇ ਬੱਚਿਆਂ ਨੂੰ ਬੜੀ ਬੇਤਰਸੀ ਨਾਲ ਮਾਰ ਦਿਤਾ ਤੇ ਸਾਰੇ ਮਾਲ-ਅਸਬਾਬ ਨੂੰ ਲੁਟ ਲਿਆ ਗਿਆ। ਇਸ ਤੋਂ ਭੈ ਭੀਤ ਹੋ ਸਾਰੀ ਤਹਿਸੀਲ ਵਿਚੋਂ ਅਮਲੀ ਤੌਰ ਤੇ ਨਿਕਾਸ ਸ਼ੁਰੂ ਹੋ ਗਿਆ। ਬੱਫੇ ਕਸਬੇ ਦੇ ਸਰਦਾਰ ਜਵੰਦ ਸਿੰਘ ਦੇ ਮਾਰੇ ਜਾਣ ਤੇ ਇਥੋਂ ਦੇ ਹਿੰਦੂ ਸਿਖ ਮਿਲਟਰੀ ਦਾ ਆਸਰਾ ਲੇ ਨਿਕਲਨੇ ਸ਼ੁਰੂ ਹੋ ਗਏ। 19-12-46 ਨੂੰ ਢੁਡਿਆਲ ਤੇ ਜਲੋ ਪਿੰਡਾਂ ਦੇ ਦੁਕਾਨਦਾਰਾਂ ਨੂੰ ਮਾਰ ਸਾਰੇ ਘਰਾਂ ਦਰਾਂ ਨੂੰ ਸਾੜ ਦਿਤਾ ਗਿਆ ਅਥਵਾ ਕਈ ਅਬਲਾ ਤੇ ਬੇ-ਬਸ ਲੜਕੀਆਂ ਦੀ ਪਤ ਨੂੰ ਵੀ ਲੁਟਿਆ ਗਿਆ।

ਪੜੋਸੀ ਤਹਿਸੀਲ ਦੇ ਹਿੰਦੂ ਸਿਖਾਂ ਦੀਆਂ ਦਰਦਨਾਕ ਖ਼ੂਨੀ ਘਟਨਾਵਾਂ ਨੂੰ ਮੁਖ ਰਖਦੇ ਹੋਏ ਸ਼ਹਿਰ ਐਬਟਆਬਾਦ ਤਥਾ ਇਸ ਦੇ ਪਿੰਡਾਂ ਦੇ ਪਤਵੰਤਿਆਂ ਦਾ ਇਕ ਡੇਪੂਟੇਸ਼ਨ ਡਿਪਟੀ ਕਮਿਸ਼ਨਰ ਤੇ ਐਸ. ਪੀ. ਮਿਸਟਰ ਆਵਾਨ ਨੂੰ ਮਿਲਿਆ ਤੇ ਆਪਣੇ ਜਾਨ-ਮਾਲ ਦੀ ਸਲਾਮਤੀ ਲਈ ਸਰਕਾਰ ਤੋਂ ਗਾਰੰਟੀ ਮੰਗੀ ਯਾ ਦੂਜੀ ਸੂਰਤ ਵਿਚ ਆਪਣੀ ਰਖਿਆ ਖ਼ੁਦ ਕਰਨ ਲਈ ਸਰਕਾਰੀ ਹਥਿਆਰਾਂ ਦੀ ਮੰਗ ਕੀਤੀ ਪਰ ਕੋਈ ਉਮੇਦ-ਆਸ ਨ ਨਜ਼ਰ ਆਂਦੀ ਦੇਖ ਸਭੀ ਸੱਜਨਾਂ ਨੇ ਗੁ: ਸ੍ਰੀ ਗੁਰੂ ਸਿੰਘ ਸਭਾ ਵਿਚ ਆ ਇਹ ਹੀ ਮਤਾ ਪਕਾਇਆ ਕਿ ਪਿੰਡਾਂ ਦੇ ਸਭੀ ਗੁਰ ਸਿਖਾਂ ਨੂੰ ਆ ਰਹੇ ਭਿਆਨਕ ਖ਼ਤਰੇ ਤੋਂ ਚੋਕਸ ਕਰਦੇ ਹੋਏ ਕਿਸੇ ਆਈ ਆਫ਼ਤ ਦਾ ਡਟ ਕੇ ਮੁਕਾਬਲਾ ਕੀਤਾ ਜਾਏ। ਇਧਰ ਤਾਂ ਇਹ ਕੁਝ ਮਤਾ ਪਾਸ ਹੋਇਆ ਪਰ ਦੂਜੇ ਪਾਸੇ ਮੁਸਲਮ ਲੀਗ ਤਥਾ ਉਸ ਦੀ ਨੀਮ ਫ਼ੌਜੀ ਜਮਾਤ ਭਾਵ ਨੇਸ਼ਨਲ ਗਾਰਡ ਵਾਲਿਆਂ ਨੇ ਮਾਨਸ਼ੇਰੇ ਦੇ ਹਾਲਾਤ ਤੋਂ ਉਤਸਾਹਤ ਹੋ ਤਹਿਸੀਲ ਦੇ ਪਿੰਡਾਂ—ਕਸਬਿਆਂ ਵਿਚ ਵੀ ਸ਼ਰ ਮਸਤੀਆਂ ਸ਼ੁਰੂ ਕਰ ਦਿਤੀਆਂ। ਇਸੇ ਹੀ ਦੋਰਾਂਨ ਹਵੇਲੀਆਂ ਕਸਬੇ, ਜਿਥੇ ਕਿ ਅਜ ਕਲ ਪਾਕਿਸਤਾਨ ਦੀ ਦੂਜੀ ਵਡੀ ਐਮੂਨੀਸ਼ਨ ਫੈਕਟਰੀ ਸਥਿਤ ਹੈ, ਤੋਂ ਇਕ ਭਾਰੀ ਜਲੂਸ ਨਿਕਾਲਿਆ ਗਿਆ ਜੋ ਰੇਲਵੇ ਸਟੇਸ਼ਨ ਪੁਜ ਇਕ ਬਹੁਤ ਵਡੇ ਜਲਸੇ ਵਿਚ ਬਦਲ ਗਿਆ। ਇਸ ਨੂੰ ਸੰਬੋਧਨ ਕਰਦਿਆਂ ਪਰਮੁਖ ਲੀਗੀਆਂ, ਮੁਤਹੱਸਬੀ ਜਾਗੀਰਦਾਰਾਂ ਤਥਾ ਕਟਰ ਪੰਥੀ ਮੁਲਾਣਿਆਂ ਨੇ ਜਿਥੇ ਸੂਬੇ ਦੀ ਕਾਂਗਰਸੀ ਸਰਕਾਰ, ਗ਼ੈਰਜਾਨਬਦਾਰ ਤੇ ਖ਼ੁਦਾ ਤਰਸ ਮੁਸਲਮਾਨਾਂ ਦੀ ਜਿਥੇ ਸਖ਼ਤ ਅੱਖਰਾਂ ਵਿਚ ਨਿੰਦਾ ਕੀਤੀ ਉਥੇ ਪੰਜਾਬ ਦੇ ਸਿੰਘਾਂ ਹਥੀਂ ਹਜ਼ਾਰਾਂ ਨਿਰਦੋਸ਼ ਮੁਸਲਮਾਨਾਂ ਦੇ ਮਾਰੇ ਜਾਣ ਤੇ ਸੈਂਕੜੇ ਔਰਤਾਂ ਨੂੰ ਅਗਵਾ ਕਰਨ ਦੇ ਝੂਠੇ ਦੂਸ਼ਨ ਲਾਏ ਉਥੇ ਛੇਤੀ ਹੀ ਮਾਝੇ ਦੇ 7-7 ਫੁਫੇ ਚੋੜੀ ਛਾਤੀਆਂ ਵਾਲੇ ਸਿੰਘਾਂ ਵਲੋਂ ਸਰਹੱਦੀ ਸੂਬੇ ਤੇ ਧਾਵਾ ਬੋਲ ਸਿਖ ਰਾਜ ਖ਼ਾਸ ਕਰ ਹਰੀ ਸਿੰਘ ਨਲਵੇ ਦੀ ਯਾਦ ਤਾਜ਼ਾ ਕਰਾਨ ਵਰਗੀਆਂ ਅਤਿ ਝੂਠੀਆਂ ਤੇ ਭੜਕਾਊ ਤਕਰੀਰਾਂ ਰਾਹੀਂ ਜਲਸੇ ਵਿਚ ਬੈਠੇ ਮੁਸਲਮਾਨਾਂ ਦਾ ਖ਼ੂਨ ਬਦਲੇ ਦੀ ਭਾਵਨਾ ਨਾਲ ਖੋਲ ਉਠਿਆ ਜਿਸ ਦੇ ਅੰਤਰ ਗਤ ਉਹਨਾਂ ਨੇ ਤਹਿਸੀਲ ਦੇ ਪਹਾੜੀ ਪਿੰਡਾਂ (ਹਵੇਲੀਆਂ, ਝੰਗੜਾ, ਰਜੋਈਆ, ਗੋੜਾ, ਫੁਲਗਰਾਂ, ਦਮਬੋੜ, ਬਾਂਡਾ, ਪੀਰਕੋਟ, ਪਿਪਲ, ਮੁਜ਼ਾਬ, ਜਾਬਾ, ਮੋਹਾੜੀ, ਧਣਕ-ਕੜਛ, ਨਾੜਾ, ਸਤੋੜਾ, ਔਗਲ, ਘਗੜੋਤਰ, ਮੋਹਰੀ ਬੱਡ ਭੈਣ, ਦਵਾਲ, ਅਖੜੂਟਾ, ਨਗਰੀ ਮਕੋਲ, ਨਿਲਾ ਭੋਤੋ, ਬੱਠਲ, ਭਜੂਰ,

ਲੋਰਾ, ਕੁਟਲ, ਘੜਾਗਾ, ਬਗੋਲਾ, ਬਜਾੜੀਆਂ, ਮਾਲਮੂਲਾ, ਨਗਰੀ ਤਥਾ ਸੀਰ ਤੇ ਮਲਾਹ ਦੇ ਇਲਾਕਿਆਂ ਦੀਆਂ 5-6 ਤੇ 7-8 ਬਿਖਰੀਆਂ ਬਸਤੀਆਂ ਇਤ ਆਦਿਕ) ਦੇ ਸਿਖਾਂ ਤੇ ਸਹਿਜ ਧਾਰੀ ਸਿਖਾਂ ਦਾ ਕਤਲੇ ਆਮ ਕਰਨਾ, ਉਹਨਾਂ ਦੇ ਧਾਰਮਕ ਸਥਾਨਾਂ ਤੇ ਜਾਇਦਾਦਾਂ ਨੂੰ ਲੁਟਣਾ ਸਾੜਨਾਂ ਅਰੰਭ ਕਰ ਦਿਤਾ ਜਿਵੇਂ ਕਿ :—

26-12-46 ਨੂੰ ਧਣਕਾਂ ਪਿੰਡ ਦੇ ਸ. ਕਾਹਨ ਸਿੰਘ ਸਣੇ ਆਪਣੇ ਸਾਲੇ ਲਹਿਣਾ ਸਿੰਘ ਤੇ 9/10 ਸਾਲ ਦੀ ਸਪੁਤਰੀ ਬਲਬੀਰ ਕੌਰ ਸੋਹਰੇ ਪਿੰਡ ਧਰਾੜੀ (ਮਲਾਹ) ਤੋਂ ਆਪਣੇ ਪਿੰਡ ਵਾਪਸ ਆ ਰਹੇ ਸਨ ਕੇ ਉਹਨਾਂ ਨੂੰ ਦਵਾਲ ਪਿੰਡ ਨੇੜਲੇ ਮਨੂੰ ਕਠੇ ਵਿਚ 13-14 ਮੁਸਲਮਾਨਾਂ ਨੇ ਘੇਰ ਸ਼ਹੀਦ ਕਰ ਦਿਤਾ। ਮਾਸੂਮ ਪੁਤ੍ਰੀ ਨੇ ਆਪਣੇ ਪਿਤਾ ਦਾ ਗਲਾ ਕਟਣਾ ਦੇਖ ਬੇ ਬੱਸੀ ਅੰਦਰ ਜਦ ਚੀਖ਼ ਮਾਰੀ ਤਾਂ ਬੇ ਤਰਸਾਂ ਨੇ ਉਸ ਦੇ ਪੇਟ ਵਿਚ ਬਰਛਾ ਖੋਹਬ ਛੁਰੀ ਨਾਲ ਗਲਾ ਕਟ ਜਿਸਮ ਦੇ ਤਿੰਨ ਟੁਕੜੇ ਕਰ ਦਿਤੇ। ਇਸੇ ਹੀ ਵਾਂਗ ਤੀਜੇ ਵਿਅਕਤੀ ਨੂੰ ਵੀ ਮਾਰ ਘਤਿਆ ਗਿਆ। ਇਲਾਕੇ ਵਿਚ ਵਾਪਰੀ ਪਹਿਲੀ ਦੁਰ ਘਟਨਾ ਦੀ ਇਤਲਾਹ ਮਿਲਣ ਤੇ ਜਿਥੇ ਨਾੜੇ ਥਾਣੇ ਦੇ S.H.O. ਸ. ਕਿਰਪਾਲ ਸਿੰਘ ਨੇ ਹਾਲਾਤ ਤੇ ਕਾਬੂ ਪਾਣ ਲਈ ਹੈਡਕਵਾਟਰ ਤੋਂ ਪੰਜਾਹ ਜਵਾਨਾਂ ਤੇ ਆਧਾਰਿਤ Armd Police ਨੂੰ ਮੰਗਵਾ ਲਿਆ ਉਥੇ S.P. ਵੀ ਮੌਕੇ ਤੇ ਪੁਜ ਗਿਆ। 30 ਤੇ 31 ਦਸੰਬਰ 46 (ਦੋ ਦਿਨ ਦਸਵੇਂ ਪਾਦਸ਼ਾਹ ਦਾ ਗੁਰਪੁਰਬ ਮਨਾਏ ਜਾਣ ਕਰਕੇ) ਨੂੰ ਖਰੀਅਤ ਰਹੀਂ ਪਰ 1-1-1947 ਨੂੰ ਮੋਹਰੀ ਬੱਡ-ਭੈਣ ਉਤੇ ਆਲੇ-ਦੁਆਲੇ ਦੇ ਹਜ਼ਾਰਾਂ ਵੈਰੀਆਂ ਨੇ ਧਾਵਾ ਬੋਲ ਦਿਤਾ। ਪਿੰਡ ਵਿਚਲੇ 106 ਘਰਾਂ ਦੇ 350 ਦੇ ਕਰੀਬ ਮਰਦ-ਔਰਤਾਂ ਨੇ ਆਪਣੇ ਘਰਾਂ ਤੋਂ ਨਿਕਲ ਗੁਰਦਵਾਰੇ ਨੂੰ ਕੇਂਦਰ ਬਣਾ ਲਿਆ। ਹਮਲਾਆਵਰਾਂ ਨੇ ਸਭ ਤੋਂ ਪਹਿਲਾਂ ਪਿੰਡ ਦੇ ਸਾਰੇ ਘਰਾਂ ਨੂੰ ਅੱਗ ਲਗਾ ਦਿਤੀ ਤੇ ਫਿਰ ਗੁਰਦਵਾਰੇ ਤੇ ਹਮਲਾ ਕਰ ਦਿਤਾ ਦੁਸ਼ਮਨਾਂ ਦੀਆਂ ਬੇ ਸ਼ੁਮਾਰ ਬੰਦੂਕਾਂ ਤੇ ਛਵੀਆਂ ਦੇ ਮੁਕਾਬਲੇ ਭਾਵੇਂ ਸਿੰਘਾਂ ਪਾਸ ਕੇਵਲ 6 ਬੰਦੂਕਾਂ ਤੇ 1000 ਕਾਰਤੂਸ ਹੀ ਸਨ ਪਰ ਹਿਮਤ ਨਾਂ ਹਾਰਦੇ ਹੋਏ ਉਹਨਾਂ ਨੇ ਦੋ ਪਹਿਰ ਤੋਂ ਲੈ ਚੰਗਾ ਹਨੇਰਾ ਪੈਣ ਤੀਕ ਡਟ ਕੇ ਮੁਕਾਬਲਾ ਕੀਤਾ। ਗੁਪ ਹਨੇਰਾ ਪੈਣ ਤੇ ਜਦ ਹਮਲਾਆਵਰ ਆਰਾਮ ਕਰਨ ਲਈ ਇਧਰ-ਉਧਰ ਚਲੇ ਗਏ ਤਾਂ ਗੁਰਦਵਾਰੇ ਅੰਦਰ ਘਿਰੇ ਸਭੀ ਪ੍ਰਾਣੀ ਗੁਰਦਵਾਰੇ ਦੀ ਛਤ ਨੂੰ ਫਾੜ ਬਾਹਰ ਨਿਕਲ ਆਏ ਸੜਦੇ ਘਰਾਂ ਨੂੰ ਇਕ ਨਜ਼ਰ ਭਰ ਕੇ ਤਕਿਆ ਤੇ ਫਿਰ ਹਨੇਰੇ ਦਾ ਫ਼ੈਦਾ ਉਠਾ ਰਾਤੋ-ਰਾਤ ਚਲ ਕੇ ਹਵੇਲੀਆਂ ਰੇਲਵੇ ਸਟੇਸ਼ਨ ਤੇ ਪੁਜ ਗਏ ਜਿਥੇ ਕਿ ਕਾਫ਼ੀ ਪੋਲੀਸ ਸੀ। ਗੁਰਦਵਾਰੇ ਪੁਜਣ ਵਾਲੇ ਵਿਅਕਤੀ ਤਾਂ ਭਲੇ ਹੀ ਬਚ ਗਏ ਸਨ ਪਰ ਸਰਦਾਰ ਸ਼ੇਰ ਸਿੰਘ ਸ: ਮਹਿਤਾਬ ਸਿੰਘ ਤੇ ਇਕ ਹੋਰ ਸਜਨ ਜੋ ਪੋਂਹਚ ਨਹੀਂ ਪਾਏ ਸਨ ਨੂੰ ਸ਼ਹੀਦ ਕਰ ਦਿਤਾ ਗਿਆ ਸੀ।

ਮੋਹਰੀ-ਬੱਡ-ਭੈਣ ਦੇ ਹੀ ਸ. ਗੁਲਾਬ ਸਿੰਘ ਤੇ ਉਹਨਾਂ ਦੇ ਪਰਿਵਾਰ ਅਥਵਾ ਸ. ਗਿਆਨ ਸਿੰਘ ਜੀ ਨੂੰ ਸ਼ਹੀਦ ਕਰ ਦਿਤਾ ਗਿਆ।

ਪਹਿਲੀ ਜਨਵਰੀ 1947 ਨੂੰ ਹੀ 80 ਘਰਾਂ ਦੇ ਪਿੰਡ ਅਖ਼ਰੂਟਾ ਤੇ ਵੀ ਹਮਲਾ

ਹੋ ਗਿਆ। ਹਵਾਲਦਾਰ ਗੋਕਲ ਸਿੰਘ 5 ਆਰਮਡ ਪੋਲੀਸ ਦੇ ਜਵਾਨਾਂ ਸਣੇ ਪਿੰਡ ਪੁਜ ਗਏ। ਵਾਰਨਿੰਗ ਦੇਣ ਦੇ ਬਾਵਜੂਦ ਜਦ ਵੈਰੀਆਂ ਨੇ ਵਾਪਸ ਹੋਣ ਤੋਂ ਇਨਕਾਰ ਕੀਤਾ ਤਾਂ ਸ. ਗੋਕਲ ਸਿੰਘ ਨੇ ਗੋਲੀ ਚਲਾਣ ਦਾ ਹੁਕਮ ਦੇ ਦਿਤਾ ਜਿਸ ਦੇ ਪਰਿਣਾਮ ਸਰੂਪ (ਸੂਤ੍ਰਾਂ ਅਨੁਸਾਰ) 150 ਮੂਜ਼ੀ ਗੋਲੀ ਦਾ ਨਿਸ਼ਾਨਾਬਣਾ ਦਿਤੇ ਗਏ ਪਰ ਬਦ ਕਿਸਮਤੀ ਨਾਲ ਅਸਲਾ ਮੁਕ ਜਾਣ ਤੇ ਸ. ਗੋਕਲ ਸਿੰਘ ਵੀ ਸ਼ਹੀਦ ਹੋ ਗਏ। ਇਹਨਾਂ ਤੋਂ ਛੁਟ ਸ. ਗੁਲਾਬ ਸਿੰਘ, ਉਹਨਾਂ ਦੀ ਧਰਮ ਪਤਨੀ, ਸ. ਰੰਗੀਲ ਸਿੰਘ ਸਪਾਹੀ ਦੀ ਬੱਚੀ ਇਕ ਹੋਰ ਗੁਰ ਸਿਖ, ਸ੍ਰੀ ਮਤੀ ਲੀਲਾ ਵੰਤੀ ਭਾਵ 6 ਵਿਅਕਤੀ ਸ਼ਹੀਦ ਹੋਏ ਤੇ ਇਕ 9/10 ਸਾਲ ਦੀ ਬੱਚੀ ਨੂੰ ਅਗਵਾ ਕੀਤਾ ਗਿਆ। ਮੁਸਲਮਾਨ ਮਰਨੇ ਵਾਲਿਆਂ ਵਿਚ ਉਹ ਗੁੰਡਾ ਵੀ ਸੀ ਜੋ ਸ. ਲਹਿਣਾ ਸਿੰਘ ਦਾ ਕਾਤਲ ਸੀ। ਅਖ਼ਰੂਟ ਦੇ ਹਵਾਲਦਾਰ ਸ. ਗੋਕਲ ਸਿੰਘ ਦੀ ਵੀਰਤਾ ਤੋਂ ਖੁਸ਼ ਹੋ ਵਕਤੀ ਸਰਕਾਰ ਨੇ ਉਹਨਾਂ ਨੂੰ ਜਾਰਜ ਕਰਾਸ, ਜੋ ਵਿਕਟੋਰੀਆ ਤੇ ਐਡਵਰਡ ਕਰਾਸਾਂ ਮਗਰੋਂ ਬਹੁਤ ਮਹੱਤਵਪੂਰਨ ਸਮਝਿਆ ਜਾਂਦਾ ਹੈ, ਮੈਡਲ ਇਨਾਮ ਵਜੋਂ ਦਿਤਾ।

ਪਹਿਲੀ ਜਨਵਰੀ ਨੂੰ ਹੀ ਹਾਲਾਤ ਵਿਗੜਦੇ ਦੇਖ ਮੋਹਾੜੀ ਤੇ ਧਣਕਾਂ-ਕੜਵਾਂ ਦੀ ਵਸੋਂ ਵੀ ਰਾਤੋ ਰਾਤ ਥਾਣੇ ਨੇੜੇ ਪਹੁੰਚ ਗਈ। ਧਣਕਾਂ ਦੇ ਦੋ ਭਰਾਵਾਂ ਨੰਬਰਦਾਰਕਾਲਾ ਸਿੰਘ ਤੇ ਰਵੇਲ ਸਿੰਘ ਥਾਣੇ ਪੁਜਣ ਦੇ ਬਜਾਏ ਦੁਸ਼ਮਨ ਨਾਲ ਦੋ-ਦੋ ਹੱਥ ਕਰਨ ਲਈ ਘਰ ਹੀ ਰਹੇ। ਇਹ ਕੁਝ ਸੁਣਦੇ ਹੀ ਸੈਂਕੜੇ ਵੈਰੀਆਂ ਨੇ ਉਹਨਾ ਨੂੰ ਘੇਰ ਲਿਆ ਜਿਸ ਤੇ ਇਕ ਰਾਈਫਲ ਤੇ ਇਕ ਪਸਤੌਲ ਆਦਿਕ ਨਾਲ ਦੋਨਾਂ ਨੇ 7-8 ਘੰਟੇ ਤੀਕ ਲਗਾਤਾਰ ਮੁਕਾਬਲਾ ਕੀਤਾ ਤੇ ਫਿਰ ਸ. ਕਾਲਾ ਸਿੰਘ ਜੀ ਜਿਥੇ ਸ਼ਹੀਦੀ ਪਾ ਗਏ ਉਥੇ 3-4 ਦਿਨ ਤੀਕ ਹੱਥ ਵਿਚ ਨੰਗੀ ਸ੍ਰੀ ਸਾਹਿਬ ਫੜ ਸ. ਰਵੇਲ ਸਿੰਘ ਦੁਸਮਨਾਂ ਨੂੰ ਨੇੜੇ ਆਣ ਲਈ ਲਲਕਾਰਦੇ ਰਹੇ ਤੇ ਆਖ਼ਿਰ ਸਮਾ ਨੇੜੇ ਆਇਆ ਵੇਖ ਮੁਹਾੜੀ ਪਿੰਡ ਜਾ ਇਕ ਕਮਰੇ ਵਿਚ ਪ੍ਰਭੂ ਸਿਮਰਨ ਵਿਚ ਜੁੜ ਗਏ। ਪਤਾ ਚਲ ਜਾਣ ਤੇ ਮਕਾਨ ਨੂੰ ਘੇਰ ਅੱਗ ਲਗਾ ਦਿਤੀ ਗਈ ਜਿਸਦੇ ਅੰਦਰ ਹੀ ਆਪ ਨੇ ਸ਼ਹੀਦੀ ਪ੍ਰਾਪਤ ਕੀਤੀ।

ਪਹਿਲੀ ਜਨਵਰੀ ਨੂੰ ਹੀ ਪਿੰਡ ਜਾਬੇ ਤੇ ਧਾਵਾ ਬੋਲ ਦਿਤਾ ਗਿਆ। ਪਿੰਡ ਦੀ ਜਵਾਨ ਸ਼ਰੇਣੀ ਤਾਂ ਨੌਕਰੀਆਂ ਤੇ ਲੱਗੀ ਹੋਣ ਕਾਰਨ ਪਿੰਡ ਤੋਂ ਬਾਹਰ ਸੀ ਪਰ ਬਜ਼ੁਰਗ ਤਬਕੇ ਨੇ ਸਿਆਣਪ ਵਰਤਦੇ ਹੋਏ ਘਰ-ਦਰ ਖੁਲੇ ਛਡ ਔਰਤਾਂ ਬੱਚਿਆਂ ਸਣੇ ਇਕ ਨਾਲ ਲਗਦੀ ਚੋਟੀ ਤੇ ਜਾ ਮੋਰਚਾ ਲਾਇਆ। ਧਾੜੀਆਂ ਨੇ ਜੀ ਭਰ ਮਕਾਨਾਂ ਵਿਚਲੀ ਵਸਤੂਆਂ ਨੂੰ ਲੁਟਿਆਂ ਤੇ ਫਿਰ ਸਭੀ ਮਕਾਨਾਂ ਨੂੰ ਅੱਗ ਲਗਾ ਦਿਤੀ ਉਧਰ ਰਾਤ ਦੇ ਹਨੇਰੇ ਦਾ ਫ਼ੈਦਾ ਉਠਾ ਸਭੀ ਛੋਟੇ-ਵਡੇ ਪਿੰਡ ਪਿਪਲਾਂ ਪੁਜ ਗਏ (ਇਸ ਪਿੰਡ ਵਿਚ 4-5 ਘਰਾਂ ਦੀ ਵਸੋਂ ਬੜੇ ਜਾਬਰ ਸਾਸਨਾਂ ਦੀ ਸੀ) ਕੁਝ ਦੇਰ ਸਸਤਾਨ ਉਪ੍ਰੰਤ ਉਕਤ ਲੋਕ ਪਿਪਲਾਂ ਤੋਂ ਚਲ ਪਏ ਤੇ ਸੋਤੇ ਵਿਚ ਹੀ ਮੋਹਰੀ ਬੱਡ ਭੇਣ ਦੇ ਕਾਫ਼ਲੇ ਨਾਲ ਮਿਲ ਹਵੇਲੀਆਂ ਸਟੇਸ਼ਨ ਤੇ ਪੁਜ ਗਏ। ਉਕਤ ਘਟਨਾਵਾਂ

ਤੋ. ਉਤਸਾਹਤ ਹੋ ਲੀਗੀਆਂ ਨੇ ਗੌੜ੍ਹੇ ਪਿੰਡ ਦੇ 45 ਸਹਿਜਧਾਰੀ ਬ੍ਰਾਹਮਣਾਂ ਨੂੰ ਮੁਸਲਮਾਣ ਬਣਾ ਲਿਆ ਪਰ ਮਾਸਟਰ ਤਾਰਾ ਸਿੰਘ ਜੀ ਦੀ ਵੇਲੇ ਸਿਰ ਮੁਦਾਖ਼ਲਤ ਤੇ ਉਹ ਫਿਰ ਹਿੰਦੂ ਬਣਾ ਦਿਤੇ ਗਏ ਜੋ ਅਜ ਕਲ ਗਨੋਲੀ ਪਿੰਡ (ਕਲਸੀਆਂ) ਵਿਚ ਆਬਾਦ ਹਨ। ਇਵੇਂ ਹੀ ਪਿੰਡ ਫੂਲਗਰਾਂ ਵਿਚ ਹੋਇਆ। ਘਗੜੋਤਰ ਪਿੰਡ, ਜੋ ਸਤੋੜੇ ਪਿੰਡ ਨੇੜੇ ਸਥਿਤ ਸੀ ਦੇ ਦਰਜਨ ਤੋਂ ਵਧ ਗੁਰ ਸਿਖ ਮਾਈ-ਭਾਈ ਨੂੰ ਸ਼ਹੀਦ ਕਰ ਦਿਤਾ ਗਿਆ। ਪਿੰਡ ਨਗਰੀ ਦੇ ਪੰਡਤ ਰਾਮ ਚੰਦ ਨੂੰ ਵੀ ਮੁਸਲਮਾਨ ਬਣਾਇਆ ਗਿਆ। ਇਸੇ ਹੀ ਵਾਂਗ ਪਿੰਡ ਨਿਲਾਂ ਭੋਤੋ ਦੇ ਇਕ ਪਰਸਿਧ ਵਿਅਕਤੀ 'ਸਰਬਨ' ਦੇ ਤਿਨੋ ਲੜਕਿਆਂ ਦਰਸਨ, ਗੋਵਿੰਦਾ ਤੇ ਨਥੂ ਅਥਵਾ ਉਹਨਾਂ ਦੇ ਬਾਲ ਬੱਚਿਆਂ ਜੋ 18-19 ਸਨ ਨੂੰ ਸ਼ਾਂਹਾਂ ਦੇ ਚਿਲੇ ਦੇ ਨਾਂਗੇ ਫ਼ਕੀਰ ਮੱਯਦ ਅਨਾਇਤ ਸ਼ਾਹਨੇ ਆਪਣੇ ਵਿਚ ਸ਼ਾਮਲ ਕਰ ਲਿਆ।

ਪਿੰਡ ਕੂਟਲੀ ਦੇ ਕਰੀਬ ਸਾਰੇ ਹੀ ਵਿਅਕਤੀ ਆਪਣੇ ਘਰਾਂ ਦਰਾਂ ਨੂੰ ਛਡ ਘੋੜਾ ਗਲੀ ਪੋਂਹਚੇ ਤਾਂ ਜਾਲਮਾ ਨੇ ਜਿਥੇ ਪਿੰਡ ਦੇ ਘਰਾਂ ਨੂੰ ਅੱਗ ਦੀ ਨਜ਼ਰ ਕਰ ਦਿਤਾ ਉਥੇ ਭਾਈ ਤੁਲਸਾ ਰਾਮ ਤੇ ਮਾਤਾ ਧਰੋਪਤੀ ਨੂੰ ਸ਼ਹੀਦ ਕਰ ਦਿਤਾ ਉਥੇ ਮਾਤਾ ਧਰੋਪਤੀ ਦੀ ਵਿਅਹੁਤਾ ਲੜਕੀ ਨੂੰ ਜਬਰਨ ਅਗਵਾ ਕਰ ਲਿਆ। ਕੂਟਲੀ ਨਾਲ ਲਗਦੇ ਇਕ ਮਸ਼ਹੂਰ ਪਿੰਡ ਲੋਰਾ ਜਿਥੇ ਮਹਾਂ ਪੁਰਖ ਬਾਬਾ 'ਕਲਾ' ਜੀ ਦੀ ਸਮਾਧ ਸੀ ਅਥਵਾ ਜਿਥੇ ਸੈਂਟਰਲ ਕਮੇਟੀ ਦੀ ਪਹਿਲੀ ਕਾਨਫ਼ਰੰਸ ਹੋਈ ਸੀ ਦੇ 113 ਬ੍ਰਾਹਮਣ ਸਿੱਖਾਂ ਨੂੰ ਲੀਗੀਆਂ ਨੇ ਘੇਰੇ ਵਿਚ ਲੈ ਲਿਆ ਪਰ ਥਾਣੇ ਦੇ ਨੇਕ ਦਿਲ ਤੇ ਖ਼ੁਦਾ ਤਰਸ ਮੁਸਲ-ਮਾਨ S.H.O. ਨੇ ਫੋਰਨ ਹੈਡ ਕਵਾਟਰ ਤੋਂ ਇਕ 50 ਜਵਾਨਾਂ ਦੀ ਪਲਟੂਨ ਮੰਗਵਾ ਥਾਣੇ ਅੰਦਰ ਸ਼ਰਨ ਲੈ ਰਹੇ ਸਭੀ ਮਰਦ-ਔਰਤਾਂ ਤੇ ਬੱਚਿਆਂ ਨੂੰ ਘੋੜਾ ਗਲੀ ਪੋਂਹਚਵਾ ਦਿਤਾ ਪਰ ਇਸ ਦੇ ਬਾਵਜੂਦ ਵੀ ਸ. ਘਨੇਹੀਆ ਸਿੰਘ ਭਰਾਤਾ ਕਵੀ ਬਾਲਕ ਸਿੰਘ ਦੁਖੀ ਤੇ ਸ੍ਰੀ ਮਤੀ ਛੜੋ ਧਰਮ ਪਤਨੀ ਪੰਡਤ ਗੋਪਾਲ ਚੰਦ ਨੂੰ ਸ਼ਹੀਦ ਕਰ ਦਿਤਾ ਗਿਆ ਤੇ ਦੂਜੀ ਸਵੇਰ ਨੂੰ ਸ. ਦਲੀਪ ਸਿੰਘ ਗੋਲੀ ਦਾ ਨਿਸ਼ਾਨਾਂ ਬਣਾ ਦਿਤੇ ਗਏ।

ਆਲੇ ਦੁਆਲੇ ਦੇ ਪਿੰਡਾਂ ਵਿਚਲੀਆਂ ਦਰਦਨਾਕ ਘਟਨਾਵਾਂ ਦਾ ਇਲਮ ਜਦ ਤਿੰਨ ਚਾਰ ਹਜ਼ਾਰ ਫ਼ੁਟ ਦੀ ਉਚਾਈ ਤੇ ਬਰਫ਼ੀਲੇ ਪਰਬਤਾਂ ਦੀ ਤਣੀ ਛਤਰੀ ਹੇਠਾਂ ਨਦੀ 'ਹਰੋ' ਕੰਢੇ ਵਸਦੇ ਪਿੰਡ ਸਤੋੜਾ, ਜੋ ਹੋਰਨਾਂ ਪਹਾੜੀ ਪਿੰਡਾਂ ਤੋਂ ਅਲੱਗ-ਥਲੱਗ ਸੀ, ਦੇ ਮਾਈ ਭਾਈ ਨੂੰ ਹੋਇਆ ਤਾਂ ਕਾਫ਼ੀ ਚਿੰਤਤ ਹੋ ਆਪਣੇ ਬਚਾ ਦੀ ਸੋਚ ਵਿਚ ਪੈ ਗਏ।

ਇਸ ਪਿੰਡ ਦੇ ਕਰੀਬ 2000 ਮੁਸਲਮ ਘਰਾਨੇ ਪਹਾੜ ਨਾਲ ਦੀਆਂ ਭਨਖਾਂ, ਛੋਟੀ-ਵਡੀ ਦੋ ਪਾਂਡੀਆਂ ਤੇ ਖੱਖਰ ਨਾਮੀ ਬਸਤੀਆਂ ਵਿਚ ਵਸਦੇ ਸਨ ਤੇ 40 ਕੁ ਬ੍ਰਾਹਮਣ ਸਿਖ ਤਥਾ 15-16 ਪਰਿਵਾਰ ਖਤ੍ਰੀਆਂ (ਜੋ ਜ਼ਿਆਦਾ ਤਰ ਸਿੰਘ ਸਜੇ ਹੋਏ ਸਨ) ਦੇ ਜਰਨੈਲ ਹਰੀ ਸਿੰਘ ਨਲੂਏ ਦੇ ਬਣਵਾਏ ਕਿਲ੍ਹੇ ਤੇ ਢੇਰੀ ਨਾਮੀ ਬਸਤੀਆਂ ਅੰਦਰ ਰਹਿੰਦੇ ਸਨ। ਇਕ ਮੀਲ ਚੌੜੇ ਤੇ ਢਾਈ ਮੀਲ ਲੰਮੇ ਮੈਦਾਨ ਦੇ ਐਨ ਵਿਚਕਾਰ ਢੇਰੀ ਦਾ ਥੋਹੜੀ ਉਚਾਈ ਤੇ ਸਿਥਿਤ ਹੋਣਾ ਇਕ ਕੁਦਰਤੀ

Defence ਦਾ ਰੂਪ ਸੀ। ਸੋ ਢੇਰੀ ਦੇ ਕਰੀਬ 45 ਬ੍ਰਾਹਮਣ ਸਿਖਾਂ ਤੇ ਖਤਰੀਆਂ ਦੀ ਮਿਲੀ ਜੁਲੀ ਵਸੋਂ ਨੇ ਸਭੀ ਬਾਹਰ ਵਸਦੇ ਭੈਣ ਭਰਾਵਾਂ ਨੂੰ ਆਪਣੇ ਪਾਸ ਬੁਲਾ ਗੁਰਦ-ਵਾਰਾ ਸਾਹਿਬ ਉਤੇ ਚੰਗਾ ਮਜ਼ਬੂਤ ਮੋਰਚਾ ਬਣਾ ਲਿਆ ਤੇ ਕਿਸੇ ਵੀ ਆਈ ਆਫ਼ਤ ਦਾ ਡਟ ਕੇ ਟਾਕਰਾ ਕਰਨ ਲਈ ਹਰ ਤਰ੍ਹਾਂ ਦੀ ਤਿਆਰੀ ਪੂਰੀ ਕਰ ਲਈ। ਉਧਰ ਸਤੋੜੇ ਲਾਗਲੇ ਪਿੰਡਾਂ ਦੇ ਕਰੀਬ 6-7 ਹਜ਼ਾਰ ਮੁਸਲਮਾਨਾਂ ਨੇ ਅਕੱਠੇ ਹੋ ਢੇਰੀ ਨੂੰ ਘੇਰੇ ਵਿਚ ਲੈਣ ਤੋਂ ਪਹਿਲਾਂ ਪਿੰਡ ਦੇ ਭਰਾਵਾਂ ਦਾ ਸਹਿਯੋਗ ਚਾਹਿਆ ਤਾਂ ਉਹਨਾਂ ਨੇ ਇਹ ਡਰਾਵਾ ਦੇ ਕਿ ਨਾਂ ਕਰ ਦਿਤੀ ਕਿ ਸਿਖਾਂ ਪਾਸ ਇਤਨਾ ਆਤਸ਼ੀਨ ਅਸਲਾ ਤੇ ਗੋਲਾ ਬਾਰੂਦ ਇਤ ਆਦਿਤ ਹੈ ਕਿ ਜੇ ਕਰ ਅਸਾਂ ਨੇ ਉਹਨਾਂ ਤੇ ਹਮਲਾ ਕੀਤਾ ਤਾਂ ਉਹ ਪਲ ਭਰ ਵਿਚ ਸਾਰੀ ਮੁਸਲਮ ਆਬਾਦੀ ਨੂੰ ਸਣੇ ਘਰਾਂ ਦਰਾਂ ਦੇ ਤਬਾਹ ਕਰ ਦੇਣਗੇ। ਵਾਸਤੱਵ ਵਿਚ ਸਿਖਾਂ ਦੇ ਸੁਲਝੇ ਹੋਇ ਗਿਆਨੀ ਜਸਵੰਤ ਸਿੰਘ ਇਤ ਆਦਿਕ ਆਗੂਆਂ ਨੇ ਪਿੰਡ ਦੇ ਆਪਣੇ ਮੁਸਲਮਾਨ ਦੋਸਤਾਂ ਰਾਹੀਂ ਇਸ ਤਰ੍ਹਾਂ ਦਾ ਪ੍ਰਾਪੇਗੰਡਾ ਕਰ ਰਖਿਆ ਸੀ। ਇਸ ਦਿਸ਼ਾ ਤੋਂ ਪ੍ਰਭਾਵਤ ਹੋ ਦੋ-ਤਿੰਨ ਬਾਹਰੋਂ ਆਏ ਸੁਲਿਆਂ ਨੇ ਘੇਰਾ ਪਾਣ ਦੀ ਕੋਸ਼ਿਸ਼ ਵੀ ਕੀਤੀ ਪਰ ਸਫ਼ਲ ਨਾ ਹੋ ਪਾਏ। ਇਸੇ ਦੌਰਾਨ ਗਿਆਨੀ ਜੀ ਨੇ ਇਕ ਸਿਖ ਤੇ ਦੋ ਮੁਸਲਮਾਨਾਂ ਨੂੰ ਨਾੜੇ ਥਾਣੇ ਭੇਜ ਕਾਫ਼ੀ ਸਾਰੀ ਪੋਲੀਸ ਫ਼ੋਰਸ ਮੰਗਵਾ ਲਈ ਜਿਨ੍ਹਾਂ ਨੇ ਸਭੀ ਹਿੰਦੂ ਸਿਖ ਪਰਿਵਾਰਾਂ ਨੂੰ ਘੋੜਾ ਗਲੀ ਪੋਂਹਚਾ ਦਿਤਾ ਤਥਾ ਪਿੰਡ ਦੇ ਨੇਕ ਮੁਸਲਮਾਨਾਂ ਨੇ ਆਪਣੇ ਸਿਰਾਂ ਤੇ ਸਿੰਘਾਂ ਦਾ ਸਾਮਾਨ ਚੁਕ ਘੋੜਾ ਗਲੀ ਪੋਂਹਚਾਇਆ। ਕਾਫ਼ਲੇ ਦੇ ਚਲ ਪੈਣ ਉਪ੍ਰੰਤ ਲਾਲਚੀ ਲੋਕਾਂ ਨੇ ਬਚੇ-ਖੁਚੇ ਸਾਮਾਨ ਨੂੰ ਲੁਟ ਸਭੀ ਘਰਾਂ ਨੂੰ ਅੱਗ ਲਾ ਦਿਤੀ। ਓਗਲ ਵਿਖੇ ਭਾਈ ਬੇਲੀਰਾਮ ਉਹਨਾਂ ਦੀ ਧਰਮ ਪਤਨੀ ਤੇ ਸਪੁਤਰ ਸ. ਗੁਰਬਚਨ ਸਿੰਘ ਈਸਰ, ਜੋ ਅਜ ਕਲ ਆਰਮੀ ਵਿਚ ਸੂਬੇਦਾਰ ਮੇਜਰ ਹਨ, ਤਿੰਨ ਦਿਨ ਤੀਕ ਦੁਸ਼ਮਨਾਂ ਵਿਚ ਘਿਰੇ ਰਹੇ ਪਰ ਚੌਥੀ ਰਾਤ ਨੂੰ ਭਾਈ ਜੀ ਦੇ ਇਕ ਜਿਗਰੀ ਦੋਸਤ ਭਾਵ ਬਟਾਲੇ ਦੀ ਚੋਟੀ ਤੇ ਸਥਿਤ ਘਣੀਆਂ ਖੋੜੀਆਂ ਦੇ ਇਕ ਦਰਵੇਸ਼ ਸਿਫਤ ਸਯੱਦ ਨੇ ਓਗਲ ਪੁਜ ਭਾਈ ਜੀ ਆਦਿਕ ਨੂੰ ਆਪਣੇ ਘਰ ਲਿਜਾ ਪਨ੍ਹਾ ਦਿਤੀ ਤੇ ਫਿਰ ਘੋੜਾ ਗਲੀ ਜਾ ਕੇ ਪੋਂਹਚਾ ਆਇਆ,

ਇਲਾਕਾ ਸੀਰ—ਦੀਆਂ ਤਰੋੜ, ਕਮਾਰ ਬਗਲਾ, ਨਲੋਟੀ ਤੇ ਸੰਧਾਂ ਆਦਿਕ ਬਸਤੀਆਂ ਦੇ ਕਰੀਬ 150 ਮਾਈ ਭਾਈ ਨੇ 31-12-46 ਦੀ ਰਾਤ ਨੂੰ ਆਪਣੀ ਆਪਣੀ ਜ਼ਰੂਰਤ ਅਨੁਸਾਰ ਰਾਸ਼ਨ ਪਾਣੀ ਆਦਿਕ ਸਿਰਾਂ ਤੇ ਉਠਾ ਸੰਧਾਂ ਨਾਲ ਲਗਦੀ ਇਕ ਉਚੀ ਪਹਾੜੀ ਤੇ ਪੁਜ ਮੋਰਚਾ ਕਾਇਮ ਕਰ ਲਿਆ। ਦੂਜੀ ਸਵੇਰ ਨੂੰ ਹਜ਼ਾਰਾਂ ਵੈਰੀਆਂ ਨੇ ਪਹਿਲਾਂ ਤਾਂ ਘਰਾਂ ਦਾ ਜੀ ਭਰ ਕੇ ਸਾਮਾਨ ਲੁਟਿਆ, ਮਾਲ ਮਵੇਸ਼ੀਆ ਨੂੰ ਆਪਸ ਵਿਚ ਵੰਡਿਆ ਤੇ ਫਿਰ ਕਚੇ-ਪਕੇ ਸਭੀ ਘਰਾਂ ਦਰਾਂ ਜਿਨ੍ਹਾਂ ਵਿਚ 2 ਸੁੰਦਰ ਗੁਰਦਵਾਰੇ ਵੀ ਸਨ ਨੂੰ ਅੱਗ ਦੀ ਭੇਟ ਕਰ ਪਹਾੜੀ ਨੂੰ ਆ ਘੇਰਿਆ। ਪਰ ਸਿੰਘਾਂ ਦਾ ਉਚੀ ਥਾਂ ਤੇ ਹੋਣ ਕਾਰਣ ਉਹਨਾਂ ਦੀ ਦਾਲ ਨਹੀਂ ਸੀ ਗਲ਼ ਰਹੀ। ਸਿੰਘਾਂ

ਪਾਸ ਚੰਦ ਬੰਦੂਕਾਂਤੋਂ ਛੁਟ ਜਿਥੇ ਸਿੰਘਾਂ ਦੇ ਸਰਦਾਰ ਹਰਨਾਮ ਸਿੰਘ ਈਸਰ, ਹਾਲ ਅਲਾਵੜਾ, ਅਲਵਰ, ਨੇ ਆਪਣੀ ਦਮਾਗੀ ਸੂਝ ਨੂੰ ਵਰਤ ਇਕ ਤੋਬੜਾ (ਛੋਟੀ ਤੋਪ) ਬਣਾ ਰਖਿਆ ਸੀ ਜਿਸ ਨੂੰ ਵਰਤਨ ਲਈ ਉਹਨਾਂ ਪਾਸ 2 ਮਣ ਬਾਰੂਦ ਤੇ ਦੂਜੀਆਂ ਵਸਤੂਆਂ ਵੀ ਕਾਫੀ ਸਨ ਉਥੇ ਪੱਥਰ ਵੀ ਕੁਦਰਤ ਨੇ ਸਿੰਘਾਂ ਦੇ ਵਰਤਨ ਲਈ ਪਰਦਾਂਨ ਕਰ ਰਖੇ ਸਨ। ਤੋਬੜੇ ਦੀ ਅਵਾਜ 5–5 ਮੀਲ ਤਥਾ ਮਾਰ 1–1 ਮੀਲ ਤੀਕ ਦੀ ਸੀ। 3 ਦਿਨ ਤੀਕ ਸਿੰਘ ਘਿਰੇ ਜ਼ਰੂਰ ਰਹੇ ਪਰ ਦੁਸਮਨਾਂ ਨੂੰ ਵਾਰ ਕਰਨ ਦੀ ਹਿਮਤ ਨਾਂ ਹੋਈ ਤਾਂ ਹੀ ਇਸ ਦਿਸ਼ਾ ਦੀ ਖ਼ਬਰ ਜਦ ਮਾਸਟਰ ਤਾਰਾ ਸਿੰਘ ਜੀ ਨੂੰ ਮਿਲੀ ਤਾਂ ਉਹਨਾਂ ਨੇ ਫੋਰਨ ਹੀ ਪੰਜਾਬ ਤੇ ਫਰੰਟੀਅਰ ਦੀ ਸਰਕਾਰਾਂ ਨਾਲ ਤਾਲ–ਮੇਲ ਕਾਇਮ ਕਰਕੇ ਬਹੁਤ ਸਾਰੀ ਪੋਲੀਸ ਫੋਰਸ ਬਾੜਾ ਗਲੀ ਭੇਜਵਾ ਦਿਤੀ ਅਥਵਾ ਪੰਜਾਬ ਦੇ ਮਨਿਸਟਰ ਸ. ਸਵਰਨ ਸਿੰਘ ਵੀ ਮੌਕੇ ਤੇ ਪੁਜ ਗਏ ਤੇ ਇੰਜ ਪੋਲੀਸ ਦੀ ਹਿਫ਼ਾਜਤ ਵਿਚ 4–1–47 ਨੂੰ ਸਭ ਵਿਅਕਤੀ ਕਾਕੂਲ ਕੈਂਪ ਆ ਪੁਜੇ।

ਇਲਾਕਾ ਮਲਾਛ—ਪੰਜ ਵਡੇ ਪਿੰਡਾਂ ਜਾਸਾ, ਭਾਟਾ' ਧਰਾੜੀ, ਸਹਿਰ ਤੇ ਬਾਗਣ ਤਥਾ ਕਈ ਛੋਟੀ–ਛੋਟੀ ਬਸਤੀਆਂ, 'ਪਸਾਲਾ, ਥਪਲਾ, ਭੋਤਲ, ਕਾਲਾ ਪਾਨੀ ਤੇ ਬੜਸਰ ਦਾ ਅਕਤਰੀਕਰਨ ਸੀ। ਪਹਿਲੇ ਚਾਰ ਪਿੰਡਾਂ ਵਿਚ ਸਿਖ ਵਸੋਂ ਦੀ ਬਹੁਲਤਾ ਤੇ ਮੁਸਲਮਾਨਾਂ ਦੀ ਘਟ ਅਥਵਾ ਬਾਕੀਆਂ ਵਿਚ ਮੁਸਲਮਾਨ ਜ਼ਿਆਦਾ ਤੇ ਸਿਖ ਘਟ ਸਨ। ਇਸ ਇਲਾਕੇ ਦੇ ਲੋਕ ਸਰਦੇ–ਪੁਜਦੇ ਤੇ ਕਾਫੀ ਜਾਇਦਾਦਾਂ ਵਾਲੇ ਸਨ। ਜ਼ਿਲੇ ਵਿਚ ਹੋਰਨਾਂ ਥਾਵਾਂ ਤੇ ਹੋ ਰਹੀਆਂ ਮਾਰੂ ਘਟਨਾਵਾਂ ਦਾ ਅਸਰ ਇਸ ਇਲਾਕੇ ਤੇ ਵੀ ਹੋਣਾ ਕੁਦਰਤੀ ਤੇ ਅਵਸ਼ ਹੀ ਹੋਣਾ ਸੀ ਇਸ ਲਈ ਕਾਂਗਰਸੀ ਮੁਸਲਮਾਨਾਂ ਨੂੰ ਛਡ ਮੁਸਲਮ ਲੀਗੀ, ਖ਼ਾਕਸਾਰ ਤੇ ਹਰਾਰੀ ਮੁਸਲਮਾਨ ਅੰਦਰ ਖਾਤੇ ਤਿਆਰੀਆਂ ਰਖਦੇ ਹੋਏ ਸਿੱਖਾਂ ਨਾਲ ਦੋ–ਦੋ ਹੱਥ ਕਰਨ ਲਈ ਉਤਾਵਲੇ ਹੋ ਰਹੇ ਸਨ। ਸੋ ਉਨ੍ਹਾਂ ਦੇ ਲੀਡਰ ਮੁਹੰਮਦ ਅਸਲਮ ਖ਼ਾਨ, ਜੋ ਤਹਿਸੀਲ ਐਬਟਾਆਬਾਦ ਦੀ ਮੁਸਲਮ ਲੀਗ ਬ੍ਰਾਂਚ ਦਾ ਸੇਕਰੇਟਰੀ ਸੀ, ਨੇ ਅਮਨ ਕਮੇਟੀ ਦੀ ਆੜ 'ਚ ਸਿਖ ਮੁਸਲਮ ਸਾਂਝੀ ਮੀਟਿੰਗ ਪਸਾਲੇ ਪਿੰਡ ਵਿਖੇ ਬੁਲਾ ਆਪਸ ਵਿਚ ਬਣਾ ਕੇ ਰਖਣ ਦਾ ਫੈਸਲਾ ਕੀਤਾ ਜਿਸ ਤੋਂ ਸੰਤੁਸ਼ਟ ਹੋ ਭਾ: ਜਵਾਹਰ ਸਿੰਘ, ਸ. ਚੇਤ ਸਿੰਘ, ਸ. ਗੁਲਾਬ ਸਿੰਘ, ਸ. ਪ੍ਰੀਤਮ ਸਿੰਘ ਵਾਪਸ ਭਾਟੇ ਪਿੰਡ ਆ ਰਹੇ ਸਨ ਕਿ ਰਸਤੇ ਵਿਚ ਉਹਨਾਂ ਨੂੰ ਹਰਦਿਤ ਸਿੰਘ ਪੋਲੀਸ ਕਾਂਸਟੇਬਲ ਨੇ ਦਸਿਆ ਕਿ ਪਸਾਲੇ ਦੀ ਸਾਂਝੀ ਮੀਟਿੰਗ ਤਾਂ ਇਕ ਛਲਾਵਾ ਸੀ ਤਥਾ ਅਸਲੀ ਮੀਟਿੰਗ ਤਾਂ ਦੂਸਰੇ ਪਿੰਡ ਬਾਗਣ ਵਿਚ ਹੋਈ ਤੇ ਜਿਸ ਵਿਚ ਜੁੜੇ ਹਜ਼ਾਰਾਂ ਲੀਗੀਆਂ ਨੂੰ ਉਹਨਾਂ ਦੇ (ਲੀਗੀ) ਲੀਡਰਾਂ ਤੇ ਮੁਤਹੱਸਬ ਮੁਲਾਣਿਆਂ ਇਤ ਆਦਿਕ ਨੇ ਭੜਕਾਊ ਤਕਰੀਰਾਂ ਕਰ ਕੇ ਸਭੀ ਸਿਖਾਂ ਨੂੰ ਕਤਲ ਕਰ ਦੇਣ ਦੀਆਂ ਕਸਮਾਂ ਚੁਕਵਾਈਆਂ ਹਨ ਅਥਵਾ ਸਾਂਝ ਪੈਣ ਦੀ ਦੇਰ ਹੈ ਕਿ ਹਜ਼ਾਰਾਂ ਮੁਸ਼ਲਿਆਂ ਨੇ ਸਭ ਤੋਂ ਪਹਿਲਾਂ ਤੁਹਾਡੇ ਭਾਟੇ ਤੇ ਹੀ ਖ਼ੂਨ ਦੀ ਹੋਲੀ ਖੇਲਣੀ ਹੈ।

ਇਸ ਤੋਂ ਚਿੰਤਾਤਰ ਹੋ ਇਹਨਾਂ ਮੁਖੀਆਂ ਨੇ ਜਿਥੇ ਆਪਣੇ ਪਿੰਡ ਦੇ ਭਰਾਵਾਂ ਨਾਲ ਸਲਾਹ ਮਸ਼ਵਰੇ ਕੀਤੇ ਤੇ ਫਿਰ ਸਭੀ ਛੋਟੀ-ਵਡੀ ਬਸਤੀਆਂ ਵਿਚ ਆਦਮੀ ਭੇਜ ਸਿਖ ਜਨਤਾ ਨੂੰ ਭਾਟੇ ਯਾ ਜਾਸੇ ਪੁਜ ਜਾਣ ਦੀ ਅਪੀਲ ਕੀਤੀ ਜਿਸ ਨੂੰ ਸੁਣ ਕਰੀਬ ਸਭੀ ਛੋਟੇ ਗਰਾਵਾਂ ਦੀ ਸਿਖ ਵਸੋਂ ਜਾਸੇ ਪਿੰਡ ਵਿਚ ਆ ਗਈ ਉਥੇ ਆਗੂਆਂ ਨੇ ਭਾ: ਰਾਜ ਸਿੰਘ ਤੇ ਭਾਈ ਗਰੀਬ ਸਿੰਘ ਜੀ ਦੇ ਜੁੜਵੇਂ ਮਕਾਨਾਂ ਦੀ ਛਤ ਉਤੇ ਮੋਰਚਾ ਬਣਾ ਨਾਲ ਲਗਦੇ ਘਰਾਂ ਵਿਚ ਪਿੰਡ ਦੇ ਸਭੀ ਬ੍ਰਿਧ ਸਰੀਰਾਂ, ਔਰਤਾਂ ਤੇ ਬਚਿਆਂ ਨੂੰ ਟਿਕਾ ਦਿਤਾ। ਇਸ ਤੋਂ ਛੁਟ ਸ: ਰਾਜਾ ਸਿੰਘ ਤੇ ਸ: ਕਾਕਾ ਸਿੰਘ ਨੂੰ ਰਾਤੋ-ਰਾਤ ਐਬਟਆਬਾਦ ਭੇਜ ਦਿਤਾ ਤਾਂ ਜੋ ਕਿਸੇ ਤਰ੍ਹਾਂ 'ਜਾਸੇ' ਪਿੰਡ ਦੇ ਮਾਈ ਭਾਈ (ਪੋਲੀਸ ਫੋਰਸ ਤੇ ਸਮੇਂ ਸਿਰ ਆ ਜਾਣ ਤੇ) ਮੌਤ ਦੇ ਮੂੰਹ ਤੋਂ ਬੱਚ ਨਿਕਲਣ। ਅਜੇ ਥੋਹੜਾ ਹੀ ਹਨੇਰਾ ਪਿਆ ਸੀ ਕਿ ਸਖ਼ਤ ਝੱਖੜ ਤੇ ਪੈ ਰਹੀ ਬਰਫ਼ ਦੀ ਪ੍ਰਵਾਹ ਨਾਂ ਕਰਦੇ ਹੋਏ ਹਜ਼ਾਰਾਂ ਮੁਸਲਮਾਨ 'ਬਡਗਰ' ਪਿੰਡ ਦੇ ਕੁਝ ਸਿੰਘਾਂ, ਜੋ ਸਮੇਂ ਸਿਰ ਨਠਣੋਂ ਰਹਿ ਗਏ ਸਨ, ਨੂੰ ਸ਼ਹੀਦ ਕਰਨ ਉਪ੍ਰੰਤ ਨਾਹਰਾਏ ਤਕਬੀਰ ਤੇ ਅਲੀ-ਅਲੀ ਕੂਕਦੇ 'ਭਾਟੇ' ਪਿੰਡ ਆ ਪੋਂਹਚੇ। ਇਸ ਤੇ ਪਿੰਡ ਦੇ ਹੀ ਕੁਝ ਮੁਸਲਮਾਨਾਂ ਨੇ ਸਿੰਘਾਂ ਨੂੰ ਆਪਣਾ ਧਰਮ ਛੱਡ ਕਲਮਾ ਪੜ੍ਹਕੇ ਮੁਸਲਮਾਨ ਹੋ ਜਾਣ ਦਾ ਸਦਾ ਦਿਤਾ ਜਿਸ ਨੂੰ ਸਿੰਘਾਂ ਨੇ ਰਦ ਕਰ ਦਿਤਾ। ਫ਼ਿਰ ਇਹ ਕੁਝ ਹੀ ਕਰਨ ਲਈ ਜਦ ਹਮਲਾਆਵਰਾਂ ਦੇ ਲੀਡਰਾਂ ਨੇ ਦੁਹਰਾਇਆ ਤਾਂ ਸ: ਪਰੀਤਮ ਸਿੰਘ ਸਰਦਾਰ ਗਰੀਬ ਸਿੰਘ ਨੇ ਉਚੀ ਆਵਾਜ਼ ਵਿਚ ਧਰਮ ਛੱਡਣਾ ਨਾ ਮੁਮਕਿਨ ਦਰਸਾ ਭ੍ਰਿਸ਼ਟ ਹੋਣ ਦੇ ਬਜਾਏ ਸ਼ਹੀਦੀਆਂ ਪ੍ਰਾਪਤ ਕਰਨ ਨੂੰ ਮਾਨਤਾ ਦੇਂਦੇ ਹੋਏ ਸਿੰਘ ਗਰਜਨਾਂ ਵਿਚ ਦੁਸ਼ਮਨਾਂ ਨੂੰ ਦੋ-ਦੋ ਹੱਥ ਕਰਨ ਲਈ ਲਲਕਾਰਿਆ ਹੀ ਸੀ ਕਿ ਦੋ ਤਰਫੀ ਗੋਲੀਆਂ ਦੀ ਬੁਛਾੜ ਸ਼ੁਰੂ ਹੋ ਗਈ ਤੇ ਕੁਝ ਹੀ ਮਿੰਟਾਂ ਵਿਚ ਬਹੁਤ ਸਾਰੇ ਮੂਜ਼ੀ ਜਦ ਗੋਲੀਆਂ ਦਾ ਨਿਸ਼ਾਨਾ ਬਣਾ ਦਿਤੇ ਗਏ ਤਾਂ ਉਹਨਾਂ ਦੇ ਮੁਖੀਆਂ ਨੂੰ ਪੈਰਾਂ ਹੇਠੋਂ ਜ਼ਮੀਨ ਖਿਸਕਦੀ ਤਥਾ ਦਿਨ ਨੂੰ ਤਾਰੇ ਨਜ਼ਰੀ ਆਣ ਲਗ ਪਏ। ਇਸ ਕੁਝ ਨੂੰ ਆਪਣੀ ਹਾਨੀ ਤਸੱਵਰ ਕਰਦੇ ਹੋਏ ਉਹਨਾਂ ਪੱਥਰ ਚਿਤ ਜਲਾਦਾਂ ਨੇ ਜਿਥੇ ਹੁਣ ਮੋਰਚੇ ਨਾਲ ਲਗਦੇ ਮਕਾਨਾਂ ਨੂੰ ਤਿੰਨਾਂ ਪਾਸਿਆ ਤੋਂ ਅੱਗ ਲਗਾ ਦਿਤੀ ਉਥੇ ਮੋਰਚੇ ਦੇ ਸਿੰਘਾਂ ਉਤੇ ਵੀ ਇਕ ਭਰਵਾਂ ਵਾਰ ਕੀਤਾ। ਅੱਗ ਦੇ ਉਚੇ ਭਾਂਬੜ ਨੂੰ ਵੇਖ ਕੇ ਸਰਦਾਰ ਪ੍ਰੀਤਮ ਸਿੰਘ ਮੋਰਚੇ ਨੂੰ ਛੱਡ ਬਰਾਮਦੇ ਵਿਚ ਆਏ ਹੀ ਸਨ ਕਿ 303 ਰਾਇਫਲ ਤੋਂ ਨਿਕਲੀਆਂ 7 ਗੋਲੀਆਂ ਦੀ ਵਾਲੀ ਨੇ ਸ: ਜੀ ਦੀ ਚੌੜੀ ਛਾਤੀ ਨੂੰ ਆ ਚੁਮਿਆ। ਆਪਣੇ ਸ਼ੇਰ ਦਿਲ ਆਗੂ ਨੂੰ ਵੀਰ ਗਤੀ ਪ੍ਰਾਪਤ ਕਰਦੇ ਵੇਖ ਭਾਈ ਚਾਰੇ ਦੇ 130 ਵਰਸ਼ੀਏ ਬਜ਼ੁਰਗ ਸ: ਧਰਮ ਸਿੰਘ, ਸ: ਗਰੀਬ ਸਿੰਘ ਸ: ਆਸਾ ਸਿੰਘ ਤੇ ਸਰਦਾਰਨੀ ਮੈਨਾਂ ਵੰਤੀ ਆਦਿਕ ਨੇ ਵੀ ਸ਼ਹੀਦੀਆਂ ਪਾ ਲਈਆਂ। ਉਧਰ ਅੱਗ ਲਗੇ ਘਰਾਂ ਵਿਚ ਘਿਰੇ 100 ਤੋਂ ਵਧ ਮਾਈ ਭਾਈ ਨੇ ਵੀ ਆਪਣਾ ਅੰਤਮ ਸਮਾਂ ਨੇੜੇ ਆਇਆ ਵੇਖ ਕੀਰਤਨ ਸੋਹਲੇ ਦਾ ਪਾਠ ਕਰਨ ਮਗਰੋਂ ਅਰਦਾਸ ਕੀਤੀ ਤੇ ਫਿਰ ਸਭੀ ਵਿਅਕਤੀਆਂ ਨੇ ਹੱਸੂ-ਹੱਸੂ ਕਰਦਿਆਂ ਅੱਗ ਨਾਲ ਜਫੀਆਂ ਪਾ ਲਈਆਂ।

ਭਾਟੇ ਦੇ ਹੀ ਇਕ ਪਰਮੁਖ ਆਗੂ ਸਰਦਾਰ ਮਹਾਂ ਸਿੰਘ ਵੀ ਸਨ। 3-1-47 ਨੂੰ ਪਿੰਡ ਤੇ ਹਮਲਾ ਹੋਣ ਸਮੇਂ ਸਰਦਾਰ ਜੀ ਨੂੰ ਇਕ ਮੁਸਲਮ ਦੋਸਤ ਆਹਮਦ ਖ਼ਾਨ ਨੇ ਆਪਣੀ ਭੈਣ ਨੂਰ ਨਿਸ਼ਾਂ ਦੇ ਘਰ ਜਾ ਛੁਪਾਇਆ ਸੀ ਪਰ ਭਾਟੇ ਦਾ ਮੋਰਚਾ ਲਗ ਭਗ ਸਮਾਪਤ ਹੋ ਜਾਣ ਤੇ ਭਾਟੇ ਪਿੰਡ ਦੇ ਕਰੀਬ ਸਾਰੀ ਵਸੋਂ ਅੱਗਨੀ ਭੇਟ ਹੋ ਚੁਕੀ ਸੀ ਅਥਵਾ ਹਮਲਾ ਆਵਰ ਪਿੰਡ ਨੂੰ ਲੁਟ-ਘਸੁਟ ਤੇ ਅੱਗਾਂ ਲਾ ਰਹੇ ਸਨ ਤਾਂ ਸ: ਹਰੀ ਸਿੰਘ, ਸ: ਨਿਰਮਲ ਸਿੰਘ, ਸ: ਪਰਕਾਸ਼ ਸਿੰਘ ਤੇ ਸ: ਸੰਗਤ ਸਿੰਘ ਨੇ ਉਚੀ-ਉਚੀ ਆਵਾਜ਼ ਵਿਚ ਸ: ਮਹਾਂ ਸਿੰਘ ਦਾ ਜ਼ਿਕਰ ਕੀਤਾ ਤਾਂ ਸਰਦਾਰ ਜੀ ਨੂਰ ਨਿਸ਼ਾਂ ਦੇ ਮਕਾਨ ਤੋਂ ਨਿਕਲ ਇਹਨਾਂ ਸਿੰਘਾਂ ਨੂੰ ਆ ਮਿਲੇ ਇਹਨਾਂ ਪੰਜਾਂ ਸਿੰਘਾਂ ਨੂੰ ਦੇਖ ਇਕ ਦੋ ਮੁਸਲਮਾਨਾ ਨੇ ਇਹਨਾਂ ਨੂੰ ਮੁਸਲਮਾਨ ਹੋ ਜਾਣ ਦਾ ਫ਼ਿਰ ਸੁਝਾ ਦਿਤਾ ਜਿਸ ਨੂੰ ਸਿੰਘਾਂ ਮਨਣ ਤੋਂ ਸਾਫ਼ ਇਨਕਾਰ ਕਰ ਦਿਤਾ ਜਿਸ ਤੇ ਇਨ੍ਹਾਂ ਸਾਰਿਆਂ ਨੂੰ ਹੀ ਗੋਲੀਆਂ ਮਾਰ ਕੇ ਸ਼ਹੀਦ ਕਰ ਦਿਤਾ ਗਿਆ।

ਸ: ਮਹਾਂ ਸਿੰਘ ਜੀ ਦੇ ਇਕ ਸਪੁਤਰ ਸ: ਸੰਗਤ ਸਿੰਘ ਤਾਂ ਉਹਨਾਂ ਨਾਲ ਹੀ ਸ਼ਹੀਦ ਹੋ ਗਏ ਸਨ ਪਰ ਦੂਜੇ ਸਪੁਤਰ ਉਹਨਾਂ ਦੇ ਸ: ਤੇਜਾ ਸਿੰਘ ਜੀ ਹਨ ਜਿਹਨਾਂ ਦਾ 1902 ਵਿਚ ਜਨਮ ਹੋਇਆ। ਦੇਸ਼ ਦੇ ਬਟਵਾਰੇ ਮਗਰੋਂ ਸ. ਤੇਜਾ ਸਿੰਘ ਜੀ, ਅਲਵਰ ਜ਼ਿਲੇ ਦੇ ਪਿੰਡ ਖ਼ਾਨ ਪੁਰ ਕਲਾਂ ਵਿਚ ਆ ਵਸੇ ਜੋ ਹਰ ਸਾਲ ਆਪਣੇ ਅਮਰ ਸ਼ਹੀਦ ਪੂਰਵਜਾਂ ਦੀ ਪੂਰੇ ਉਤਸ਼ਾਹ ਨਾਲ ਯਾਦ, ਸ੍ਰੀ ਅਖੰਡ ਪਾਠ ਦਾ ਭੋਗ ਪਵਾ, ਸਜਰੀ ਕਰਦੇ ਹਨ। ਸੀਮਿਤ ਜਿਹੀ ਵਿਦਿਆ ਹੋਣ ਤੇ ਵੀ ਸ. ਤੇਜਾ ਸਿੰਘ ਚੰਗੇ ਸੁਲਝੇ ਹੋਏ ਬੁਲਾਰੇ ਹਨ ਅਥਵਾ ਬਰਾਦਰੀ ਵਿਚ ਬੜੀ ਇਜ਼ਤ ਤੇ ਮਾਣ-ਸਣਮਾਨ ਰਖਦੇ ਹਨ। 88 ਸਾਲ ਦੀ ਅਵਸਥਾ ਦੇ ਹੁੰਦੇ ਹੋਇਆਂ ਵੀ ਸਤਿ ਗੁਰ ਜੀ ਦੀ ਆਪ ਤੇ ਬੜੀ ਮਿਹਰ ਹੈ।

ਪੂਰਵ ਦੋ ਸਿੰਘਾਂ ਦੇ ਐਬਟਆਬਾਦ ਅਪੜਦੇ ਹੀ 117 ਪੋਲੀਸ ਕਰਮਚਾਰੀਆਂ ਨੂੰ ਨਾਲ ਲੈ DSP ਤਥਾ ਕਈ ਹੋਰ ਮੁਖੀ ਅਫਸਰ 'ਕਾਲੇ ਬਾਗ' ਤੋਂ ਹੁੰਦੇ ਐਨ ਵਕਤ ਸਿਰ 'ਜਾਸੇ' ਪੋਂਹਚ ਗਏ ਜਿਸ ਦੇ ਅੰਤਰ ਗਤ ਹਮਲਆਵਰ 'ਭਾਟੇ' ਵਾਲਾ ਮਾਰੂ ਡਰਾਮਾ ਇਥੇ ਨ ਖੇਲ ਸਕੇ ਅਥਵਾ ਇਥੋਂ ਦੇ ਸਭੀ ਮਾਈ-ਭਾਈ ਨੂੰ ਬਿਨਾ ਜ਼ਿਆਦਾ ਨੁਕਸਾਨ ਉਠਾਏ 'ਕਾਕੂਲ' ਕੈਂਪ ਵਿਖੇ ਪੋਂਹਚਾ ਦਿਤਾ ਗਿਆ।

ਇਲਾਕਾ ਮਲਾਛ ਦੀਆਂ ਨਿਮਨਲਿਖਤ ਬਸਤੀਆਂ ਵਿਚ ਸ਼ਹੀਦ ਹੋਏ ਸਿੰਘਾਂ ਦੀ ਸੂਚੀ ਇਸ ਪ੍ਰਕਾਰ ਹੈ :—

'ਭਾਟਾ'—124, ਸੇਹਰ—12, 'ਬੜਗਰ'—5, 'ਜਾਸਾ'—7, ਤੇ ਕਾਲਾ ਪਾਣੀ—1

ਕੁਲ ਜੋੜ—149

ਨੋਟ :— ਇਹਨਾਂ ਸ਼ਹੀਦਾਂ ਦੇ ਨਾਵਾਂ ਦੀ ਮੁਕਮਲ ਲਿਸਟ ਇਸ ਕਾਂਡ ਦੇ ਲੇਖਕ ਪਾਸ ਹੈ।

ਜਿਲੇ ਹਜ਼ਾਰੇ ਦੀ ਤੀਜੀ ਤਹਿਸੀਲ ਹਰੀ ਪੁਰ ਵਿਖੇ ਜਾਨੀ ਨੁਕਸਾਨ ਦੀ ਜਿਤਨੀ ਕੁ ਜਾਣਕਾਰੀ ਪ੍ਰਾਪਤ ਹੋ ਸਕੀ ਉਸ ਅਨੁਸਾਰ ਪਿੰਡ ਛੱਜੀਆਂ ਵਿਖੇ ਜਿਹਨਾਂ 35-40 ਛੋਟੇ-ਵਡੇ ਵਿਅਕਤੀਆਂ ਨੂੰ ਇਕ ਹਾਲ ਕਮਰੇ ਵਿਚ ਬੰਦ ਕਰ ਕੇ ਸਾੜਿਆ ਗਿਆ ਉਹਨਾਂ ਵਿਚੋਂ ਸਾਂਡੀ ਬਰਾਦਰੀ ਦੇ ਸਹਿਜ ਧਾਰੀ ਸਿਖ ਸਨ । ਇਸੇ ਵਾਂਗ ਖ਼ਾਨਪੁਰ ਤੋਂ ਜੋ 3 ਵਿਅਕਤੀ ਤਹਿਸੀਲ ਵਿਚ ਚੀਨੀ ਦਾ ਪਰਮਿਟ ਬਨਵਾਣ ਲਈ ਆਏ ਤੇ ਜ਼ਾਲਮਾ ਹਥੋਂ ਬੜੀ ਬੇਤਰਸੀ ਨਾਲ ਮਾਰੇ ਗਏ ਉਹਨਾਂ ਵਿਚੋਂ ਪੰਡਤ ਜਗਦੀਸ਼ ਲਾਲ ਸ਼ਰਮਾ ਤੇ ਬਾਬੂ ਲਾਲ ਸ਼ਰਮਾ ਵੀ ਸਹਿਜ ਧਾਰੀ ਬ੍ਰਾਹਮਣ ਸਿਖ ਸਨ ਅਥਵਾ ਤੀਜੇ ਸ੍ਰੀ ਰਾਮ ਚੰਦ ਕੋਹਲੀ ਵੀ ਕੇਵਲ ਗੁਰੂ ਘਰ ਦੇ ਹੀ ਸਿਦਕੀ ਸਿਖ ਸਨ ।

'ਸਾਸਨ'

# ਨਵਾਂ ਘਲੂ ਘਾਰਾ

ਪੂਰਵ ਸਿਰ ਲੇਖ ਦਾ ਵਿਸਥਾਰ ਕਰਨ ਤੋਂ ਪਹਿਲਾਂ ਇਸ ਦੇ ਬੁਨਿਆਦੀ ਪਹਿ-ਲੂਆਂ ਦੀ ਤਹਿ ਤੀਕ, ਕਿ ਪਾਕੀ ਰਾਜਨੀਤੀ ਵਾਨਾਂ ਵਲੋਂ ਅਜਿਹੀਆਂ ਸ਼ਰਮਨਾਕ ਤੇ ਮਾਨਵਤਾ ਹੀਨ ਘਟਨਾਵਾਂ ਕਰਵਾਨ ਦਾ ਵਾਸਤਵਿਕ ਮਨੋਰਥ ਕੀ ਸੀ, ਜਾਣਨਾ ਲਾਹੇ ਵੰਦ ਮਹਿਸੂਸ ਕਰਦੇ ਹੋਏ ਨਿਮਨ ਲਿਖਤ ਜਾਣਕਾਰੀ ਦਾ ਹੋਣਾ ਉਚਿਤ ਹੈ :—

ਅਣ ਵੰਡੇ ਹਿੰਦੁਸਤਾਨ ਦੇ ਮੁਸਲਮਾਨਾਂ ਦੀ ਬਹੁਲਤਾ ਨੇ ਭਲੇ ਹੀ ਆਪਣੀ ਹਠ ਧਰਮੀ ਦੇ ਬਲ ਬੌਤੇ ਭਾਰਤ ਦੇ ਹਿੰਦੂ ਸਿਖ ਆਗੂਆਂ ਤੋਂ Two Nations Theory ਦੇ ਆਧਾਰ ਤੇ ਪਾਕਿਸਤਾਨ ਦੇਸ਼ ਦੀ ਹੋਂਦ ਨੂੰ ਤਸਲੀਮ ਕਰਵਾਲਿਆ ਸੀ ਪਰ ਉਹਨਾਂ ਦੇ ਕੀਤੇ ਪ੍ਰਣ ਤਥਾ ਆਏ ਦਿਨ "ਧੋਤੀ-ਟੋਪੀ ਜਮਨਾ ਪਾਰ" ਦੇ ਕੱਸੇ ਜਾਂਦੇ ਬੇਹੂਦਾ ਤੇ ਘਟੀਆ ਆਵਾਜ਼ਿਆਂ ਦੇ ਬਾਵਜੂਦ ਸਿਖ ਕੌਮ ਦੇ ਜਜ਼ਬਾਤ ਨੂੰ ਵਜ਼ਨ ਦੇਂਦੇ ਹੋਏ, ਕਿਉਂਕਿ ਸਿਖਾਂ ਨੇ ਸਮੁਚੇ ਤੌਰ ਤੇ ਲੀਗੀ ਲੀਡਰ ਸ਼ਿਪ ਵਲੋਂ ਅਮਨ ਸਲਾਮਤੀ (ਤਹੱਫ਼ੁਜ਼) ਦੀ ਦਿਤੀ ਗਾਰੰਟੀ ਤੇ ਯਕੀਨ ਨਾ ਰਖਦੇ ਹੋਏ ਕਿਸੇ ਕੀਮਤ ਤੇ ਵੀ ਪਾਕਿਸਤਾਨ ਦਾ ਨਾਗਰਿਕ ਬਣਨ ਤੋਂ ਸਾਫ ਇਨਕਾਰ ਕਰ ਦਿਤਾ ਸੀ, ਜਮਨਾ ਨਦੀ ਦੇ ਬਜਾਏ 'ਵਾਗ੍ਹੇ' ਨੂੰ ਦੋ ਦੇਸ਼ਾਂ ਦੀ ਸੀਮਾ ਨਿਸ਼ਚਿਤ ਕਰ ਦਿਤੇ ਜਾਣ ਤੇ ਇਹ ਹਜ਼ਰਾਤ ਜਿਥੇ ਪ੍ਰਾਪਤ ਹੋਏ ਹਿੱਸੇ ਨੂੰ ਲੰਗੜਾ ਪਾਕਿਸਤਾਨ ਤਸਵਰ ਕਰਦੇ ਸਨ ਉਥੇ ਇਸ ਕੋਸ਼ਿਸ਼ ਵਿਚ ਸਨ ਕਿ ਆਪਣੇ ਆਪ ਨੂੰ ਪਰਦੇ ਪਿਛੇ ਰਖਦੇ ਹੋਏ ਜਿਵੇਂ ਕਿਵੇਂ ਵੀ ਮੁਮਕਿਨ ਹੋ ਸਕੇ ਆਸਾਨੀ ਨਾਲ ਘੇਰੇ ਵਿਚ ਆਣ ਵਾਲੇ ਉਸ ਸਾਰੇ

ਇਲਾਕੇ ਨੂੰ ਆਪਣੇ ਕਬਜ਼ੇ ਵਿਚ ਕਰ ਲੈਣ ਜਿਸ ਨੂੰ ਕਿ ਇੰਡੀਅਨ ਮੁਸਲਮ ਲੀਗ ਨੇ ਪਾਕਿਸਤਾਨ ਦੀ ਰੂਪ ਰੇਖਾ ਤਿਆਰ ਕਰਨ ਸਮੇਂ ਤਾਂ ਪਾਕੀ ਮਾਨ-ਚਿੱਤਰ ਵਿਚ ਸ਼ਾਮਲ ਕੀਤਾ ਸੀ ਪਰ ਆਪਸੀ ਸਮਝੌਤੇ ਦੇ ਦੌਰਾਨ ਉਹ ਹਾਸਲ ਕਰਨ ਵਿਚ ਅਸਫਲ ਰਹੇ ਸਨ । ਸੋ ਆਪਣੇ ਆਸ਼ੇ ਨੂੰ ਸਾਕਾਰ ਕਰਨ ਲਈ ਪਾਕਿਸਤਾਨੀ ਸਰਕਾਰ ਨੂੰ ਸਭ ਤੋਂ ਪਹਿਲਾਂ ਇਕ ਹਿੰਦੂ ਨਰੇਸ਼ ਦੀ ਸ਼ਖਸੀ ਰਿਆਸਤ ਜੰਮੂ ਕਸ਼ਮੀਰ, ਜਿਸ ਦੀ (ਜੰਮੂ ਖੇਤਰ ਨੂੰ ਛਡ) 97 ਪ੍ਰਤਿਸ਼ਤ ਪਰਜਾ ਮੁਸਲਮਾਨ ਸੀ, ਨੂੰ ਤਰ ਨੁਆਲਾ ਜਾਣ ਹੜੱਪਨ ਦੀ ਸਾਜ਼ਸ਼ ਘੜੀ ਜਿਸ ਦੀ ਜਾਣਕਾਰ ਸੂਤਰਾਂ ਨੇ ਇੰਜ ਗਵਾਹੀ ਭਰ ਰਖੀ ਹੈ :—

ਭਾਰਤ ਵਾਸੀ ਸਦੀਆਂ ਦੀ ਜੋਖਮਾਂ ਭਰੀ ਗ਼ੁਲਾਮ ਜ਼ਿੰਦਗੀ ਬਸਰ ਕਰਨ ਉਪ੍ਰੰਤ 15 ਅਗਸਤ 1947 ਨੂੰ ਪਹਿਲਾ ਜਸ਼ਨੇ ਆਜ਼ਾਦੀ ਮਨਾ ਕੇ ਹਟੇ ਹੀ ਸਨ ਕਿ ਐਨ ਦੂਜੇ ਦਿਨ ਯੈਨੀ 16-8-47 ਨੂੰ ਪਾਕਿਸਤਾਨੀ ਫ਼ੌਜ ਦੇ ਅੰਗਰੇਜ਼ Commander In Chief ਨੇ ਆਪਣੇ ਦਸਤਖ਼ਤਾਂ ਹੇਠ ਸੂਬਾ ਸਰਹੱਦ ਵਿਚਲੇ ਸਭੀ Brigades ਨੂੰ Personal/Top Secret Letters ਰਾਹੀਂ ਜਿਥੇ ਰਿਆਸਤ ਕਸ਼ਮੀਰ ਤੇ ਹਮਲਾ ਕਰਨ ਦੀ ਪੂਰੀ ਵਿਧੀ ਦਰਸਾ ਭੇਜੀ ਉਥੇ ਹਰ ਕਮਾਂਡਰ ਨੂੰ ਆਪਣੇ ਇਲਾਕੇ ਤੋਂ ਇਕ ਹਜ਼ਾਰ ਕਬਾਇਲੀ ਪਠਾਣਾਂ ਦਾ ਲਸ਼ਕਰ ਤਿਆਰ ਕਰਨ ਦੇ ਆਦੇਸ਼ ਵੀ ਦੇ ਰਖੇ ਸਨ । ਆਪਣੇ ਚੀਫ਼ ਦੇ ਹੁਕਮ ਦੀ ਪਾਲਨਾ ਵਜੋਂ ਬੰਨੂ, ਵਾਮਨ, ਕੁਹਾਟ,ਥੱਲ, ਪਿਸ਼ਾਵਰ ਨੌਸ਼ਹਿਰੇ ਤੋਂ 6 ਹਜ਼ਾਰ ਗਭਰੂ ਪਠਾਣਾਂ ਦੇ 6 ਲਸ਼ਕਰਾਂ ਨੂੰ ਸਤੰਬਰ 1947 ਦੇ ਪਹਿਲੇ ਹਫਤੇ ਬੰਨੂ ਦੇ ਬ੍ਰੀਗੇਡ ਹੈਡਕਵਾਟਰਜ਼ ਲਿਆਂਦਾ ਗਿਆ ਜਿਥੋਂ ਉਹਨਾਂ ਨੂੰ ਜੰਗੀ ਹਥਿਆਰ ਤੇ ਕਪੜੇ ਵੰਡੇ ਗਏ ਅਥਵਾ 'ਸਿਖ ਕਾ ਸਰ, ਹਿੰਦੂ ਕਾ ਜ਼ਰ ਤਥਾ ਲੁਟਣ ਮਾਰਨ ਦਾ ਸਬਕ ਵੀ ਪੜ੍ਹਾਇਆ ਗਿਆ । ਇਹ ਕੁਝ ਹੋ ਜਾਣ ਤੇ ਪਾਕੀ ਆਰਮੀ ਚੀਫ਼ ਨੇ ਆਪਣੇ ਇਕ ਸੀਨਿਅਰ ਫੌਜੀ ਕਮਾਂਡਰ ਮੇਜਰ ਜਨਰਲ ਅਕਬਰ ਖ਼ਾਨ ਨੂੰ ਜਿਥੇ ਆਜ਼ਾਦ ਕਸ਼ਮੀਰ ਦੀ ਫੋਜ ਯੈਨੀ ਤਿਆਰ ਕੀਤੇ ਗਏ 6 ਲਸ਼ਕਰਾਂ ਦਾ ਸੁਪਰੀਮ ਕਮਾਂਡਰ ਥਾਪ 'Tariq' ਦੇ ਕੋਟ ਵਰਡ ਨਾਂ ਨਾਲ ਸਿਧ ਕੀਤਾ ਉਥੇ ਹੋਣ ਵਾਲੇ ਹੱਲੇ ਨੂੰ 'Operation Gulmarg' ਦੇ ਸੰਕੇਤਕ ਸ਼ਬਦ ਨਾਲ ਜੋੜਿਆ ਗਿਆ ।

ਗੁੱਝ ਗੱਪਨ ਦਾ ਖੁਲ ਜਾਣਾ—ਰਿਆਸਤ ਤੇ ਹੋਣ ਵਾਲੇ ਹਮਲੇ ਪਿਛੇ ਪਾਕਿਸਤਾਨ ਦੀ ਭੇਤ ਭਰੀ ਸ਼ਾਤਰਾਨਾ ਚਾਲ ਦਾ ਭਾਰਤ ਸਰਕਾਰ ਨੂੰ ਹੇਠਾਂ ਦਰਸਾਏ ਦੋ ਭਰੋਸੇ ਭਰੇ ਵਸੀਲਿਆਂ ਦਵਾਰਾ ਪਤਾ ਲਗ ਗਿਆ । ਪਹਿਲਾ ਵਸੀਲਾਂ ਪਾਕਿਸਤਾਨੀ ਆਰਮੀ ਕਮਾਂਡਰ-ਇਨ-ਚੀਫ ਦਾ Personal/Top Secret letter 20-8-1947 ਨੂੰ ਜਦ ਬੱਨੂੰ ਦੇ Brigade Headquarters ਵਿਖੇ ਪੁਜਾ ਤਾਂ ਉਸ ਦਾ ਕਮਾਂਡਰ Brigadior C.P. Murray ਇਕ out post 'Mirali' ਦੇ ਮੁਆਇਨੇ ਤੇ ਸੀ ਸੋ ਉਸ ਦੀ ਗ਼ੈਰ ਹਾਜ਼ਰੀ ਵਿਚ ਮੇਜਰ ਓਂਕਾਰ ਸਿੰਘ ਕਲਕਤ, Brigade

Major ਨੇ ਆਏ ਖ਼ੁਫ਼ੀਆ ਖ਼ਤ ਨੂੰ ਖੋਹਲ ਕੇ ਪੜ੍ਹਿਆ ਤਾਂ ਫੌਰਨ ਹੀ Brig. Murray ਨੂੰ ਬੁਲਾ ਭੇਜਿਆ। ਵਾਪਸ ਮੁੜਨ ਤੇ ਜਦ ਬ੍ਰਿਗ: ਮੂਰੇ ਨੂੰ ਇਸ ਸਾਰੇ Episode ਦਾ ਇਲਮ ਹੋਇਆ ਤਾਂ ਉਸ ਨੇ ਮੇਜਰ ਸਿੰਘ ਨੂੰ ਸਖ਼ਤ ਸਾਵਧਾਨੀ ਵਰਤਨ ਦੀ ਚਿਤਾਵਣੀ ਦਿਤੀ ਪਰ ਕਾਫ਼ੀ ਚੌਕਸੀ ਦੇ ਬਾਵਜੂਦ ਮਿਲਟਰੀ ਦੇ ਗੁਪਤ ਵਿਭਾਗ ਨੂੰ ਸ਼ਕ ਹੋ ਜਾਣ ਤੇ ਮੇਜਰ ਕਲਕਤ ਨੂੰ ਉਸ ਦੇ ਬੰਗਲੇ ਵਿਚ ਨਜ਼ਰ ਬੰਦ ਕਰ ਦਿਤਾ ਗਿਆ ਲੇਕਨ ਕੁਝ ਹੀ ਸਮਾਂ ਪਾ ਆਪਣੀ ਜਾਨ ਦੀ ਪ੍ਰਵਾਹ ਨ ਕਰਦੇ ਹੋਏ ਬਚਦੇ ਬਚਾਂਦੇ ਉਹ ਬਹਾਦਰ ਵੀਰ ਬੱਨੂੰ ਤੋਂ ਖਿਸਕ 18-10-47 ਨੂੰ ਅੰਬਾਲਾ ਛਾਵਨੀ ਪੌਂਹਚ ਗਿਆ ਤੇ ਉਸੇ ਹੀ ਦਿਨ ਦਿਲੀ ਆ ਕੇ ਕਰਨਲ ਥਾਪਰ, Director of Military operations, Brig: ਕਲਵੰਤ ਸਿੰਘ Chief of the General Staff ਤਥਾ ਸਰਦਾਰ ਬਲਦੇਵ ਸਿੰਘ ਰਖਿਆ ਮੰਤ੍ਰੀ ਨੂੰ ਮਿਲਿਆ ਤੇ ਪਾਕਿਸਤਾਨ ਦੀ ਜੰਗੀ ਤਿਆਰੀ ਅਥਵਾ ਰਿਆਸਤ ਜੰਮੂ ਕਸ਼ਮੀਰ ਉਤੇ ਹਮਲਾ ਹੋਣ ਬਾਰੇ ਸਾਰੀ ਜਾਣਕਾਰੀ ਦਰਸਾਈ ਜਿਸ ਨੂੰ ਪਹਿਲਾਂ ਤਾਂ ਨਹੀਂ ਪਰ 22-10-1947 ਦੀ ਰਾਤ ਨੂੰ ਰਿਆਸਤ ਦੀ ਫ਼ੌਜੀ ਚੌਕੀ ਰਾਮ ਕੋਟ ਤੇ ਹੋਏ ਹੱਲੇ ਉਪ੍ਰੰਤ ਸੱਚ ਮਨਣਾ ਪਿਆ।

ਦੂਜਾ ਵਸੀਲਾ: ਪਰਸਿਧ ਪੱਤਰਕਾਰ ਸਵਰਗੀ ਸ੍ਰੀ G.K. Reddy ਜੋ API News Agency Lahore ਦੇ ਪ੍ਰਤਿਨਿਧ ਸਨ, ਪਾਕਿਸਤਾਨ ਦੇ General Headquarters Rawalpindi ਦੇ ਜਨ ਸੰਪਰਕ ਅਧਿਕਾਰੀ ਕਰਨਲ 'ਅਲਾਵੀ', ਜਿਸ ਨੇ ਇਹ ਯਕੀਨ ਰਖਦੇ ਹੋਏ ਕਿ ਉਹ ਕੇਵਲ ਕਿਸੇ ਮੁਸਲਮ ਅਖ਼ਬਾਰ ਨਵੀਸ ਨਾਲ ਹੀ ਗਲਬਾਤ ਕਰ ਰਿਹਾ ਹੈ, ਨੇ 21-10-47 ਨੂੰ ਟੈਲੀ ਫ਼ੋਨ ਤੇ ਇਸ ਭੇਤ ਭਰੀ ਖ਼ਬਰ ਨੂੰ ਉਘਾੜਿਆ ਕਿ ਅਜ ਰਾਤ ਨੂੰ ਪਾਕਿਸਤਾਨੀ ਫੌਜ ਰਿਆਸਤ ਕਸ਼ਮੀਰ ਦੀ ਫੌਜੀ ਚੌਕੀ ਰਾਮ ਕੋਟ ਤੇ ਧਾਵਾਂ ਬੋਲ ਰਹੀ ਹੈ। ਕਰਨਲ ਅਲਾਵੀ ਨੇ ਇਹ ਖ਼ਾਹਸ਼ ਵੀ ਜ਼ਾਹਿਰ ਕੀਤੀ ਕਿ ਉਹ ਹਰ ਸ਼ਾਮ ਨੂੰ ਰਿਆਸਤ ਤੇ ਹੋਏ ਆਕ੍ਰਮਣ ਦਾ ਪਰਿਨਾਮ A.P.I. News Agency Lahore ਨੂੰ ਦਰਸਾਂਦਾ ਰਹੇਗਾ ਪਰ ਅਜਿਹੀਆਂ ਖਬਰਾਂ ਪਾਕੀ ਆਰਮੀ ਨਾਲ ਜੋੜੇ ਜਾਣ ਦੇ ਬਜਾਏ ਆਜ਼ਾਦ ਕਸ਼ਮੀਰ ਦੇ ਫੌਜੀ ਹੈਡਕਵਾਟਰਜ਼ 'ਪਲੱਦਰੀ' ਦੇ ਨਾਂ ਥਲੇ ਨਸ਼ਰ ਕੀਤੀਆ ਜਾਣ। ਇਹ ਕੁਝ ਸੁਣਦੇ ਹੀ ਸ੍ਰੀ ਰੈਡੀ ਨੇ ਵੀ ਟੈਲੀਫ਼ੋਨ ਰਾਹੀਂ ਯਾ ਖੁਦ ਦਿਲੀ ਆ ਭਾਰਤੀ ਸਰਕਾਰ ਨੂੰ ਸਾਰੀ ਜਾਣ ਕਾਰੀ ਦਿਤੀ।

ਕਰਨਲ ਅਲਾਵੀ ਦੇ ਸ੍ਰੀ ਰੈਡੀ ਨੂੰ ਕੀਤੇ ਸਪਸ਼ਟੀ ਕਰਨ ਮੁਤਾਬਕ 22 ਅਕਤੂਬਰ 1947 ਦੀ ਰਾਤ ਨੂੰ ਪਾਕਿਸਤਾਨੀ ਆਰਮੀ ਨੇ ਰਿਆਸਤ ਦੀ ਫੌਜੀ ਚੌਕੀ ਰਾਮ ਕੋਟ ਦੇ ਮੁਠੀ ਭਰ ਸੈਨਕਾਂ ਨੂੰ ਕਤਲ ਕਰਨ ਮਗਰੋਂ ਇਸ ਨੂੰ ਆਪਣੇ ਅਧਿਕਾਰ ਹੇਠ ਲੈ ਸਟੇਟ ਦੇ ਇਲਾਕੇ ਉਤੇ, ਨਿਮਨ ਲਿਖਤ ਜਾਣ ਕਾਰੀ ਮੁਜਬ ਧਾਵਾ ਬੋਲ ਦਿਤਾ:—

ਡੇਰਾ ਗੁਫ਼ਾ ਤੇ ਹਮਲਾ—ਰਿਆਸਤ ਜੰਮੂ-ਕਸ਼ਮੀਰ ਦੇ ਜ਼ਿਲਾ ਮੁਜ਼ਫਰਾਬਾਦ ਦੀ ਸਿਖ ਵਸੋਂ ਦਾ ਇਕ ਪਰਸਿਧ ਕੇਂਦਰ 'ਡੇਰਾ ਗੁਫ਼ਾ' ਪਾਕਿਸਤਾਨੀ ਸੀਮਾ ਦੀ ਦੂਜੀ ਸਮਤ ਕ੍ਰਿਸ਼ਨ ਗੰਗਾ ਨਦੀ ਦੇ ਕੰਢੇ ਤੇ ਸਥਿਤ ਸੀ। ਸਟੇਟ ਦੀ ਫ਼ੌਜੀ ਚੌਕੀ ਰਾਮ ਕੋਟ ਤੇ 22-10-47 ਦੀ ਰਾਤ ਨੂੰ ਕਬਜ਼ਾ ਕਰਨ ਮਗਰੋਂ ਪਾਕਿਸਤਾਨ ਦੇ ਚੰਦ ਫੌਜੀਆਂ ਵਲੋਂ, 'ਕਤਕ' 2004 ਬਿ: ਬੁਧਵਾਰ ਸਵੇਰੇ 6 ਵਜੇ ਜਦ ਕਿ ਗੁਰਦਵਾਰੇ ਵਿਚ ਸੁਖਮਨੀ ਸਾਹਿਬ ਦਾ ਭੋਗ ਪੈਣ ਵਾਲਾ ਸੀ, ਚਲਾਈ ਇਕ ਗੋਲੀ ਪ੍ਰਕਾਸ਼ ਮਾਨ ਸ੍ਰੀ ਗੁਰੂ ਗਰੰਥ ਸਾਹਿਬ ਨੂੰ ਆ ਕੇ ਲਗੀ। ਉਸ ਵੇਲੇ ਗੁਰਦਵਾਰੇ ਅੰਦਰ ਸਰਵ ਸੰਤ ਕਿਸ਼ਨ ਸਿੰਘ (ਮਹਨਤ ਡੇਰਾ) ਖ਼ੁਸਾਲ ਸਿੰਘ, ਦੇਵਾ ਸਿੰਘ, ਭਗਵਾਨ ਸਿੰਘ, ਭੀਮ ਸਿੰਘ ਹਰਨਾਮ ਸਿੰਘ ਤੋਂ ਛੁਟ ਜ਼ੈਲਦਾਰ ਗਿਆਨ ਸਿੰਘ, ਭਾਈ ਪਿਆਰਾ ਸਿੰਘ, ਮਾਤਾ ਨੰਦ ਕੌਰ, ਬੀਬੀ ਪੁਰਦਮਨ ਕੌਰ ਤੇ ਬੀਬੀ ਮਲਾਪ ਕੌਰ ਤਥਾ ਨੇੜਲੇ ਪਿੰਡਾਂ ਜਿਹਨਾਂ ਵਿਚ ਨਦੀ ਪਾਰ ਦੇ ਵੀ ਕਈ ਮਾਈ ਭਾਈ ਸਨ ਭਾਵ 14-15 ਸੌ ਵਿਅਕਤੀ ਮੌਜੂਦ ਸਨ। ਦਾਗੀ ਗੋਲੀ ਦੇ ਕੁਝ ਹੀ ਵਕਫੇ ਮਗਰੋਂ ਕਬਾਇਲੀ ਪਠਾਣ ਤੇ ਪਾਕਿਸਤਾਨ ਦੀ ਫੌਜ ਨੇ ਰਸਿਆਂ ਦੇ, ਦਰਿਆ ਤੇ ਪਏ, ਪੁਲ ਨੂੰ ਆਪਣੇ ਅਧਿਕਾਰ ਹੇਠਾਂ ਲੈਂਦੇ ਹੀ ਗੁਰਦਵਾਰੇ ਨੂੰ ਘੇਰ ਲਿਆ ਜਿਸ ਤੇ ਯੁਵਕ ਸਿੰਘਾਂ ਨੇ ਗੁਫ਼ਾ ਤੋਂ ਨਿਕਲ ਨੇੜੇ ਪੌਂਹਚ ਚੁਕੇ ਵੈਰੀਆਂ ਨਾਲ ਦੂ-ਬ-ਦੂ ਲੜਦੇ ਹੋਏ ਕਈਆਂ ਨੂੰ ਮਾਰ ਮੁਕਾਇਆ ਤੇ ਖ਼ੁਦ ਵੀ ਇਕ ਇਕ ਕਰਕੇ ਸ਼ਹੀਦ ਹੁੰਦੇ ਗਏ ਇਤਨੇ ਵਿਚ ਹੀ ਗੁਰਦਵਾਰਾ ਗੁਫ਼ਾ ਨੂੰ ਅਗਨੀ ਭੇਟ ਕਰ ਦਿਤਾ ਗਿਆ ਜਿਸ ਦੇ ਧੂਏਂ ਤੇ ਤਪਸ਼ ਨਾਲ ਬ੍ਰਿਧ ਸੰਤ ਪੁਰਖ ਔਰਤਾਂ ਤੇ ਬੱਚੇ ਜਿਵੇਂ ਜਿਵੇਂ ਬਾਹਰ ਆਂਦੇ ਗਏ ਤਿਵੇਂ ਤਿਵੇਂ ਗੋਲੀਆਂ ਦੇ ਸ਼ਿਕਾਰ ਬਣਦੇ ਰਹੇ। ਸ਼ਹੀਦ ਹੋਣ ਵਾਲਿਆਂ ਵਿਚ ਉਪ੍ਰੋਕਤ ਸਭੀ ਮਹਾਤਮਾ, ਸੱਚ ਖੰਡ ਨਿਵਾਸੀ ਸੰਤ ਨਾਰਾਇਣ ਸਿੰਘ ਜੀ ਦੀ ਧਰਮ ਪਤਨੀ ਮਾਤਾ ਅਨੰਦ ਕੌਰ, ਪੁਤਰੀ ਬੀਬੀ ਮਲਾਪ ਕੌਰ ਤਥਾ 1300 ਸੌ ਦੇ ਕਰੀਬ ਸਿੰਘ-ਸਿੰਘਣੀਆਂ ਤਾਂ ਸ਼ਹੀਦੀ ਪਾ ਗਏ ਤੇ ਬਾਕੀ ਦੇ ਸਖ਼ਤ ਫਟੜ ਹੋ ਜਾਣ ਤੇ ਜਿਹਨਾਂ ਵਿਚ ਸੰਤਾਂ ਦੀ ਬੱਚੀ ਬੀਬੀ ਪੁਰਦੁਮਨ ਕੌਰ ਵੀ ਸਨ, ਕਈ ਹੋਰ ਜਵਾਨ ਬੀਬੀਆਂ ਸਣੇ ਦੁਸ਼ਮਨ ਦੇ ਹੱਥ ਲਗ ਗਈਆਂ ਯਾ ਕਿਸੇ ਤਰ੍ਹਾਂ ਮੁਜ਼ਫਰਾਬਾਦ ਆ ਗਈਆਂ।

ਗੁਰਦਵਾਰਾ ਛੇਵੀਂ ਪਾਦਸ਼ਾਹੀ ਨਲੂਛੀ ਦੀਆਂ ਸ਼ਹੀਦੀਆਂ—ਇਹ ਗੁਰਦਵਾਰਾ ਮੀਰੀ-ਪੀਰੀ ਦੇ ਮਾਲਕ ਸ੍ਰੀ ਗੁਰੂ ਹਰਗੋਬਿੰਦ ਜੀ ਦੀ ਕਸ਼ਮੀਰ ਫੇਰੀ ਦੀ ਯਾਦ ਵਿਚ ਬਣਿਆ ਹੋਇਆ ਸੀ ਜੋ ਰਿਆਸਤ ਦਾ ਬੜਾ ਮਹੱਤਵ ਪੂਰਨ ਅਸਥਾਨ ਮੰਨਿਆ ਜਾਂਦਾ ਸੀ। ਜਦ ਡੇਰੇ ਗੁਫ਼ਾ ਤੇ ਹੋਏ ਹਮਲੇ ਦਾ ਇਥੋਂ ਦੇ ਪ੍ਰਬੰਧਕਾਂ ਨੇ ਸੁਣਿਆ ਤਾਂ ਸਿੰਘਾਂ ਨੇ ਇਕ ਸੁਖਾਵੀਂ ਥਾਂ ਤੇ ਮੋਰਚਾ ਉਸਾਰ ਕੁਝ ਆਪਣੇ ਤੇ ਕੁਝ ਰਿਆਸਤੀ ਸਰਕਾਰ ਵਲੋਂ ਗੁਰਦਵਾਰੇ ਦੀ ਰਖਿਆ ਲਈ ਦਿਤੇ ਹਥਿਆਰਾਂ ਨੂੰ ਸੰਭਾਲ ਵੈਰੀ ਦੇ ਟਾਕਰੇ ਲਈ ਆਪਣੇ ਮੁਖੀਆਂ ਸਰਦਾਰ ਜਗਤਾਰ ਸਿੰਘ, ਸ. ਸਰਨ ਸਿੰਘ ਤੇ ਗਿਆਨੀ

ਉਜਾਗਰ ਸਿੰਘ ਦੀ ਅਗਵਾਈ ਹੇਠ ਮੋਰਚੇ ਵਿਚ ਡਟ ਗਏ , ਕੁਝ ਹੀ ਸਮੇਂ ਉਪ੍ਰੰਤ ਲੁਟੇਰੇ ਪਠਾਣਾਂ ਤੇ ਪਾਕੀ ਫੌਜ ਦਾ ਇਕ ਦਸਤਾ ਲੋਹਾਰ ਗਲੀ ਦੀ ਪਗਡੰਡੀ ਰਾਹੀਂ ਤੇ ਦੂਜਾ ਡੇਰਾ ਗੁਫ਼ਾ ਵਲੋਂ ਆਂਦੇ ਰਸਤੇ, ਜੋ ਸ਼ਾਰਟ ਕੱਟ ਹੋਣ ਕਰਕੇ ਦੋਨਾਂ ਗੁਰਦਵਾਰਿਆਂ ਵਿਚਾਲੇ ਕੇਵਲ ਡੇਢ ਮੀਲ ਦੀ ਵਿਥ ਰਖਦਾ ਸੀ, ਭਾਵ ਦੋ ਤਰਫੋਂ ਤੋਂ ਆ ਪੁਜੇ । ਉਸ ਵੇਲੇ ਗੁਰਦਵਾਰੇ ਵਿਚ 400 ਸਿੰਘ ਸਨ ਜਿਨ੍ਹਾਂ ਨੇ ਤਿੰਨ ਦਿਨ ਤੀਕ ਸਤਰੂ ਨਾਲ ਜੂਝ ਕਾਫੀ ਸਾਰਿਆਂ ਨੂੰ ਮਾਰ ਮੁਕਾਇਆ ਪਰ ਚੌਥੇ ਦਿਨ ਜਦ ਗੋਲੀ-ਸਿਕਾ ਜਵਾਬ ਦੇ ਗਿਆ ਤਾਂ ਮੋਰਚੇ ਨੂੰ ਛਡ ਆਪਣੇ-ਧਰਮ ਤੇ ਸਤਿਪਤ ਨੂੰ ਬਚਾਂਦੇ ਹੋਏ ਸ਼ਹੀਦੀਆਂ ਪ੍ਰਾਪਤ ਕਰ ਲਈਆਂ ।

**ਇਲਾਕਾ ਬਸਨਾੜਾ ਦੀਆਂ ਸ਼ਹੀਦੀਆਂ** :—ਇਸ ਇਲਾਕੇ ਦੇ ਕੋਟਲੀ, ਅਵਿਹਾਰ, ਬਸਨਾੜਾ, ਹਾੜੂ, ਰਾੜਾ, ਟੇਰਾ ਤੇ ਬੱਕਾ ਇਤ ਆਦਿਕ 8-9 ਪਿੰਡਾਂ ਦੇ ਦੋ ਹਜ਼ਾਰ ਤੋਂ ਵਧ ਮਾਈ ਭਾਈ ਤੇ ਬੱਚੇ-ਬੱਚੀਆਂ ਪਾਕਿਸਤਾਨੀ ਆਕ੍ਰਮਣ ਦਾ ਆਵਾਜ਼ਾ ਸੁਣ ਆਪਣੇ ਗੁਰ ਸਿੱਖੀ ਰੂਪ-ਸਰੂਪ ਤਥਾ ਸਤਿਪਤ ਨੂੰ ਬਚਾਣ ਦੇ ਮਨੋਰਥ ਨੂੰ ਮੁਖ ਰਖ ਕਿਸੇ ਸੁਰਖਿਅਤ ਥਾਂ ਤੀਕ ਪੁਜਣ ਦੇ ਯਤਨ ਵਿਚ ਅਕਠੇ ਹੋ ਆਪਸੀ ਸੋਚ ਵਿਚਾਰ ਅਨੁਸਾਰ ਦੋ ਹਿੱਸਿਆਂ ਵਿਚ ਤਕਸੀਮ ਕੀਤੇ ਗਏ ਤਾ ਕਿ ਕੋਈ ਇਕ ਗਰੁਪ ਹੀ ਬੱਚ ਨਿਕਲੇ । ਸੋ ਅਕਾਲੀ ਸਨਮੁਖ ਸਿੰਘ, ਸ. ਅਮਰੀਕ ਸਿੰਘ ਤੇ ਸ. ਸੁਰਜੀਤ ਸਿੰਘ ਦੀ ਅਗਵਾਈ ਵਿਚ ਇਕ ਕਾਫ਼ਿਲਾ ਅਤਿ ਕਠਨ ਪਹਾੜੀ ਰਸਤੇ ਤੋਂ ਗੁਜਰਦਾ ਹੋਇਆ ਅਜੇ ਰੜਿਆਰ ਦੇ ਪਿੰਡ ਚੜਕ ਪੁਰ ਹੀ ਪੁਜ ਪਾਇਆ ਸੀ ਕਿ ਪਾਕੀ ਫ਼ੌਜ ਦੇ ਘੇਰੇ ਵਿਚ ਆ ਗਿਆ ਜਿਸ ਤੇ ਸਿੰਘਾਂ ਨੇ ਖ਼ੁਦ ਹੀ, ਆਪਣੀਆਂ ਕਾਫ਼ੀ ਸਾਰੀਆਂ ਧੀਆਂ ਬੱਚੀਆਂ ਦੇ ਕਹੇ ਅਨੁਸਾਰ, ਆਪਣੇ ਹੱਥੀਂ ਸ਼ਹੀਦ ਕੀਤਾ, ਕਈ ਮਾਤਾਵਾਂ ਨੇ ਆਪਣੇ ਮਾਸੂਮਣਿਆਂ ਸਣੇ ਨਦੀ ਵਿਚ ਛਾਲਾਂ ਮਾਰ ਦਿਤੀਆਂ ਬਾਕੀ ਦੀਆਂ ਵੈਰੀ ਨਾਲ ਲੜਦੇ ਹੋਏ ਇਕ-ਇਕ ਕਰਕੇ ਵੀਰ ਗਤੀ ਪ੍ਰਾਪਤ ਕਰ ਰਹੇ ਸਿੰਘਾ ਨਾਲ ਹੀ ਗਨੀਮ ਦੀਆਂ ਗੋਲੀਆਂ ਦਾ ਨਿਸ਼ਾਨਾਂ ਬਣ ਗਈਆਂ । ਇਸ ਧਰਮ ਯੁਧ ਦੇ 8-9 ਸੌ ਦੀ ਗਿਣਤੀ ਦੇ ਜਥੇ ਵਿਚੋਂ 7-8 ਸਿੰਘ ਜੋ ਸਖ਼ਤ ਜ਼ਖਮੀ ਹੋ ਗਏ ਸਨ ਕਿਸੇ ਨ ਕਿਸੇ ਤਰ੍ਹਾਂ ਗੁਰੂ ਨਾਨਕ ਆਸ਼ਰਮ ਚਕਾਰ ਤੀਕ ਪਹੁੰਚ ਸਕੇ ।

**ਦੁਮੇਲ ਦੀਆਂ ਸ਼ਹੀਦੀਆਂ**—ਉਪਰੋਕਤ ਪਿੰਡਾਂ ਦਾ ਦੂਜਾ ਗਰੁਪ ਜਿਸ ਵਿਚ ਭਾਈ ਚਾਰੇ ਦੇ 12 ਸੌ ਦੇ ਕਰੀਬ ਨਰ-ਨਾਰੀ ਸ਼ਾਮਲ ਦਸੇ ਗਏ, ਪਰਸਿਧ ਮਹਾਤਮਾ ਸੰਤ ਬਲਦੇਵ ਸਿੰਘ (ਸਰਾਈਂ ਵਾਲੇ) ਜੀ, ਗਿਆਨੀ ਰੰਗੀਲ ਸਿੰਘ ਤਥਾ ਸਰਦਾਰ ਗੁਰਬਖਸ਼ ਸਿੰਘ ਦੀ ਕਮਾਂਡ ਵਿਚ ਜਦ ਦੁਮੇਲ ਕਸਟਮ ਤੇ ਅਪੜਿਆ ਤਾਂ ਪਾਕਿਸਤਾਨ ਦੇ ਆਰਮੀ ਕਮਾਂਡਰ ਨੇ ਵਿਰਸੇ ਤੋਂ ਪ੍ਰਾਪਤ ਹੋਈ ਧੋਖੇ ਬਾਜ਼ੀ ਤੇ ਝੂਠ ਨੂੰ ਵਰਤੋਂ ਵਿਚ ਲਿਆ ਆਗੂਆਂ ਨੂੰ ਇਹ ਤਸਲੀ ਦੇਂਦੇ ਹੋਏ ਕਿ ਜੇ ਕਰ ਸਿੰਘ ਆਪਣੇ ਛੋਟੇ ਮੋਟੇ ਸਭੀ ਹਥਿਆਰ ਉਸ ਦੇ ਸੈਨਕਾਂ ਦੇ ਹਵਾਲੇ ਕਰ ਦੇਣ ਤਾਂ ਬਿਨਾ ਕਿਸੇ ਨੁਕਸਾਨ

ਦੇ ਸਭਨਾਂ ਨੂੰ ਜੰਮੂ ਪਹੁੰਚਾ ਦੇਵੇਗਾ। ਸਿਖ ਆਗੂਆਂ ਨੇ ਕਿਸੇ ਵੀ ਸੂਰਤ ਵਿਚ ਬਚਣ ਦੀ ਆਸ ਨਾਂ ਰਖਦੇ ਹੋਏ ਵੀ ਇਹ ਅਨੁਮਾਨ ਲਗਾ ਕਿ ਜਿਵੇਂ ਯੁਧ ਸਮੇ ਕੋਈ ਵੀ ਸਤਿਆ ਵਾਨ ਤੇ ਤਹਿਜ਼ੀਬ ਯਾਫਤਾ ਫੌਜ ਦੂਜੇ ਦੇਸ਼ ਤੇ ਹਮਲਾ ਕਰਨ ਲਗਿਆਂ ਉਸ ਦੀ ਨਾਗਰਕ ਵਸੋਂ ਤੇ ਅਤਿਆਚਾਰ ਨਹੀਂ ਕਰਦੀ ਤਿਵੇਂ ਹੀ ਸ਼ਾਇਦ ਇਹ ਅਫ਼ਸਰ ਵੀ ਸੱਚ ਹੀ ਬੋਲਦਾ ਹੈ ਭਾਵ ਉਸ ਦੀ ਨੀਅਤ ਉਤੇ ਭਰੋਸਾ ਕਰਦੇ ਹੋਏ ਆਪਣਾ ਅਸਲਾ ਮਿਲਟਰੀ ਦੇ ਹਵਾਲੇ ਕੀਤਾ ਹੀ ਸੀ ਕਿ ਫੌਜੀ ਕਮਾਂਡਰ ਨੇ ਕੀਤੇ ਵਾਇਦੇ ਨੂੰ ਛਿਕੇ ਤੇ ਟੰਗਦੇ ਹੋਏ ਸਿੰਘਾਂ ਨੂੰ ਇਸਲਾਮ ਕਬੂਲਨ ਯਾ ਫਿਰ ਇਨਕਾਰ ਦੀ ਸੂਰਤ ਵਿਚ ਗੋਲੀਆਂ ਦਾ ਸ਼ਿਕਾਰ ਬਣਨ ਲਈ ਤਿਆਰ ਹੋ ਜਾਣ ਦੀ ਚਿਤਾਵਨੀ ਦਿਤੀ। ਸਿਖ ਆਗੂਆਂ ਨੇ ਇਹ ਸੁਣਦੇ ਹੀ ਆਪਸੀ ਸੋਚ ਵਿਚਾਰ ਕਰਨ ਲਈ ਕੁਝ ਚਿਰ ਦੀ ਮੋਹਲਤ, ਕੜਾਹ ਪ੍ਰਸ਼ਾਦ ਲਈ ਰਸਦ ਤੇ ਹਿੰਦੂ ਹੋਟਲ, ਜਿਸ ਦੇ ਮਾਲਕ ਨੂੰ ਕਤਲ ਕਰ ਦਿਤਾ ਗਿਆ ਸੀ, ਦੇ ਕੁਝ ਬਰਤਨ, ਪਤੀਲਾ-ਕੜਾਹੀ ਇਤ ਆਦਿਕ ਦੀ ਮੰਗ ਕੀਤੀ। ਪਰਸ਼ਾਦ ਤਿਆਰ ਹੋ ਜਾਣ ਤੇ ਆਪਸੀ ਪਕਾਏ ਮਤੇ ਅਨੁਸਾਰ ਭ੍ਰਿਸ਼ਟ ਯੋਨੀ ਆਪਣਾ ਧਰਮ ਛਡ ਕੁਝ ਸਮੇਂ ਲਈ ਹੋਰ ਜੀਣ ਨਾਲੋਂ ਸ਼ਹੀਦ ਹੋ ਜਾਣ ਨੂੰ ਵਡਾ ਮਹਾਤਮ ਅਨਭਵ ਕਰਦੇ ਹੋਏ ਦਾਤਾਰ ਪਿਤਾ ਜੀ ਦੇ ਚਰਨਾਂ ਵਿਚ ਸਿਖੀ ਸਿਦਕ-ਭਰੋਸੇ ਲਈ ਅਰਦਾਸ ਕੀਤੀ ਗਈ। ਕੜਾਹ ਪ੍ਰਸ਼ਾਦ ਛਕ ਬੀਬੀਆਂ ਤੇ ਨਿਆਣੇ ਬੱਚਿਆਂ, ਜਿਨ੍ਹਾਂ ਵਿਚ ਸੰਤ ਬਲਦੇਵ ਸਿੰਘ ਦੀ ਧਰਮ ਪਤਨੀ ਸ੍ਰੀ ਮਤੀ ਮੱਖਣ ਕੌਰ ਤੇ ਜਵਾਨ ਬੱਚੀ ਵੀ ਸਨ, ਨੂੰ ਦਰਿਆ ਕੰਨੀ ਪੁਜ ਜਾਣ ਦੀ ਪ੍ਰੇਰਨਾ ਦਿਤੀ ਤੇ ਫਿਰ ਧੋਖੇ ਬਾਜ਼ ਫੌਜੀ ਅਫਸਰ ਨੂੰ ਬੋਲੇ ਸੋ ਨਿਹਾਲ-ਸਤਿ ਸ੍ਰੀ ਅਕਾਲ ਦੇ ਆਕਾਸ਼ ਗੂੰਜਾਊ ਜੈ ਕਾਰਿਆਂ ਨਾਲ ਮੌਤ ਨੂੰ ਪਰਵਾਨ ਕਰਨ ਦਾ ਫੈਸਲਾ ਸੁਣਾਇਆ। ਇਤਨਾਂ ਸੁਣਦੇ ਹੀ ਮਾਨਵਤਾ ਦੇ ਵਿਰੋਧੀਆਂ ਨੇ ਮਸ਼ੀਨ ਗੰਨ ਦਾ ਫਾਇਰ ਖੋਹਲ ਦਿਤਾ ਜਿਸ ਤੇ ਅੱਖ ਦੀ ਇਕੋ ਝਪਕਣ ਵਿਚ ਹੀ ਜਿਥੇ ਸਤਿਗੁਰ ਜੀ ਦੇ ਸਿਰੜੀ ਪਿਆਰਿਆਂ-ਸਚਿਆਰਿਆਂ ਧਰਮੀ ਸਿੰਘਾਂ ਨੂੰ ਭੁਨ ਕੇ ਰਖ ਦਿਤਾ ਗਿਆ ਉਥੇ ਨਦੀ ਦੇ ਕੰਢੇ ਖੜੀਆਂ ਸਭੀ ਬੀਬੀਆਂ ਨੇ ਆਪਣੇ ਜਿਗਰ ਦੇ ਛੋਟੇ ਛੋਟੇ ਨਾਜ਼ਕ ਮਲੂਕ ਟੁਕੜਿਆਂ ਨੂੰ ਹਿੱਕਾਂ ਨਾਲ ਚਮੋੜ ਦਰਿਆ ਵਿਚ ਛਾਲਾ ਮਾਰ ਨਦੀ ਦੇ ਖੁਲ੍ਹੇ ਮੋਕਲੇ ਸੀਨੇ ਨਾਲ ਆਪਣੇ ਆਪ ਨੂੰ ਜੋੜ ਲਿਆ। ਇਸ ਅਤਿ ਦੁਖ ਦਾਇਕ ਘਟਨਾਂ ਦਾ ਨਿਸ਼ ਕਰਸ਼ ਪਰਿਣਾਮ, ਜੋ ਸੁਣਨ ਵਿਚ ਆਇਆ, ਇਹ ਸੀ ਕਿ ਗੋਲੀਆਂ ਨਾਲ ਸਖਤ ਫਟੜ ਹੋਏ ਕੁਝ ਸਿੰਘ, ਜਿਨ੍ਹਾਂ ਵਿਚ ਸੰਤ ਬਲਦੇਵ ਸਿੰਘ ਵੀ ਸਨ, ਦੀ ਜੋਦੜੀ ਨੂੰ ਪਰਵਾਨਦੇ ਹੋਏ ਕਿ ਗੁਰਸਿਖੀ ਲਈ ਕੁਰਬਾਨ ਹੋਣ ਲਗਿਆਂ ਉਹਨਾਂ ਦੇ ਸਿਦਕ ਨੂੰ ਅੰਤਮ ਸਵਾਸਾਂ ਤੀਕ ਲਾਜ ਨ ਲਗੇ, ਸ੍ਰੀ ਦਸਮੇਸ਼ ਪਿਤਾ ਜੀ ਨੇ ਆਪਣੇ ਦਮ ਤੋੜ ਰਹੇ ਸਿਦਕੀ ਸਿੱਖਾਂ ਨੂੰ ਅਜਿਹੀ ਦੈਵੀ ਸ਼ਕਤੀ ਬਖ਼ਸ਼ੀ ਕਿ ਉਹ ਖਿਸਕਦੇ ਖਿਸਕਦੇ ਨਦੀ ਢਾਏ ਆ ਪਹੁੰਚੇ ਜਿਸ ਤੇ ਪਹਿਲਾ ਤੋਂ ਹੀ ਬੜੀ ਬੇ-ਸਬਰੀ ਨਾਲ ਉਡੀਕ ਕਰ ਰਹੀਆਂ ਬਾਂਹਵਾਂ ਨੇ ਉਹਨਾਂ ਨੂੰ ਚੁਮਕ ਵਾਂਗ ਆਪਣੇ ਵਲ ਖਿਚ ਨਦੀ ਦੀ ਛਲਾਂ ਵਿਚ ਗੁਪਤ ਕਰ ਲਿਆ।

ਬਾਂਕੀ ਜਮੇਂਦਾਰਾਂ ਦੇ ਸ਼ਹੀਦ :—ਇਸ ਪਿੰਡ ਦੇ ਬਾਕੀ ਦੇ ਤਾਂ ਕਰੀਬ ਸਭੀ ਵਸਨੀਕ ਸਿਰ ਤੇ ਆ ਰਹੇ ਖਤਰੇ ਦਾ ਅੰਦਾਜ਼ਾ ਲਗਾ ਇਧਰ ਉਧਰ ਚਲੇ ਗਏ ਸਨ ਪਰ ਸ. ਨਿਧਾਨ ਸਿੰਘ ਦੇ ਪੰਜ ਪੁਤਰਾਂ ਜਿਨ੍ਹਾਂ ਵਿਚ ਇਲਾਕੇ ਦੇ ਪਰਸਿਧ ਆਗੂ ਅਕਾਲੀ ਠਾਕਰ ਸਿੰਘ ਤੇ ਉਹਨਾਂ ਦੇ ਭਰਾਤਾ ਅਕਾਲੀ ਭਗਵਾਨ ਸਿੰਘ, ਸਰਦਾਰ ਅਰਜਨ ਸਿੰਘ ਆਦਿਕ ਜਿਹਨਾਂ, ਦੇ ਪਰਿਵਾਰ ਦੇ 108 ਪਰਾਨੀ ਸਨ, ਨੇ ਨਠ ਕੇ ਰਸਤੇ ਵਿਚ ਮਾਰੇ ਜਾਣ ਨਾਲੋਂ ਲੜ ਕੇ ਸ਼ਹੀਦ ਹੋ ਜਾਣ ਨੂੰ ਮਾਨਤਾ ਦੇਂਦੇ ਹੋਏ ਇਕ ਮੁਆਫਿਕ ਥਾਂ ਤੇ ਮੋਰਚਾ ਕਾਇਮ ਕਰ ਲਿਆ। ਉਕਤ ਸਿੰਘਾ ਤੋਂ ਛੁਟ ਜਮੇਦਾਰ ਕਰਤਾਰ ਸਿੰਘ, ਜਮੇਦਾਰ ਪ੍ਰਤਾਪ ਸਿੰਘ, ਜਮੇਦਾਰ ਜੈ ਸਿੰਘ ਤਥਾ ਸਰਦਾਰ ਤੇਜਾ ਸਿੰਘ ਇਤ ਆਦਿਕ ਦੇ ਨਾਂ ਵੀ ਵਰਣਨ ਯੋਗ ਹਨ।

ਇਨ੍ਹਾਂ ਨੇ ਕਾਫੀ ਸਮੇਂ ਤੀਕ ਦੁਸ਼ਮਨਾਂ ਦਾ ਬੜੀ ਸੂਰਬੀਰਤਾ ਨਾਲ ਟਾਕਰਾ ਕਰਦੇ ਹੋਏ ਸੈਂਕੜੇ ਪਾਕੀਆ ਨੂੰ ਮੌਤ ਦੀ ਨੀਂਦ ਸੁਲਾਇਆ ਤੇ ਖ਼ੁਦ ਆਖਰੀ ਸਵਾਸਾਂ ਤੀਕ ਜੂਜਦੇ ਅਮਰ ਸ਼ਹੀਦੀਆਂ ਪ੍ਰਾਪਤ ਕੀਤੀਆਂ। ਇਸ ਸਾਰੇ ਪਰਿਵਾਰ ਵਿਚੋਂ ਕੇਵਲ 4-5 ਮਾਸੂਮਣੇ ਹੀ ਬੱਚ ਸਕੇ ਜੋ ਅਜ ਕਲ ਜੰਮੂ ਵਿਖੇ ਆਪਣਾ ਕੰਮ ਰੋਜ਼ਗਾਰ ਕਰ ਰਹੇ ਹਨ। ਉਪਰੋਕਤ ਸਿੰਘਾਂ ਨੇ ਵੈਰੀਆਂ ਨਾਲ ਲੋਹਾ ਲੈਣ ਤੋਂ ਪਹਿਲਾਂ ਹੀ ਪਰਿਵਾਰ ਦੀਆਂ ਜਵਾਨ ਧੀਆਂ ਬੱਚੀਆਂ ਨੂੰ ਆਪਣੇ ਹੱਥੀਂ ਸ਼ਹੀਦ ਕਰ ਦਿਤਾ ਸੀ ਤਾਂ ਕਿ ਕਿਸੇ ਮੂਜ਼ੀ ਦੀ ਉਹਨਾਂ ਤੇ ਤਕ ਨਾਂ ਪੈ ਸਕੇ।

ਅਕਾਲੀ ਠਾਕਰ ਸਿੰਘ ਦੀ 90 ਸਾਲਾਂ ਦੀ ਬਿਧ ਮਾਤਾ ਸਰਦਾਰਨੀ ਭਗਵਾਨ ਕੌਰ, ਜੋ ਕਿਸੇ ਡਰੂੰ ਦੋਖੀਆਂ ਦੇ ਹੱਥ ਆ ਗਏ ਸਨ, ਨੂੰ ਫ਼ੌਜੀਆਂ ਨੇ ਜਦ ਜਾਨ ਬਖਸ਼ੀ ਦੇ ਬਦਲੇ ਵਾਰ-ਵਾਰ ਨਾਅਰਾਏ ਤਕਬੀਰ ਬੋਲਣ ਲਈ ਕਿਹਾ ਜਾਂਦਾ ਤਾਂ ਉਹ ਹਰ ਵੇਰ ਅਗੋਂ ਉਚੀ ਆਵਾਜ਼ ਵਿਚ ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ ਦੇ ਜੈ ਕਾਰੇ ਬੁਲਾਂਦੇ ਜਿਸ ਤੋਂ ਚਿੜ ਰਾਇਫਲਾਂ ਦੇ ਬਟ ਮਾਰ-ਮਾਰ ਮਾਤਾ ਜੀ ਨੂੰ ਸ਼ਹੀਦ ਤਾਂ ਕਰ ਦਿਤਾ ਲੇਕਨ ਪਸ਼ੂ ਬਿਰਤੀ ਵਾਲੇ, ਧਰਮੀ ਮਾਤਾ ਨੂੰ ਗੁਰਸਿਖੀ ਸਿਦਕ ਤੋਂ ਡੋਲਾ ਨਾਂ ਸਕੇ। ਉਕਤ ਪੰਜ ਭਰਾਵਾਂ ਵਿਚੋਂ ਇਕ ਸ. ਹਰਨਾਮ ਸਿੰਘ ਜੀ ਸਨ ਜੋ ਲਖਮੀ ਚੰਦ ਖ਼ਾਲਸਾ ਹਾਈ ਸਕੂਲ ਹਰੀ ਪੁਰ ਹਜ਼ਾਰਾ, ਜਿਥੇਂ ਕਿ ਇਸ ਪਰਸੰਗ ਦੇ ਕਰਤਾ ਨੇ 1941 ਵਿਚ ਦਸਵੀਂ ਪਾਸ ਕੀਤੀ ਸੀ, ਵਿਖੇ ਸਰਵਿਸ ਕਰਦੇ ਸਨ ਜੋ ਅਤਿ ਮਿਠੜੇ ਤੇ ਹੱਸ ਮੁਖ ਸੁਭਾ ਦੇ ਹੋਣ ਨਾਤੇ ਸਕੂਲ ਦੇ Teaching Staff ਤਥਾ ਵਿਦਿਅਰਥੀਆਂ ਦੇ ਸਰਵਪ੍ਰਿਆ ਸਨ ਤੇ ਲੇਖਕ ਨੂੰ ਬਰਾਦਰੀ ਦਾ ਸਮਝਦੇ ਹੋਏ ਬੜੀ ਉਦਾਰਤਾ ਨਾਲ ਪੇਸ਼ ਆਂਦੇ ਸਨ।

ਚਕਾਰ ਦੀਆਂ ਸ਼ਹੀਦੀਆਂ :—ਇਸ ਇਲਾਕੇ ਨੂੰ ਪਛੜਿਆ ਸਮਝਦੇ ਹੋਏ ਰਿਆਸਤੀ ਸਰਕਾਰ ਵਲੋਂ ਨਾਂ ਤਾਂ ਇਸ ਦਾ ਨਿਰਮਾਣ ਕੀਤਾ ਗਿਆ ਤੇ ਨਾਂ ਹੀ ਬੱਚਿਆਂ ਦੀ ਪੜ੍ਹਾਈ ਲਈ ਕੋਈ ਸਕੂਲ ਹੀ ਜਾਰੀ ਕੀਤਾ ਗਿਆ ਸੀ ਸੋ ਇਸ ਘਾਟ ਨੂੰ ਪੂਰਾ ਕਰਨ ਲਈ ਖ਼ਾਲਸਾ ਪੰਥ ਦੇ ਮਹਾਨ ਵਿਦਵਾਨ ਅਕਾਲੀ ਕੌਰ ਸਿੰਘ ਜੀ ਨੇ ਆਪਣੇ ਗ੍ਰਾਮ ਚਕਾਰ ਵਿਖੇ ਵਿਦਿਆ ਦਾ ਇਕ ਬਹੁਤ ਵਡਾ ਕੇਂਦਰ 'ਗੁਰੂ

ਨਾਨਕ ਆਸ਼ਰਮ' ਤੇ ਉਸ ਨਾਲ ਹੋਸਟਲ ਬਣਵਾ ਰਖਿਆ ਸੀ ਜਿਥੋਂ ਕਿ ਸੈਂਕੜੇ ਸਿਖ, ਹਿੰਦੂ ਤੇ ਮੁਸਲਮਾਨ ਬੱਚਿਆਂ ਨੂੰ ਦਸਵੀਂ ਤੀਕ ਪੜ੍ਹਾਨ ਦਾ ਸਾਧਨ ਸੀ। ਪਾਕਿਸਤਾਨੀ ਫੌਜ ਹਥੋਂ ਭਾਈ ਚਾਰੇ ਦੇ ਭੈਣ ਭਰਾਵਾਂ ਦੇ ਭਾਰੀ ਸੰਖਿਆਂ ਵਿਚ ਸ਼ਹੀਦ ਹੋਣ ਦਾ ਸੁਣ ਚਕਾਰ ਤੇ ਇਸ ਨਾਲ ਲਗਦੇ ਕਈ ਪਿੰਡਾਂ ਦੇ ਸਿੰਘ ਆਸ਼ਰਮ ਵਿਚ ਆ ਜੁੜੇ ਤੇ ਦੁਸ਼ਮਨ ਨਾਲ ਅਵਸ਼ ਹੀ ਟਕਰ ਹੋਣੀ ਸੋਚ ਇਕ ਮੋਰਚਾ ਬਣਾ ਦਿਤਾ ਗਿਆ ਜਿਸ ਦੀ ਸਰਪਰਸਤੀ ਬਰੀਗੇਡੀਅਰ ਰਾਜਿੰਦਰ ਸਿੰਘ ਦੇ ਚਾਚਾ ਸ. ਮਹਿਤਾਬ ਸਿੰਘ ਥਾਣੇਦਾਰ ਨੂੰ ਸੋਂਪੀ ਗਈ। ਨਲੂਛੀ ਵਿਖੇ ਦੀ ਟਕਰ ਸਮੇਂ ਸਿੰਘਾਂ ਦੀ ਸੂਰਮ ਗਤੀ ਨੂੰ ਨਜ਼ਰ ਵਿਚ ਰਖਦੇ ਹੋਏ ਚਕਾਰ ਵਿਖੇ ਮੁਸਲਮ ਮਿਲਟਰੀ ਨੇ ਪੁਜਦੇ ਹੀ ਦੋ-ਦੋ ਹੱਥ ਕਰਨ ਦੇ ਬਜਾਏ ਕੁਰਾਨ ਪਾਕ ਦੀਆਂ ਕਸਮਾਂ ਖਾ ਮੋਰਚੇ ਦੇ ਮੁਖੀਆਂ ਨੂੰ ਇਸ ਸੌਦੇ ਬਾਜ਼ੀ ਤੇ ਰਾਜ਼ੀ ਕਰ ਲਿਆ ਕਿ ਜੇ ਕਰ ਮੋਰਚੇ ਤੋਂ ਬਾਹਰ ਨਿਕਲ ਸਿਖ ਆਪਣੇ ਹਥਿਆਰ ਫ਼ੌਜ ਦੇ ਹਵਾਲੇ ਕਰ ਦੇਣ ਤਾਂ ਉਹਨਾਂ ਨੂੰ ਬਿਨਾ ਕਿਸੇ ਨੁਕਸਾਨ ਦੇ ਸੁਰਖਿਤ ਜੰਮੂ ਪੌਹੁੰਚਾ ਦਿਤਾ ਜਾਏਗਾ। ਦੁਸ਼ਮਣ ਦੇ ਚਕਮੇ ਵਿਚ ਆ ਸਿੰਘਾਂ ਨੇ ਮੋਰਚੇ ਵਿਚੋਂ ਬਾਹਿਰ ਨਿਕਲ ਅਸਲਾ ਮਿਲਟਰੀ ਦੇ ਹਵਾਲੇ ਕੀਤਾ ਹੀ ਸੀ ਕਿ ਸਭੀ ਮਾਈ ਭਾਈ ਨੂੰ ਸੰਗੀਨਾਂ ਦੀ ਨੋਕ ਥਲੇ ਆਪਣੇ ਅਗੇ ਲਾ ਲਿਆ ਤੇ 'ਸਰਾ ਚਟਿਆਂ' ਵਾਲੀ ਸੜਕ, ਜੋ, ਦਰਿਆ ਦੇ ਐਨ ਕਿਨਾਰੇ ਟਕਰਾਂਦੀ ਸੀ, ਉਤੇ ਖੜਾ ਕਰਕੇ ਮਸ਼ੀਨ ਗੰਨ ਦਾ ਫਾਇਰ ਖੋਲ੍ਹ ਦਿਤਾ। ਇਹ ਦਿਸ਼ਾ ਦੇਖ ਸਿੰਘਾਂ ਨੇ ਆਪਣੇ ਕੋਟਾਂ ਹੇਠ ਲੁਕਾ ਰਖੀਆਂ ਤਲਵਾਰਾਂ ਨੂੰ ਮਿਆਨਾਂ ਤੋਂ ਧੂਹ ਸਭੀ ਜਵਾਨ ਧੀਆਂ ਭੈਣਾਂ ਨੂੰ ਟੋਟਿਆਂ ਵਿਚ ਬਦਲ ਦਿਤਾ ਤਥਾ ਕੁਝ ਬੀਬੀਆਂ ਤੇ ਬੱਚਿਆਂ ਨੇ ਖੁਦ ਹੀ ਨਦੀ ਵਿਚ ਛਾਲਾਂ ਮਾਰ ਸ਼ਹੀਦੀਆਂ ਪਾ ਲਈਆਂ ਜਿਸ ਦੇ ਪਰਿਣਾਮ ਸਰੂਪ ਸਭੀ ਸਿੰਘ-ਸਿੰਘਣੀਆਂ ਗੁਰ ਸਿਖੀ ਰੂਪ ਸਰੂਪ ਨੂੰ ਸੁਰਖਿਤ ਰਖ ਪ੍ਰਭੂ ਚਰਨਾਂ ਵਿਚ ਜਾ ਬਿਰਾਜੀਆਂ।

ਚਕੋਠੀ, ਮੈਰਾ, ਰੇਹਮੰਦਪਾਲ, ਇਸਲਾਮਾਂਬਾਦ, ਅਸਲੀਬੀ ਤੇ ਕਠਾਈ ਇਤ ਆਦਿਕ ਪਿੰਡਾਂ ਦਾ ਇਕ ਵਡੇ ਕਾਫਿਲੇ, ਜਿਨ੍ਹਾਂ ਦੀ ਅਗਵਾਈ ਸ. ਰਾਮ ਸਿੰਘ ਕਾਲਾ ਆਫ਼ ਪਿੰਡ ਮੈਰਾ ਕਰ ਰਹੇ ਸਨ, ਵਿਚੋਂ ਕਾਫੀ ਸਾਰੇ ਵਿਅਕਤੀ ਤਾਂ ਰਸਤੇ ਵਿਚ ਹੀ ਦੁਸ਼ਮਨ ਹਥੋਂ ਸ਼ਹੀਦ ਹੋ ਗਏ ਸਨ ਪਰ ਅਧੇ ਪਚੱਧੇ ਜੋ ਬਾਕੀ ਬੱਚ ਨਿਕਲੇ ਉਹ ਬੜੀ ਮੁਸ਼ਕਿਲ ਨਾਲ 'ਬੋਸੀਆਂ ਬਹਿਕ' ਦੇ ਪਹਾੜੀ ਰਸਤੇ ਬਾਰਾਂ ਮੂਲਾ ਵਿਚਲੇ ਗੁਰਦਵਾਰਾ ਛੇਵੀਂ ਪਾਦਸ਼ਾਹੀ ਵਿਖੇ ਪੁਜਣ ਵਿਚ ਸਫਲ ਹੋ ਗਏ।

ਇਲਾਕਾ ਬਾਰਾਂ ਮੂਲਾਂ ਦੇ ਸਿੰਘਾਂ ਦੀਆਂ ਸ਼ਹੀਦੀਆਂ :—ਸ਼ਹਿਰ ਨੂੰ ਛੱਡ ਇਸ ਦੇ ਗਿਰਦੋ ਨਵਾ ਦੇ ਇਲਾਕਾ ਕਾਮਰਾਜ, ਭੱਟ ਪੁਰਾ, ਹਛੀਪੁਰਾ, ਭਾਂਦਲਾ, ਸ਼ਾਨਕੋਟ, ਚਰਾ ਘੁੰਡ ਤੇ ਚੁਟਸਾ ਆਦਿਕ ਪਿੰਡਾਂ ਦਾ ਇਕ ਵਡਾ ਜਥਾ ਆਪਣੇ ਪਿੰਡਾਂ ਤੋਂ ਨਿਕਲ ਜਦ ਸੋਪਰ ਨੇੜੇ ਪੁਜਾ ਤਾਂ ਵੈਰੀ ਸੈਨਾਂ ਨੇ ਉਸ ਨੂੰ ਘੇਰਲਿਆ ਜਿਸ ਦੇ ਸਿਟੇ ਵਜੋਂ ਬੇਅੰਤ ਸਿੰਘ-ਸਿੰਘਣੀਆਂ ਤੇ ਬੱਚੇ-ਬੱਚੀਆਂ ਨੂੰ ਬੜੀ ਬੇ ਰਹਿਮੀ ਨਾਲ ਸ਼ਹੀਦ ਕੀਤਾ ਗਿਆ ਅਥਵਾ ਅਣਗਿਣਤ ਧੁੜਕਦੇ-ਤੜਫਦਿਆਂ ਉਤੇ ਤੇਲ-ਪੈਟਰੋਲ ਪਾ-

ਜ਼ਿੰਦਾ ਸਾੜ ਦਿਤਾ ਗਿਆ, ਪੰਜਾਬੀ ਯੂਨੀਵਰਸਟੀ ਪਟਿਆਲਾ ਦੇ ਪ੍ਰੋ. ਹਿਮਤ ਸਿੰਘ ਉਰਾਂ ਨੇ ਆਪਣੀ ਕਿਰਤ 'ਅਕਾਲੀ ਕੌਰ ਸਿੰਘ' ਦੇ ਪੰਨਾ 21 ਦੀ 29ਵੀਂ ਸਤਰ ਉਤੇ 40-50 ਹਜ਼ਾਰ ਦੇ ਕਾਫਿਲੇ ਵਿਚੋਂ ਕੁਝ ਸੈਂਕੜੇ ਵਿਅਕਤੀਆਂ ਨੂੰ ਹੀ ਬੱਚ ਪਾਇਆ ਦਰਸਾ ਰਖਿਆ ਹੈ, ਜਿਨ੍ਹਾਂ ਦੀ ਅਧ ਸੜੀਆਂ ਅਸਥੀਆਂ ਦੇ, ਪੰਥ ਅਤੇ ਬਰਾਦਰੀ ਦੇ ਪ੍ਰਸਿਧ ਆਗੂ ਸ. ਸੰਤ ਸਿੰਘ ਤੇਗ਼ ਨੇ ਆਪਣੇ ਸਾਥੀਆਂ ਦੀ ਸਹਾਇਤਾ ਨਾਲ, ਸੈਂਕੜੇ ਬੋਰੇ ਭਰਵਾ ਨੇੜਲੇ ਦਰਿਆ ਵਿਚ ਪ੍ਰਵਾਹੇ। ਅਥਵਾ ਕੇਸ-ਦਾੜ੍ਹੀ ਵਾਲੀਆਂ ਸਿੰਘਾਂ ਦੀਆਂ ਦਰਜਨਾਂ ਖੋਪਰੀਆਂ ਗੁ: 6ਵੀਂ ਪਾਦਸ਼ਾਹੀ ਬਾਰਾ ਮੂਲਾਂ ਵਿਖੇ ਯਾਦਗਾਰ ਦੇ ਤੌਰ ਤੇ Preserve ਕਰਕੇ ਰਖ ਲਈਆਂ ਜੋ ਅਜ ਵੀ ਦੇਖੀਆਂ ਜਾ ਸਕਦੀਆਂ ਹਨ।

ਡੇਰੇ ਡੰਨੇ ਦਾ ਕਾਰਵਾਨ—ਡੇਰਾ ਡੰਨਾ ਤੇ ਉਸ ਨਾਲ ਲਗਦੇ 40 ਪਿੰਡਾਂ ਦੀ ਬ੍ਰਾਹਮਣੀ ਸਿਖ ਵੰਸ, ਜਿਸ ਨੂੰ ਇਸੇ ਡੇਰੇ ਦੇ ਮਹਾਂ ਪੁਰਖ ਸੰਤ ਖੁਸ਼ਾਲ ਸਿੰਘ ਜੀ ਨੇ ਸਿੰਘ ਸਜਾਇਆ ਸੀ ਪਾਕੀ ਹਮਲੇ ਤੋਂ ਭੈ-ਭੀਤ ਹੋ ਡੇਰੇ ਵਿਚ ਆ ਜੁੜੀ ਜੋ ਭਰੋਸੇ ਯੋਗ ਸੂਤਰਾਂ ਦੀ ਪੁਸ਼ਟੀ ਮੁਜਬ 7000 ਤੋਂ ਕੁਝ ਜ਼ਿਆਦਾ ਸੀ। ਇਕ ਪਾਸੇ ਕਬਾਇਲੀ ਲੁਟੇਰਿਆਂ ਦੀਆਂ ਵਹੀਰਾਂ ਤਥਾ ਪਾਕਿਸਤਾਨ ਦੀ Regular Force ਦੀਆਂ ਮਸ਼ੀਨ ਗੰਨਾਂ ਆਦਿਕ ਤੇ ਦੂਜੀ ਤਰਫ਼ ਖ਼ਾਲੀ ਹੱਥ ਬਿਰਧ ਤੇ ਜਵਾਨ ਸਿੰਘ-ਸਿੰਘਣੀਆਂ ਤੇ ਉਹਨਾਂ ਦੇ ਬੱਚੇ-ਬੱਚੀਆਂ ਜਿਨ੍ਹਾਂ ਨੂੰ ਡੇਰੇ ਦੇ 30 ਵਰਸ਼ੀਏ ਸਰਬ ਦਿਆਲੂ ਸਰਪਰਸਤ ਸੰਤ ਗੁਰ ਬਖਸ਼ ਸਿੰਘ ਉਰਾਂ ਨੇ ਵਾਪਰ ਰਹੇ ਹਾਲਾਤ ਦਾ ਅਨੁਮਾਨ ਲਗਾ, ਯੈਨੀ ਖ਼ਾਲੀ ਹੱਥਾਂ ਜਾਬਰ ਵੈਰੀ ਨਾਲ ਟਾਕਰਾ ਕਰਨ ਵਿਚ ਅਸਮਰਥਾ ਅਥਵਾ ਉਸ ਦੇ ਡੇਰੇ ਵਿਚ ਪੁਜ ਲੁਟ-ਘਸੁਟ ਤੇ ਕਤਲੇ ਆਮ ਕਰਨ ਵਿਚ ਚੋਖੀ ਦੇਰ ਲੱਗਣ ਦੀ ਸੱਚ ਅਸਥਾਨ ਵਿਚ ਜੁੜੇ ਸਭੀ ਮਾਈ-ਭਾਈ ਨੂੰ ਨਾਲ ਲੈ ਚੁਪ ਚੁਪੀਤੇ (ਰਾਤ ਦੇ ਹਨੇਰੇ ਵਿਚ) ਪਿੰਡ ਸਾਈਆਂ ਵਿਖੇ ਆ ਉਤਾਰਾ ਕੀਤਾ।

ਇਕ ਹੋਰ ਜਥੇ ਦਾ ਆ ਸ਼ਾਮਲ ਹੋਣਾ :—ਡਾਰਨਾ, ਘੜਾਟ ਤੇ ਫਾਗੜੀ-ਇਤ ਆਦਿਕ ਕਈ ਪਿੰਡਾਂ ਦੇ ਦੋ ਹਜ਼ਾਰ (2000) ਤੋਂ ਵੱਧ ਸਾਸਨ ਜਾਤੀ ਦੇ ਸਿੰਘ-ਸਿੰਘਣੀਆਂ ਤੇ ਉਹਨਾਂ ਦੇ ਬੱਚੇ, ਜਿਨ੍ਹਾਂ ਵਿਚ ਕਾਫੀ ਸਾਰੇ ਐਕਸ ਫ਼ੌਜੀ ਵੀ ਸਨ, ਫਾਗੜੀ ਦੇ ਗੁਰਦਵਾਰੇ ਵਿਚ ਅਕਤਰ ਹੋਏ ਤੇ ਇਹ ਸੋਚ ਕਿ ਪਸ਼ੂਬਿਰਤੀ ਦੇ ਦੋਖੀ ਹਮਲਾ ਕਰਨ ਸਮੇਂ (ਸਿੰਘਾਂ ਦੇ ਸ਼ਹੀਦ ਹੋਣ ਉਪ੍ਰੰਤ) ਉਹਨਾਂ ਦੀਆਂ ਜਵਾਨ ਧੀਆਂ ਬੱਚੀਆਂ ਤੇ ਖ਼ਾਲਸਾ ਪੰਥ ਦੀ ਅਮਾਨਤ ਭਾਵ ਅਨਜਾਣ ਅਵਸਥਾ ਦੇ ਮਾਸੂਮਣਿਆਂ ਨੂੰ ਆਪਣੇ ਪਿੰਡਾਂ ਵਲ ਨਾ ਲੈ ਜਾ ਸਕਣ, ਆਪਸੀ ਪਕਾਏ ਮਤੇ ਅਨੁਸਾਰ, ਸਭ ਤੋਂ ਪਹਿਲਾਂ ਜਥੇ ਦੇ ਮੁਖੀ ਸ. ਹਾਕਮ ਸਿੰਘ, M.A. ਨੇ ਆਪਣੀ ਧਰਮ ਪਤਨੀ ਸਰਦਾਰਨੀ ਸੀਤਲ ਕੌਰ, M.A. ਮੁਖ ਅਧਿਆਪਕਾ 'ਮੰਧਰੀ ਮੇਰਾ' ਸਕੂਲ ਤੇ ਦੋ ਜਵਾਨ ਲੜਕੀਆਂ ਨੂੰ ਤਿੰਨਾਂ ਦੀ ਮਰਜ਼ੀ ਨਾਲ, ਸ਼ਹੀਦ ਕੀਤਾ ਤੇ ਫਿਰ ਇਸੇ ਹੀ ਭਾਂਤ ਕਈ ਹੋਰ ਬੀਬੀਆਂ ਨੇ ਵੀ ਸ਼ਹੀਦੀ ਪ੍ਰਾਪਤ ਕੀਤੀ। ਇਸ ਮਗਰੋਂ ਭਾਈਚਾਰੇ

ਦੀ ਮਹਿਕਦੀ ਗੁਲਜ਼ਾਰ ਦੇ ਪੂਰਨ ਖੇੜੇ ਵਿਚ ਆਣ ਵਾਲੇ ਕਰੀਬ 200 ਅਤਿ ਕੋਮਲ ਗੁੰਚਿਆਂ ਨੂੰ ਗੁਰਦਵਾਰੇ ਦੇ ਹਾਲ ਵਿਚ ਬਿਠਾ ਬਾਹਰੋਂ ਤਾਲਾ ਮਾਰ ਸੁੰਦਰ ਇਮਾਰਤ ਨੂੰ ਅੱਗ ਦੀ ਨਜ਼ਰ ਕਰ ਦਿਤਾ। ਪਹਿਲਾਂ ਦਰਬਾਰ ਹਾਲ ਵਿਚੋਂ ਅਤਿ ਮਿਠੜੀਆਂ ਸੁਰਾਂ ਵਿਚੋਂ ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ ਦੀਆਂ ਗੂੰਜਾਂ ਕੰਨਾਂ ਵਿਚ ਪੈਂਦੀਆਂ ਰਹੀਆਂ। ਕੁਝ ਛਿਣਾਂ ਵਿਚ ਹੀ ਜੈ ਕਾਰਿਆਂ ਦੇ ਨਾਲ ਨਾਲ, ਅੱਗ ਦੀ ਤਪਸ਼ ਨੂੰ ਸਹਾਰ ਨਾਂ ਸਕਦੇ ਹੋਏ ਮਧਮ-ਉਚੀਆਂ ਚੀਕਾਂ-ਸਿਸਕੀਆਂ ਤੇ ਫਿਰ ਲੂਸੀਆਂ ਜਾ ਰਹੀਆਂ ਮਾਸੂਮ ਜਿੰਦਾ ਚੋਂ ਕੇਵਲ ਕੁਰਲਾਹਟਾਂ-ਹਉਕੇ-ਬੁਬਾਂ ਯਾ ਆਪਣੇ ਮਾਤਾ ਪਿਤਾ ਨੂੰ ਬਾਹਰ ਕਢਣ ਲਈ ਦਰਦ ਭਰੇ ਤਰਲੇ-ਦੁਹਾਈਆਂ ਜੋ ਸ਼ਾਇਦ ਪ੍ਰਚੰਡ ਅਗਨੀ ਨੂੰ ਵੀ ਭਾ ਨਾਂ ਪਾਈਆਂ ਜਿਸ ਤੇ ਦਿਆਲਤਾ ਵਿਚ ਆ ਉਸ ਨੇ ਉਹਨਾਂ ਮਨ ਮੋਹਣੀਆਂ/ਮੂਰਤਾਂ ਤੇ ਰੂਪ ਵੰਤ ਸੂਰਤਾਂ, ਜਿਨ੍ਹਾਂ ਨੂੰ ਜਨਮ ਦਾਤੇ ਮਾ-ਪਿਆਂ ਨੇ ਭਲੇ ਹੀ ਆਪਣੇ ਇਸਟ-ਧਰਮ ਸਦਕੇ ਆਪਣੀ ਹਿਕਾਂ-ਗਲਵਕੜੀਆਂ ਨਾਲੋਂ ਵਖ ਕਰ ਦਿਤਾ, ਨੂੰ ਆਪਣੀ ਛਾਤੀ ਨਾਲ ਚਮੋੜ ਸਭਨਾਂ ਨੂੰ, ਬਿਨਾਂ ਕਿਸੇ ਵਿਤਕਰੇ, ਥਪਕਾ-ਥਪਕਾ ਅਬਦੀ ਤੇ ਅਵਨਾਸ਼ੀ ਨਿੰਦਰਾ ਸੁਲਾ ਦਿਤਾ।

ਇਸ ਅਤਿ ਦੁਖ ਦਾਇਕ ਤੇ ਸ਼ੋਕਪੂਰਨ ਘਟਨਾ ਤੋਂ ਵੇਹਲੇ ਹੋ ਸਭੀ ਵਿਅਕਤੀਆਂ ਨੇ ਪਿੰਡ ਤੋਂ ਕੁਝ ਉਚਾਈ ਤੇ ਸਥਿਤ ਖ਼ਾਲਸਾ ਰਾਜ ਸਮੇਂ ਦੇ ਬਣੇ ਇਕ ਕਿਲ੍ਹੇ ਵਿਚ ਜਾ ਮੋਰਚਾ ਸੰਭਾਲ ਲਿਆ ਤੇ ਸਾਬਕਾ ਫੌਜੀ ਸਿੰਘਾਂ ਦੀਆਂ ਬਣਾ ਰਖੀਆਂ ਚੰਦ ਤੋਪਾਂ ਦੀ ਸਹਾਇਤਾ ਨਾਲ ਪੂਰੇ ਤਿੰਨ ਦਿਨ ਮੂਜ਼ੀ ਤਬਾ ਨਿਰਦਈ ਸ਼ਤਰੂ ਦਾ ਡਟ ਕੇ ਟਾਕਰਾ ਕਰਦੇ ਹੋਏ ਬਹੁਤ ਸਾਰਿਆਂ ਨੂੰ ਮੌਤ ਦੇ ਘਾਟ ਉਤਾਰਿਆ ਪਰ ਚੌਥੀ ਰਾਤ ਨੂੰ ਗੋਲੀ ਸਿਕਾ ਖ਼ਤਮ ਹੋ ਜਾਣ ਤੇ ਰਾਤ ਦੇ ਹਨੇਰੇ ਵਿਚ ਪਿੰਡ ਸਾਈਆਂ ਵਲ ਰੁਖ ਕਰ ਲਿਆ ਤੇ ਅਜੇ ਉਹ ਰਸਤੇ ਪੈਂਦੇ ਛੋਟੇ ਜਿਹੇ ਪਿੰਡ ਕੁਲੀਆਂ, ਜਿਥੋਂ ਦੇ ਵਾਸੀ ਸਰਦਾਰ ਸੁੰਦਰ ਸਿੰਘ ਨੂੰ ਸਣੇ ਉਹਨਾਂ ਦੇ ਪਰਿਵਾਰ ਸ਼ਹੀਦ ਕੀਤਾ ਗਿਆ ਸੀ, ਹੀ ਪਹੁੰਚ ਪਾਇਆ ਸੀ ਕਿ ਧਾੜੀਆਂਨੇ ਹਮਲਾ ਕਰ ਦਿਤਾ ਜਿਸ ਤੇ ਕਾਫੀ ਸਾਰੀ ਧਰਮੀ ਬੀਬੀਆਂ ਨੇ ਨਦੀ ਵਿਚ ਛਾਲਾਂ ਮਾਰ ਸ਼ਹੀਦੀਆਂ ਹਾਸਲ ਕਰ ਲਈਆਂ ਤੇ ਕਈ ਸਿੰਘ ਵੀ ਸ਼ਹੀਦ ਹੋ ਗਏ ਤਥਾ ਰਾਤ ਪੈ ਜਾਣ ਤੇ ਬਾਕੀ ਦੇ ਵਿਅਕਤੀ ਛਤਰ ਕੈਲਾਸ਼ (ਗਾੜ) ਰਸਤੇ ਸਾਈਆਂ ਪਿੰਡ ਆ ਕੇ ਪੁਜੇ ਜਿਥੇ ਕਿ ਲੰਗਰ ਵਰਤ ਰਿਹਾ ਸੀ। ਇਸੇ ਦੌਰਾਨ ਦੋ ਸੌ ਦੇ ਕਰੀਬ ਗ਼ਾਸਬ ਪਠਾਣ ਵੀ ਉਥੇ ਆ ਧਮਕੇ ਪਰ ਰਾਤ ਦੇ ਬਜਾਏ ਸਿੰਘਾਂ ਨੂੰ ਸਵੇਰੇ ਮਾਰਨ ਦੀ ਸੋਚ ਉਹ ਮਿਠੀ ਨੀਂਦ ਸੁਤੇ ਹੀ ਸਨ ਕਿ ਕੁਹਾਲੇ ਛਾਵਨੀ ਤੋਂ ਨਠੀ ਡੋਗਰੇ ਤੇ ਸਿਖਾਂ ਦੀ ਮਿਲਵੀਂ ਫੌਜੀ ਟੁਕੜੀ ਵੀ ਪਿੰਡ ਦੇ ਉਪਰਲੇ ਪਾਸਿਉਂ ਆ ਪੌਹੁੰਚੀ ਜਿਸ ਨੇ ਸੁਨਹਿਰੀ ਮੌਕਾ ਹੱਥ ਆਇਆ ਵੇਖ ਲੁਟੇਰਿਆਂ ਤੇ ਧਾਵਾ ਬੋਲ ਕੁਝਨਾਂ ਨੂੰ ਛਡ ਬਾਕੀਆਂ ਨੂੰ ਮਾਰ ਦਿਤਾ। ਸਵੇਰ ਹੋਣ ਤੇ ਇਹ ਭਾਰੀ ਕਾਫਲਾ

ਚਕਾਰ ਦੇ ਸੰਗੜ ਜਦ ਪੁਜਾ ਤਾਂ ਇਥੇ ਪਾਕੀ ਫੌਜੀਆਂ ਨੇ ਪਹਿਲਾਂ ਹੀ ਪੋਜ਼ੀਸ਼ਨਾਂ ਸੰਭਾਲ ਰਖੀਆਂ ਸਨ ਜਿਨ੍ਹਾਂ ਨੇ ਸਿੰਘਾਂ ਨੂੰ ਆਂਦੇ ਦੇਖ ਫਾਇਰਿੰਗ ਸ਼ੁਰੂ ਕਰ ਦਿਤੀ ਅਥਵਾ ਇਸ ਤੋਂ ਪਹਿਲਾਂ ਕਿ ਰਿਆਸਤੀ ਸੈਨਿਕ ਕੋਈ ਸੁਖਾਵੀਂ ਥਾਂ ਵੇਖ ਜਵਾਬੀ ਕਾਰਵਾਈ ਕਰਦੀ ਅੱਖ ਝਪਕਦੇ ਹੀ ਨਾਂ ਕੇਵਲ ਅੱਧੇ ਸਿਖ ਮਾਈ ਭਾਈ ਨੂੰ ਹੀ ਸਗੋਂ ਸਟੇਟ ਦੇ ਸਾਰੇ ਫ਼ੋਜੀ ਵੀ ਗੋਲੀਆਂ ਦਾ ਨਿਸ਼ਾਨਾ ਬਣਾ ਦਿਤੇ ਗਏ ਤੇ ਇੰਜ ਬੜੀ ਮੁਸ਼ਕਿਲ ਨਾਲ ਬਾਕੀ ਦੇ ਬਚ ਨਿਕਲੇ ਮਜ਼ਲੂਮ ਸਿੰਘ, ਜਿਨ੍ਹਾਂ ਵਿਚ ਸੈਂਕੜੇ ਫਟੜ ਵੀ ਸਨ, ਪੁਣਛ ਪੁਜਣ ਵਿਚ ਸਫਲ ਹੋ ਸਕੇ ।

ਟੀਟਵਾਲ ਜਿਲਮਾਬਾਦ ਦੇ ਸ਼ਹੀਦ—ਇਥੋਂ ਦੇ ਸਿੰਘਾਂ ਦੇ ਇਕ ਭਾਰੀ ਜਥੇ ਨੇ ਸ. ਧਰਮ ਸਿੰਘ ਸ. ਨਰੈਣ ਸਿੰਘ ਦੀ ਅਗਵਾਈ ਹੇਠ ਵੈਰੀਆਂ ਦਾ ਬੜੀ ਸੂਰਮਤਾਈ ਨਾਲ ਟਾਕਰਾ ਕੀਤਾ ਜਿਸ ਤੇ ਬਹੁਤ ਸਾਰੇ ਮੂਜ਼ੀ ਮਾਰੇ ਗਏ ਪਰ ਅਸਲਾ ਮੁਕ ਜਾਣ ਕਾਰਨ ਖ਼ੁਦ ਵੀ ਇਕ ਇਕ ਕਰ ਕੇ ਵੀਰ ਗਤੀ ਪ੍ਰਾਪਤ ਕਰ ਗਏ ।

ਵਰੂਨ, ਬਡ ਗਾਮ, ਬੇਰਵਾ, ਡੇਸੂ ਤੇ ਅਤਨਾ ਆਦਿਕ ਕਈ ਗਰਾਵਾਂ ਦੇ ਸਿੰਘਾਂ ਨੇ ਵੀ ਕਾਫੀ ਵੀਰਤਾ ਸਹਿਤ ਦੁਸ਼ਮਨ ਦਾ ਟਾਕਰਾ ਕੀਤਾ । ਜਿਸ ਤੇ ਬਹੁਤ ਸਾਰੇ ਤਾਂ ਸ਼ਹੀਦ ਹੋ ਗਏ ਪਰ ਜੋ ਬਚ ਗਏ ਯਾ ਸਖ਼ਤ ਜ਼ਖ਼ਮੀ ਹੋ ਗਏ ਸਨ ਉਹਨਾਂ ਨੂੰ ਭਾਰਤੀ ਸੈਨਾ ਨੇ ਸ੍ਰੀ ਨਗਰ ਕੈਂਪ ਵਿਚ ਪਹੁੰਚਾ ਦਿਤਾ ।

ਗੋਜਰੀ, ਧਨੁਤੀ, ਮੀਰਪੁਰ, ਕੋਟਲੀ, ਰਿਆਸੀ ਦੇ ਨੌ ਕਸਬਿਆਂ ਦੇ ਹਜ਼ਾਰਾਂ ਬ੍ਰਾਹਮਣ ਸਿਖ ਨਿਹਥੇ ਹੋਣ ਕਰ ਕੇ ਸ਼ਹੀਦ ਕਰ ਦਿਤੇ ਗਏ ।

ਪਲਟਨ ਨੰ. 7 ਦੇ ਫ਼ੋਜੀ ਸ਼ਹੀਦ—ਇਸ ਰਿਆਸਤੀ ਪਲਟਨ ਦੀ ਬਹੁ ਗਿਣਤੀ ਭਾਈ ਚਾਰੇ ਦੇ ਜਵਾਨਾਂ ਦੀ ਸੀ ਜੋ ਪਾਕਿਸਤਾਨੀ ਹਮਲੇ ਸਮੇਂ ਰਿਆਸਤ ਦੀਆਂ ਮੋਹਰਲੀਆਂ ਚੋਕੀਆਂ ਤੇ ਡੀਊਟੀ ਦੇ ਰਹੀ ਸੀ । ਜਦ ਇਸ ਤੇ ਗ਼ਨੀਮ ਨੇ ਹਮਲਾ ਕੀਤਾ ਤਾਂ ਵੀਰਤਾ ਦਾ ਸਬੂਤ ਦੇਂਦੇ ਹੋਏ ਦਰਜਨਾਂ ਨੂੰ ਮਾਰ ਮੁਕਾਇਆ । ਰਾਸ਼ਨ ਤੇ ਗੋਲੀ ਸਿਕਾ ਖ਼ਤਮ ਹੋ ਜਾਣ ਤਥਾ ਸਪਲਾਈ Cut of ਹੋ ਜਾਣ ਤੇ ਦੂਹ-ਬਦੂਹ ਲੜਾਈ ਜਾਰੀ ਰਖਦੇ ਹੋਏ ਕਈਆਂ ਨੂੰ ਮੌਤ ਦੇ ਘਾਟ ਉਤਾਰਿਆ ਅਥਵਾ ਕੁਝ ਇਸ ਵਿਚੋਂ ਵੀ ਸ਼ਹੀਦ ਯਾ ਸਖ਼ਤ ਫਟੜ ਹੋਏ । ਜ਼ਖਮੀਆਂ ਨੂੰ ਜੰਗੀ ਕੈਦੀ ਬਣਾ ਲਿਆ ਗਿਆ ਜੋ ਆਪਸੀ ਸਮਝੋਤੇ ਉਪ੍ਰੰਤ ਜੰਗੀ ਕੈਦੀਆਂ ਦੇ ਤਬਾਦਲੇ ਵਿਚ ਵਾਪਸ ਆਪਣੇ ਦੇਸ਼ ਲੋਟੇ ।

Note No. 1 :—ਪੂਰਵ ਸਿਰ ਲੇਖ ਦੀ ਜਾਣ ਕਾਰੀ ਸੱਚ ਖੰਡ ਨਿਵਾਸੀ ਸੰਤ ਨਾਰਾਇਣ ਸਿੰਘ ਡੇਰਾ ਗੁਫ਼ਾ ਦੇ ਦਾਮਾਦ, ਗਿਆਨੀ ਭੁਪਿੰਦਰ ਸਿੰਘ Ex M.P.

ਦੇ ਸਾਂਢੂ, ਉਘੇ ਸਿਖ ਆਗੂ ਸ. ਸੰਤ ਸਿੰਘ 'ਤੇਗ' ਦੇ ਛੋਟੇ ਭਾਈ ਤਥਾ ਰਿਆਸਤ ਜੰਮੂ ਕਸ਼ਮੀਰ ਦੇ ਜਾਣੇ ਪਛਾਣੇ ਸੋਸ਼ਲ ਵਰਕਰ ਸ. ਕੇਸਰ ਸਿੰਘ ਆਫ਼ ਹਿਲਜ਼ ਟ੍ਰਾਂਸਪੋਰਟ ਸ੍ਰੀ ਨਗਰ ਨਾਲ ਇਸ ਪ੍ਰਕਰਣ ਦੇ ਲੇਖਕ ਵਲੋਂ ਦੋ ਸਾਲ ਤੀਕ ਲਿਖਾ ਪੜੀ ਕਰਦੇ ਰਹਿਣ ਦੀ Out Come ਹੈ ਜਿਸ ਦੇ ਅੰਤਰ ਗਤ ਸਰਦਾਰ ਸਾਹਿਬ ਆਪਣੇ ਨਿਜੀ ਰੁਝੇਵਿਆਂ ਨੂੰ ਛਡ ਉਚੇਚੇ ਤੌਰ ਤੇ ਦਿਲੀ ਆਏ ਤੇ 4-5 ਦਿਨ ਕਰਤਾ ਪਾਸ ਰਹਿ ਕਥਿਤ ਖ਼ੂਨੀ ਸਾਕੇ ਨੂੰ ਉਘਾੜਿਆ ਤੇ ਲੇਖਕ ਨੇ ਇਸ ਨੂੰ ਆਪਣੇ ਸ਼ਬਦਾਂ ਅਤੇ ਅੰਦਾਜ਼ ਵਿਚ ਕਲਮ ਬੰਦ ਕਰਨ ਦੀ ਜਸਾਰਤ ਕੀਤੀ। ਸ. ਕੇਸਰ ਸਿੰਘ ਉਰਾਂ ਦੀ ਬਿਆਨੀ ਇਸ ਵਡ ਮੁਲੀ ਵਾਦ ਵਾਰਤਾ ਲਈ ਸਮੁਚੀ ਸੈਂਟਰਲ ਕਮੇਟੀ ਸਦਾ ਹੀ ਉਹਨਾਂ ਦੀ ਰਿਣੀ ਰਹੇਗੀ।

ਨੋਟ ਨੰ. 2 :—ਕਾਫੀ ਜਤਨ ਕਰਨ ਤੇ ਵੀ ਅਸੀਂ ਰਿਆਸਤ ਪੁਣਛ, ਜਿਸ ਦਾ ਕਾਫ਼ੀ ਸਾਰਾ ਹਿੱਸਾ ਪਾਕਿਸਤਾਨ ਨੇ ਦਬਾ ਰਖਿਆ ਹੈ ਤੇ ਬਾਕੀ ਮਾਂਦਾ ਇਲਾਕਾ ਹੁਣ ਜੰਮੂ ਕਸ਼ਮੀਰ ਸਟੇਟ ਦਾ ਇਕ ਜ਼ਿਲਾ ਹੈ, ਵਿਖੇ ਹੋਏ ਭਾਈ ਚਾਰੇ ਦੇ ਹਜ਼ਾਰਾਂ ਸ਼ਹੀਦਾਂ ਦੀ ਤਸਲੀ ਬਖ਼ਸ਼ ਵੇਰਵਾ ਨਾਂ ਮਿਲ ਪਾਣ ਕਾਰਨ ਨਵੇਂ ਘਲੂ ਘਾਰੇ ਵਿਚ ਰਸਾਣ ਤੋਂ ਅਸਮਰਥ ਹਾਂ।

ਨਵਾਂ ਘਲੂ ਘਾਰਾ ਲੇਖਕ ਦੀ ਸੰਖਿਪਤ ਨਜ਼ਰ ਵਿਚ :—ਜਾਣ ਕਾਰ ਸੂਤਰਾਂ ਤੋਂ ਪ੍ਰਾਪਤ ਹੋਏ ਆਂਕੜਿਆਂ ਅਨੁਸਾਰ ਦੇਸ਼ ਦੀ ਵੰਡ ਸਮੇਂ ਸਮੁਚੀ ਜੰਮੂ ਕਸ਼ਮੀਰ ਰਿਆਸਤ ਦੀ ਬ੍ਰਾਹਮਣ ਸਿਖ ਵਸੋਂ 66 ਹਜ਼ਾਰ ਦੇ ਕਰੀਬ ਸੀ ਜੋ 22-10-1947 ਨੂੰ ਕਬਾਇਲੀ ਪਠਾਣਾਂ ਤੇ ਪਾਕਿਸਤਾਨੀ ਫੌਜ ਦੇ ਰਲਵੇਂ ਆਕ੍ਰਮਣ ਮਗਰੋਂ ਸੁਕੜ ਕੇ ਅੱਧੀ ਰਹਿ ਗਈ ਯੈਨੀ ਇਸ ਭਾਈ ਚਾਰੇ ਦੇ 32-33 ਹਜ਼ਾਰ ਨਰ-ਨਾਰੀ ਤੇ ਉਨ੍ਹਾਂ ਦੇ ਬਾਲ ਬੱਚਿਆਂ ਨੂੰ ਪੱਥਰ ਚਿਤ ਵੈਰੀਆਂ ਨੇ ਆਪਣੀਆਂ ਮਸ਼ੀਨ ਗੰਨਾਂ ਦਵਾਰਾ ਸ਼ਹੀਦ ਕੀਤਾ।

ਪ੍ਰਾਚੀਨ ਹਵਾਲਿਆਂ ਅਨੁਸਾਰ ਮੱਧ ਏਸ਼ੀਆਂ ਮਹਾਂਦੀਪ ਦੇ ਦੇਸ਼ਾਂ ਤੋਂ ਆਏ ਗੌਰੀ, ਗ਼ਜ਼-ਨਵੀ ਤੈਮੂਰ ਲੰਗ, ਚੰਗੇਜ਼, ਨਾਦਰ ਤੇ ਹਲਾਕੂ ਦੇ ਮੂੰਹ ਜ਼ੋਰ ਲਸ਼ਕਰਾਂ ਨੇ ਲੱਖਾਂ ਨਿਰਦੋਸ਼ ਹਿੰਦੂਆਂ ਨੂੰ ਕਤਲ ਕੀਤਾ ਤੇ 'ਖਿਜ਼ਾ' ਦੇ ਆਦੇਸ਼ ਤੇ 80 ਹਜ਼ਾਰ ਖੋਪਰੀਆਂ ਦਾ ਬੁਰਜ ਵੀ ਬਣਿਆ ਪਰ ਉਹ ਕਤਲੇ ਆਮ ਹਿੰਦੂਆਂ ਦੇ ਸਭੀ ਵਰਗਾਂ ਤੋਂ ਹੁੰਦੇ ਰਹੇ। ਇਸੇ ਹੀ ਭਾਂਤਿ ਖ਼ਾਲਸਾ ਇਤਿਹਾਸ ਦੇ ਸਪਸ਼ਟੀ ਕਰਨ ਅਨੁਸਾਰ ਭਾਰਤ ਦੇ ਮੁਗ਼ਲ ਬਾਦਸ਼ਾਹ ਦੀ ਈਮਾਂ ਤੇ ਵਡੇ ਘਲੂ ਘਾਰੇ ਦੌਰਾਨ ਜੋ 50-60 ਹਜ਼ਾਰ ਸਿੰਘ ਸ਼ਹੀਦ ਹੋਏ ਨਿਸ਼ਚਿਤ ਹੀ ਉਹ ਖ਼ਾਲਸਾ ਪੰਥ ਵਿਚ ਵਿਚਰੇ ਸਭੀ ਭਾਈ ਚਾਰਿਆਂ ਤੋਂ ਸਨ ਪਰ ਰਿਆਸਤ ਜੰਮੂ ਕਸ਼ਮੀਰ ਵਿਚ ਹੋਏ ਸ਼ਹੀਦਾਂ ਦੀ ਉਕਤ ਸੰਖਿਆ ਫ਼ਕਤ ਬ੍ਰਾਹਮਣ ਸਿਖ ਬਰਾਦਰੀ ਦੇ ਸਿੱਖਾਂ ਦੀ ਸੀ ਜੋ ਖ਼ਾਲਸਾ ਪੰਥ ਪ੍ਰਤਿ ਦਰਸਾਏ ਸੱਚੇ-ਸੁਚੇ ਸਿਦਕ ਦੀ ਪ੍ਰਤੀਕ ਹੀ ਨਹੀਂ ਸਗੋਂ ਸੰਸਾਰ ਭਰ ਵਿਚ ਸਮੇਂ ਸਮੇਂ

ਆਪਣੇ ਧਰਮ ਦੇਸ਼ ਤੇ ਕੌਮ ਦੀ ਸਲਾਮਤੀ ਨੂੰ ਕਾਇਮ ਰਖਣ ਲਈ ਦਿਤੀਆਂ ਅਦੁਤੀ ਕੁਰਬਾਨੀਆਂ ਵਿਚ ਆਪਣੀ ਮਿਸਾਲ ਆਪ ਹੀ ਹੈ।

ਇਤਿਹਾਸ ਦੇ ਵਰਕੇ ਭਲੇ ਹੀ ਇਹ ਪੁਸ਼ਟੀ ਕਰਦੇ ਹੋਣ ਕਿ ਕਿਸੇ ਵਿਅਕਤੀ ਦੀ ਮੌਜੂਦਗੀ ਯਾ ਪਿਠ ਪਿਛੇ ਮਜ਼ਬੀ ਜਨੂਨ ਯਾ ਕਿਨਾਂ ਹੋਰ ਮਤ ਭੇਦਾਂ ਦੀ ਬਿਨਾ ਤੇ ਉਸ ਦੇ ਬੱਚਿਆਂ ਨੂੰ ਮਾਰ ਮੁਕਾਇਆ ਹੋਵੇ ਪਰ ਇਹ ਲਿਖਿਆ ਕਦਾਚਿਤ ਵੀ ਨਜ਼ਰੀ ਨਹੀਂ ਪਵੇਗਾ ਕਿ ਕਿਸੇ ਬਾਗ਼ਬਾਨ ਨੇ ਜਿਸ ਗੁਲਜ਼ਾਰ ਨੂੰ ਪਾਣੀ ਦੇਣ ਦੇ ਬਜਾਏ ਆਪਣਾ ਖ਼ੂਨ ਦੇ ਦੇ ਪ੍ਰਵਾਨ ਚਾੜ੍ਹ ਤੇ ਖੇੜੇ ਵਿਚ ਲਿਆ ਮੁੜ ਆਪਣੇ ਹੀ ਹੱਥੀਂ (ਕਿਸੇ ਆਦਰਸ਼ ਨੂੰ ਮੁਖ ਰਖ) ਉਸ ਮਹਿਕਾਂ ਵੰਡਦੀ ਫੁਲਵਾੜੀ ਨੂੰ ਹਮੇਸ਼ਾ ਲਈ ਮਧੋਲ-ਉਜਾੜ ਦਿਤਾ ਹੋਵੇ ਭਾਵ ਆਪਣੇ ਪੁਰਖ ਭਗਵੰਤ ਦੇ ਬਖ਼ਸ਼ੇ ਗੁਰ ਸਿੱਖੀ ਰੂਪ-ਸਰੂਪ, ਧਰਮ-ਦੇਸ਼ ਤੇ ਕੌਮ ਦੀ ਹਯਾਤ ਬਦਲੇ ਆਪਣੇ ਮਸੂਮੜੇ ਪੁੱਤਰਾਂ ਤੇ ਜਵਾਨ ਧੀਆਂ-ਭੈਣਾਂ ਨੂੰ ਸਦਾ ਲਈ ਮੌਤ ਦੀ ਮਿਠੀ ਨੀਂਦ ਸੁਲਾ ਦਿਤਾ ਹੋਵੇ। ਇਹ ਕੁਝ ਇਸ ਪੁਸਤਕ ਦੇ ਪੰਨਿਆਂ ਤੋਂ ਹੀ ਪੜ੍ਹਿਆ ਜਾ ਸਕਦਾ ਹੈ।

ਜ਼ਰੂਰੀ ਪ੍ਰਸ਼ਨ ਚਿੰਨ੍ਹ :—ਕੀ ਇਹ ਇਕ ਇਤਿਹਾਸਕ ਸਚਾਈ ਨਹੀਂ ਕਿ ਜੇ ਕਰ ਰਿਆਸਤ ਦੇ ਮੁਠੀ ਭਰ ਬ੍ਰਾਹਮਣ ਸਿਖ ਕਥਿਤ ਆਦਰਸ਼ਾਂ ਦੀ ਪਾਲਨਾ ਵਜੋਂ ਯੈਨੀ ਧਰਮ ਤੇ ਦੇਸ਼ ਦੇ ਜਜ਼ਬੇ ਤੋਂ ਸਰਸ਼ਾਰ ਹੋ ਤਿੰਨ ਦਿਨ ਤੀਕ ਨਿਲੂਛੀ ਤੇ ਫਾਗੜੀ ਪਿੰਡਾਂ ਵਿਖੇ ਮੋਰਚੇ ਬੰਦ ਹੋ ਜਾਬਰ ਦੁਸ਼ਮਨ ਦੇ ਪੈਰਾਂ ਨੂੰ ਲੋਹੇ ਦੇ ਸੰਗਲਾਂ ਨਾਲ ਕੱਸੀ ਨਾ ਰਖਦੇ ਤਾਂ ਸ਼ਖ਼ਸੀ (ਮਹਾਰਾਜੇ ਦੀ) ਹਕੂਮਤ ਤੇ ਸ਼ਾਸਕਾਂ ਦੇ ਮਨਸੂਬਿਆਂ ਦੀ ਤਾਬੀਰ ਅਜ ਵਰਗੀ ਹੀ ਹੁੰਦੀ ? ਕੀ ਸਟੇਟ ਦੇ ਅਲਪ ਸੰਖਿਅਕ ਬ੍ਰਾਹਮਣ ਸਿੱਖਾਂ ਦੀਆਂ ਬੇਮਿਸਾਲ ਕੁਰਬਾਨੀਆਂ ਤੇ ਲਾ ਜਵਾਲ (32 ਹਜ਼ਾਰ) ਸ਼ਹੀਦੀਆਂ ਤੋਂ ਪ੍ਰਭਾਵਤ ਹੋ ਕਿਸੇ ਆਧੁਨਿਕ, ਖ਼ਾਸ ਕਰ ਸਿਖ, ਇਤਿਹਾਸਕਾਰ ਨੇ ਆਪਣੇ ਉਲੀਕੇ ਅਜੋਕੇ ਇਤਿਹਾਸਕ ਗਰੰਥ ਦੇ ਕੁਝ ਪੰਨੇ ਉਨ੍ਹਾਂ ਅਮਰ ਸ਼ਹੀਦਾਂ ਨੂੰ ਸਰਧਾਂਜਲੀ ਦੇਣ ਵਜੋਂ ਅਰਪਣ ਕੀਤੇ ਹਨ ? ਕੀ ਖ਼ਾਲਸਾ ਪੰਥ ਦੀ ਕਿਸੇ ਧਾਰਮਿਕ, ਸ਼ੋਸ਼ਲ ਯਾ ਰਾਜਸੀ ਜਥੇਬੰਦੀ ਨੇ ਆਪਣੇ ਇਸ ਅਮੁਲੇ ਵਿਰਸੇ ਨੂੰ ਕਿਸੇ ਕਿਤਾਬੀ ਰੂਪ ਵਿਚ ਸਾਂਭ ਰਖਣ ਦਾ ਯਤਨ ਕੀਤਾ ਹੈ ? ਕੀ ਧਰਮ ਨਿਰਪੇਖਤਾ ਦੇ ਸੁਨਹਿਰੀ ਸਿਧਾਂਤ ਤੇ ਕਾਇਮ ਭਾਰਤ ਸਰਕਾਰ, ਜਿਸ ਦੇ ਦੇਸ਼ ਵਾਸੀ ਹੋਣ ਨਾਤੇ ਅਸੀਂ ਸਾਰੇ ਕਲ-ਪੁਰਜ਼ੇ ਹਾਂ, ਨੇ ਹੀ ਉਕਤ ਦਰਦ ਨਾਕ ਘਟਨਾਵਾਂ ਨੂੰ ਆਂਦੀ ਨਸਲ ਦੀ ਜਾਣਕਾਰੀ ਲਈ ਸੁਖਾਵੇਂ ਰੂਪ ਵਿਚ Preserve ਕਰਨ ਦਾ ਕੋਈ ਉੱਦਮ ਕੀਤਾ ਹੈ ?

ਅੰਤ ਵਿਚ ਇਸ ਸਿਟੇ ਤੇ ਪੁਜਦੇ ਹੋਏ ਕਿ ਨਿਸ਼ਚਿਤ ਹੀ ਅਕਾਲੀ ਜੀ ਉਪ੍ਰੰਤ ਲਾਵਾਰਸ ਹੋ ਚੁਕੀ ਇਸ ਨੰਨ੍ਹੀ ਅਕਲੀਅਤ ਦੇ ਮਹਾਨ ਬਲੀਦਾਨ ਬਾਰੇ ਕੋਈ ਵੀ ਧਿਆਨ ਨਹੀਂ ਦੇ ਪਾਇਆ ਇਸ ਲਈ Without Any Malice ਪੁਸਤਕ ਦੇ ਇਨ੍ਹਾਂ ਪੰਨਿਆਂ ਦਵਾਰਾ ਪੂਰਵ ਆਦਾਰਿਆਂ, ਖ਼ਾਸ ਕਰ ਭਾਰਤ ਸਰਕਾਰ, ਪ੍ਰਬੰਧਕ ਕਮੇਟੀ ਤਥਾ ਅਨੁਸਧਾਨ ਵਿਭਾਗ ਪੰਜਾਬੀ ਯੂਨੀਵਰਸਟੀ ਪਟਿਆਲਾ ਦੇ

ਸਬੰਧਤ ਅਧਿਕਾਰੀਆਂ ਨੂੰ ਸਨਿਮਰ ਅਪੀਲ ਹੈ ਕਿ ਉਹ ਲਿਖੇ ਜਾਣ ਵਾਲੇ ਇਤਿਹਾਸ ਵਿਚ ਕਥਿਤ ਖ਼ੂਨੀ ਕਾਂਡ ਨੂੰ ਵਾਜਬੀ ਥਾਂ ਦੇ ਕੌਮੀ ਸਰਮਾਏ ਦੀ ਸੰਭਾਲ ਕਰਨ। ਭਾਵ ਇਹਨਾਂ ਦੀ ਕੋਈ ਢੁਕਵੀਂ ਯਾਦ ਕਾਇਮ ਕੀਤੀ ਜਾਵੇ। ਗੁਰ ਕਬੂਲ ਉਫ਼ਤਦ ਜ਼ਹੇ ਅਜ਼ੋਸ਼ਰਫ਼। 'ਸਾਸਨ'

# ਤੈਂ ਕੀ ਦਰਦ ਨਾਂ ਆਇਆ

ਅਜ ਤੋਂ ਕਰੀਬ ਪੰਜ ਸੌ ਸਾਲ ਪਹਿਲਾਂ ਮਧ ਏਸ਼ੀਆ ਦੇ ਖ਼ੁਰਾਸਾਨ (ਫ਼ਰਗ਼ਾਨਾ) ਦੇਸ਼ ਤੋਂ ਆਏ ਬਾਬਰ ਨੇ ਆਪਣੇ ਦਾਦਾ 'ਮੁਗਲੀਆ ਖ਼ਾਨਦਾਨ ਦੇ ਪੇਸ਼ਵਾ' ਅਮੀਰ ਤੈਮੂਰ ਲੰਗ ਵਾਂਗ ਉਰਦੂ ਭਾਸ਼ਾ ਦੀ ਪ੍ਰਚਲਤ ਕਹਾਵਤ "ਆਂਧੀ ਕੀ ਤਰ੍ਹਾ ਆਏ ਔਰ ਬਗੋਲੇ ਕੀ ਤਰ੍ਹਾ ਚਲੇ ਗਏ" ਤੇ ਯਕੀਨ ਨਾ ਰਖਦੇ ਹੋਏ ਭਾਵ ਕਤਲੇ ਆਮ ਤੇ ਲੁਟ-ਮਾਰ ਕਰ ਕੇ ਆਪਣੇ ਵਤਨ ਪਰਤ ਜਾਣ ਦੇ ਬਜਾਏ 1526 ਈ: ਵਿਚ ਪਾਨੀ ਪਤ ਦੇ ਮੈਦਾਨ ਤੇ ਭਾਰਤ ਦੇਸ਼ ਦੇ ਬਾਦਸ਼ਾਹ ਇਬਰਾਹੀਮ ਲੋਧੀ ਨੂੰ ਆਪਣੇ ਮੁਠੀ ਭਰ ਸੈਨਕਾਂ ਰਾਹੀਂ ਪ੍ਰਾਜਿਤ ਕਰਕੇ ਸਮੁਚੇ ਉਪ ਮਹਾਂਦੀਪ ਤੇ ਅਧਿਕਾਰ ਜਮਾਣ ਦਾ ਪਕਾ ਮਨਸੂਬਾ ਪਕਾ ਪੰਜਾਬ ਪ੍ਰਾਂਤ ਵਿਚ ਵਸ ਰਹੀ ਨਿਰਦੋਸ਼ ਮਾਨਵਤਾ ਤੇ ਲਾ ਮਸਾਲ ਜ਼ੁਲਮ ਤਥਾ ਅਬਲਾ ਔਰਤਾਂ ਦੀ ਬੇ ਪਤੀ ਤੇ ਮਾਸੂਮ ਬੱਚਿਆਂ ਤੀਕ ਨੂੰ ਮੌਤ ਦੀ ਨੀਂਦ ਸੁਲਾਣਾ ਸ਼ੁਰੂ ਕੀਤਾ ਤਾਂ ਅਰਸ਼ੋ ਫ਼ਰਸ਼ ਤੇ ਉਤਰੀ ਰੱਬ ਦੀ ਜੋਤ ਯਾ ਇਲਾਹੀਨੂਰ ਨੇ ਭਾਵ ਸਰਵ ਉਤਮ ਗੁਰੂ ਖ਼ਾਲਸਾ ਪੰਥ ਦੇ ਬਾਨੀਏ ਆਜ਼ਮ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਸ਼ਰਮਨਾਕ ਘਟਨਾਵਾਂ ਨੂੰ ਸਹਾਰ ਨਾ ਸਕਦੇ ਹੋਏ ਸ੍ਰੀ ਅਕਾਲ ਪੁਰਖ ਜੀ ਦੇ ਸਨਮੁਖ ਗਿਲੇ ਸ਼ਿਕਵੇ ਵਜੋਂ ਕਥਿਤ ਪੰਗਤੀ ਨੂੰ ਉਚਾਰ ਰਹਿਮ ਲਈ ਪੁਕਾਰ ਕੀਤੀ ਸੀ।

ਪੂਰਵ ਸਮੇਂ ਦੇ ਸੈਂਕੜੇ ਸਾਲਾਂ ਮਗਰੋਂ ਸ੍ਰੀ ਰਾਮ ਵਾਸਦੇਵ ਵਰਗੇ ਮਹਾਨ ਅਵਤਾਰਾਂ, ਬਰਹਮਾ, ਬਿਸ਼ਨੂੰ-ਮਹੇਸ਼ ਜਹੇ ਪ੍ਰਮੁਖ ਦੇਵਤਿਆਂ ਗੌਤਮ, ਮਹਾਂਵੀਰ ਤਥਾ ਗੁਰੂ ਅਵਤਾਰ ਸ੍ਰੀ ਗੁਰੂ ਨਾਨਕ ਦੇਵ ਵਰਗੇ ਅਮਨ-ਆਸ਼ਤੀ ਦਾ ਸੰਦੇਸ਼ ਦਿਣ ਵਾਲੇ ਉਚ ਕੋਟੀ ਦੇ ਸੁਧਾਰਕ ਤਥਾ ਹਜਾਰਾਂ ਲੱਖਾਂ ਰਿਸ਼ੀਆ-ਮੁਨੀਆਂ, ਪੀਰਾਂ-ਫ਼ਕੀਰਾਂ, ਸੰਤਾਂ-ਸੂਫ਼ੀਆਂ ਇਤ ਆਦਿਕ ਦੀ ਜਨਮ ਭੂਮੀ ਅੰਦਰ ਪਿਛਲੇ ਦਿਨੀ ਕਿਸੇ ਵਿਦੇਸ਼ੀ ਤਾਕਤ ਵਲੋਂ ਨਹੀਂ ਬਲਕੇ ਆਪਣੇ ਹੀ ਦੇਸ਼ ਵਾਸੀਆਂ ਹੱਥੋਂ ਦਸ ਗੁਰੂ ਸਾਹਿਬਾਨ ਦੀ ਉਮਤੀ ਭਾਵ ਸਮੁਚੀ ਸਿੱਖ ਕੌਮ ਤੇ ਜਿਹੋ ਜਹੇ ਅਤਿਆਚਾਰ ਦੀਆ ਸ਼ਰਮਨਾਕ ਤੇ ਸਭਿਅਤਾਹੀਨ ਘਟਨਾਵਾਂ ਵਾਪਰੀਆਂ ਉਹਨਾਂ ਦਾ ਸੰਖੇਪ ਚਿਤਰ, ਜੋ ਵਾਸਤਵ ਵਿਚ ਹੋਏ ਕਾਂਡਾ ਦਾ

ਸੌਵਾਂ ਹਿਸਾ ਵੀ ਨਹੀਂ. ਆਪਣੇ ਮੁਰਸ਼ਿਦ ਦਾ ਕੂਕਰ ਹੋਣ ਨਾਤੇ ਇਨਸਾਫ ਤੇ ਰਹਿਮਤ ਦੀ ਆਸ ਰਖਦਾ ਹਾਂ :—

31-10-1984 ਦੀ ਸਵੇਰ ਨੂੰ ਜਦ ਭਾਰਤ ਦੇਸ਼ ਦੀ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਦੀ ਹਤਿਆਂ ਹੋ ਜਾਣ ਦੇ ਤੁਰੰਤ ਉਪ੍ਰੰਤ ਕੇਵਲ ਦੋ ਵਿਅਕਤੀਆਂ ਬਦਲੇ ਰਾਸ਼ਟਰ ਦੇ ਭਿੰਨ ਭਿੰਨ ਹਿੱਸਿਆਂ ਵਿਚ ਅਮਨ ਨਾਲ ਵਸਦੀ ਸਾਰੀ ਦੀ ਸਾਰੀ ਸਿੱਖ ਸ਼ਰੇਣੀ ਨੂੰ ਦੋਸ਼ੀ ਠਹਿਰਾ ਇਕ ਗਿਣੀ ਮਿਥੀ ਵਿਉਂਤ ਬੰਦੀ ਅਧੀਨ ਨਸ਼ਟ ਕਰਨਾ ਨਿਸਚਤ ਕੀਤਾ ਗਿਆ ਤਾਂ ਮੇਰੇ ਸ਼ਾਂਤੀ ਦੇ ਪੁੰਜ ਸਤਿਗੁਰੂ ਜੀ ਨੇ ਇਹਨਾਂ ਭਦਰ ਪੁਰਸ਼ਾ ਨੂੰ ਅਜਿਹਾ ਨਾਂ ਕਰਨ ਦੀ ਪ੍ਰੇਰਨਾ ਕਿਉਂ ਨਾ ਬਖਸ਼ੀ ?

ਆਪ ਜੀ ਦੇ ਸੱਚ ਖੰਡ ਦਰਬਾਰ ਦੀ ਅਧੀ ਸਦੀ ਤੀਕ ਸੇਵਾ ਸੰਭਾਲ ਕਰਨ ਵਾਲੇ ਭਾ: ਫ਼ਕੀਰ ਸਿੰਘ ਹੋਰਾਂ ਦੇ ਛੋਟੇ ਸਪੁਤਰ ਸਰਦਾਰ ਸੰਤੋਖ ਸਿੰਘ ਜੀ ਈਸਰ, ਜੋ ਕੇਂਦਰਯਾ ਸਰਕਾਰ ਦੇ ਉਚ ਅਧਿਕਾਰੀ ਹੋਣ ਤੋਂ ਇਲਾਵਾ ਖ਼ੁਰਜੇ ਵਿਖੇ ਚੰਗੇ ਕਾਰੋਬਾਰੀ ਵੀ ਸਨ ਤਥਾ ਗੁਰੂ ਘਰ ਦੇ ਨਿਸ਼ਕਾਮ ਕੀਰਤਨੀਏ ਸਨ, ਨੂੰ ਜਦ ਲੇਖਕ ਦੇ ਘਰ ਨੇੜੇ (ਗੁਲਾਬ ਬਾਗ਼ ਕਾਲੋਨੀ) ਸੈਂਕੜੇ ਲੋਕਾਂ ਨੇ ਘੇਰ ਇਟਾਂ ਤੇ ਲੋਹੇ ਦੇ ਸਰੀਏ ਮਾਰ-ਮਾਰ ਮੌਤ ਦੀ ਨੀਂਦ ਸੁਲਾ ਦਿਤਾ, ਸ. ਠਾਕਰ ਸਿੰਘ Security Officer ਦਿਲੀ ਗੁਰਦਵਾਰਾ ਪ੍ਰਬੰਧਕ ਕਮੇਟੀ (Rtd. A.S.I. Delhi Police) ਨੂੰ, ਜਦ ਕਿ ਇਹ ਮੂਜ਼ੀ ਗੁਰਦਵਾਰਾ ਪੁਲਬੰਗਸ਼ ਨੂੰ ਅੱਗ ਲਗਾਣ ਦੀ ਕੋਸਿਸ਼ ਕਰ ਰਹੇ ਸਨ ਨੂੰ ਰੋਕਣ ਦੀ ਪਾਦਾਸ਼ ਵਿਚ ਹਥੌੜਾ ਸਿਰ ਤੇ ਮਾਰ ਢੇਹ-ਢੇਰੀ ਕਰ ਦਿਤਾ ਸੀ, ਸ. ਸਤਵੰਤ ਸਿੰਘ ਰੀਹਣ ਦਿੱਲੀ ਪੌਲੀਸ ਨੂੰ ਨਜਫਗੜ੍ਹ ਵਿਖੇ ਪੱਥਰ ਮਾਰ-ਮਾਰ ਕੇ ਸੰਗ ਸਾਰ ਕੀਤਾ ਗਿਆ, ਸ. ਧਰਮ ਬੀਰ ਸਿੰਘ ਸਪੁਤਰ ਸ. ਨਥਾ ਸਿੰਘ ਨੂੰ ਮਦਰ ਡੇਰੀ ਦੇ ਮਿਲਕ ਬੂਥ ਅੰਦਰ ਜਾ ਕਤਲ ਕੀਤਾ, ਸ. ਰਾਜਿੰਦਰ ਸਿੰਘ ਸਪੁਤਰ ਮਲਕ ਦੀਵਾਨ ਸਿੰਘ ਨੂੰ ਉਤਮ ਨਗਰ ਦੇ ਗੁਰਦਵਾਰੇ ਨੂੰ ਬਚਾਂਦੇ ਹੋਏ ਆਪਣੇ ਇਕ ਸਾਥੀ ਸ. ਦਰਸ਼ਨ ਸਿੰਘ ਦੇ ਸ਼ਹੀਦ ਕੀਤਾ, ਹੈੱਡ ਗਰੰਥੀ-ਗੁਰਦਵਾਰਾ ਸ਼ਿਵ ਨਗਰ ਸਰਦਾਰ ਪ੍ਰੇਮ ਸਿੰਘ ਦੇ ਲੜਕੇ ਸਰਦਾਰ ਗੁਰਦੀਪ ਸਿੰਘ, ਸਰਦਾਰ ਭੁਪਿੰਦਰ ਸਿੰਘ ਸਪੁਤਰ ਸ. ਸੁੰਦਰ ਸਿੰਘ ਤੇ ਸ. ਭਜਨ ਸਿੰਘ ਸਪੁਤਰ ਸ. ਸੀਤਲ ਸਿੰਘ ਆਫ਼ ਮੁਬਾਰਕਪੁਰ (ਅਲਵਰ), ਸੂਦਨ ਗਾਰਡਨ ਨਜਫਗੜ੍ਹ ਦੇ, ਸ: ਨਰਿੰਜਨ ਸਿੰਘ ਨੂੰ ਸਣੇ ਉਹਨਾਂ ਦੇ ਸੋਹਰਾ ਸਾਹਿਬ ਇਤ ਆਦਿਕ ਨੂੰ ਮਾਰ ਦਿਤਾ ਗਿਆ ਤਥਾ ਸਿੰਘ ਸਾਹਿਬ ਗਿਆਨੀ ਰਣਜੀਤ ਸਿੰਘ ਜਿਨ੍ਹਾਂ ਨੇ 40 ਸਾਲ ਤੋਂ ਵੀ ਅਧਿਕ ਸਮਾ, ਸ੍ਰੀ ਅਨੰਦ ਪੁਰ ਸ੍ਰੀ, ਬੰਗਲਾ ਸਾਹਿਬ ਤੇ ਸ੍ਰੀ ਸੀਸ ਗੰਜ ਸਾਹਿਬ ਵਿਖੇ, ਹੈਡ ਗਰੰਥੀ ਦੇ ਤੋਰ ਤੇ ਬਤੀਤ ਕੀਤਾ ਦੇ ਤਿਨੋਂ ਜਵਾਂ ਸਾਲ ਨੌ ਨਿਹਾਲਾਂ ਕਾਕਾ ਪ੍ਰਿਥੀਪਾਲ ਸਿੰਘ ਜੀ (26 ਸਾਲ), ਕਾਕਾ ਸੁਰਿੰਦਰ ਪਾਲ ਸਿੰਘ (24) ਤੇ ਕਾਕਾ ਦਵਿੰਦਰ ਸਿੰਘ (22 ਸਾਲ), ਨੂੰ, ਸ਼ੱਕਰ ਪੁਰ ਆਪਣੇ ਘਰ ਨੇੜੇ ਜਦ ਉਹਨਾਂ ਨੇ ਗੁਰਸਿੱਖੀ ਤੋਂ ਬੇ ਮੁਖ ਹੋਣਾ ਪ੍ਰਵਾਨ ਨਾ ਕੀਤਾ, ਤਾਂ ਜ਼ਾਲਮ ਅਪ੍ਰਾਧੀਆਂ ਨੇ ਇਹਨਾਂ ਗੁਲਾਬ ਦੇ ਫੁਲਾਂ ਦੀ ਭਾਂਤਿ ਖਿੜੇ ਲਾਲਾਂ ਨੂੰ ਬੜੀ ਸੰਗ ਦਿਲੀ ਤੇ ਬੇ ਤਰਸੀ ਨਾਲ ਪਲ ਭਰ ਵਿਚ ਟੋਟੇ-ਟੋਟੇ ਕਰ ਦਿਤਾ। Note

ਗਿ: ਜੀ ਦੇ ਸਪੁਤਰਾਂ ਦੀਆਂ ਅਮਰ ਸ਼ਹੀਦੀਆਂ ਬਾਰੇ ਇਸ ਕਾਂਡ ਦੇ ਲੇਖਕ ਦੇ ਖ਼ਿਆਲ, ਸਿੰਘ ਸਾਹਿਬ ਲਈ ਅੰਕਤ ਹੋਏ ਜੀਵਨ ਚਿੱਤਰ ਵਿਚੋਂ, ਪੜ੍ਹੇ ਜਾ ਸਕਦੇ ਹਨ। ਪੂਰਵ ਦਰਦਨਾਕ ਤੇ ਹਿਰਦੇ ਚੀਰਵੀਆਂ ਘਟਨਾਵਾਂ (ਜੋ ਦਾਸ ਦੇ ਭਾਈ ਚਾਰੇ ਵਿਚ ਦਿਲੀ ਵਿਚ ਵਾਪਰੀਆਂ) ਨੂੰ ਵੇਖ ਸੁਣ, ਕੀ ਮੇਰੇ ਗ਼ਰੀਬ ਨਿਵਾਜ਼ ਪਾਦਸ਼ਾਹ ਜੀ ਨੂੰ ਆਪਣੀ ਪੰਗਤੀ "ਤੈਂ ਕੀ ਦਰਦ ਨਾਂ ਆਇਆ" ਚੇਤੇ ਆਈ।

ਇਸ ਤੋਂ ਇਲਾਵਾ ਜਦ ਆਪ ਜੀ ਦੇ ਆਲੀਸ਼ਾਨ ਗੁਰਦਵਾਰਿਆਂ, ਸਣੇ ਹਜ਼ਾਰਾਂ ਗੁਰੂ ਗਰੰਥ ਸਾਹਿਬ ਦੀਆਂ ਪਵਿੱਤਰ ਬੀੜਾਂ, ਨੂੰ ਰਾਖ ਤੇ ਖ਼ਾਕ ਦੇ ਢੇਰਾਂ ਵਿਚ ਹੀ ਨਹੀਂ ਬਦਲ ਦਿਤਾ ਗਿਆ ਸਗੋਂ ਧੁਰ ਦੀ ਪਵਿਤਰ ਬਾਣੀ ਦੇ ਪਤਰੇ ਫਾੜ-ਫਾੜ ਜੀ ਭਰ ਕੇ ਨਿਰਆਦਰੀ (ਜਿਸ ਦਾ ਜਿਕਰ ਕਰਨ ਲਗਿਆਂ ਰੱਬ ਤੇ ਕਲਮ ਕਾਂਬੇ ਵਿਚ ਆ ਜਾਂਦੇ ਹਨ) ਹੋ ਰਹੀ ਸੀ ਤਾਂ ਆਪ ਨੂੰ ਆਪਣੀ ਉਚਾਰੀ (ਤੈਂ ਕੀ ਦਰਦ ਨਾਂ ਆਇਆ) ਖਿਆਲ ਵਿਚ ਸਮਾਈ ?

ਜਦ ਨਜਫਗੜ੍ਹ, ਕਾਪਸ ਹੇੜਾ, ਗੁੜਗਾਵਾਂ ਤੇ ਮੈਹਰੋਲੀ ਦੁਆਲੇ ਦੀਆਂ ਦਰਜਨਾਂ ਫ਼ਾਰਮਾਂ ਦੇ ਸਿੱਖ ਮਾਲਕਾਂ (ਸੇਵਾ ਮੁਕਤ ਹੋਏ ਆਰਮੀ, ਨੇਵੀ ਤੇ ਹਵਾਈ ਫ਼ੌਰਸ ਆਦਿਕ) ਨੂੰ ਅਚਾਨਕ ਹੀ ਤੈ ਤੇਗ਼ ਕਰ ਦਿਤਾ ਗਿਆ ਤਾਂ ਮੇਰੇ ਸਤਿ ਗੁਰੂ ਜੀ ਆਪ ਨੂੰ ਆਪਣੀ "ਤੈਂ ਕੀ ਦਰਦ ਨਾਂ ਆਇਆ" ਪੰਗਤੀ ਦੇ ਸਿਟੇ ਵਜੋਂ ਕੁਝ ਦਯਾ ਆਈ ?

ਜਦ ਰੇਲਵੇ ਟ੍ਰੇਨਾਂ, ਬੱਸਾਂ, ਕਾਰਾਂ, ਰਕਸ਼ਿਆਂ ਅਥਵਾ ਆਪਣੇ ਸਕੂਟਰਾਂ ਆਦਿਕ ਤੇ ਸਫ਼ਰ ਕਰ ਰਹੇ ਹਜ਼ਾਰਾਂ ਅਨਜਾਣ ਤੇ ਬੇ ਗੁਨਾਹ ਸਿੱਖਾਂ ਨੂੰ ਘਸੀਟ-ਘਸੀਟ ਕੇ ਹੇਠਾਂ ਉਤਾਰ ਪੱਥਰ, ਰੋੜੇ, ਇੱਟਾਂ ਯਾ ਲੋਹੇ ਦੇ ਹਥਿਆਰਾਂ ਨਾਲ ਮਾਰ-ਮਾਰ ਨਾਲਿਆਂ ਤੇ ਕਸਾਂ ਵਿਚ ਸੁਟ ਹੀ ਦਿਤਾ ਗਿਆ ਤੇ ਫਿਰ ਉਹਨਾਂ ਲਾਸ਼ਾਂ ਤੇ ਮੁਰਦਿਆਂ ਨੂੰ ਕੁਤੇ, ਗਿਦੜ ਤਥਾ ਹਿਲੜ ਗੰਜ ਚੂੰਡ-ਚੂੰਡ ਕੇ ਆਪਣਾ ਨਵਾਲਾ ਬਣਾ ਰਹੇ ਸਨ ਤਾਂ ਤੇ ਸ਼ਾਂਤੀ ਦੇ ਪੁੰਜ ਗੁਰੂ ਅਵਤਾਰ ਜੀਓ ਅਕਾਲ ਪੁਰਖੁ ਜੀ ਦੀ ਸਾਜੀ ਇਸ ਅਸ਼ਰਫ਼ਲ ਮਖ਼ਲੂ ਕਾਤ ਸ਼ਰੇਣੀ ਦੇ ਇਹਨਾਂ ਅੰਤਮ ਦ੍ਰਿਸ਼ਾ ਨੂੰ ਵੇਖ ਹਮਦਰਦੀ ਵਜੋਂ ਆਪਣੀ ਪੰਗਤੀ "ਤੈਂ ਕੀ ਦਰਦ ਨਾ ਆਇਆ' ਦਾ ਵਰਣਨ ਕਿਉਂ ਨ ਕੀਤਾ ?

ਜਦ ਹਜ਼ਾਰਾਂ ਸਿਦਕੀ ਸਿੰਘਾਂ ਦੇ ਦਾੜ੍ਹੀ-ਕੇਸਾ ਨੂੰ ਕਟਿਆ ਜਾ ਰਿਹਾ ਸੀ, ਜਦ ਆਪ ਦਿਆਂ ਮੁਰੀਦਾਂ ਦੇ ਘਰਾਂ-ਦਰਾਂ, ਫ਼ੈਕਟਰੀਆਂ-ਵਰਕਸ਼ਾਪਾਂ, ਦੁਕਾਨਾਂ-ਕਾਰ-ਖਾਨਿਆਂ ਤਥਾ ਬਿਜ਼ਨਸ ਸੈਂਟਰਾਂ ਨੂੰ ਲੁਟਣ ਮਗਰੋਂ ਅੱਗ ਦੀ ਨਜ਼ਰ ਕੀਤਾ ਜਾ ਰਿਹਾ ਸੀ ਯਾਂ ਉਹਨਾਂ ਨੂੰ ਆਪਣੇ ਟਰੱਕਾਂ ਵਿਚ ਸਾੜਿਆ ਜਾ ਯਾਜਦ ਲੱਖਾਂ ਦੇ ਮਾਲਕ ਸਿੱਖਾਂ ਨੂੰ ਕਖਾਂ ਵਿਚ ਬਦਲ ਪੈਸੇ-ਪੈਸੇ ਤੇ ਅੰਨ ਦੀ ਇਕ-ਇਕ ਬੁਰਕੀ ਤੋਂ ਮੋਹਤਾਜ ਕਰਕੇ ਕੜਾਕੇ ਦੀ ਸਰਦੀ ਵਿਚ ਸਿਰ-ਪੈਰੋਂ ਨੰਗੇ ਕੈਂਪਾਂ ਦੀ ਸ਼ਰਨ ਲੈਣ ਤੇ ਮਜਬੂਰ ਹੋਣਾ ਪਿਆ ਤਾਂ ਇਹਨਾਂ ਅਣ ਗਿਣਤ ਭੁਖ-ਤ੍ਰੇਹ ਨਾਲ ਲੁਸੂ-ਲੁਸੂ ਕਰਦੇ ਨੰਨੇ ਤੇ ਯਤੀਮ

ਹੋਏ ਬੱਚਿਆਂ ਤਥਾ ਉਹਨਾਂ ਦੀਆਂ ਵਿਧਵਾ ਮਾਤਾਵਾਂ ਦੀ ਬੇ ਕਸੀ ਨੂੰ ਵੇਖ ਆਪ ਜੀ ਨੂੰ ਤਰਸ ਨ ਆਇਆ ?

ਛੋਟੇ-ਛੋਟੇ ਮਾਸੂਮਣਿਆਂ ਤੇ ਅੱਧ ਖਿੜੇ ਫੁਲਾਂ ਨੂੰ ਲੋਹੇ ਸੁਮਿਆਂ ਤੇ ਵਡੀਆਂ-ਵਡੀਆਂ ਕਿਲਾਂ ਨਾਲ ਜਦ ਛੇਦਿਆ ਜਾ ਰਿਹਾ ਸੀ ਅਥਵਾ ਜਦੋਂ ਘਰ ਦੀ ਇਸ ਕੋਮਲ ਪਨੀਰੀ ਦੇ ਹੱਥਾਂ ਬਾਂਵਾਂ ਨੂੰ ਪਿੱਠ ਪਿਛੇ ਬਨ ਕੇ ਗਲਿਆਂ ਵਿਚ ਪੈਟ੍ਰੋਲ ਯਾ ਮਿੱਟੀ ਦੇ ਤੇਲ ਨਾਲ ਭਰੇ ਟਾਇਰਾਂ ਨੂੰ ਲਟਕਾ ਅੱਗ ਲਗਾਈ ਜਾਣ ਤੇ ਟਾਇਰਾਂ ਦੀ ਪਿਘਲ-ਪਿਘਲ ਪੈਂਦੀ ਰਬੜ ਦੇ ਇਹਨਾਂ ਨਾਜਕ ਜੁਸਿਆਂ ਨਾਲ ਚਿਮੜ ਜਾਣ ਤੇ ਮਾਰੇ ਦਰਦ ਦੇ ਉਹ ਬਾਲਕ ਚੀਖੋ-ਪੁਕਾਰ ਤੇ ਤੜਪ-ਤੜਪ ਪੈਂਦੇ ਨਿਢਾਲ ਹੋਣ ਉਪ੍ਰੰਤ ਜਿਥੇ ਸੁਆਸ ਤਿਆਗ ਰਹੇ ਸਨ ਉਥੇ ਇਹ ਜ਼ਾਲਮ ਵਿਅਕਤੀ ਇਸ ਕੁਝ ਨੂੰ ਡਿਸਕੋ ਨਾਚ ਅਖਾ ਮਾਰੇ ਖੁਸ਼ੀ ਦੇ ਤਾੜੀਆ ਵਜਾ ਰਹੇ ਸਨ ਤਾਂ ਇਨਾਂ ਨਾ ਕਾਬਲੇ ਬਰਦਾਸ਼ਤ ਤਸੀਹਾਂ ਵੇਖ-ਵੇਖ ਮੇਰੇ ਸੱਚੇ ਪਾਦਸ਼ਾਹ ਜੀਉ ਆਪ ਜੀ 525 ਸਾਲ ਪਹਿਲਾਂ ਦੇ ਕੀਤੇ ਤਰਲੇ ਤੇ ਦੁਹਾਈ ਨੂੰ ਸਰਿਸਟੀ ਦੇ ਵਾਲੀ ਸਨ ਮੁਖ ਹੁਣ ਕਿਉਂ ਨਾਂ ਦੁਹਰਾਈਆ ?

ਅੰਤ ਵਿਚ 31 ਅਕਤੂਬਰ ਤੋਂ ਲੈ ਕੇ 5 ਨਵੰਬਰ 1984 ਤੀਕ ਦੀਆਂ ਸਮੁਚੇ ਭਾਰਤ ਦੇਸ਼ ਵਿਚ ਹੋਈਆਂ ਸਿੱਖ ਮਾਰੂ ਘਟਨਾਵਾਂ (ਜਿਸ ਦੀ ਪੁਸ਼ਟੀ ਰਾਸ਼ਟਰ ਦੀਆਂ ਦੋ ਸੋਸ਼ਲ ਸੰਸਥਾਵਾਂ ਅਥਵਾਂ ਠੱਕਰ ਕਮਿਸ਼ਨ ਦੀ ਰੀਪੋਰਟ (ਜਿਸ ਨੂੰ ਉਸ ਸਮੇਂ ਦੀ ਸ੍ਰਕਾਰ ਨੇ ਕਈ ਹੀਲੇ ਬਹਾਨੇ ਕਰਕੇ ਦਬਾਈ ਰਖਿਆ ਪਰ ਨਵੀਂ ਹਕੂਮਤ ਨੇ ਦੁਨੀਆਂ ਦੀ ਮਾਨਵਤਾ ਨੂੰ ਜਾਣੂ ਕਰਾਣ ਦੀ ਜਾਮਨੀ ਲੈ ਰੱਖੀ ਹੈ) ਜੋ ਭਾਰਤ ਦੇਸ਼ ਦੇ ਹਰ ਕੋਨੇ ਨੁਕਰ ਵਿਚ ਅਮਨ ਚੈਨ ਨਾਲ ਸਦੀਆਂ ਤੋਂ ਵਸਦੀ ਆ ਰਹੀ ਇਕ ਅਤਿ ਛੋਟੀ ਗਿਣਤੀ ਦੀ Sikh Community ਤੇ ਨਾਜ਼ਲ ਕੀਤੀਆਂ ਗਈਆਂ, ਜਿਸ ਦੀ ਮਿਸਾਲ ਦੁਨੀਆਂ ਦੇ ਤਖ਼ਤੇ ਤੇ ਨਹੀਂ ਮਿਲਦੀ ਨੂੰ ਮੁਖ ਰਖਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਕਾਲ ਸਮੇਂ ਦੇ ਫੁਰਮਾਏ ਸ਼ਬਦ ਦੇ ਨਿਮਨ-ਲਿਖਤ ਇਕ ਹਿਸੇ ਨੂੰ ਰਚਨਹਾਰ ਪ੍ਰਭੂ ਪ੍ਰਮੇਸ਼ਰ ਦੇ ਪਵਿਤਰ ਚਰਨਾਂ ਵਿਚ ਹਾਜ਼ਰ ਕਰਦੇ ਹੋਏ ਜਿਥੇ ਸੱਚੀ-ਸੁੱਚੀ ਅਲਾਹੀ ਅਦਾਲਤ ਤੋਂ ਰਹਿਮ ਤੇ ਇਨਸਾਫ਼ ਦੀ ਜਸਾਰਤ ਕਰਦਾ ਹਾਂ ਉਥੇ ਅਗੋਂ ਲਈ ਸੁਖ ਸ਼ਾਂਤੀ ਤਥਾ ਨਿਰਦਈ ਜਾਲਮਾਂ ਨੂੰ ਸੁਮਤ ਬਖ਼ਸਨ ਲਈ ਅਰਦਾਸ ਜੋਦੜੀ ਵੀ ।

"ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦ ਨਾਂ ਆਇਆ" 'ਸਾਸਨ'

# ਭਾਗ ਚੌਥਾ

ਪੁਸਤਕ ਦੇ ਇਸ ਅੰਤਲੇ ਭਾਗ ਵਿਚ ਭਾਈ-ਚਾਰੇ ਦੇ ਚੰਦ ਉਹਨਾਂ ਪੁਰਖਾਂ ਦੇ ਜੀਵਨ ਬਿਰਤਾਂਤ ਦਰਜ ਹਨ ਜੋ ਮੌਜੂਦਾ ਦੌਰ ਦੇ ਭਿੰਨ-ਭਿੰਨ ਖੇਤ੍ਰਾਂ ਵਿਚ ਪ੍ਰਵਾਨ ਚੜ੍ਹ ਬ੍ਰਾਦਰੀ ਦੇ ਉਚੇ ਸੁਚੇ ਵਿਰਸੇ ਨੂੰ ਬਰਕਰਾਰ ਰਖ ਰਹੇ ਹਨ। 'ਸਾਸਨ'

# ਸ਼੍ਰੋਮਣੀ ਸਾਹਿਤਕਾਰ

ਪ੍ਰਿੰਸੀਪਲ ਸਰਮੁਖ ਸਿੰਘ 'ਅਮੋਲ' ਅੰਮ੍ਰਿਤਸਰ

**ਜਨਮ ਤੇ ਬਾਲਪਣ :** ਆਪ ਦਾ ਜਨਮ 6 ਜਨਵਰੀ 1908 ਨੂੰ ਪ੍ਰਸਿਧ ਕਵੀ ਗਿਆਨੀ ਜੋਧ ਸਿੰਘ ਜੀ ਦੀ ਧਰਮ ਪਤਨੀ ਮਾਤਾ ਇੰਦਰ ਕੌਰ ਜੀ ਦੀ ਕੁਖੋਂ ਲਾਹੌਰ ਵਿਖੇ ਹੋਇਆ ਪਰ ਕੁਦਰਤ ਦੀ ਬੇਤਰਸੀ-ਸਿਤਮ ਜ਼ਰੀਫ਼ੀ ਤਥਾ ਪ੍ਰਕ੍ਰਿਤੀ ਦੀ ਕਠੋਰਤਾ ਤੇ ਦਯਾ ਹੀਨਤਾ ਕਿ ਗਿ: ਜੀ ਆਪਣੇ ਬਾਲਕੇ ਲਈ, ਇਸ ਦੇ ਸੰਸਾਰ ਤੇ ਉਤਪੰਨ ਹੋਣ ਤੋਂ 7 ਮਹੀਨੇ ਪਹਿਲਾਂ ਹੀ, ਸਦਾ ਲਈ ਯਤੀਮ ਰਹਿਣ ਦੀ ਸੰਨਦ ਲਿਖ ਖ਼ੁਦ ਪਰਲੋਕ ਸਿਧਾਰ ਗਏ।



**ਵਿਦਿਆ :** ਥੋਹੜੀ ਸੋਝੀ ਪੈਣ ਤੇ ਅਨਾਥ ਮਾਸੂਮਣੇ ਨੂੰ ਸੱਚ ਖੰਡ ਦਰਬਾਰ ਤੋਂ ਸਰਮੁਖ ਸਿੰਘ ਨਾਮ ਦੀ ਉਪਾਧੀ ਦੀ ਬਖਸ਼ਿਸ਼ ਹੋਈ। ਅਸੁਖਾਵੇਂ ਘਰੇਲੂ ਵਾਤਾ-ਵਰਨ ਨੇ ਜਾਗੀਰਦਾਰ ਪਿਓ ਦੇ ਬੇਸਹਾਰਾ ਪੁਤਰ ਨੂੰ ਵਿਦਿਆ ਪ੍ਰਾਪਤ ਕਰਨ ਲਈ ਖਾਲਸਾ ਯਤੀਮ ਖ਼ਾਨੇ ਵਿਚ ਦਾਖਲ ਹੋਣ ਤੇ ਮਜਬੂਰ ਹੋਣਾ ਪਿਆ ਜਿਥੋਂ ਕਿ :—

21 ਸਾਲ ਦੀ ਅਵਸਥਾ ਭਾਵ 1929 ਵਿਚ ਆਪ ਨੇ ਦਸਵੀਂ, ਗਿਆਨੀ, J.A.V. ਤਥਾ B.A. English ਪਾਸ ਕਰਨ ਮਗਰੋਂ 1950 ਵਿਚ Full

B.A. ਤੇ 1952 ਵਿਚ M. A. ਕਰਕੇ ਨਾਲ ਹੀ B.T. ਦੀ ਤਿਆਰੀ ਵੀ ਕਰ ਲਈ।

**ਪ੍ਰਾਪਤੀਆਂ :** 1926-27 ਭਾਵ ਇਕ ਸਾਲ ਤੀਕ ਮੁਕਾਮੀ ਸਕੂਲ ਦੇ ਅਧਿਆਪਕ ਤੇ ਫਿਰ 1929 ਨੂੰ ਸੰਤ ਸੁਖਾ ਸਿੰਘ ਖ਼ਾਲਸਾ ਸਕੂਲ ਦੇ ਮਾਸਟਰ ਰਹੇ। 1934 ਵਿਚ ਗੁਰਦਵਾਰਾ ਕਮੇਟੀ ਤਰਨ ਤਾਰਨ ਸਾਹਿਬ ਜਾ ਕੇ ਗਿਆਨੀ ਕਲਾਸ ਚਾਲੂ ਕੀਤੀ ਜਿਸ ਮਗਰੋਂ 1934 ਤੋਂ 1952 ਤੀਕ ਗੁਰੂ ਰਾਮ ਦਾਸ ਗਿਆਨੀ ਕਾਲਜ ਅੰਮ੍ਰਿਤਸਰ ਵਿਚ ਪੜ੍ਹਾਂਦੇ ਰਹੇ ਅਥਵਾ ਡਾਕ ਰਾਹੀਂ ਵੀ ਗਿਆਨੀ ਦੀ ਪੜ੍ਹਾਈ ਸ਼ੁਰੂ ਕਰਾਈ। 1952 ਤੋਂ 67 ਤੀਕ ਖ਼ਾਲਸਾ ਕਾਲਜ ਜਲੰਧਰ ਵਿਚ ਲੈਕਚਰਾਰ ਰਹੇ। 1967 ਤੋਂ 69 ਤੀਕ ਸ੍ਰੀ ਗੁਰੂ ਅਰਜਨ ਦੇਵ ਕਾਲਜ ਤਰਨ ਤਾਰਨ ਦੇ ਪ੍ਰਿੰਸੀਪਲ ਰਹੇ ਅਥਵਾ 1969 ਤੋਂ 71 ਭਾਵ ਦੋ ਸਾਲ ਤੀਕ ਗੁਰਮਤ ਕਾਲਜ ਪਟਿਆਲਾ ਦੇ ਵੀ ਪ੍ਰਿੰਸੀਪਲ ਰਹੇ।

**ਸੰਪਾਦਨਾ :** 1973 ਤੋਂ 76 ਤੀਕ ਆਪ ਖ਼ਾਲਸਾ ਸਮਾਚਾਰ ਦੇ ਤੇ ਫਿਰ 1977 ਤੋਂ 81 ਤੀਕ ਗੁਰਮਤ ਪਰਕਾਸ਼ ਦੇ ਸੰਪਾਦਕ ਰਹੇ। ਇਸ ਤੋਂ ਇਲਾਵਾ 1976-78 ਤੀਕ ਕੇਂਦਰੀ ਸਿੰਘ ਸਭਾ ਵਲੋਂ ਡਾਕ ਰਾਹੀਂ ਗਿਆਨੀ ਦਾ ਕੋਰਸ ਕਰਨ ਦੇ ਆਪ ਡਾਇਰੈਕਟਰ ਅਥਵਾ ਸਿਖ ਇਤਿਹਾਸ ਬੋਰਡ ਦੇ ਇੰਚਾਰਜ ਭੀ ਰਹੇ।

**ਚੋਣਵੀਆਂ ਰਚਨਾਵਾਂ :**—ਅਮੋਲ ਸਾਹਿਬ ਨੇ ਕਰੀਬ 60 ਸਾਲ ਤੋਂ ਆਪਣੀ ਮਾ ਬੋਲੀ ਨੂੰ ਪ੍ਰਫੁਲਤ ਕਰਦੇ ਹੋਏ ਜਿਥੇ ਹਜ਼ਾਰਾਂ ਵਿਅਕਤੀਆਂ ਨੂੰ ਗਿਆਨੀ ਪਾਸ ਕਰਵਾ ਉਪਾਧੀਆਂ ਦਲਾਈਆਂ ਉਥੇ ਨਿਮਨ-ਲਿਖਤ ਪੁਸਤਕਾਂ ਲਿਖ ਸੰਸਾਰ ਭਰ ਦੀ ਸ਼ੋਹਰਤ ਤੇ ਨਾਮਣਾ ਵੀ ਖਟਿਆ। ਵਾਸਤਵ ਵਿਚ ਵਿਰਸੇ ਤੋਂ ਹੀ ਕਲਮ ਤੇ ਚਿੰਤਨ ਸ਼ਕਤੀ ਮਿਲੀ ਹੋਣ ਸਦਕੇ ਜੋ ਜਜ਼ਬਾ ਤੇ ਉਤਸ਼ਾਹ ਬਚਪਨੇ ਤੋਂ ਹੀ ਮਨ ਅੰਦਰ ਉਛਾਲੇ ਮਾਰ ਰਿਹਾ ਸੀ ਉਹ (ਆਖ਼ਿਰ) 1931 ਵਿਚ ਲਾਵਾ ਬਣ ਕੇ ਬੇਤਹਾਸ਼ਾ ਉਮਡ ਪਿਆ ਤੇ ਪਹਿਲੀ ਫ਼ੁਰਸਤ ਵਿਚ ਹੀ ਪੰਜਾਬ ਸਾਹਿਤ ਦੇ ਭੌਰਿਆਂ ਤੇ ਸ਼ੈਦਾਈਆਂ ਦੀ ਖਿਚ ਦਾ ਕੇਂਦਰ ਬਣ ਗਿਆ।

'ਅਮੋਲ' ਸਾਹਿਬ ਦੀਆਂ ਕਿਰਤਾਂ ਤੇ ਇਕ ਨਜ਼ਰ :—

**ਧਾਰਮਕ** 'ਸਿੱਖ ਧਰਮ ਦੀ ਜਾਣ-ਪਛਾਣ', ਜੋ ਗੁਰੂ ਗੋਬਿੰਦ ਸਿੰਘ ਫ਼ਾਊਂਡੇਸ਼ਨ ਨੇ ਛਪਵਾਈ ਹੈ।

**ਕਹਾਣੀਆਂ :**—ਮਨ ਵਿਚ ਉਤਸਾਹ ਭਰੀ ਸਿਕ ਰਖਦੇ ਹੋਏ 1931 ਵਿਚ ਕਠਨ ਮਿਹਨਤ ਕਰਕੇ ਅਮੋਲ ਜੀ ਨੇ ਪਹਿਲੀ ਕਿਰਤ **'ਪੰਜਾਬੀ ਭੌਰੇ'** ਆਪਣੀ ਮਾਂ ਬੋਲੀ ਦੇ ਚਰਨਾਂ ਤੇ ਨਿਛਾਵਰ ਕਰਦੇ ਹੀ ਪਰਸਿੱਧ ਲਿਖਾਰੀਆਂ ਦੀ ਸੂਚੀ ਵਿਚ ਸ਼ਾਮਲ ਹੋਣ ਦਾ ਸੁਭਾਗ ਪ੍ਰਾਪਤ ਕੀਤਾ।

ਉਕਤ ਕਿਤਾਬ ਤੋਂ ਛੁਟ ਆਪ ਨੇ ਤਿੰਨ ਹੋਰ ਪੁਸਤਕਾਂ 'ਅਮੋਲ ਕਹਾਣੀਆਂ,' **ਵੇਲੇ**

ਕੁਵੇਲੇ ਤੇ 'ਰੋਂਦੀ ਦੁਨੀਆਂ' ਵੀ ਲਿਖ ਕੇ ਛਪਵਾਈਆਂ ਹਨ।

**ਨਾਵਲ** :—ਗੁਲਾਬਾ, ਸੇਵਾਦਾਰ, ਮਨੁਖ ਤੇ ਸਾਗਰ ਤਥਾ ਜੀਵਨ ਗੁੰਝਲਾ ਤੇ ਬੰਦੀ ਛੋੜ ਪਾਦਸ਼ਾਹ।

**ਨਾਟਕ** :—ਸਮੇਂ ਦੇ ਤਿੰਨ ਰੰਗ, ਜਸਾ ਸਿੰਘ ਆਹਲੂਵਾਲੀਆ, ਪਤਿਤ ਪਾਵਨ, ਅੰਮ੍ਰਿਤਸਰ ਸਿਫ਼ਤੀ ਦਾ ਘਰ ਤਥਾ ਸ਼ੇਰੇ ਪੰਜਾਬ ਤੇ ਬੰਦੀ ਛੋੜ ਪਾਦਸ਼ਾਹ।

**ਆਲੋਚਨਾ/ਸੰਪਾਦਨਾ** :—ਸਾਡੇ ਪੁਰਾਨੇ ਕਵੀ, ਪੰਜਾਬੀ ਸਾਹਿਤ ਵਿਚਾਰ, (ਦੋ ਭਾਗ) ਤੇ ਬਿਸ਼ਨ ਪਦੇ ਖ਼ੁਸ਼ਹਾਲ ਚੰਦ।

**ਕਵਿਤਾ** :—ਚਾਤ੍ਰਿਕ ਰਚਨਾਵਲੀ

**ਵਾਰਤਕ** :—ਚਾਤ੍ਰਿਕ ਰਚਨਾਵਲੀ, ਰਤਨ ਸਿੰਘ ਸ਼ਹੀਦ ਰਚਨਾਵਲੀ ਤਥਾ ਇਕ ਮੂਰਤ ਅਨੇਕ ਦਰਸ਼ਨ।

**ਯਾਤ੍ਰਾ** :—ਅਮੋਲ ਯਾਤ੍ਰਾ, ਯਾਤਰੂ ਦੀ ਡਾਇਰੀ, ਪੈਰਸ ਵਿਚ ਇਕ ਭਾਰਤੀ ਤੇ ਇੰਗਲੈਂਡ ਦੀ ਯਾਦ ਇਤ ਆਦਿਕ।

ਅਮੋਲ ਸਾਹਿਬ ਨੇ ਸਮੁਚੇ ਭਾਰਤ ਤੋਂ ਇਲਾਵਾ ਨਿਮਨ ਲਿਖਤ ਵਦੇਸ਼ਾਂ ਵਿਚ ਜਾ ਜਾ ਪੰਜਾਬ, ਪੰਜਾਬੀਅਤ ਅਥਵਾ ਪੰਜਾਬੀ ਭਾਸ਼ਾ ਦਾ ਸੁਖਾਵਾਂ ਪ੍ਰਚਾਰ ਕੀਤਾ :— ਕਰਾਚੀ, ਮਲੇਸ਼ੀਆ, ਬਰਮਾ, ਥਾਈਲੈਂਡ, ਸਕਾਟਲੈਂਡ, ਤੇ ਫ਼ਰਾਂਸ ਇਤ ਆਦਿਕ।

**ਮਿਲੇ ਪੁਰਸਕਾਰਾਂ ਦੀ ਤਫਸੀਲ** ;—ਪੰਜਾਬੀ ਸਾਹਿਤ ਦੇ ਅਚਾਰੀਆ ਹੋਣ ਨਾਤੇ ਆਪ ਨੂੰ ਸਮੇਂ-ਸਮੇਂ ਨਿਮਨ-ਲਿਖਤ ਸਨਮਾਨ-ਪੁਰਸਕਾਰ ਆਦਿਕ ਪ੍ਰਾਪਤ ਹੋਏ :—ਭਾਰਤ ਸਰਕਾਰ ਵਲੋਂ ਬਾਲ ਸਾਹਿਤ, ਬਾਲਗ ਸਾਹਿਤ ਤੇ ਦਿਹਾਤੀ ਸਾਹਿਤ ਆਦਿਕ ਪੰਜ ਇਨਾਮ, ਯੂਨੈਸਕੋ ਵਲੋਂ ਇਕ, ਅਥਵਾ ਪੰਜਾਬ ਸਰਕਾਰ ਵਲੋਂ ਜਲੰਧਰ ਵਿਖੇ ਸ. ਹੁਕਮ ਸਿੰਘ ਰਾਹੀਂ ਅਭਿਨੰਦਨ ਭੇਟ ਕੀਤਾ ਗਿਆ। ਪੰਜਾਬ ਤੇ ਚੰਡੀਗੜ੍ਹ ਵਿਖੇ ਹੋਈਆਂ ਐਜੂਕੇਸ਼ਨਲ ਕਾਨਫ਼ਰੰਸਾਂ ਸਮੇਂ ਅਭਿਨੰਦਨ ਭੇਟ ਹੋਏ। ਸਾਬਕ ਮੁਖ ਮੰਤ੍ਰੀ ਪੰਜਾਬ ਸ. ਲਛਮਨ ਸਿੰਘ ਗਿੱਲ ਤੋਂ ਵੀ ਸਨਮਾਨ ਪ੍ਰਾਪਤ ਹੋਇਆ। 1967 ਵਿਚ ਲਾਇਲ ਪੁਰ ਖਾਲਸਾ ਕਾਲਜ ਤੇ 1979 ਵਿਚ ਪੰਜਾਬ ਮਾਡਰਨ ਇਕੇਡਮੀ ਆਫ਼ ਫ਼ਾਈਨ ਆਰਟਸ ਤਥਾ ਸਦਾਚਾਰ ਐਸੋਸੀਏਸ਼ਨ ਵਲੋਂ ਸਨਮਾਨ ਪ੍ਰਾਪਤ ਹੋਏ। 1982 ਵਿਚ ਪੰਜਾਬ ਸਰਕਾਰ ਨੇ ਆਪ ਨੂੰ ਸ਼ਰੋਮਨੀ ਸਾਹਿਤਕਾਰ ਦਾ ਪੁਰਸਕਾਰ ਤੇ ਪੰਜ ਹਜ਼ਾਰ ਰੁਪੈ ਨਕਦ ਭੇਟ ਕੀਤੇ। "ਅੰਮ੍ਰਿਤਸਰ ਸਿਫ਼ਤੀ ਦਾ ਘਰ ਲਾਈਟ ਐਂਡ ਸਾਊਂਡ" ਨਾਟਕ ਦੇ ਸੰਬੰਧ ਵਿਚ ਚੀਫ਼ ਖ਼ਾਲਸਾ ਦੀਵਾਨ ਤੇ ਕਈ ਹੋਰ ਸਭਾਵਾਂ ਵਲੋਂ ਸਨਮਾਨਤ ਕੀਤਾ ਗਿਆ। ਖ਼ਾਲਸਾ ਕਾਲਜ ਅੰਮ੍ਰਿਤਸਰ ਦੀ ਸਾਲਾਨਾ ਕਾਨਵੋਕੇਸ਼ਨ ਸਮੇਂ ਵੀ ਆਪ ਨੂੰ ਸਨਮਾਨਿਆਂ ਗਿਆ। 1972 ਵਿਚ ਪੰਜਾਬ ਯੂਨੀਵਰਸਿਟੀ ਵਲੋਂ ਮੌਲਕ ਪੁਸਤਕ 'ਭਾਰਤੀ ਸਮਾਜਕ ਸੰਸਥਾਵਾਂ' ਉਤੇ

ਲਿਖਣ ਤੇ ਪੰਜ ਹਜ਼ਾਰ ਰੁਪੈ ਨਕਦ ਭੇਟ ਕੀਤੇ ਗਏ। ਆਪ ਨੂੰ ਭਾਸ਼ਾ ਵਿਭਾਗ ਪੰਜਾਬ ਵਲੋਂ 400 ਰੁਪੈ ਮਹੀਨਾ, ਜੋ ਯਕੀਨਨ ਹੀ ਹੁਣ ਕਾਫ਼ੀ ਵਧ ਚੁਕੀ ਹੋਵੇਗੀ, ਪੈਨਸ਼ਨ ਮਿਲਦੀ ਹੈ।

ਆਪ ਪੰਜਾਬੀ ਨਾਟਕ ਸਭਾ, ਪੰਜਾਬੀ ਲੇਖਕ ਸਭਾ ਅੰਮ੍ਰਿਤਸਰ ਤਥਾ ਕੇਂਦਰੀ ਪੰਜਾਬੀ ਲੇਖਕ ਸਭਾ ਨਾਲ ਵੀ ਸੰਬੰਧਤ ਹਨ ਤੇ ਇਸ ਤੋਂ ਇਲਾਵਾ ਸਦਾਚਾਰ ਸਾਹਿਤ ਸਭਾ ਦੇ ਆਪ ਮੁਢ ਤੋਂ ਹੀ ਕਈ ਅਹੁਦਿਆਂ ਤੇ ਲਗੇ ਆ ਰਹੇ ਹਨ। ਪੰਜਾਬ ਸਰਕਾਰ ਨੇ ਆਪ ਨੂੰ 1988 ਤੋਂ ਗੁਰੂ ਨਾਨਕ ਫ਼ਾਊਂਡੇਸ਼ਨ ਦਿੱਲੀ ਦਾ Patron Executive Member ਨਾਮਜ਼ਦ ਕੀਤਾ ਹੈ।

**ਬਾਲ ਪਰਿਵਾਰ :—**ਆਪ ਦੇ ਵਡੇ ਸਪੁਤਰ ਸ: ਮਦਨ ਗੋਪਾਲ ਸਿੰਘ M.A. ਇੰਗਲੈਂਡ ਵਿਖੇ ਪਕੇ ਤੌਰ ਤੇ ਸੈਟਲ ਹੋ ਚੁਕੇ ਹਨ। ਦੂਜੇ ਬੇਟੇ ਪ੍ਰੋਫ਼ੈਸਰ ਅਮਰਜੀਤ ਸਿੰਘ ਜੀ M.A. ਹਨ ਜੋ ਪੰਜਾਬੀ ਨਾਟਕਕਾਰ ਪ੍ਰਸਿੱਧ ਹਨ। ਤੀਜੇ ਬਰਖ਼ੁਰਦਾਰ ਡਾ: ਗੁਰਚਰਨਜੀਤ ਸਿੰਘ B Sc ਐਂਡ AH ਵੈਟਰੇਨਰੀ ਡਾਕਟਰ ਹਨ ਤਥਾ ਚੌਥੇ ਲੜਕੇ ਵੀ ਇਕ ਦਵਾਈਆਂ ਮੈਨੂਫ਼ੈਕਚਰ ਕਰਨ ਵਾਲੀ ਕੰਪਨੀ ਦੇ ਪਾਰਟਨਰ ਤੇ ਮਾਰਕਿਟਿੰਗ ਮਨੇਜਰ ਦੇ ਤੌਰ ਤੇ ਸਰਵਿਸ ਵੀ ਕਰ ਰਹੇ ਹਨ। ਅਮੋਲ ਸਾਹਿਬ ਦੀ ਇਕ ਸਪੁਤਰੀ ਬੀਬੀ ਪ੍ਰਮਜੀਤ ਕੌਰ MA 1984 ਵਿਚ ਹੁਕਮ ਸਤ ਹੋ ਗਈ, ਦੂਜੀ ਬੇਟੀ ਜਸਬੀਰ ਕੌਰ, MA ਗਿ: ਹਾਕਮ ਸਿੰਘ ਗੁੜਗਾਵਾਂ ਦੇ ਲੜਕੇ ਨਾਲ ਵਿਹਾਈ ਹੈ ਤਥਾ ਤੀਜੀ ਬੱਚੀ ਬੀਬੀ ਬ੍ਰਜਿੰਦਰ ਕੌਰ MA, B. Lib Science ਹਨ ਜੋ ਗੁਰਮਤ ਕਾਲਜ ਪਟਿਆਲੇ ਵਿਚ ਲਾਇਬਰੇਰੀਅਨ ਹੈ।

**ਭਾਈਚਾਰਕ ਸਰਗਰਮੀਆਂ :—**ਬਾਵਜੂਦ ਇਤਨੇ ਰੁਝੇਵਿਆਂ ਦੇ ਅਮੋਲ ਸਾਹਿਬ ਨੇ ਆਪਣੀ ਬ੍ਰਾਦਰੀ ਦੀ ਭਲਾਈ ਤੇ ਚੜ੍ਹਦੀ ਕਲਾ ਦੀ ਕਾਮਨਾ ਸਦਾ ਦੀ ਮਨ ਵਿਚ ਰਖਦੇ ਹੋਏ ਜ਼ਬਾਨੀ ਜਮਾ ਖ਼ਰਚੀ ਦੇ ਬਜਾਏ ਵਾਸਤੱਵ ਵਿਚ ਹੀ ਇਸ ਨੂੰ ਉਸਾਰੂ ਤੇ ਰਚਨਾਤਮਕ ਯੋਗਦਾਨ ਦਿਤਾ ਜਿਵੇਂ ਕਿ ਅੰਮ੍ਰਿਤਸਰ ਤੇ ਤਰਨਤਾਰਨ ਸਾਹਿਬ ਵਿਖੇ ਹੋਈਆਂ ਆਲ ਇੰਡੀਆ ਬ੍ਰਾਹਮਣ ਸਿਖ ਕਮੇਟੀ ਦੀਆਂ ਕਾਨਫ਼ਰੰਸਾਂ ਨੂੰ ਸਫਲ ਬਨਾਣ ਲਈ ਆਪ ਨੇ ਵੱਧ ਚੜ ਕੇ ਹਿੱਸਾ ਲਿਆ ਜਿਸ ਤੋਂ ਪ੍ਰਭਾਵਤ ਹੋ ਛਛਰੋਲੀ ਜ਼ਿਲਾ ਅੰਬਾਲਾ ਵਿਖੇ ਹੋਈ ਕਾਨਫ਼ਰੰਸ ਸਮੇਂ ਆਪ ਨੂੰ ਸਰਬ ਸਮਤੀ ਨਾਲ ਸੈਂਟਰਲ ਕਮੇਟੀ ਦਾ ਪ੍ਰਧਾਨ ਥਾਪਿਆ ਗਿਆ। ਇਸ ਤੋਂ ਛੁਟ ਆਪ ਤਕਰੀਬਨ 35 ਸਾਲ ਤੋਂ ਇਸ ਕਮੇਟੀ ਦੇ ਮਹੱਤਵਪੂਰਨ ਅੰਤਰੰਗ ਮੈਂਬਰ ਹੋਂਦੇ ਹੋਏ ਲੋੜ ਅਨੁਸਾਰ ਕਮੇਟੀ ਦੇ ਪ੍ਰਬੰਧਕ ਸੇਵਕਾਂ ਨੂੰ ਨੇਕ ਸਲਾਹ ਦੇਣ ਦੀ ਕਿਰਪਾ ਕਰਦੇ ਹਨ। ਹਥਲੀ ਪੁਸ਼ਤਕ ਦੀ ਆਰੰਭਕ ਤਿਆਰੀ ਤੋਂ ਲੈ ਹੁਣ ਤੀਕ ਅਮੋਲ ਸਾਹਿਬ ਇਸ ਲੇਖ ਦੇ ਕਰਤਾ ਨੂੰ ਆਪਣੇ ਕੀਮਤੀ ਸੁਝਾਅ ਬਖ਼ਸ਼ਦੇ ਰਹੇ ਹਨ। ਸਤਿਗੁਰੂ ਜੀ ਦੇ ਚਰਨਾਂ ਵਿਚ ਆਪਣੇ ਇਸ ਮਹਾਨ ਆਗੂ ਦੀ ਦੀਰਘ ਆਯੂ, ਖ਼ੁਸ਼ ਬਾਸ਼ ਜ਼ਿੰਦਗੀ ਤਥਾ ਤੰਦਰੁਸਤੀ ਲਈ ਸਨਿਮਰ ਜੋਦੜੀ ਹਾਜ਼ਰ ਕਰਦਾ ਹਾਂ। 'ਸਾਸਨ'

# ਗਿ: ਭੂਪਿੰਦਰ ਸਿੰਘ ਜੀ

(Ex. MP)

ਆਪ ਦਾ ਆਗਮਨ 17-8-1910 ਨੂੰ ਐਬਟਆਬਾਦ (ਜ਼ਿਲਾ ਹਜ਼ਾਰਾ ਪਾਕਿਸਤਾਨ) ਵਿਖੇ ਭਾਈ ਨਰਾਇਣ ਸਿੰਘ ਜੀ ਦੀ ਧਰਮ ਪਤਨੀ ਮਾਤਾ ਬਿਸ਼ਨ ਕੌਰ ਜੀ ਦੀ ਕੁਖੋਂ ਹੋਇਆ। ਬਾਲੜੀ ਉਮਰ ਵਿਚ ਹੀ ਪੂਜ ਪਿਤਾ, ਦਾਦਾ ਸੰਤ ਰਾਮ ਸਿੰਘ ਜੀ ਅਥਵਾ ਅਕਾਲੀ ਕੌਰ ਸਿੰਘ ਵਰਗੀਆਂ ਮਹਾਨ ਧਾਰਮਕ ਹਸਤੀਆਂ ਦੀ ਛਤਰ ਛਾਇਆ ਹੇਠ ਰਹਿ, ਰੁਚੀ ਦਿਨੋਂ-ਦਿਨ ਗੁਰਸਿੱਖੀ ਵਿਚਾਰਾਂ ਵਲ ਵਧਦੀ ਗਈ।

ਸਥਾਨਕ DAV ਹਾਈ ਸਕੂਲ ਤੋਂ ਦਸਵੀਂ ਪਾਸ ਕਰਨ ਮਗਰੋਂ ਓਰੀਅੰਟਲ ਕਾਲਜ ਲਾਹੌਰ ਤੋਂ B.A. ਦੀ ਡਿਗਰੀ ਪ੍ਰਾਪਤ ਕੀਤੀ। ਹਰੀਪੁਰ, ਹਜ਼ਾਰਾ ਤੇ ਅੰਮ੍ਰਿਤਸਰ ਜਾ ਇਤਨੀ ਦਿਲਚਸਪੀ ਨਾਲ ਸਿਖ ਲਿਟਰੇਚਰ, ਫਿਲਾਸਫ਼ੀ ਤੇ ਇਤਿਹਾਸ ਦਾ ਅਧਿਐਨ ਕੀਤਾ ਕਿ ਥੋਹੜੇ ਹੀ ਸਮੇਂ ਵਿਚ ਚੋਟੀ ਦੇ ਸ਼ਰੋਮਣੀ ਵਿਦਵਾਨਾਂ ਵਿਚ ਸ਼ੁਮਾਰ ਹੋਣ ਲਗ ਪਏ।

ਦੇਸ਼ ਦੇ ਬਟਵਾਰੇ ਤੋਂ ਪਹਿਲਾਂ ਕੁਝ ਅਰਸਾ ਕੈਂਬਲਪੁਰ ਤੇ ਫਿਰ ਰਾਵਲ ਪਿੰਡੀ ਮਹਲਾ ਕਰਤਾਰਪੁਰਾ ਆਦਿਕ ਗੁਰਦਵਾਰਿਆਂ ਦੀ ਸੇਵਾ ਸੰਭਾਲ ਤੋਂ ਇਲਾਵਾ ਸਿਖ ਸੰਗਤਾਂ ਨੂੰ ਅੰਮ੍ਰਿਤ ਛਕਾ ਅਗੇ ਆ ਰਹੇ ਭਿਅੰਕਰ ਹਾਲਾਤ ਦੇ ਟਾਕਰੇ ਲਈ ਤਿਆਰ ਕੀਤਾ ਤੇ ਆਪ ਖ਼ੁਦ ਵੀ ਦੇਸ਼ ਦੀ ਅਜ਼ਾਦੀ ਲਈ ਕਾਂਗਰਸ ਤੇ ਅਕਾਲ ਪਾਰਟੀਆਂ ਵਲੋਂ ਚਲਾਏ ਅੰਦੋਲਨਾਂ ਵਿਚ ਵੱਧ-ਚੜ੍ਹ ਕੇ ਯੋਗਦਾਨ ਦੇਂਦੇ ਰਹੇ।

1947 ਵਿਚ ਮੁਲਕੀ ਵੰਡ ਹੋ ਜਾਣ ਤੇ ਆਪ ਅੰਮ੍ਰਿਤਸਰ ਆ ਗਏ ਤੇ 15 ਸਾਲ ਭਾਵ 1947 ਤੋਂ 1962 ਤੀਕ ਆਪਣੀ ਇਲਮੀਅਤ ਤੇ ਯੋਗਤਾ ਦੇ ਬਲਬੋਤੇ ਸ੍ਰੀ ਹਰਮੰਦਰ ਸਾਹਿਬ ਜੀ ਦੇ ਹੈਡ ਗਰੰਥੀ ਦੀ ਉਚ ਪਦਵੀ ਤੇ ਸੁਸ਼ੋਭਿਤ ਰਹਿ ਜਿਥੇ ਮੰਜੀ ਸਾਹਿਬ ਵਿਖੇ ਸਜਦੇ ਦੀਵਾਨਾਂ ਵਿਚ ਵਿਦਵਿਤਾ ਭਰੇ ਉਪਦੇਸ਼ਾਂ ਤੇ ਰਾਜਸੀ ਲੈਕਚਰਾਂ ਦੁਆਰਾ ਸਰੋਤਿਆਂ ਨੂੰ ਨਿਹਾਲ ਕਰਦੇ ਰਹੇ ਉਥੇ ਦੇਸ਼ ਦੇ ਕੋਨੇ-ਕੋਨੇ ਫਿਰ

ਗੁਰ ਸਿੱਖੀ ਦਾ ਸ਼ਲਾਘਾ ਯੋਗ ਪ੍ਰਚਾਰ ਵੀ ਕੀਤਾ ।

1962 ਵਿਚ ਸ਼ਰੋਮਨੀ ਅਕਾਲੀ ਦਲ ਦੇ ਦੋ ਧੜੇ ਹੋ ਜਾਣ ਤੇ ਆਪ ਨੂੰ ਮਾ: ਤਾਰਾ ਸਿੰਘ ਧੜੇ ਦਾ ਪ੍ਰਧਾਨ ਥਾਪਿਆ ਗਿਆ ਤੇ ਇਸ ਪਦਵੀ ਤੇ ਆਪ ਨੇ 1968 ਤੀਕ ਬਿਰਾਜਮਾਨ ਰਹਿ ਆਪਣੀ ਅਕਲ ਦ-ਨਸ਼ ਵਿਵੇਕ ਬੁਧੀ ਅਥਵਾ ਅਣਥੱਕ ਮਿਹਨਤ ਸਦਕੇ ਜ਼ਿਮੇ ਲਗੀ ਸੇਵਾ ਨੂੰ ਬੜੇ ਸੁਚੱਜੇ ਢੰਗ ਨਾਗ ਨਿਭਾਹਿਆ । ਪ੍ਰਧਾਨ ਹੋਣ ਦੇ ਨਾਲ-ਨਾਲ ਆਪ ਇਸ ਧੜੇ ਦੇ ਪਾਰਲੀਮੈਂਟਰੀ ਬੋਰਡ ਦੇ ਚੇਅਰਮੈਨ ਵੀ ਰਹੇ । ਇਸ ਤੋਂ ਛੁਟ ਪੰਜਾਬੀ ਸੂਬੇ ਦੀ ਪ੍ਰਾਪਤੀ ਲਈ ਚਲਾਏ ਅੰਦੋਲਨਾ ਵਿਚ ਵੀ ਆਪ ਬੜੀ ਸਰਗਰਮੀ ਨਾਲ ਹਿੱਸਾ ਲੈਂਦੇ ਰਹੇ ਜਿਸ ਬਦਲੇ ਆਪ ਨੂੰ ਢਾਈ ਸਾਲ ਤੀਕ ਭਾਰਤ ਸਰਕਾਰ ਦੀਆਂ ਕਾਲਕੋਠੜੀਆਂ ਵਿਚ ਬੰਦੀ ਦੇ ਤੌਰ ਤੇ ਰਖਿਆ ਗਿਆ :

ਆਪ ਗੁਰੂ ਤੇਗ਼ ਬਹਾਦਰ ਖ਼ਾਲਸਾ ਕਾਲਜ ਦਿਲੀ ਦੀ ਮਨੇਜਿੰਗ ਬਾਡੀ ਦੇ ਮੈਂਬਰ, ਸ਼ਰੋਮਨੀ ਗੁਰਦਵਾਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ 1947 ਤੋਂ 1962 ਤੇ ਫਿਰ 1965 ਤੋਂ 1969 ਤੀਕ ਮੈਂਬਰ ਰਹੇ ਅਥਵਾ 1969 ਤੋਂ 1971 ਤੀਕ ਅੰਤਰੰਗ ਮੈਂਬਰ ਰਹੇ ।

1970 ਵਿਚ ਗਿਆਨੀ ਜੀ ਪੰਜਾਬ ਤੋਂ ਰਾਜਯ ਸਭਾ ਦੇ ਮੈਂਬਰ ਚੁਣੇ ਗਏ ਤੇ 1976 ਤੀਕ ਇਸ ਪਦਵੀ ਤੇ ਰਹੇ ਅਥਵਾ 1976 ਤੋਂ 1978 ਤੀਕ ਫਿਰ ਇਸ ਰੁਤਬੇ ਤੇ ਰਹੇ ਇੰਜ 8 ਸਾਲ ਤੀਕ ਆਪ ਨੇ ਪੰਜਾਬ ਨੂੰ Represent ਕੀਤਾ ।

1947 ਵਿਚ ਆਪ ਨੇ ਪੰਥ ਖ਼ਾਲਸਾ ਦਲ ਨਵੀਂ ਜਥੇਬੰਦੀ ਦੀ ਬੁਨਿਆਦ ਰਖੀ ਜਿਸ ਦੇ ਆਪ ਪ੍ਰਧਾਨ ਬਣੇ ।

ਗਿਆਨੀ ਜੀ ਜਿਥੇ ਧਾਰਮਕ ਗਿਆਨ ਵਿਚ ਪਰੀਪੂਰਨ ਹਨ ਉਥੇ ਉਹ ਸਾਹਿਤ, ਇਤਿਹਾਸ, ਆਰਟਸ ਤਥਾ ਸਾਇੰਸ ਦੇ ਵੀ ਕਦਰਦਾਨ ਹਨ ।

MP ਹੋਣ ਨਾਤੇ ਇਕ ਸਰਕਾਰੀ ਡੈਪੋਟੇਸ਼ਨ ਨਾਲ ਆਪ ਨੇ ਇੰਗਲੈਂਡ ਆਦਿਕ ਦੇਸ਼ਾਂ ਦਾ ਦੌਰਾ ਕੀਤਾ ਫਿਰ ਇਸ ਪਦਵੀ ਤੋਂ ਰੀਟਾਇਰ ਹੋ ਸ੍ਰੀ ਦਸ਼ਮੇਸ਼ ਜੀ ਦੀ 300 ਸਾਲਾ ਜਨਮ ਸ਼ਤਾਬਦੀ ਦੇ ਅਵਸਰ ਤੇ ਵੀ ਇੰਗਲੈਂਡ ਜਾ ਗੁਰਸਿਖ ਫ਼ਿਲਾਸਫ਼ੀ ਦਾ ਪ੍ਰਚਾਰ ਕੀਤਾ । ਇਸ ਤੋਂ ਛੁਟ 1980 ਤੀਕ ਆਪ ਨੇ ਇੰਗਲੈਂਡ, ਅਮਰੀਕਾ ਤੇ ਕਨੇਡਾ ਆਦਿਕ ਦੇਸ਼ਾ ਦਾ ਰਟਨ ਕਰਦੇ ਹੋਏ ਕੇਵਲ ਸਿੰਘਾਂ ਯਾ ਭਾਰਤੀ ਭਾਈ ਚਾਰੇ ਨੂੰ ਹੀ ਨਹੀਂ ਸਗੋਂ ਉਹਨਾਂ ਦੇਸ਼ਾਂ ਦੇ ਹਜ਼ਾਰਾਂ ਨਰ-ਨਾਰੀਆਂ ਨੂੰ ਵੀ ਆਪਣੇ ਪਰਭਾਵ ਸ਼ਾਲੀ ਲੈਕਚਰਾਂ ਦਵਾਰਾ ਗੁਰੂ ਨਾਨਕ ਮਿਸ਼ਨ ਤੇ ਸਿਖ ਫਲਸਫੇ ਤੋਂ ਵਿਦਿਤ ਕੀਤਾ ।

ਆਪ ਜੀ ਦੀ ਸ਼ਾਦੀ ਰਿਆਸਤ ਕਸ਼ਮੀਰ ਦੇ ਡੇਰਾ ਗੁਫ਼ਾ ਦੇ ਪ੍ਰਸਿੱਧ ਮਹਾਤਮਾ ਸੰਤ ਨਾਰਾਇਣ ਸਿੰਘ ਜੀ ਦੀ ਸਪੁਤਰੀ ਸਰਦਾਰਨੀ ਹਰਬੰਸ ਕੌਰ ਜੀ ਨਾਲ 17-5 1938 ਨੂੰ ਹੋਈ ਜਿਹਨਾਂ ਦੀ ਕੁਖੋਂ ਤਿੰਨ ਬੱਚੀਆਂ ਤੇ ਤਿੰਨ ਲੜਕਿਆਂ ਨੇ ਜਨਮ ਲਿਆ ।

ਆਪ ਦੇ ਵਡੇ ਸਪੁਤਰ ਸੰਤ ਕੁਲਵੰਤ ਸਿੰਘ ਜੀ (ਜੋ ਡੇਰਾ ਬਾਬਾ ਜੋਗਾ ਸਿੰਘ, ਚੌਕ ਚਿੰਤ ਪੂਰਨੀ ਅੰਮ੍ਰਿਤਸਰ ਦੇ ਗਦੀ ਨਸ਼ੀਨ ਸਨ) ਦੀ ਭਰ ਜਵਾਨੀ ਵਿਚ ਅਚਾਨਕ ਮੌਤ ਹੋ ਜਾਣ ਤੇ ਇਸ ਡੇਰੇ ਦੀ ਦੇਖ ਰੇਖ ਲਈ ਆਪ ਅੰਮ੍ਰਿਤਸਰ ਹੀ ਰਿਹਾਇਸ਼ ਰਖਦੇ ਹਨ । 'ਸ਼ਾਸਨ'

# ਗਿਆਨੀ ਊਧਮ ਸਿੰਘ ਜੀ ਨਵੀਂ ਦਿਲੀ

ਆਪ ਦਾ ਜਨਮ 15 ਅਪਰੈਲ 1918 ਨੂੰ ਸ. ਜਵਾਹਰ ਸਿੰਘ ਈਸਰ ਦੀ ਧਰਮ ਪਤਨੀ ਮਾਤਾ ਨਾਮ ਦੇਈ ਦੀ ਕੁਖੋਂ ਹੋਇਆ । ਜਾਣਕਾਰ ਸੂਤ੍ਰਾਂ ਦੀ ਭਰੀ ਸ਼ਾਹਦੀ ਅਨੁਸਾਰ ਆਪ ਦੇ ਪੂਰਵਜ ਮੁਹੰਮਦ ਗਜਨਵੀ ਦੇ ਆਏ ਦਿਨ ਦੇ ਹਮਲਿਆਂ ਤੋਂ ਪ੍ਰੇਸ਼ਾਨ ਹੋ ਆਪਣੇ ਨਿਜੀ ਇਲਾਕੇ ਮਥਰਾ (ਯੂ. ਪੀ.) ਨੂੰ ਛਡ ਕੁਝ ਈਸਰ ਪਰਿਵਾਰ ਲੋਰਾ ਤੇ ਸੀਰ (ਜ਼ਿਲਾ ਹਜਰਾ) ਆਦਿਕ ਪਿੰਡਾਂ ਵਿਚ ਜਾ ਵੱਸੇ । ਆਪ ਦੇ ਵਡਕੇ ਸ. ਅਮਰ ਸਿੰਘ ਤੇ ਸ. ਭਾਗ ਸਿੰਘ ਦੇਵਲ ਪਿੰਡ (ਤਹਿਸੀਲ ਕੋਹਮਰੀ) ਵਿਚ ਜਾ ਆਬਾਦ ਹੋਏ ਜਿਥੇ ਕਿ ਉਹਨਾਂ ਨੂੰ ਉਥੋਂ ਦੇ ਸੂਬੇ ਵਲੋਂ ਜ਼ਮੀਨਾਂ ਗੁਜ਼ਰਾਨ ਲਈ ਦਿਤੀਆਂ ਗਈਆਂ ਪਰ ਉਹਨਾਂ ਦੋਨਾਂ ਨੇ ਆਪਣੀਆਂ ਜ਼ਮੀਨਾਂ ਸ. ਜਵਾਲਾ ਸਿੰਘ ਦੇ ਹਵਾਲੇ ਕਰ ਖ਼ੁਦ ਕੁਹਾਲੇ ਪਤਨ ਤੋਂ ਜੇਹਲਮ ਦਰਿਆ ਨੂੰ ਕਰਾਸ ਕਰ ਸਾਈਆਂ ਪਿੰਡ ਰਾਹੀਂ ਡਨਾਂ ਕਚੀਲੀ ਨਾਮੀ ਗ੍ਰਾਮ ਨੂੰ ਆਪਣਾ ਮਸਕਨ ਜਾ ਬਣਾਇਆ ।



ਇਸੇ ਦੌਰਾਨ ਸਰਦਾਰ ਭਾਗ ਸਿੰਘ ਤਾਂ ਪਰਲੋਕ ਗਮਨ ਕਰ ਗਏ ਪਰ ਸਰਦਾਰ ਅਮਰ ਸਿੰਘ ਜੀ ਨੇ ਬਾਗ, ਪੁਣਛ ਤੇ ਸਥਿਤ ਕਾਫ਼ੀ ਜ਼ਮੀਨ ਲੈ ਲਈ ਤੇ ਉਥੇ ਰਹਿਣ ਲਗ ਪਏ । ਨੇੜੇ ਕੋਈ ਸਕੂਲ ਨਾਂ ਹੋਣ ਕਾਰਨ ਗਿ. ਊਧਮ ਸਿੰਘ ਜੀ ਨੇ ਮੁਢਲਾ ਅੱਖਰ ਗਿਆਨ ਭਾਵ ਪੰਜਾਬੀ ਭਾਸ਼ਾ ਆਪਣੇ ਪੂਜ ਪਿਤਾ ਜੀ ਪਾਸੋਂ ਗ੍ਰਹਿਣ ਕਰਕੇ ਅੱਠ ਸਾਲ ਦੇ ਨੰਨ੍ਹੇ ਬਾਲਕ ਹੁੰਦੇ ਹੋਇਆਂ ਨਿਤ ਨੇਮ ਦੀਆਂ ਸਾਰੀਆਂ ਬਾਣੀਆਂ ਜ਼ਬਾਨੀ ਕੰਠ ਕਰ ਲਈਆਂ । ਬੱਚਪਨ ਤੋਂ ਹੀ ਤੀਖਣ ਬੁਧੀ ਤੇ ਵਿਦਿਆ ਪ੍ਰਾਪਤ

ਕਰਨ ਵਿਚ ਦਿਲਚਸਪੀ ਰਖਦੇ ਹੋਏ 11 ਸਾਲ ਦੀ ਅਵਸਥਾ ਵਿਚ ਹੀ ਅਲੀ ਬੇਗ (ਪੰਜਾਬ) ਦੇ ਪਰਸਿੱਧ ਮਹਾਂ ਪੁਰਖ ਸੰਤ ਸੁੰਦਰ ਸਿੰਘ ਜੀ ਦੀ ਕਿਰਪਾ ਸਦਕੇ ਗੁਰੂ ਗਰੰਥ ਸਾਹਿਬ ਜੀ ਦੀ ਕਥਾ ਤੇ ਸੁਧ ਅਖੰਡ ਪਾਠੀ ਬਣ ਗਏ ।

1933–34 ਵਿਚ ਆਪ ਮਹਾਨ ਸੰਤ ਸਿਪਾਹੀ ਤਥਾ ਉਚ ਕੋਟੀ ਦੇ ਪ੍ਰਸਿਧ ਵਿਦਵਾਨ ਅਕਾਲੀ ਕੌਰ ਸਿੰਘ ਜੀ ਦੇ ਸੰਪਰਕ ਵਿਚ ਆਏ ਤੇ 16-17 ਸਾਲ ਤੀਕ ਉਨ੍ਹਾਂ ਨਾਲ ਰਹਿ ਗੁਰ ਮਤ ਦੀ ਵਿਦਿਆ ਵਿਚ ਵਾਧਾ ਕੀਤਾ ਤੇ ਪ੍ਰਚਾਰ ਕਰਦੇ ਰਹੇ ।

ਪਾਰਟੀਸ਼ਨ ਤੋਂ ਬਾਅਦ ਆਪ ਜੀ ਪ੍ਰਵਾਰ ਸਮੇਤ ਪਹਿਲੇ ਜੰਮੂ ਫਿਰ ਦਿਲੀ ਆਏ । ਗੁਰਦਵਾਰਾ ਸ੍ਰੀ ਰਕਾਬਗੰਜ ਵਿਖੇ ਸ੍ਰੀ ਗੁਰੂ ਗਰੰਥ ਸਾਰਿਬ, ਦੀ ਕਥਾ ਚਾਰ ਸਾਲ ਅਤੇ ਦਸਮ ਗਰੰਥ ਦੀ ਕਥਾ ਤਿੰਨ ਸਾਲ ਕੀਤੀ । ਸੈਂਕੜੇ ਵਿਅਕਤੀਆਂ ਨੂੰ ਸਿੰਘ ਸਜਾਇਆ ਅਤੇ ਅੰਮ੍ਰਿਤਪਾਨ ਕਰਾਇਆ । ਆਪ ਜੀ ਨੇ ਨਰੋਬੀ (ਈਸਟ ਅਫਰੀਕਾ) ਅਤੇ 1951 ਵਿਚ ਅਮਰੀਕਾ ਜਾਕੇ ਪ੍ਰਚਾਰ ਕੀਤਾ । ਦੂਜੀ ਵੇਰ ਥਾਈਲੈਂਡ, ਮਲਾਇਆ ਅਤੇ ਸਿੰਘਾਪੁਰ 1963 ਵਿਚ ਕੀਤਾ, ਤੀਜੀ ਵੇਰ ਕਾਬਲ, ਤਹਿਰਾਨ ਅਤੇ ਇੰਗਲੈਂਡ ਦਾ ਇਕ ਸਾਲ ਦਾ ਦੋਰਾ ਅਤੇ ਪ੍ਰਚਾਰ ਕਰਕੇ ਪ੍ਰਦੇਸ਼ ਵਿਚ ਸਿੰਘ ਸਜਾਏ । ਆਪ ਨੇ ਦਿਲੀ ਵਿਖੇ ਨਿਰੰਕਾਰੀ ਅਵਤਾਰ ਸਿੰਘ ਦੇ ਗੁਰੂਡੰਮ ਤੇ ਡਟਵਾਂ ਵਿਰੋਧ ਪ੍ਰਚਾਰ ਸ਼ੁਰੂ ਕੀਤਾ ਤੇ ਮਾਰਚ 1949 ਵਿਚ ਆਪ ਨੇ ਈਦਗਾਹ ਦਿਲੀ ਦੇ ਅਸਥਾਨ ਤੇ ਅਵਤਾਰ ਸਿੰਘ ਨਾਲ ਭਰਵੀਂ ਸਭਾ ਵਿਚ ਲੰਬੀ ਚਰਚਾ ਕੀਤੀ ਤੇ ਇਸ ਵਿਸ਼ੇ ਪਰ ਆਪ ਨੇ ਅਖਬਾਰਾਂ ਵਿਚ "ਪੁਟਿਆ ਪਹਾੜ ਤੇ ਨਿਕਲਿਆ ਚੂਹਾ" ਦੇ ਸਿਰਲੇਖ ਹੇਠ ਲੇਖ ਲਿਖਿਆ ਨਾਲ ਹੀ ਇਸ ਡੰਮ ਦੇ ਵਿਰੁਧ ਪਹਿਲੀ ਪੁਸਤਕ 'ਸੱਚਾ ਗੁਰੂ" ਲਿਖੀ ਜਿਸ ਦਾ ਮੁਖ ਬੰਧ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਲਿਖਿਆ ਤੇ ਪ੍ਰਸੰਸਨਾ ਭੀ ਭੇਜਿਆ ਤੇ ਕਈ ਵਿਦਵਾਨਾਂ ਨੇ ਪ੍ਰਸੰਸਾ ਕੀਤੀ ।

ਦੂਜੀ ਪੁਸਤਕ ਆਪ ਨੇ "ਕੇਸ ਚਮਤਕਾਰ" ਲਿਖੀ ਜਿਸ ਦਾ ਮੁਖ ਬੰਧ ਸਰਦਾਰ ਹੁਕਮ ਸਿੰਘ ਜੀ ਤੇ ਪ੍ਰਿ: ਸਤਬੀਰ ਸਿੰਘ ਜੀ ਨੇ ਲਿਖਿਆ । ਤੀਜੀ "ਨਿਰਾਲੀ ਖੋਜ" ਚੋਥੀ ਇਕ ਵਡੇ ਅਕਾਰ ਦੀ ਸਾਢੇ ਪੰਜ ਸੋ ਸਫੇ ਦੀ "ਗੁਰੂ ਨਾਨਕ ਜੀਵਨ ਇਕ ਨਵੀਂ ਖੋਜ" ਲਿਖੀ ਜਿਸਦਾ ਮੁਖ ਬੰਧ ਸਰਦਾਰ ਸ਼ਮਸ਼ੇਰ ਸਿੰਘ ਜੀ ਤੇ ਅਤੇ ਪ੍ਰਿ: ਐਸ. ਐਸ. ਅਮੋਲ ਜੀ ਨੇ ਲਿਖੇ । ਪੰਜਵੀ "ਗੁਰਮਤ ਸਾਰ ਬਚਨ" । ਇਹਨਾਂ ਤੋਂ ਛੁਟ "ਲਾਸਾਨੀ ਸ਼ਹੀਦ" ਕੀ ਮਾਸ਼ ਖਾਣਾ ਗੁਰਮਤ ਹੈ ? ਛੋਟੀਆਂ ਛੋਟੀਆਂ ਦੋ ਪੁਸਤਕਾਂ ਲਿਖੀਆਂ । ਹੋਰ ਨਵਲੇਖ (ਅਣਛਪੇ) "ਜੀਵਨ ਹੁਲਾਰੇ" ਕਵਿਤਾ "ਚੋਣਵੇ ਗੁਰਮਤ ਲੇਖ", "ਗੁਣਵਾਣ ਪਸ਼ੂ" ਭੋਜਨ ਤੇ ਭਜਨ, ਨਿਤਨੇਮ ਸਟੀਕ ਅਤੇ ਸਾਡਾ ਪੰਥਕ ਵਿਰਸਾ ਇਹ ਹੈ ਆਦਿ ਆਪ ਜੀ ਦੀ ਚਾਲ੍ਹੀ ਸਾਲਾਂ ਦੀ ਅਣਥਕ ਮੇਹਨਤ ਦਾ ਨਤੀਜਾ ਹਨ । ਆਪ ਜੀ ਰਾਜੋਰੀ ਗਾਰਡਨ ਦਿਲੀ ਵਿਖੇ ਰਹਾਇਸ਼ ਰਖਦੇ ਹਨ !

ਆਪ ਜੀ ਨੇ ਬ੍ਰਾਹਮਣ ਸਿਖ ਬਰਾਦਰੀ ਦਿਲੀ ਦੇ ਪਰਧਾਨ ਰਹਿ ਕਰ ਭੀ ਬਰਾਦਰੀ ਦੀ ਕਾਫ਼ੀ ਸੇਵਾ ਕੀਤੀ ।

# ਸ਼ਰੋਮਣੀ ਪੱਤਰਕਾਰ ਗਿਆਨੀ ਹਰੀ ਸਿੰਘ ਚੰਡੀਗੜ੍ਹ

[Note :—ਨਿਮਨ ਲਿਖਤ ਜੀਵਨ ਗਾਥਾ ਭਾਈਚਾਰੇ ਦੇ ਉਸ ਮੁਖੀ ਸਜਨ ਦੀ ਹੈ ਜੋ ਕੇਵਲ ਨਾਂ ਦਾ ਹੀ ਬਹੁ-ਪੱਖੀ ਨਹੀਂ ਬਲਕਿ ਵਾਸਤੱਵ ਵਿਚ ਹੀ ਇਹ ਕੁਝ ਉਹ ਹੈ। ਉਹ ਜਿਥੇ ਸ਼ਰੋਮਣੀ ਪੱਤਰਕਾਰ, ਅਨੁਭੱਵ ਸਾਹਿਤਕਾਰ, ਸੁਲਝਿਆ ਹੋਇਆ ਇਤਿਹਾਸਕਾਰ ਤੇ ਰਮਜ਼ੀ ਛੰਦਕਾਰ ਹੈ ਉਥੇ ਉਹ ਦੇਸ਼ ਦਾ ਰਾਖਾ, ਕੌਮ ਦਾ ਵਫ਼ਾਦਾਰ, ਮਾ ਬੋਲੀ ਦਾ ਪਰੱਸਤਾਰ (ਪੁਜਾਰੀ) ਅਥਵਾ ਭਾਈ ਚਾਰੇ ਦਾ ਸੱਚਾ-ਸੁਚਾ ਖ਼ਿਦਮਤ-ਗਾਰ ਵੀ ਹੈ। ਇਤਨੇ ਗੁਣ ਤੇ ਯੋਗਤਾਵਾਂ ਦਾ ਮਾਲਕ ਹੁੰਦੇ ਹੋਏ ਵੀ ਉਹ ਹੰਕਾਰਿਆ-ਵਡਿਆਰਿਆ ਨਹੀਂ ਸਗੋਂ ਉਹ ਬੜਾ ਹੱਸ ਮੁਖ ਮਿਲਨਸਾਰ ਤਥਾ ਹਰ ਕਿਸੇ ਦੇ ਦੁਖਾਂ-ਦਰਦਾਂ ਦਾ ਸਦਾ ਸਾਂਝੀਵਾਲ ਰਹਿੰਦਾ ਹੈ। ਦਰ ਹਕੀਕਤ ਹੀ ਉਹ ਇਕ ਅਜਿਹਾ ਅਦਰਸ਼ਕ ਮਾਨਵ ਮਨੁਖ ਹੈ ਜਿਸ ਨੂੰ ਆਪਣੇ-ਪੁਰਾਣੇ ਤਥਾ ਸਜਨ-ਵੈਰੀ ਸਭੀ ਪਿਆਰਦੇ ਸਤਕਾਰਦੇ ਤਥਾ ਉਸ ਦੇ ਵਸਫ਼ਾਂ ਤੋਂ ਪ੍ਰੇਰਨਾ ਪ੍ਰਾਪਤ ਕਰਦੇ ਹਨ।] 'ਸਾਸਨ'

ਰੇਂਖ ਖ਼ਾਨਦਾਨ ਦੇ ਭਾ: ਨਾਨਕ ਸਿੰਘ ਹੋਰਾਂ ਦੀ ਧਰਮ ਪਤਨੀ ਮਾਤਾ ਲਖਮੀ ਦੇਵੀ ਜੀ ਦੀ ਕੁਖੋਂ 13 ਮਈ 1923 (ਜੇਠ ਦੀ ਸਗਰਾਂਦ) ਨੂੰ ਪਿੰਡ ਫੂਲਗਰਾਂ ਵਿਖੇ ਆਪ ਦਾ ਜਨਮ ਹੋਇਆ। ਆਪਦੇ ਪੂਰਵਜਾਂ ਵਿਚ ਸ: ਜੋਧ ਸਿੰਘ ਜੋ ਜਰਨੈਲ ਹਰੀ ਸਿੰਘ ਨਲੂਏ ਦੀ ਸੈਨਾ ਵਿਚ ਉਚ ਅਫ਼ਸਰ ਸਨ, ਨੇ ਹਜ਼ਾਰਾ ਫ਼ਤਹਿ ਹੋਣ ਉਪ੍ਰੰਤ ਇਸ ਗਰਾਂ ਨੂੰ ਆਬਾਦ ਕੀਤਾ ਸੀ। ਹਰੀ ਸਿੰਘ ਬਾਲੜੀ ਅਵਸਥਾ ਤੋਂ ਹੀ ਆਪਣੇ ਪੂਜ ਨਾਨਾਂ, ਜ਼ਿੰਦਾ ਸ਼ਹੀਦ, ਭਾਈ ਲਛਮਣ ਦਾਸ (ਸ. ਅਮਰ ਸਿੰਘ) ਜਿਨ੍ਹਾਂ ਦਾ ਸੰਖੇਪ ਜੀਵਨ ਬਿਰਤਾਂਤ ਵਖਰੇ ਅੰਕਤ ਹੈ, ਜੀ ਪਾਸ ਧਮ ਧੌੜ ਚਲੇ ਆਏ



ਸਨ ਜਿਨ੍ਹਾਂ ਨੇ ਕਿ ਆਪ ਨੂੰ ਆਪਣਾ ਪੁਤਰ ਬਣਾ ਲਿਖਾਈ-ਪੜ੍ਹਾਈ ਤੇ ਪ੍ਰਵਰਸ਼ ਕੀਤੀ ਸੀ। ਵਿਦਿਆ ਪ੍ਰਾਪਤ ਕਰਨ ਦੀ ਮਨ ਵਿਚ ਤੀਬਰ ਇੱਛਾ ਰਖਣ ਨਾਤੇ 10 ਸਾਲ ਦੀ ਉਮਰ ਵਿਚ ਹੀ ਹਰੀ ਸਿੰਘ ਅਖੰਡ ਪਾਠੀ ਬਣ ਗਏ ਸਨ। ਰਾਗ ਕਲਾ ਦੀ ਜਾਣਕਾਰੀ ਆਪ ਨੇ ਰਾਗੀ ਫਕੀਰ ਸਿੰਘ (ਆਫ਼ ਕਸ਼ਮੀਰ) ਤੋਂ ਹਾਸਲ ਕੀਤੀ। 1936 ਵਿਚ ਦਸਵੀਂ ਪਾਸ ਕਰਦੇ ਹੀ ਆਪ ਨੇ ਰਾਵਲ ਪਿੰਡੀ ਆ ਗਿਆਨੀ ਕੌਮੀ ਕਾਲਜ ਦੇ ਪ੍ਰਿੰਸੀਪਲ ਗਿਆਨੀ ਬੁਧ ਸਿੰਘ ਰਾਹੀਂ ਗਿਆਨੀ ਪਾਸ ਕੀਤੀ ਜਿਥੇ ਗੁਰਬਾਣੀ ਦੇ ਅਰਥ ਬੋਧ ਤੇ ਇਤਿਹਾਸ ਦੀ ਵਾਕਫ਼ੀ ਗਿਆਨੀ ਭੂਪਿੰਦਰ ਸਿੰਘ ਤੋਂ ਪ੍ਰਾਪਤ ਕਰ ਬ੍ਰਿਜ ਭਾਸ਼ਾ ਸੰਤ ਸਰਵਣ ਸਿੰਘ ਤੋਂ ਪੜ੍ਹੀ ਉਥੇ ਉਰਦੂ ਫ਼ਾਰਸੀ ਭਾਸ਼ਾਵਾਂ ਦੀ ਸਾਰ ਮੌਲਵੀ ਅਬਦੁਲ ਗ਼ਨੀ ਸਾਹਿਬ ਤੋਂ ਗ੍ਰਹਿਣ ਕੀਤੀ। ਇਸੇ ਦੌਰਾਨ ਰਾਵਲ ਪਿੰਡੀ ਵਿਖੇ ਭਾਈ ਚਾਰੇ ਦੇ ਗੁਰਦਵਾਰੇ ਵਿਚ ਕੀਰਤਨ ਕਰਨ ਦੀ ਸੇਵਾ ਕਰਦੇ ਰਹੇ ਤਥਾ ਬ੍ਰਾ: ਸਿਖ਼ ਕਮੇਟੀ ਦੇ ਮੈਂਬਰ ਬਣ ਸਮਾਚਾਰ ਦੇ ਸਹਾਇਕ ਸੰਪਾਦਕ ਵਜੋਂ ਕੰਮ ਕੀਤਾ। ਇਥੇ ਹੀ ਰਹਿੰਦੇ ਹੋਇਆਂ ਆਪ ਨੇ ਕਾਵੀ ਕਿਆਰੀ ਦੇ ਮੈਂਬਰ ਬਣ ਕਵਿਤਾ ਲਿਖਣੀ ਸ਼ੁਰੂ ਕੀਤੀ ਤੇ ਇਨ੍ਹਾਂ ਕਵਤਾਵਾਂ ਦੇ ਕਰੀਬ 36 ਟਰੈਕਟਰ ਵੀ ਛਪਵਾਏ। 1939 ਵਿਚ ਆਪ ਦੀ ਸ਼ਾਦੀ ਧਮ ਧੋੜ ਦੇ ਭਾਈ ਲਾਲ ਚੰਦ ਦੀ ਸਪੁਤਰੀ ਸਰਦਾਰਨੀ ਜਸਵੰਤ ਕੌਰ ਜੀ ਨਾਲ ਹੋਈ। 1940 ਵਿਚ ਆਪਨੇ ਐਬਟਾਬਾਦ ਵਿਖੇ ਗਿਆਨੀ ਕਾਲਜ ਖੋਹਲਿਆ ਤੇ 1945 ਵਿਚ ਪੰਜਾਬ ਯੂਨੀਵਰਸਟੀ ਬੋਰਡ ਦੇ ਪਿਸ਼ਾਵਰ ਵਿਖੇ ਬੁਧੀਮਾਨੀ ਦੇ Examinar ਨਿਯੁਕਤ ਕੀਤੇ ਗਏ। ਇਸੇ ਦੌਰਾਨ ਆਪ ਪਿਸ਼ਾਵਰ ਰੇਡੀਓ ਸਟੇਸ਼ਨ ਤੋਂ ਸ਼ਬਦ ਕੀਰਤਨ ਤੇ ਲਾਹੌਰ ਸਟੇਸ਼ਨ ਤੋਂ ਵਿਚਾਰਾਂ ਦਾ ਪਰਸਾਰਣ ਵੀ ਕਰਦੇ ਰਹੇ। ਸ਼ਰੋਮਣੀ ਅਕਾਲੀ ਦਲ ਦੇ ਮੈਂਬਰ ਬਣ ਹਜ਼ਾਰੇ ਮਰਦਾਨ ਅਸੈਂਬਲੀ ਸੀਟ ਤੇ ਅਕਾਲੀ ਉਮੀਦਵਾਰ ਦੇ ਚੋਣ ਇਨਚਾਰਜ਼ ਬਣੇ ਅਥਵਾ 1945 ਵਿਚ ਦੇਸ਼ ਦੀ ਆਜ਼ਾਦੀ ਸੰਬੰਧੀ "ਇਹੁ ਹਮਾਰਾ ਜੀਉਣਾ" ਲਿਖ ਐਬਟਾ-ਆਬਾਦ ਵਿਖੇ ਹੋਏ ਇਕ ਸਮਾਗਮ ਸਮੇਂ ਪੰਡਤ ਜਵਾਹਰ ਲਾਲ ਨੈਹਰੂ ਜੀ ਨੂੰ ਭੇਟ ਕੀਤਾ ਜਿਸ ਉਤੇ ਗੋਰੀ ਸਰਕਾਰ ਨੇ ਬਾਅਦ ਵਿਚ ਪਾਬੰਦੀ ਲਗਾ ਦਿਤੀ ਸੀ।

1946 ਦੇ ਅੰਤਲੇ ਦਿਨਾਂ ਵਿਚ ਭਾਵ ਜ਼ਿਲੇ ਹਜ਼ਾਰੇ ਦੇ ਉਜਾੜੇ ਸਮੇਂ ਗੁਰਦਵਾਰਾ ਪੰਜਾ ਸਾਹਿਬ ਦੇ ਪ੍ਰਧਾਨ ਸ. ਗਿਆਨ ਸਿੰਘ ਐਬਟਾਆਬਾਦ (ਆਫ਼ ਸਿੰਘ ਬ੍ਰਾਦਰਜ਼) ਦੇ ਯਤਨ ਨਾਲ ਆਪ ਗੁਰਦਵਾਰੇ ਵਿਖੇ ਪ੍ਰਚਾਰਕ ਤੇ ਫ਼ਿਰ ਗਰੰਥੀ ਦੀ ਸੇਵਾ ਤੇ ਰਹੇ ਪਰ 1947 ਦੇ ਅਰੰਭ ਵਿਚ ਨੌਕਰੀ ਤੋਂ ਤਿਆਗ ਪੱਤਰ ਦੇ ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਤੋਂ ਸਰਟੀਫ਼ੀਕੇਟ ਪ੍ਰਾਪਤ ਕੀਤਾ।

ਜ਼ਿਲੇ ਹਜ਼ਾਰੇ ਤੋਂ ਆਏ ਭਾਈ ਚਾਰੇ ਦੇ ਸੈਂਕੜੇ ਦੁਖੀ ਪਰਿਵਾਰਾਂ ਨੂੰ ਮਹਾਰਾਜਾ ਪਟਿਆਲਾ ਸਾਹਿਬ ਦੇ ਉਦਮ ਤੇ ਵਸੀਲੇ ਨਾਲ ਰਿਆਸਤ ਕਲਸੀਆ (ਜ਼ਿਲਾ ਅੰਬਾਲਾ) ਵਿਖੇ ਮੁੜ ਵਸਾਉਣ ਸਮੇਂ ਆਪ ਨੇ ਹਜ਼ਾਰਾ ਰੀਫ਼ਿਊਜੀ ਕਮੇਟੀ ਦੀ ਯੋਗ ਸਹਾਇਤਾ

ਕੀਤੀ ਤੇ ਖ਼ੁਦ ਵੀ ਛਛਰੌਲੀ ਵਿਖੇ ਆਬਾਦ ਹੋ ਇਥੋਂ ਹੀ ਆਪਣੇ ਮਾਸਕ ਪੱਤਰ 'ਮੇਲ ਮਿਲਾਪ' ਨੂੰ ਜਾਰੀ ਕੀਤਾ ਹੋ ਹੁਣ ਲਗਾਤਾਰ 40 ਸਾਲਾਂ ਤੋਂ ਸੈਕਟਰ 22-A ਚੰਡੀਗੜ੍ਹ ਤੋਂ ਆਪਣੇ ਪ੍ਰੈਸ ਵਿਚ ਛੱਪ ਰਿਹਾ ਹੈ। ਇਸ ਪਤਰਿਕਾ ਦੇ ਸਿਲਵਰ ਜੁਬਲੀ ਸਮਾਗਮ ਦੀ ਪ੍ਰਧਾਨਗੀ ਭਾਰਤ ਉਪ ਮਹਾਂਦੀਪ ਦੇ ਰਾਸਟਰ ਪਤੀ (ਸਾਬਕ) ਗਿਆਨੀ ਜ਼ੈਲ ਸਿੰਘ ਜੀ ਨੇ ਕੀਤੀ ਸੀ। ਇੰਜ ਆਪ 42 ਸਾਲਾਂ ਤੋਂ ਪਤਰਕਾਰੀ ਨਾਲ ਜੁੜੇ ਹੋਏ ਹਨ। 1950 ਤੋਂ 1955 ਤੀਕ ਆਪ ਪੰਥ ਰਤਨ ਮਾਸਟਰ ਤਾਰਾ ਸਿੰਘ ਦੇ ਪ੍ਰਾਈਵੇਟ ਸੈਕਰੇਟਰੀ ਰਹੇ। 1952 ਤੋਂ 54 ਤੀਕ ਪੈਪਸੂ ਅਕਾਲੀ ਦਲ ਦੇ ਪ੍ਰਧਾਨ ਰਹੇ। 1960 ਵਿਚ ਆਪ ਪੰਜਾਬੀ ਸੂਬੇ ਅੰਦੋਲਨ ਦੇ 17ਵੇਂ ਡਿਕਟੇਟਰ ਸਨ ਅਥਵਾ ਪਟਿਆਲਾ ਵਿਖੇ ਹੋਏ ਗੁਰਮਤ ਮਹਾਂ ਸਮਾਗਮ ਦੇ ਆਪ ਸਟੇਜ ਸਕਤਰ ਸਨ। 1957 ਵਿਚ ਆਪ ਧਰਮ ਅਰਥ ਬੋਰਡ ਦੇ ਮੀਤ ਪ੍ਰਧਾਨ ਵੀ ਰਹੇ। 1963-64 ਵਿਚ ਪ੍ਰਧਾਨ ਸ਼ਰੋਮਣੀ ਅਕਾਲੀ ਦਲ ਸ. ਹੁਕਮ ਸਿੰਘ ਜੀ ਨਾਲ ਆਪ ਦਲ ਦੇ ਜ: ਸਕੱਤਰ ਰਹੇ 1947 ਵਿਚ ਸ਼ਹੀਦ ਭਾਈ ਮਤੀ ਦਾਸ ਭਵਨ ਦੇ ਜ: ਸਕੱਤਰ ਚੁਣੇ ਗਏ (ਜਦ ਕਿ ਭਵਨ ਦੇ ਪ੍ਰਧਾਨ ਸਾਬਕ ਰਾਸ਼ਟਰ ਪਤੀ ਗਿਆਨੀ ਜ਼ੈਲ ਸਿੰਘ ਜੀ ਹਨ) ਅਥਵਾ 10-9-88 ਨੂੰ ਇਸ ਪਦ ਤੋਂ ਅਸਤੀਫ਼ਾ ਦੇ ਦਿਤਾ ਪਰ ਭਵਨ ਟ੍ਰਸਟ ਦੇ ਅਜੇ ਵੀ ਮੈਂਬਰ ਹਨ। ਆਪ ਸਮੇਂ-ਸਮੇਂ ਇਕਾਵਨ ਸੰਸਥਾਵਾਂ ਦੇ ਪ੍ਰਧਾਨ, ਜ: ਸਕੱਤਰ ਹਨ ਯਾ ਰਹਿ ਚੁਕੇ ਹਨ। 1978 ਤੋਂ 85 ਤੀਕ ਆਪ ਪੰਜਾਬੀ ਟ੍ਰਿਬਿਊਨ ਚੰਡੀਗੜ੍ਹ ਦੇ ਮੁੱਖ ਪੱਤਰ ਪ੍ਰੇਰਕ ਰਹੇ ਤੇ ਅਜ ਕਲ ਪੰਜਾਬ, ਚੰਡੀਗੜ੍ਹ ਤੇ ਦਿਲੀ ਦੇ ਕਈ ਅਖ਼ਬਾਰਾਂ ਦੇ ਸੰਵਾਦ ਲੇਖਕ ਹਨ। ਪੰਜਾਬੀ ਯੂਨੀਵਰਸਟੀ ਦੇ ਆਪ ਦੋ ਵਾਰ Senatr ਰਹੇ ਤਥਾ ਪੰਜਾਬ ਯੂਨੀਵਰਸਟੀ Text Book Board ਦੇ ਮੈਂਬਰ ਹਨ। ਆਪ ਪੰਜਾਬ ਪੱਤਰਕਾਰ ਐਸੋਸੀਏਸ਼ਨ ਦੇ ਪ੍ਰਧਾਨ, ਪੰਜਾਬ ਸਰਕਾਰ ਪੱਤਰਕਾਰ ਪਰਸ਼ਿਦ ਦੇ ਮੈਂਬਰ ਤੇ ਪੰਜਾਬ-ਹਰਿਆਣਾ ਸਰਕਾਰਾਂ ਦੀਆਂ ਪ੍ਰੈਸ ਗੈਲਰੀਜ਼ ਦੇ ਵੀ ਮੈਂਬਰ ਹਨ। ਚੰਡੀਗੜ੍ਹ ਵਿਖੇ ਭਾਈ ਚਾਰੇ ਦੀ ਹੋਈ ਸਰਬ ਭਾਰਤ ਬ੍ਰਾ: ਸਿਖ ਕਾਨਫ਼ਰੰਸ ਦੀ ਸਫ਼ਲਤਾ ਦੇ ਦੇ ਵਾਹਿਦ ਜਿਮੇਵਾਰ ਹੋਣ ਤੋਂ ਪ੍ਰਭਾਵਿਤ ਹੋ ਆਪ ਨੂੰ ਸੈਂਟਰਲ ਕਮੇਟੀ ਦਾ ਜਨਰਲ ਸਕੱਤਰ ਨਿਯੁਕਤ ਕੀਤਾ ਗਿਆ ਸੀ ਤੇ ਹੁਣ ਵੀ ਆਪ 20 ਸਾਲਾਂ ਤੋਂ ਇਸ ਕਮੇਟੀ ਦੇ ਅੰਤਰੰਗ ਮੈਂਬਰ ਹਨ। ਆਪ ਨੇ ਯੂ ਪੀ ਸਿਖ ਪ੍ਰਤਿਨਿਧ ਬੋਰਡ ਤੇ ਅਕਾਲੀ ਜਥੇ ਦਿਲੀ ਨੂੰ 1960 ਵਿਚ ਮੁੜਜਥੇ ਬੰਦ ਕੀਤਾ ਸੀ। ਪੰਜਾਬ ਐਸੋਸੀਏਸ਼ਨ ਮਦਰਾਸ ਨੂੰ ਗੁਰੂ ਨਾਨਕ ਕਾਲਜ ਚਲਾਣ ਲਈ ਪੰਜਾਬ ਸਰਕਾਰ ਤੋਂ ਸੁਖਾਂਵੀਂ ਮਾਇਕੀ ਸਹਾਇਤਾ ਦਲਾਣ ਤੇ ਆਪ ਨੂੰ ਉਕਤ ਸੰਸਥਾ ਵਲੋਂ ਇਕ ਸ਼ਾਲ ਤੇ ਕਾਫ਼ੀ ਨਕਦੀ ਨਾਲ ਸਨਮਾਨਤ ਕੀਤਾ ਗਿਆ। ਸ੍ਰੀ ਤਖ਼ਤ ਹਜ਼ੂਰ ਸਾਹਿਬ ਤੋਂ ਵੀ ਆਪ ਨੂੰ ਸਰੋਪਾ ਤੇ ਨਕਦ ਮਾਇਆ ਨਾਲ ਸਨਮਾਨਿਆ ਗਿਆ।

ਆਪ 5 ਦੇਸ਼ ਦੀਆਂ ਤੇ 2 ਵਦੇਸ਼ੀ ਭਾਸ਼ਾਵਾਂ ਭਾਵ ਪੰਜਾਬੀ, ਹਿੰਦੀ, ਬ੍ਰਿਜ ਭਾਸ਼ਾ, ਉਰਦੂ, ਇੰਗਲਿਸ਼, ਫ਼ਾਰਸੀ ਤੇ ਪਸ਼ਤੋ ਦੇ ਜਾਣਕਾਰ ਹਨ। ਕਾਫੀ ਸਮੇਂ ਤੋਂ ਆਪ ਪੰਜਾਬ ਵਿਧਾਨ ਸਭਾ ਦੀ ਕਾਰਵਾਈ ਰੇਡੀਓ ਸਟੇਸ਼ਨ ਤੋ ਪਰਸਾਰਤ ਕਰ ਰਹੇ ਹਨ। ਆਪ ਜੇਕਰ ਦੇਸ਼ ਦੇ ਕਿਸੇ ਕੋਨੇ ਰੇਲ ਰਾਹੀਂ ਜਾਣਾ ਚਾਹਣ ਤਾਂ Ist Class ਦੇ ਭਾੜੇ ਦਾ ਕੇਵਲ ਤੀਜਾ ਹਿਸਾ ਹੀ ਅਦਾ ਕਰਨਾ ਪੈਂਦਾ ਹੈ।

ਐਵਾਰਡ : 1966 ਵਿਚ ਪੰਜਾਬ ਦੀ ਗਿਲ ਸਰਕਾਰ ਨੇ ਆਪ ਨੂੰ ਐਵਾਰਡ ਨਾਲ ਸਨਮਾਨਤ ਕੀਤਾ ਸੀ। ਸਤੰਬਰ 1988 ਵਿਚ ਪਾਰਸਮਣੀ ਸੰਸਥਾ ਮੁਹਾਲੀ ਨੇ ਪਾਰਸਮਣੀ ਦਾ ਐਵਾਰਡ ਦਿਤਾ ਤਥਾ 31-3-1989 ਨੂੰ ਚੰਡੀਗੜ ਵਿਚ ਪੰਜਾਬ ਸਰਕਾਰ ਦੇ ਮੁਖ ਸਕਤਰ ਸ੍ਰੀ 'ਪੀ ਓਝਾ' ਨੇ ਸ੍ਰੋਮਣੀ ਪੱਤਰਕਾਰ ਨਾਲ ਸਨਮਾਨਤ ਕੀਤਾ ਜਿਸ ਵਿਚ ਇਕ ਸ਼ਾਲ ਤੇ 2 ਹਜ਼ਾਰ ਰੁਪੈ ਨਕਦ ਸ਼ਾਮਲ ਸਨ। ਇਸ ਤੋਂ ਇਲਾਵਾ 5 ਐਵਾਰਡ ਹੋਰ ਵੀ ਆਪ ਨੇ ਪ੍ਰਾਪਤ ਕੀਤੇ ਹਨ।

ਪੁਸਤਕਾਂ ਦੀ ਸੰਪਾਦਨ। ਖ਼ਾਲਸਾ ਪੰਥ ਦੀ ਧਰਮ ਮਾਤਾ, ਮਾਤਾ ਸਾਹਿਬ ਕੌਰ ਜੀ ਦਾ ਇਤਿਹਾਸ ਲਿਖ ਕੇ ਆਪ ਨੇ ਪੰਜਾਬੀ ਯੂਨੀਵਰਸਿਟੀ ਨੂੰ ਛਾਪਣ ਲਈ ਦਿਤਾ ਸੀ ਜੋ ਪ੍ਰਿੰਟ ਹੋ ਚੁਕਾ ਹੈ। ਆਪ ਨੇ ਪਿਛਲੇ ਦਿਨੀਂ ਮਾਤਾ ਗੁਜਰੀ ਗੁਰਜੀਤ ਕੌਰ ਜੀ ਦਾ ਵੀ ਇਤਿਹਾਸ ਲਿਖ ਕੇ ਉਕਤ ਯੂਨੀਵਰਸਿਟੀ ਨੂੰ ਪ੍ਰਿੰਟ ਕਰਾਣ ਲਈ ਦਿਤਾ ਹੈ। ਆਪ ਦੀ ਜੀਵਨ ਗਾਥਾ "ਪੈਂਡੇ ਮੇਰੀਆਂ ਯਾਦਾਂ ਦੇ" ਪ੍ਰਿੰਟ ਹੋ ਰਹੀ ਹੈ। ਇਕ ਹੋਰ ਪੁਸਤਕ ਵੀ ਆਪ ਨੇ ਲਿਖੀ ਹੈ ਜਿਸ ਨੂੰ ਅਨਕਰੀਬ ਹੀ ਦੇਸ਼ ਦੇ ਸਾਬਕ ਰਾਸ਼ਟਰ ਪਤੀ ਗਿ: ਜ਼ੈਲ ਸਿੰਘ ਜੀ ਰਿਲੀਜ਼ ਕਰਨਗੇ। 'ਸਾਸ਼ਨ'।

# ਗਿਆਨੀ ਦਵਿੰਦਰ ਸਿੰਘ ਜੀ ਅਰਸ਼ੀ, ਪਟਿਆਲਾ



ਆਪ ਜੀ ਦਾ ਜਨਮ ਪਿੰਡ ਕਨੋਹਾ ਜਿਲਾ ਰਾਵਲ ਪਿੰਡੀ ਵਿਖੇ 1912 ਵਿਚ ਸ: ਮਤਾਬ ਸਿੰਘ ਜੀ ਦੇ ਘਰ ਹੋਇਆ। ਪਿੰਡ ਕਨੋਹਾ ਵਿਖੇ ਸ੍ਰੀ ਮਾਨ ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਦਾ ਤਪ ਅਸਥਾਨ ਸੀ। ਪੰਜ ਸਾਲ ਦੀ ਉਮਰ ਵਿੱਚ ਪਿਤਾ ਦਾ ਸਾਇਆ ਉਠ ਗਿਆ। ਯੂਨੀਵਰਸਿਟੀ ਦੀ ਪ੍ਰੀਖਿਆ ਉਪ੍ਰੰਤ ਆਪ ਨੇ ਗੁਜਰਾ ਵਾਲੇ ਕਾਲਜ ਵਿੱਚ ਗਿਆਨੀ ਪਾਸ ਕੀਤੀ। ਸ਼੍ਰੋਮਣੀ ਕਮੇਟੀ ਦੇ ਇਤਿਹਾਸਕ ਗੁਰਦੁਆਰਾ ਚੋਹਾ ਸਾਹਿਬ (ਰਹੁਤਾਸ) ਜਿਲਾ ਜੇਹਲਮ ਵਿਖੇ ਮੈਨੇਜਰ ਨਿਯੁਕਤ ਹੋਏ। ਪੰਜ ਸਾਲ ਬਾਅਦ ਰਾਵਲਪਿੰਡੀ ਸੀ. ਓ. ਡੀ. ਵਿਚ ਪੱਕੀ ਨੌਕਰੀ ਮਿਲ ਗਈ ਤੇ ਉਥੇ ਸੁਪਰ-ਵਾਈਜ਼ਰ ਹੋ ਗਏ, ਨਾਲ ਹੀ ਮੈਹਕਮੇ ਦੇ ਗੁਰਦੁਵਾਰੇ ਵਿੱਚ ਗ੍ਰੰਥੀ ਦੀ ਸੇਵਾ ਅਰੰਭ

ਕੀਤੀ ਤੇ ਇਹ ਡਿਊਟੀ 15 ਸਾਲ ਨਿਭਾਹੀ । ਆਪ ਜੀ ਕੀਰਤਨ ਵੀ ਕਰਦੇ ਸਨ ਇਸ ਲਈ ਰਾਵਲ ਪਿੰਡੀ ਵਿੱਚ ਚੰਗਾ ਨਾਮਣਾ ਖਟਿਆ । ਕਵਿਤਾਵਾਂ ਤੇ ਧਾਰਮਕ ਲੇਖ ਆਪ ਦੇ ਪੇਪਰਾਂ ਵਿੱਚ ਛਪਿਆ ਕਰਦੇ ਸਨ । ਕਈ ਧਾਰਮਕ ਸੰਸਥਾਵਾਂ ਦੇ ਸੰਚਾਲਕ ਬਣੇ । ਗੁਰਪੁਰਬਾਂ ਤੇ ਟਰੈਕਟ ਛਪਵਾ ਕਰ ਸੰਗਤਾਂ ਵਿੱਚ ਵੰਡਦੇ ਰਹੇ । ਬ੍ਰਾਹਮਣ ਸਿਖ ਸਮਾਚਾਰ ਵਿਚ ਵੀ ਇਨ੍ਹਾਂ ਦੇ ਲੇਖ ਛਪਦੇ ਰਹਿੰਦੇ ਹਨ । ਇਨਾਂ ਦੀਆਂ ਲਿਖੀਆਂ ਕਵਿਤਾਵਾਂ ਰਾਗੀ ਜਥੇ ਅਕਸਰ ਸੁਣਾਵਦੇ ਹਨ ।

1947 ਵਿਚ ਦੇਸ਼ ਦੀ ਵੰਡ ਸਮੇਂ ਆਪ ਪ੍ਰਵਾਰ ਸਣੇ ਪਟਿਆਲਾ ਪੁਜੇ । ਹੈਡਕਵਾਟਰ ਦਿਲੀ ਨੇ ਇਨਾਂ ਨੂੰ ਜਬਲਪੁਰ ਦੇ ਐ. ਸੀ. ਟ੍ਰੇਨਿੰਗ ਸੈਂਟ੍ਰ ਦੇ ਗੁਰਦਵਾਰੇ ਗ੍ਰੰਥੀ ਪੋਸਟ ਕਰ ਦਿਤਾ, ਪੰਜ ਸਾਲ ਬਾਅਦ ਆਪ ਫ਼ਿਰ ਪਟਿਆਲੇ ਆ ਗਏ ਅਤੇ ਇਥੇ ਆਪਣਾ ਕੰਮ ਸ਼ੁਰੂ ਕਰ ਦਿਤਾ । ਆਪ ਦੇ ਘਰ ਤਿੰਨ ਲੜਕੀਆਂ ਅਤੇ ਇਕ ਲੜਕਾ ਸਤਗੁਰਾਂ ਨੇ ਬਖਸ਼ੇ ਅਤੇ ਸ: ਵਧਾਤਾ ਸਿੰਘ ਜੀ ਤੀਰ ਅੰਮ੍ਰਿਤਸਰ ਅਤੇ ਗਿਆਨੀ ਪ੍ਰਤਾਪ ਸਿੰਘ ਜੀ ਅੰਮ੍ਰਿਤਸਰ ਨਾਲ ਸੰਬੰਧ ਜੁੜੇ । 1964 ਤੋਂ ਮਧ-ਪ੍ਰਦੇਸ਼ ਵਿਚ ਇਕ ਧਾਰਮਕ ਵਿਦਿਆਲੇ ਵਿੱਚ ਹੈਡ ਮਾਸਟਰ ਦੀ ਪੋਸਟ ਤੇ ਰਹੇ । ਸ਼੍ਰੋਮਣੀ ਗੁਰਦਵਾਰਾ ਕਮੇਟੀ ਤੇ ਕੇਂਦਰੀ ਸਿੰਘ ਸਭਾ ਦੇ ਪ੍ਰਬੰਧ ਹੇਠ ਦੋ ਵਾਰੀ ਗੁਰਬਾਣੀ ਦੇ ਪਾਠ ਬੋਧ ਦੇ ਕੋਰਸ ਕਰਕੇ ਡਿਪਲੋਮਾ ਪ੍ਰਾਪਤ ਕੀਤਾ । ਆਪ ਜੀ ਦੀ ਪਕੀ ਰਹਾਇਸ਼ ਪਟਿਆਲਾ ਵਿਖੇ ਹੈ ਜਿਥੇ ਆਪ ਨੇ ਗੁਰਮਤ ਗ੍ਰੰਥੀ ਸਭਾ ਪਟਿਆਲੇ ਦੀ ਵੀ ਸਥਾਪਨਾ ਕੀਤੀ ਜਿਸ ਦੇ ਆਪ ਪ੍ਰਧਾਨ ਹਨ ।

ਆਪ ਜੀ ਬ੍ਰਾਹਮਣ ਸਿਖ ਬਰਾਦ੍ਰੀ ਪਟਿਆਲੇ ਦੇ ਜਨਰਲ ਸਕਤ੍ਰ ਕਾਫ਼ੀ ਚਿਰ ਰਹਿ ਕਰ ਸੇਵਾ ਕਰਦੇ ਰਹੇ ਅਤੇ ਬਰਾਦ੍ਰੀ ਦੀ ਸੇਵਾ ਬੜੇ ਲਗਨ ਨਾਲ ਕਰਦੇ ਹਨ ।

## 'ਗਿਆਨੀ ਜਸਵੰਤ ਸਿੰਘ ਸਾਸਨ'



ਆਪ ਦਾ ਜਨਮ 1-11-1913 ਨੂੰ ਭਾਈ ਗੰਗਾ ਸਿੰਘ ਦੀ ਧਰਮ ਪਤਨੀ ਮਾਤਾ ਹਰਨਾਮ ਕੌਰ ਜੀ ਦੀ ਕੁਖੋਂ ਪਿੰਡ ਸਤੋੜਾ ਤਹਿਸੀਲ ਐਬਟ ਆਬਾਦ, ਹਜ਼ਾਰਾ (ਪਾਕਿਸਤਾਨ) ਵਿਖੇ ਹੋਇਆ । ਗੁਰਬਾਣੀ ਦੀ ਸਾਰ ਪਰਸਿਧ ਵਿਦਵਾਨ ਭਾ: ਗੰਡਾ ਸਿੰਘ ਜੀ ਗਰੰਥੀ ਗੁਰਦਵਾਰਾ ਸਤੋੜਾ ਤੇ ਮੁਢਲੀ ਵਿਦਿਆ ਮੁਕਾਮੀ ਸਕੂਲ ਤੋਂ ਪ੍ਰਾਪਤ ਕੀਤੀ । 1930 ਵਿਚ ਗਿਆਨੀ ਪਾਸ ਕੀਤੀ । 1932 ਤੋਂ 1942 ਤੀਕ ਗੁ: ਸਿ: ਗੁ: ਸਿੰਘ ਸਭਾ ਮਾਂਗਟ ਭਾਈ ਦੀਨੋ ਜ਼ਿਲਾ ਗੁਜਰਾਤ ਦੇ ਗਰੰਥੀ ਰਹੇ ।

1942 ਤੋਂ ਜਨਵਰੀ 1947 ਤੀਕ ਆਪਣੇ ਪਿੰਡ ਰਹਿ ਖੇਤੀਬਾੜੀ ਦੇ ਨਾਲ ਨਾਲ ਗੁਰਦਵਾਰੇ ਦੇ ਪਰਬੰਧ ਵਿਚ ਸੁਧਾਰ ਤੇ ਦੋਨੋਂ ਵੇਲੇ ਰਬੀ ਬਾਣੀ ਦਾ ਗਾਇਨ ਕਰ ਸੰਗਤਾਂ ਨੂੰ ਨਿਹਾਲ ਕਰਦੇ ਰਹੇ। ਚੌਫੇਰਲੇ ਪਿੰਡਾਂ ਵਿਚ ਪਾਕਿਸਤਾਨੀਆਂ ਹੱਥੋਂ ਸਿੰਘਾਂ ਦੇ ਖ਼ੂਨ ਨਾਲ ਖੇਲੀ ਜਾ ਰਹੀ ਹੋਲੀ ਤਥਾ ਲੁਟ-ਘਸੁਟ ਦਾ ਆਵਾਜ਼ਾ ਸੁਣ ਕਿਲੇ, ਕੋਟ, ਗੋਹੜੇ ਆਦਿਕ ਥਾਵਾਂ ਤੇ ਵਸਦੇ ਇਕਾ ਦੁਕਾ ਸਿੰਘਾਂ ਨੂੰ ਆਪਣੀ ਬਸਤੀ 'ਢੇਰੀ' (ਜੋ ਨਿਘਰ ਸਿੰਘਾਂ ਦੀ ਬਸਤੀ ਸੀ) ਵਿਚ ਲਿਆ ਸਭੀ ਮਾਈ-ਭਾਈ ਨੂੰ ਜਥੇਬੰਦ ਕਰਨ ਦੇ ਨਾਲ-ਨਾਲ ਗੁ: ਸਾਹਿਬ ਤੇ ਇਕ ਮਜ਼ਬੂਤ ਮੋਰਚ ਕਾਇਮ ਕੀਤਾ। 30 ਦਸੰਬਰ 1946 ਤੋਂ ਲੈ ਕੇ 6 ਜਨਵਰੀ 1947 ਤੀਕ ਹਰ ਰੋਜ਼ ਹਜ਼ਾਰਾਂ ਧਾੜੀਏ ਅਸਲੇ-ਵਸਲੇ ਸਣੇ ਢੇਰੀ ਦੀ ਬਸਤੀ ਤੇ ਹਮਲਾ ਕਰਨ ਦੀ ਨੀਯਤ ਧਾਰ ਇਕੱਠੇ ਹੁੰਦੇ ਰਹੇ ਪਰ ਕਿਸੇ ਨੂੰ ਬਸਤੀ ਦੇ ਨੇੜੇ ਢੁਕਣ ਦੀ ਹਿੰਮਤ ਨਾ ਪਈ। 6 ਜਨਵਰੀ ਨੂੰ ਪੁਲੀਸ ਨੇ ਪੁਜ ਸਾਰੇ ਸਿਖ ਪਰਿਵਾਰਾਂ ਨੂੰ ਲੋਰੇ ਗ੍ਰਾਮ ਰਸਤੇ ਘੋੜਾ ਗਲੀ ਤੇ ਫਿਰ ਰਾਵਲ ਪਿੰਡੀ ਪੌਂਹਚਾਇਆ। ਮੁਲਕੀ ਵੰਡ ਕਾਰਨ ਆਪਣੇ ਪਿੰਡ ਦੇ ਮਾਈ-ਭਾਈ ਨਾਲ ਹੀ 1947 ਤੋਂ 1950 ਤੀਕ ਪਿੰਡ ਧਨੌਰਾ, ਰਿਆਸਤ ਕਲਸੀਆ ਵਿਖੇ ਰਹੇ ਤੇ ਫਿਰ ਇਸੇ ਦੌਰਾਨ ਹੀ ਕੁਝ ਹੋਰ ਸਜਨਾਂ ਨਾਲ ਨੈਨੀਤਾਲ ਦੇ ਇਲਾਕਾ ਤਰਾਈ ਦੇ ਪਿੰਡ ਰਾਜਪੁਰ ਵਿਚ ਨਿਜੀ ਤੌਰ ਤੇ 50 ਏਕੜ ਘਣਾਂ ਜੰਗਲ ਖ਼ਰੀਦ ਕਠਨ ਮਿਹਨਤ ਕਰਨ ਸਦਕੇ ਸੋਨਾ ਉਗਾਲਣ ਯੋਗ ਬਣਾਇਆ। ਇਥੇ ਆਪ 34 ਸਾਲ ਭਾਵ 1984 ਤੀਕ ਰਹੇ ਤੇ ਇਸ ਦੌਰਾਨ ਨਿਮਨ ਲਿਖਤ ਪ੍ਰਾਪਤੀਆਂ ਹਾਸਲ ਕੀਤੀਆਂ :—(1) 5 ਸਾਲ ਤੀਕ ਬਾਜ਼ਪੁਰ ਗੰਨਾਂ ਸੋਸਾਇਟੀ ਦੇ ਡਾਇਰੈਕਟਰ (2) 5 ਸਾਲ ਤੀਕ ਅਦਾਲਤ ਪੰਚਾਇਤ ਦੇ ਸਰਪੰਚ (3) 5 ਸਾਲ ਤੀਕ ਮਾਰਕਿਟਿੰਗ ਸੋਸਾਇਟੀ ਦੇ ਪ੍ਰਧਾਨ ਰਹੇ।

15 ਸਾਲ ਤੀਕ ਗੁ: ਨਾਨਕ ਮਤਾ ਕਮੇਟੀ ਦੇ ਮੈਂਬਰ ਤੇ 12 ਸਾਲ ਤਕ ਗੁ: ਰੀਠਾ ਸਾਹਿਬ ਦੀ ਸੇਵਾ ਸੰਭਾਲ ਦਾ ਅਵਸਰ ਪ੍ਰਾਪਤ ਕੀਤਾ। ਇਸੇ ਇਤਿਹਾਸਕ ਸਥਾਨ ਤੇ ਹੀ ਗੁਰੂ ਨਾਨਕ ਦੇਵ ਜੀ ਦੇ 5 ਸੌ ਸਾਲਾ ਉਤਸੱਵ ਦੇ ਸਬੰਧ ਵਿਚ ਲਖਾਂ ਰੁਪੈ ਇਕੱਠੇ ਕੀਤੇ ਤੇ ਬਿਲਡਿੰਗ ਦੀ ਉਸਾਰੀ ਅਰੰਭ ਹੋਈ। ਉਪ੍ਰੋਕਤ ਮਹਾਨ ਅਸਥਾਨਾਂ ਦੀ ਸੇਵਾ ਕਰਦੇ ਹੋਏ ਜਿਥੇ ਆਪ ਦਾ ਖ਼ਾਲਸਾ ਪੰਥ ਦੇ ਚੋਟੀ ਦੇ ਆਗੂਆਂ ਨਾਲ ਮੇਲ-ਮਿਲਾਪ ਹੋਇਆ ਉਥੇ ਰਾਜਸੀ ਖੇਤਰ ਵਿਚ ਦਿਲਚਸਪੀ ਰਖਣ ਤੇ ਦੇਸ਼ ਖ਼ਾਸ ਕਰ ਯੂ ਪੀ ਰਿਆਸਤ ਦੇ ਕਈ ਚੀਫ਼ ਮਨਿਸਟਰਾਂ ਤਥਾ ਉਚ-ਅਧਿਕਾਰੀਆਂ ਨਾਲ ਵੀ ਖ਼ਾਸਾ ਗੂੜ੍ਹਾ ਸੰਪੂਕ ਕਾਇਮ ਹੋਇਆ।

1984 ਦੇ ਸ਼ੁਰੂ ਵਿਚ ਹੀ ਜਿਥੇ ਆਪਣੇ ਦੋ ਸਪੁਤਰਾਂ ਸ: ਉਜਾਗਰ ਸਿੰਘ ਤੇ ਸ: ਗੁਰਚਰਨ ਸਿੰਘ ਸਣੇ ਰਾਮਗੜ੍ਹ ਜ਼ਿਲਾ ਅਲਵਰ ਵਿਖੇ ਆ ਗਏ ਉਥੇ ਤੀਜਾ ਪੁਤਰ ਕੁਲਦੀਪ ਸਿੰਘ ਨੈਨੀਤਾਲ ਵਿਖੇ ਹੀ ਜਿਮੀਦਾਰਾ ਕਰਦਾ ਹੈ।

1926 ਵਿਚ ਆਪ ਦੀ ਸ਼ਾਦੀ ਮਲਾਫ਼ ਦੇ ਭਾ. ਬੂਟਾ ਸਿੰਘ ਦੀ ਸਪੁਤਰੀ

ਸ੍ਰੀਮਤੀ ਦਮੋਦਰ ਕੌਰ ਜੀ ਨਾਲ ਹੋਈ ਜਿਨਾਂ ਦੀ ਕੁਖੋਂ ਉਕਤ ਤਿੰਨ ਲੜਕਿਆਂ ਤੇ ਦੋ ਪੁਤਰੀਆਂ ਨੇ ਜਨਮ ਲਿਆ। ਕਰੀਬ ਇਕਾਵਨ ਸਾਲ ਤੀਕ ਖ਼ੁਸ਼ਗਵਾਰ ਗਰਿਹਸਤ ਜੀਵਨ ਬਤੀਤ ਕਰਨ ਉਪ੍ਰੰਤ ਨਵੰਬਰ 1977 ਵਿਚ ਆਪ ਦੀ ਧਰਮ ਪਤਨੀ ਪ੍ਰਲੋਕ ਗਮਨ ਕਰ ਗਏ।

# ਗਿ: ਬਲਵੰਤ ਸਿੰਘ ਪੁੰਜ (ਖ਼ੁਸ਼ ਦਿਲ) ਬੰਬੇ



ਗਿਆਨੀ ਲਛਮਨ ਸਿੰਘ ਪੁੰਜ (ਆਫ਼ ਨਗਰੀ ਟੁਟਿਆਲ-ਹਜ਼ਾਰਾ) ਦੀ ਧਰਮ ਪਤਨੀ ਮਾਤਾ ਕਰਤਾਰ ਕੌਰ ਜੀ ਦੀ ਕੁਖ਼ੋਂ ਆਪ ਦਾ 1-1-1941 ਨੂੰ ਜਨਮ ਹੋਇਆ। 1947 ਦੇ ਹੋਏ ਮੁਲਕੀ ਬਟਵਾਰੇ ਕਾਰਨ ਆਪਣੇ ਮਾਤਾ-ਪਿਤਾ ਸਹਿਤ ਕਲਸੀਆ ਰਿਆਸਤ ਦੇ ਮਹਿਮੂਦਪੁਰ ਪਿੰਡ (ਜ਼ਿਲਾ ਅੰਬਾਲਾ) ਵਿਖੇ ਆ ਆਬਾਦ ਹੋਏ। ਦਸਵੀਂ ਵਿਚ ਪੜ ਹੀ ਰਹੇ ਸਨ ਕਿ ਪੂਜ ਮਾਤਾ ਦੇ ਪਰਲੋਕ ਸਿਧਾਰ ਜਾਣ ਤੇ ਆਪ ਨੂੰ ਆਪਣੀ ਪੜ੍ਹਾਈ ਬੰਦ ਕਰਨੀ ਪਈ।

ਆਪਣੇ ਪਰਸਿਧ ਵਿਦਵਾਨ ਪਿਤਾ ਤੋਂ ਵਿਰਸੇ ਵਿਚੋਂ ਪ੍ਰਾਪਤ ਹੋਈ ਗੁਰੂ ਘਰ ਦੀ ਸੇਵਾ ਸੰਭਾਲ, ਸ਼ੁਧ ਅਖੰਡ ਪਾਠ ਤੇ ਕੀਰਤਨ ਦੀ ਦਾਤ ਕਾਰਨ ਸਭ ਤੋਂ ਪਹਿਲਾਂ ਅੰਬਾਲਾ ਸ਼ਹਿਰ ਦੇ ਇਤਿਹਾਸਕ ਗੁਰਦਵਾਰੇ ਮੰਜੀ ਸਾਹਿਬ ਦੇ ਹੈਡ ਗਰੰਥੀ ਤੇ ਕੀਰਤਨੀਏ ਮੁਕਰਰ ਹੋਏ ਜਿਸ ਦੌਰਾਨ ਆਪਣੀ ਪੜ੍ਹਾਈ ਨੂੰ ਮੁੜ ਸ਼ੁਰੂ ਕਰਕੇ ਪੰਜਾਬ ਯੂਨੀਵਰਸਿਟੀ ਤੋਂ ਗਿਆਨੀ ਤੇ ਇਲਾਹਾਬਾਦ ਯੂਨੀਵਰ-ਸਿਟੀ ਤੋਂ B. A. ਸੰਗੀਤ ਦੀਆਂ ਉਪਾਦੀਆਂ ਪ੍ਰਾਪਤ ਕੀਤੀਆਂ। 1962 ਵਿਚ ਪੰਜਾਬੀ ਸੂਬੇ ਦੇ ਮੋਰਚੇ ਵਿਚ ਯੋਗ ਹਿੱਸਾ ਪਾਂਦੇ ਹੋਏ ਗ੍ਰਿਫਤਾਰ ਹੋਏ। ਇਸ ਤੋਂ ਛੁਟ ਛਛੋਰਲੀ ਵਿਖੇ ਹੋਈ ਸਰਬ ਭਾਰਤ ਬ੍ਰਾ: ਸਿਖ ਕਾਨਫਰੰਸ ਸਮੇਂ ਵੀ ਵਧ ਚੜ ਕੇ ਆਪਣੇ ਫਰਜ਼ ਨੂੰ ਪੂਰਾ ਕੀਤਾ।

1963-65 ਤੀਕ (ਰੀਮਾਊਂਟ ਰੈਜੀਮੈਂਟ (ਆਰਮੀ) ਵਿਖੇ ਗਰੰਥੀ ਰਹਿ ਉਥੋਂ ਦੇ ਗੁਰਦਵਾਰੇ ਦੀ ਉਸਾਰੀ ਨੂੰ ਆਪਣੀ ਨਿਗਰਾਨੀ ਹੇਠ ਸੰਪੂਰਨ ਕੀਤਾ। ਕਈ ਧਾਰਮਕ, ਸਮਾਜਕ ਤੇ ਰਾਜਨੀਤਕ ਸਭਾ ਸੋਸਾਇਟੀਆਂ ਵਿਚ ਉਚੇ ਔਹਦਿਆਂ ਤੇ ਰਹਿ ਤਨ, ਮਨ ਤੇ ਧਨ ਨਾਲ ਸੇਵਾ ਕੀਤੀ ਤੇ ਕਰ ਰਹੇ ਹਨ। ਹਜ਼ਾਰੇ (ਪਾਕਿਸਤਾਨ) ਦੀਆਂ ਬੰਬਈ ਵਿਚ ਵਸਦੀਆਂ ਸੰਗਤਾਂ (ਗੁ: ਪੰਚਾਇਤੀ ਭਾਈ ਜੋਗਾ ਸਿੰਘ ਜੀ) ਦੇ ਨਿਮੰਤ੍ਰਣ ਤੇ ਦਿਲੀ ਖਿਚ ਦਾ ਸਦਕਾ ਆਪ 1972 ਵਿਚ ਦਿਲੀ ਤੋਂ ਪਕੇ ਤੌਰ ਤੇ ਬੰਬਈ ਆ ਗਏ।

ਕੀਤਾ।

ਦੇਸ਼ ਦੇ ਦੋ ਟੁਕੜੇ ਹੋ ਜਾਣ ਦੇ ਸਿਟੇ ਵਜੋਂ ਜਦ ਕਬਾਇਲੀ ਲਸ਼ਕਰਾਂ ਤੇ ਪਾਕਿਸਤਾਨੀ ਫੌਜ ਨੇ ਰਿਆਸਤ ਦੇ ਜਿਲੇ ਮੁਜ਼ਫਰਾਬਾਦ ਤੇ ਹਮਲਾ ਕਰਕੇ ਹਲਾਕੂ ਤੇ ਚੰਗੇਜ਼ ਖਾਨ ਆਦਿਕ ਲੁਟੇਰਿਆਂ ਦੀ ਮੁੜ ਯਾਦ ਸਜਰੀ ਕਰਦੇ ਹੋਏ ਆਪਣੇ ਭਾਈਚਾਰੇ ਦੇ ਸਿਖ ਪਿੰਡਾਂ ਨੂੰ ਲੁਟਣਾ-ਉਜਾੜਨਾ ਅਥਵਾ ਹਜ਼ਾਰਾਂ ਸਿੰਘ ਸਿੰਘਣੀਆਂ ਤੇ ਉਨਾਂ ਦੇ ਮਾਸੂਮ ਬੱਚੇ-ਬੱਚੀਆਂ ਨੂੰ ਅਤਿ ਦਰਜੇ ਦੀ ਸਫਾਕੀ ਅਤੇ ਬੇ-ਦਰਦੀ ਨਾਲ ਕੋਹਣਾਂ ਅਥਵਾ ਮਸ਼ੀਨ ਗੰਨਾਂ ਦਾ ਨਿਸ਼ਾਨਾ ਬਨਾਣਾ ਸ਼ੁਰੂ ਕਰ ਦਿਤਾ ਤਾਂ ਤੇਗ ਜੀ ਨੇ ਵੀ ਜਾਨ ਦੀ ਬਾਜੀ ਲਗਾ ਜਥੇਦਾਰ ਕਪੂਰ ਸਿੰਘ ਜੀ ਵਾਂਗ, ਦਿਨ ਰਾਤ ਇਕ ਕਰਦੇ ਹੋਏ ਪਿੰਡ-ਪਿੰਡ ਵਿਚ ਘੁਮ ਫਿਰ ਬਚੇ ਖੁਚੇ ਯਾਂ ਜਖਮੀ ਵਿਅਕਤੀਆਂ ਨੂੰ ਕਢਵਾ ਸੁਰਖਿਅਤ ਥਾਵਾਂ ਤੀਕ ਪੌਂਹਚਾ ਕਈ ਹੋਰ ਸਿਖ ਆਗੂਆਂ (ਅਕਾਲੀ ਕੌਰ ਸਿੰਘ ਜੀ ਤੇ ਸੰਤ ਗੁਰਬਖਸ਼ ਸਿੰਘ ਆਦਿਕ) ਨਾਲ ਮਿਲ ਉਨ੍ਹਾਂ ਕਿਸਮਤ ਦੇ ਮਾਰਿਆਂ ਦੇ ਮੁੜ ਵਸੇਬੇ ਲਈ ਜਰੂਰੀ ਪ੍ਰਬੰਧ ਕੀਤੇ। ਸ਼ੇਖ ਸਾਹਿਬ ਦੀ ਵਜਾਰਤ ਵੇਲੇ ਆਪ ਕੁਝ ਸਮੇਂ ਤਕ ਰਿਆਸਤ ਦੇ ਸਪਲਾਈਜ ਡੀਪਾਰਟਮੈਂਟ ਦੇ ਕੰਟਰੋਲਰ ਰਹੇ। ਆਪ ਨੇ ਅਜ ਤਕ ਨਾਂ ਕੋਈ ਜਾਇਦਾਦ ਬਣਾਈ ਤੇ ਨਾਂ ਹੀ ਸੁਤੰਤਰਤਾ ਸੰਗਰਾਮੀ ਹੋਣ ਨਾਤੇ ਵਕਤੀ ਸਰਕਾਰ ਤੋਂ ਕਿਸੇ ਮਿਲਦੀ ਸਹਾਇਤਾ (ਪੈਨਸ਼ਨ ਆਦਿਕ) ਨੂੰ ਸਵੀਕਾਰਿਆ।

ਅਜ ਕਲ ਜਦ ਕਿ ਇਕ ਪਾਸੇ ਪਾਕਿਸਤਾਨੀ ਹਕੂਮਤ ਦੀ ਉਕਸਾਹਟ ਤੇ ਉਸ ਮੁਲਕ ਦਾ ਵਿਨਾਸ਼ਕਾਰੀ ਤਬਕਾ ਇਸ ਰਾਸ਼ਟਰ ਦੇ ਇਕ ਅਟੁਟ ਅੰਗ ਯੈਨੀ ਰਿਸ਼ੀ ਮੁਨੀਆਂ ਤਥਾ ਸੂਫ਼ੀਆਂ ਸੰਤਾਂ ਦੀ ਪਵਿਤਰ ਧਰਤੀ "ਕਸ਼ਮੀਰ ਜਨਤ ਨਜ਼ੀਰ" ਵਿਚ ਅਬਤਰੀ ਫੈਲਾ ਇਸ ਸੁੰਦਰ ਵੈਲੀ ਨੂੰ ਹੜੱਪਣ ਦਾ ਮਨਸੂਬਾ ਮਿਥ ਇਥੋਂ ਦੇ ਸਦੀਆਂ ਤੋਂ ਵਸਦੇ-ਰਸਦੇ ਗੈਰ ਮੁਸਲਮਾਨਾਂ ਨੂੰ ਡਰਾ ਧਮਕਾ ਘਰ ਦਰ ਛੱਡਣ ਤੇ ਮਜਬੂਰ ਕਰ ਰਿਹਾ ਹੈ ਤਾਂ ਦੂਜੇ ਪਾਸੇ ਸਿੰਘਣੀ ਜਾਇਆ ਮਰਦੇ ਮੁਜਾਹਦ ਸ: ਤੇਗ ਆਪਣੀ ਜਾਨ ਦੀ ਪ੍ਰਵਾਹ ਨਾ ਕਰਦੇ ਹੋਏ ਸ੍ਰੀ ਨਗਰ ਖੇਤਰ ਵਿਚਲੇ ਪਿੱਡਾਂ ਕਸਬਿਆਂ ਦੇ ਚਕਰ ਕਟ ਉਥੋਂ ਦੇ ਹਿੰਦੂ ਸਿਖ ਬਾਸ਼ਿੰਦਿਆਂ ਨੂੰ ਢਾਰਸ ਤੇ ਹੌਸਲਾ ਬੰਦਵਾ ਆਪਣੇ ਆਪਣੇ ਘਰਾਂ ਵਿਚ ਹੀ ਡਟੇ ਰਹਿਣ ਦੀ ਪ੍ਰੇਰਨਾ ਦੇ ਗਿਆ ਹੈ। ਅੰਗਾਰ ਦੀ ਭਾਂਤਿ ਭਖਦੇ ਸੁੰਦਰ ਚਿਹਰੇ ਉਤੇ ਸ਼ਸ਼ੋਬਤ ਖੁਮ ਚਿਟੇ ਬਰਫ਼ਾਨੀ ਦਾਹੜੇ ਵਾਲੇ 74 ਸਾਲ ਦੇ ਬ੍ਰਿਧ ਸ: ਸੰਤ ਸਿੰਘ ਤੇਗ ਜੇ ਕਰ ਇਸ ਉਮਰ ਵਿਚ ਵੀ ਦੇਸ਼ ਪਿਆਰ ਤੇ ਕੌਮ ਪ੍ਰਸਤੀ ਦੇ ਜਜ਼ਬੇ ਵਿਚ ਸਰਸ਼ਾਰ ਹੋ ਜਾਵਾਂ ਮਰਦਾਂ ਵਾਂਗ ਆਪਣੇ ਵਤਨ ਨਿਵਾਸੀ ਭੈਣ ਭਰਾਵਾਂ ਤੇ ਆਈ ਭੀੜਾ ਨੂੰ ਸਾਂਝਾ ਕਰਨ ਲਈ ਦਰ-ਦਰ ਘੁਮ ਸਕਦੇ ਹਨ ਤਾਂ ਨਿਸ਼ਚਿਤ ਹੀ ਜਵਾਨ ਅਵਸਥਾ ਵੇਲੇ ਦੀਆਂ ਉਨ੍ਹਾਂ ਨਾਲ ਜੁੜੀਆਂ ਸੈਂਕੜੇ ਦਲੇਰੀ ਭਰੀਆਂ ਘਟਨਾਵਾਂ, ਜਿਵੇਂ ਕਿ ਦੁਮੇਲ ਕਸਟਮ ਤੇ ਰਿਆਸਤੀ ਸਰਕਾਰ ਵਲੋਂ ਗਰਿਫ਼ਤਾਰ ਕੀਤੇ ਪੰਡਤ ਨਹਿਰੂ ਨੂੰ ਤੇਗ ਜੀ ਫੌਜੀ ਮੇਜਰ ਦੀ ਵਰਦੀ ਪਹਿਨੇ ਸਾਫ਼ ਛੁੜਾ ਕੇ ਲੈ ਗਏ ਅਥਵਾ ਜੇਲ੍ਹ ਯਾਤਰਾ ਦੌਰਾਨ ਸਿਆਸੀ ਕੈਦੀਆਂ ਨੂੰ

ਸੰਤੋਸ ਜਨਕ ਅਥਵਾ ਮਿਲਾਵਟ ਰਹਿਤ ਖੁਰਾਕ ਨਾ ਸਪਲਾਈ ਕਰਨ ਤੇ ਜੇਲ੍ਹ ਕਰਮਚਾਰੀਆਂ ਨੂੰ ਰੱਜ ਕੇ ਸੋਧਣਾ ਇਤਿਆਦਿਕ, ਦੀ ਵਾਸਤਵਿਕਤਾ ਵਿਚ ਕਿਸੇ ਪ੍ਰਕਾਰ ਦਾ ਸ਼ਕ-ਸੰਸਾ ਨਹੀਂ ਰਹਿ ਜਾਂਦਾ । 'ਸਾਸਨ'

# ਭਾਈ ਰਵੇਲ ਸਿੰਘ ਜੀ ਸੂਦਨ



ਆਪ ਦਾ ਜਨਮ ਜ਼ਿਲੇ ਹਜ਼ਾਰੇ ਦੇ ਪ੍ਰਸਿਧ ਪਿੰਡ ਲੋਰਾ ਦੇ ਵਾਸੀ ਸ: ਹਰੀ ਸਿੰਘ ਦੀ ਧਰਮ ਪਤਨੀ ਮਾਤਾ ਮਥਰਾ ਦੇਵੀ ਦੇ ਬਤਨ ਤੋਂ ਜਨਵਰੀ 1904 ਈ: ਨੂੰ ਹੋਇਆ ਪਰ ਕੁਦਰਤ ਦੇ ਹੈਰਤ ਭਰੇ ਕੌਤਕ ਕਿ ਬਾਲਕਾ ਜਿਥੇ 11 ਕੁ ਮਹੀਨਿਆਂ ਦਾ ਹੀ ਹੋ ਪਾਇਆ ਸੀ ਕਿ ਪਿਤਾ ਆਪਣੇ ਲਖਤੇ ਜਿਗਰ ਦੇ ਮਥੇ ਤੇ ਯਤੀਮ ਰਹਿਣ ਦਾ ਟਿਕਾ ਲਗਾ ਖ਼ੁਦ ਸੱਚ ਖੰਡ ਸਿਧਾਰ ਗਏ ਉਥੇ 6 ਸਾਲ ਦੀ ਅਵਸਥਾ ਵਿਚ ਹੀ ਮਾਂ ਦੀ ਮਮਤਾ ਤੋਂ ਵੀ ਖਾਲੀ ਕਰ ਦਿਤੇ ਗਏ । ਥੋਹੜਾ ਸਿਆਣਾ ਹੋਣ ਤੇ ਮੁਕਾਮੀ ਮਿਡਲ ਸਕੂਲ ਵਿਚ ਪੜ੍ਹਾਈ ਸ਼ੁਰੂ ਕੀਤੀ ਪਰ ਛੇਤੀ ਹੀ ਫੁਫੇਰੇ ਭਰਾਸੰਤ ਧਰਮ ਸਿੰਘ ਨੇ ਆਪਣੇ ਪਾਸ ਪਿੰਡ ਸੋਹਲ ਜਿਲਾ ਲਾਇਲਪੁਰ ਮੰਗਵਾ ਲਿਆ ਤੇ ਆਪਣੀ ਦੇਖ ਰੇਖ ਹੇਠਾਂ 4 ਸਾਲ ਤੀਕ ਭਾਈ ਨਾਰਾਇਣ ਸਿੰਘ ਰਾਹੀਂ ਗੁਰਮੁਖੀ ਤੇ ਪਾਠ ਕਰਨਾ ਸਿਖਿਆ ਜਿਸ ਉਪ੍ਰੰਤ ਕੁਝ ਸਮਾਂ ਰਾਵਲਪਿੰਡੀ ਆ ਗਏ ਤੇ ਝੰਗੀ ਮਹਲੇ ਵਿਖੇ ਮਾਈ ਰਾਧੋ ਦੇ ਗੁਰਦਵਾਰੇ ਰਹਿ ਗਰੰਥੀ ਦੀ ਸੇਵਾ ਕੀਤੀ । ਭਾਈ ਰੂਪ ਸਿੰਘ ਆਫ਼ ਪਿੰਡ ਸੀਰ ਦੇ ਯਤਨ ਨਾਲ ਆਪ ਅੰਮ੍ਰਿਤਸਰ ਆ ਗਏ ਤੇ ਚਾਟੀਵਿੱਡ ਵਿਚਲੇ ਬਾਬਾ ਹਾਕਮ ਸਿੰਘ ਜੀ ਦੇ ਵਿਦਿਆਲੇ ਤੋਂ ਗੁਰੂ ਗਰੰਥ ਸਾਹਿਬ ਦੀ ਸਵਾ ਸਾਲ ਟਕਸਾਲੀ ਪੜ੍ਹਾਈ, ਪਰ ਛੰਦ ਸਮੇਤ, ਸੰਪੂਰਨ ਕੀਤੀ ਜਿਸ ਤੇ ਆਪ ਸ਼ੁਧ ਅਖੰਡ ਪਾਠੀ ਸਿਧ ਹੋਏ ।

ਸੰਤ ਧਰਮ ਸਿੰਘ ਜੀ ਦੇ ਸਪੁਤਰ ਸ: ਜਗਤ ਸਿੰਘ ਦੇ ਪ੍ਰਲੋਕ ਗਮਨ ਕਰ ਜਾਣ ਕਾਰਨ ਆਪ ਮੁੜ ਸੰਤਾਂ ਪਾਸ ਆ ਗਏ । ਇਸੇ ਪਾਠ ਦੇ ਭੋਗ ਤੇ ਉਸ ਦੇ ਨੇੜਲੇ 15-16 ਪਿੰਡਾਂ ਦੇ ਸਾਂਝੇ ਧਾਰਮਕ ਸਮਾਗਮ ਸਮੇਂ ਭਾਰੀ ਸੰਗਤ ਨੇ ਜਦ ਭਾਈ ਸਾਹਿਬ ਤੋਂ ਪਾਠ ਸੁਣਿਆਂ ਤਾਂ ਉਹ ਇਤਨੀ ਪ੍ਰਭਾਵਤ ਹੋਈ ਕਿ ਹਰ ਕੋਈ ਪੇਂਡੂ ਉਨ੍ਹਾਂ, ਨੂੰ ਆਪਣੇ ਪਿੰਡ ਵਿਚ ਜਾਣ ਲਈ ਜਿਦ ਕਰਨ ਤੇ ਉਤਰ ਆਇਆ । ਇਸ ਤੇ ਸੰਤਾਂ ਨੇ

ਤਣਾਉ ਨੂੰ ਠਲ ਪਾਣ ਲਈ 13 ਪਿੰਡਾਂ ਦੀਆਂ ਪਰਚੀਆਂ ਪਾਈਆਂ ਪਰਚੀ ਨਿਕਲਣ ਤੇ ਭਾਈ ਸਾਹਿਬ ਨੇ ਪਿੰਡ ਮਰਹੜ ਜ਼ਿਲਾ ਸ਼ੇਖੂਪੁਰਾ ਵਿਖੇ ਦੋ ਸਾਲ ਦੀ ਭਲੀ ਭਾਂਤਿ ਸੇਵਾ ਕੀਤੀ। 22 ਸਾਲ ਦੇ ਹੋ ਜਾਣ ਤੇ ਆਪ ਦੀ ਸ਼ਾਦੀ ਭਝੂਰਾ ਨਿਵਾਸੀ ਸ: ਗੋਪਾਲ ਸਿੰਘ ਉਰਾਂ ਦੀ ਸਪੁਤਰੀ ਬੀਬੀ ਲੀਲਾ ਦੇਵੀ ਜੀ ਨਾਲ ਹੋਈ ਜਿਨ੍ਹਾਂ ਦੀ ਕੁਖੋਂ 2 ਲੜਕੀਆਂ ਤੇ 3 ਪੁਤਰਾਂ ਨੇ ਜਨਮ ਲਿਆ। ਸੰਤ ਧਰਮ ਸਿੰਘ ਦੀ ਪ੍ਰੇਰਨਾ ਤੇ ਆਪ ਪਹਿਲਾਂ ਜਿਲੇ ਗੁਜਰਾਂਵਾਲਾ ਦੇ ਛੀਨੇ ਪਿੰਡ ਆ ਕੇ ਗਰੰਥੀ ਲਗੇ ਤੇ ਫਿਰ ਕਈ ਸਾਲ ਇਹ ਜ਼ਿਲਾ ਸ਼ੇਖੂਪੁਰ ਤੇ ਲਾਇਲਪੁਰ ਦੇ ਕਈ ਪਿੰਡਾਂ ਵਿਚ ਕੁਝ–ਕੁਝ ਸੰਨ ਰਹਿ ਗੁਰਮਤ ਦਾ ਭਾਰੀ ਪ੍ਰਚਾਰ ਕਰਕੇ ਲੋਕਾਂ ਦੇ ਮਨਾਂ ਵਿਚ ਆਪਣੇ ਲਈ ਸਤਕਾਰ ਦੀ ਭਾਵਨਾ ਉਜਾਗਰ ਕੀਤੀ। ਦੇਸ਼ ਦੇ ਵੰਡਾਰੇ ਉਪ੍ਰੰਤ 2 ਸਾਲ ਪ੍ਰਸਿਧ ਤੀਰਥ ਕੁਰੂਕਸੇਤਰ ਵਿਚਲੇ 6ਵੀਂ ਪਾਤਸ਼ਾਹੀ ਦੇ ਗੁਰਦਵਾਰੇ ਗੁੰਥੀ ਦੀ ਸੇਵਾ ਕਰਨ ਉਪ੍ਰੰਤ ਆਪ ਨੇ ਕਈ ਹੋਰ ਗੁਰਦਵਾਰਿਆਂ ਦੀ ਸੇਵਾ ਸੰਭਾਲ ਦਾ ਅਵਸਰ ਮਾਣਿਆ ਤੇ ਫਿਰ 15-16 ਸਾਲ ਸ੍ਰੀ ਗੁਰੂ ਸਿੰਘ ਸਭਾ ਉਦੇਪੁਰ ਵਿਖੇ ਨਾਮ ਬਾਣੀ ਦਾ ਪ੍ਰਚਾਰ ਕਰਦੇ ਹੋਏ 1975 ਵਿਚ ਸੇਵਾ ਨਵਿਰਤ ਹੋਏ। ਸ਼ਹਿਰ ਦੀ ਸੰਗਤ ਨੇ ਆਪ ਦੀਆਂ ਅਮੁਲੀਆਂ ਸੇਵਾਵਾਂ ਦੀ ਕਦਰ ਕਰਦੇ ਹੋਏ ਆਦਰ ਸਤਕਾਰ ਵਜੋਂ ਕਈ ਪ੍ਰਕਾਰ ਦੀਆਂ ਸੁਗਾਤਾਂ ਨਜਰਾਨਿਆਂ ਤੋਂ ਛੁਟ ਸਰੋਪਾ ਤੇ 3100/–ਰੁਪੇ ਭੇਟ ਕੀਤੇ। ਅਜ ਕਲ ਆਪ ਪਿੰਡ ਬੀਜਵਾ ਅਲਵਰ ਵਿਖੇ ਆਪਣੇ ਪਰਿਵਾਰ ਤੇ ਬਰਾਦਰੀ ਵਿਚ ਸ਼ਾਦਮਾਨੀ ਅਤੇ ਭਜਨ ਬੰਦਗੀ ਦੀ ਜ਼ਿੰਦਗੀ ਬਸਰ ਕਰ ਰਹੇ ਹਨ ਤੇ ਸਦਾ ਵਾਂਗ ਹਸਮੁਖ ਤੇ ਵੀ ਚੜ੍ਹਦੀਆਂ ਕਲਾਂ ਵਿਚ ਰਹਿੰਦੇ ਹਨ।

## "ਮੇਜਰ ਜਨਰਲ (ਰੀਟਾਇਰਡ) ਗੁਰਬਖ਼ਸ਼ ਸਿੰਘ ਜੀ ਰੀਣ"

ਆਪ ਦਾ ਜਨਮ 26 ਜੁਲਾਈ 1923 ਨੂੰ ਸ: ਭਗਵਾਨ ਸਿੰਘ ਰੀਣ ਜੀ ਦੀ ਧਰਮ ਪਤਨੀ ਮਾਤਾ ਮਾਇਆ ਵੰਤੀ ਦੀ ਉਦਰ ਤੋਂ ਰਾਵਲ ਪਿੰਡੀ ਵਿਖੇ ਹੋਇਆ। ਆਪ ਦੇ ਪਿਤਾ ਕਲਕਤਾ ਦਫ਼ਤਰ (ਜੋ ਕਲਕੱਤੇ ਤੋਂ ਬਦਲ ਕੇ ਆਣ ਕਾਰਨ ਇਸੇ ਨਾਮ ਨਾਲ ਪਰਸਿਧ ਸੀ) ਵਿਚ Deputy Controller of Military Accounts ਦੀ ਉਚ ਪਦਵੀ ਤੇ ਲਗੇ ਹੋਏ ਸਨ ਜਿਸ ਤੇ ਉਨ੍ਹਾਂ ਨੂੰ ਰਾਜ ਦਰਬਾਰੋਂ ਚੋਖੀ ਇਜ਼ਤ ਤਥਾ ਮਾਨ ਸਨਮਾਨ ਹਾਸਲ ਸੀ ਅਥਵਾ ਬ੍ਰਾਦਰੀ ਵਿਚ ਵੀ ਬਹੁਤ ਪਿਆਰੇ ਸਤਿਕਾਰੇ ਜਾਂਦੇ ਸਨ।

1942 ਵਿਚ ਗਾਰਡਨ ਕਾਲਜ ਰਾਵਲਪਿੰਡੀ ਤੋਂ B A ਪਾਸ ਕਰਨ ਮਗਰੋਂ

ਸ੍ਰ: ਗੁਰਬਖਸ਼ ਸਿੰਘ ਮਿਲਟਰੀ ਦੀ ਟ੍ਰੇਨਿੰਗ ਪੂਰੀ ਕਰਨ ਉਪ੍ਰੰਤ 11 ਜੁਲਾਈ 1943 ਨੂੰ ਸੈਕੰਡ ਲੈਫਟੀਨੈਂਟ ਦੇ ਰੈਂਕ ਤੇ ARTILLERY ਨਾਲ ਜੋੜ ਦਿਤੇ ਗਏ । ਇਸ ਮਗਰੋਂ 24 ਜ਼ਿਪਰ ਨਾਲ ਸੰਮਿਲਤ ਹੋ ਪੂਰਬੀ ਸੈਕਟਰ ਦੇ ਮਲਾਇਆ ਵਿਖੇ ਕੁਝ ਚਿਰ ਬਿਤਾਣ ਤੇ ਫਿਰ ਆਪ ਪੂਰਬੀ ਬੰਗਾਲ ਸੈਕਟਰ ਤਬਦੀਲ ਕੀਤੇ ਗਏ ਤੇ ਫਿਰ ਸੂਬਾ ਸਰਹੱਦ ਵਿਖੇ ਰਜ਼ਮਕ ਤੇ ਪਿਸ਼ਾਵਰ ਦੇ ਤੋਪਖਾਨੇ ਵਿਚ ਨਿਯੁਕਤ ਰਹੇ ।

ਦੇਸ਼ ਦੀ ਵੰਡ ਤੇ ਆਪ ਭਾਰਤ ਆ ਗਏ ਤੇ ਅਕਤੂਬਰ-ਨਵੰਬਰ 1947 ਸਮੇਂ ਪਾਕਿਸਤਾਨ ਨਾਲ ਹੋਈ ਲੜਾਈ ਦੌਰਾਨ ਆਪ ਨੂੰ Air Operation Flights ਅਥਵਾ Para Chuet Regiment ਨਾਲ ਜੋੜਿਆ ਗਿਆ ।

1954 ਵਿਚ ਮੇਜਰ ਦੀ ਪਦਵੀ ਪ੍ਰਾਪਤ ਹੋਣ ਤੇ ਆਪ ਨੇ Defence Services Staff College WELLENGTON ਤੋਂ ਕੋਰਸ ਪਾਸ ਕੀਤਾ ਤੇ Infantary Brigade ਵਿਖੇ Brigade Major ਲਗਾਏ ਗਏ । ਇਸ ਦੌਰਾਨ ਆਪ ਨੇ ਪਾਕਿਸਤਾਨ ਨਾਲ ਲਗਦੀ ਸੀਮਾ ਦਾ ਮੁਆਇਨਾ ਕਰਕੇ ਦੋਨਾਂ ਸਰਹੱਦਾਂ ਦੇ ਨਕਸ਼ੇ ਤਿਆਰ ਕਰਵਾਣ ਦੀ ਅਤਿ ਕਠਨ ਡਿਊਟੀ ਨੂੰ ਸਫਲਤਾ ਪੂਰਵਕ ਸੰਪੂਰਨ ਕੀਤਾ ਜਿਸ ਤੇ ਉਸ ਸਮੇਂ ਦੇ ਜਨਰਲ ਆਫੀਸਰ ਕਮਾਂਡਗ ਇਨ ਚੀਫ ਪਛਮੀ ਕਮਾਂਡ ਦੇ Lt. General ਕੁਲਵੰਤ ਸਿੰਘ ਨੇ ਆਪ ਦੀ ਬੜੀ ਪ੍ਰਸ਼ੰਸਾ ਕੀਤੀ । 1958-59 ਦੌਰਾਨ ਆਪ ਨੇ Hazara Mountain ਨਾਮੀ ਤੋਪਖਾਨੇ ਵਿਚ ਸ਼ਾਮਲ ਹੋ ਜੰਮੂ-ਕਸ਼ਮੀਰ ਦੇ ਸੈਕਟਰਾਂ ਵਿਖੇ ਦੇਸ ਦੀ ਸੇਵਾ ਕੀਤੀ ਅਥਵਾ ਇਸੇ ਹੀ ਸੈਕਟਰ ਵਿਚ ਇਕ ਨਵੀਂ ਖੜੀ ਹੋਈ Field Regiment ਦਾ ਆਪ ਨੂੰ (ਲੈਫਟੀਨੈਂਟ ਕਰਨਲ ਦਾ ਔਹਦਾ ਦੇ) ਆਫੀਸਰ ਕਮਾਂਡਿੰਗ ਨਿਯੁਕਤ ਕੀਤਾ ਗਿਆ ।

1962 ਵਿਚ ਚੀਨ ਨਾਲ ਜੰਗ ਛਿੜ ਜਾਣ ਤੇ ਆਪ ਨੇ ਪੂਰਵੀ ਸੈਕਟਰ ਦੇ ਨੀਫਾ ਆਦਿਕ ਮੁਹਾਜਾਂ ਤੇ ਵੈਰੀ ਨਾਲ ਖ਼ੂਬ ਲੋਹਾ ਲਿਆ ਤੇ ਆਪਣੀ ਰੈਜਮੈਂਟ ਦੇ ਸੈਨਕਾਂ ਸਹਿਤ ਬੜੇ ਸਫਲ ਰਹੇ ।

1963 ਵਿਚ ਆਪ ਨੂੰ ਅਮਰੀਕਾ ਵਿਖੇ Command and General Staff Course ਲਈ ਭੇਜਿਆ ਗਿਆ ਜਿਸ ਤੋਂ ਮੁੜਨ ਉਪ੍ਰੰਤ ਕਈ ਆਹਮ ਪੋਸਟਾਂ ਤੇ ਨਿਯੁਕਤ ਰਹੇ ।

1962-71 ਦੇ ਵਿਚਲੇ ਸਮੇਂ ਬ੍ਰੀਗੇਡੀਅਰ ਦੀ ਪਦਵੀ ਪ੍ਰਾਪਤ ਕਰਕੇ ਬ੍ਰੀਗੇਡ ਕਮਾਂਡਰ ਲਗੇ ।

1971 ਵਿਚ ਪਾਕਿਸਤਾਨ ਨਾਲ ਛਿੜੇ ਯੁਧ ਸਮੇਂ ਆਪ ਨੇ ਪੰਜਾਬ ਬਾਰਡਰ ਉਤੇ ਬੜੀ ਵੀਰਤਾ ਤੇ ਬਹਾਦਰੀ ਦਾ ਪ੍ਰਗਟਾਵਾ ਕਰਦੇ ਹੋਏ ਦੁਸ਼ਮਨ ਨੂੰ

ਭਾਰੀ ਹਾਨੀ ਪੌਂਹਚਾ ਵਾਪਸ ਨਠਣ ਤ ਮਜਬੂਰ ਕਰ ਦਿਤਾ।

1973-75 ਵਿਚ ਆਪ ਨੇ ਨੈਸ਼ਨਲ ਡੀਫੈਂਸ ਕਾਲਜ ਨਵੀਂ ਦਿਲੀ ਤੋਂ ਸਪੈਸ਼ਲ ਕੋਰਸ ਪਾਸ ਕੀਤਾ।

1975-77 ਦੌਰਾਨ ਮੇਜਰ ਜਨਰਲ ਦੀ ਪਦਵੀ ਹਾਸਲ ਹੋ ਜਾਣ ਤੇ ਆਪ ਨੂੰ ਮਧ ਪ੍ਰਦੇਸ਼ ਦਾ *Area Commander* ਬਣਾਇਆ ਗਿਆ।

34 ਸਾਲ ਦੀ ਸ਼ਲਾਘਾ ਯੋਗ ਸਰਵਿਸ ਕਰਨ ਮਗਰੋਂ ਆਪ ਨੂੰ *Substantive* ਮੇਜਰ ਜਨਰਲ ਦੇ ਔਹਦੇ ਤੋਂ ਸੇਵਾ ਨਿਵਿਰਤ ਕੀਤਾ ਗਿਆ। ਅਜ ਕਲ ਆਪ ਆਪਣੀ ਕੋਠੀ ਨੰ: 403, ਸੈਕਟਰ 30-*A*, ਚੰਡੀਗੜ ਵਿਖੇ ਸਹਿਤ ਪਰਿਵਾਰ ਖ਼ੁਸ਼ਹਾਲੀ ਦੀ ਜਿੰਦਗੀ ਬਸਰ ਕਰ ਰਹੇ ਹਨ।

*1968* ਵਿਚ ਆਪ ਦੀ ਸ਼ਾਦੀ ਆਹਲੂਵਾਲੀਆ ਭਾਈਚਾਰੇ ਦੇ ਪ੍ਰਸਿਧ ਘਰਾਣੇ ਦੀ ਸਰਦਾਰਨੀ (ਡਾਕਟਰ) ਕਿਰਪਾਲ ਕੌਰ *M.B.B.S.* ਜੀ ਨਾਲ ਹੋਈ ਜਿਨ੍ਹਾਂ ਦੀ ਕੁਖੋਂ ਇਕ ਬੱਚੇ ਦਾ ਜਨਮ ਹੋਇਆ।

* *
*

# ਮੇਜਰ ਜਨਰਲ ਜੈ ਦੇਵ ਸਿੰਘ ਦੱਤਾ

ਆਪ ਦਾ ਜਨਮ *16-6-1927* ਨੂੰ ਲਾਹੌਰ (ਪਾਕਿਸਤਾਨ) ਵਿਖੇ ਹੋਇਆ। ਆਪ ਜੀ ਦੇ ਪੂਜ ਪਿਤਾ ਸਰਦਾਰ ਰਘਬੀਰ ਸਿੰਘ ਜੀ ਦੱਤਾ ਆਨਰੇਰੀ ਮੈਜਿਸਟ੍ਰੇਟ ਦੀ ਪਦਵੀ ਤੋਂ ਛੁਟ ਜਿਥੇ ਪੰਜਾਬ ਪ੍ਰਾਂਤ ਦੇ ਗਿਣੇ ਚੁਣੇ ਰਹੀਸਾਂ ਵਿਚ ਸ਼ੁਮਾਰ ਹੁੰਦੇ ਸਨ ਉਥੇ ਬਹੁਤ ਵਡੇ ਜ਼ਮੀਨਦਾਰ ਵੀ ਸਨ। ਜਿਨ੍ਹਾਂ ਦੀ ਜ਼ਿਲਾ ਸ਼ੇਖੂਪੁਰਾ ਦੇ ਦੋ ਪਿੰਡਾਂ, ਜਫਰਵਾਲ ਤੇ ਮਤਾਬਾ ਬੂਟਾ ਸਿੰਘ ਦੀ, ਸਾਰੀ ਭੂਮੀ ਆਪਣੀ ਮਲਕੀਅਤ ਸੀ। ਇਨ੍ਹਾਂ ਉਕਤ ਦੋ ਪਿੰਡਾਂ ਤੋਂ ਇਲਾਵਾ ਪੰਜਾਬ ਦੇ ਹੀ ਜ਼ਿਲਾ ਮਿੰਟਗੁਮਰੀ ਦੇ ਚਕ ਨੰ: *IAL* ਇਤਆਦਿਕ ਥਾਂਵਾਂ ਵਿਖੇ ਵੀ ਆਪ ਦੀ ਕਾਫੀ ਸਾਰੀ ਨਹਿਰੀ ਜ਼ਮੀਨ ਸੀ।

ਜ: ਜੈ ਦੇਵ ਸਿੰਘ ਜੀ ਨੇ ਫੋਰਮੈਨ ਕ੍ਰਿਸਚੀਅਨ ਕਾਲਜ ਤੋਂ ਇੰਟਰ ਤੇ ਗੌਵਰਨਮੈਂਟ ਕਾਲਜ ਲਾਹੌਰ ਤੋਂ *BA* ਪਾਸ ਕੀਤੀ ਤੇ ਇਸ ਉਪ੍ਰੰਤ *IMA*

(ਇੰਡੀਅਨ ਮਿਲਟਰੀ ਐਕਾਡਮੀ) ਡੇਹਰਦੂਨ ਤੋਂ ਟ੍ਰੇਨਿੰਗ ਪੂਰੀ ਕਰਨ ਦੇ ਅੰਤਰਗਤ *1947* ਵਿਚ ਆਪ ਰੈਜਮੈਂਟ ਆਫ਼ ਆਰਟਿਲਰੀ ਵਿਚ ਸੈਂਕਡ ਲੈਫ਼ਟੀਨੈਂਟ ਭਰਤੀ ਹੋ ਗਏ ।

ਆਪ ਸਟਾਫ਼ ਕਾਲਜ ਕੈਂਬਰਲੇ (ਇੰਗਲੈਂਡ) ਦੇ ਗਰੈਜੂਏਟ ਹਨ ਜਿਨ੍ਹਾਂ ਨੇ ਆਪਣੀ 35 ਸਾਲ ਦੀ *Meritorious Service* ਦੌਰਾਨ ਕਮਾਂਡ, ਸਟਾਫ਼ ਤੇ ਟ੍ਰੇਨਿੰਗ ਆਦਿਕ ਦੇ ਆਵਸ਼ਕ ਕਰਤਵਾਂ ਨੂੰ ਭਲੀ ਭਾਂਤ ਨਿਭ੍ਹਾਇਆ ।

ਮੇਜਰ ਜਨਰਲ ਦੱਤਾ ਕੁਝ ਸਮੇਂ ਤੀਕ ਤੋਪਖ਼ਾਨੇ ਦੇ ਸਿਖਲਾਈ ਸਕੂਲ ਦੇਵਲਾਲੀ ਵਿਖੇ ਇੰਸਟ੍ਰਕਟਰ ਤੇ ਫਿਰ ਚੀਫ਼ ਇੰਸਟ੍ਰਕਟਰ ਦੀ ਪਦਵੀ ਤੇ ਲਗੇ ਰਹੇ ।

*1962* ਤੇ *1965* ਦੀਆਂ ਚੀਨ ਅਤੇ ਪਾਕਿਸਤਾਨ ਨਾਲ ਹੋਈਆਂ ਲੜਾਈਆਂ ਸਮੇਂ ਟੋਵਾਂਘ (ਪੂਰਬੀ) ਸੈਕਟਰ ਤਥਾ ਜੰਮੂ-ਕਸ਼ਮੀਰ ਦੇ ਰਾਜੋਰੀ ਮੁਹਾਜ਼ਾਂ ਦੀ ਐਕਟਿਵ ਸਰਵਿਸ ਵਿਚ ਸ਼ਾਮਲ ਹੋ ਹਰ ਪੜਾ ਤੇ ਵੈਰੀਆਂ ਨਾਲ ਲੋਹਾ ਲੈ ਸ਼ਾਨਦਾਰ ਜਿਤਾਂ ਹਾਸਲ ਕੀਤੀਆਂ । ਇਸੇ ਤਰ੍ਹਾਂ ਹੀ *1971* ਵਿਚ ਪਾਕਿਸਤਾਨ ਨਾਲ ਛਿੜੇ ਯੁਧ ਵੇਲੇ ਵਾਗ੍ਹਾ ਵਿਖੇ ਵੀ ਦੁਸ਼ਮਨ ਨੂੰ ਹਰ ਥਾਂ ਮਾਤ ਦੇ ਖਾਸਾ ਨਾਮਣਾ ਖਟਿਆ ।

*1962* ਵਿਚ ਚੀਨ ਨਾਲ ਹੋਈ ਜੰਗ ਸਮੇਂ *Brig*: ਹੁਸ਼ਿਆਰ ਸਿੰਘ ਦੀ ਕਮਾਂਡ ਹੇਠਾਂ ਨੰਬਰ 62 ਇਨਫ਼ੈਂਟ੍ਰੀ ਬ੍ਰੀਗੇਡ ਦੇ ਆਪ ਬ੍ਰੀਗੇਡ ਮੇਜਰ ਨਿਯੁਕਤ ਕੀਤੇ ਗਏ । ਉਸ ਅਤਿ ਨਾਜ਼ਕ ਦੌਰ ਵਿਚ ਵਿਰਸੇ ਤੋਂ ਮਿਲੀ ਰਵਾਇਤੀ ਫੌਜੀ *Strategy* ਤੇ ਦਮਾਗੀ ਸੂਝਬੂਝ ਨੂੰ ਵਰਤੋਂ ਵਿਚ ਲਿਆ ਆਪ ਨੇ *18* ਦਿਨ ਦੇ ਅੰਦਰ-ਅੰਦਰ "ਸੇਲਾ ਪਾਸ" ਵਿਚਲੇ ਆਪਣੇ *Hd. Qrs* ਨੂੰ, ਚੀਨੀ ਅਧਿਕਾਰ ਹੇਠਾਂ ਆ ਚੁਕੇ ਦੁਸ਼ਵਾਰ ਤਥਾ ਖ਼ਤਰਨਾਕ ਬ੍ਰਫ਼ਾਨੀ ਪ੍ਰਬਤਾਂ ਵਿਚੋਂ ਸਣੇ *Dump* ਹੋਏ ਸਾਰੇ ਗੋਲੀ-ਸਿਕੇ ਤੇ ਮਸ਼ੀਨਰੀ ਦੇ ਨਿਕਲਵਾ ਸੁਰਖਿਅਤ ਥਾਂ ਤੀਕ ਲੈ ਆਣ ਵਿਚ ਭਾਰੀ ਸਫਲਤਾ ਹਾਸਲ ਕੀਤੀ ।

ਆਪ ਤਿੰਨ ਸਾਲ ਤੀਕ ਰਸ਼ੀਆ ਦੀ ਰਾਜਧਾਨੀ ਮਾਸਕੋ ਵਿਖੇ ਭਾਰਤੀ ਦੂਤਘਰ ਵਿਖੇ *Military Attache* ਦੇ ਤੌਰ ਤੇ ਰਹੇ ਤਥਾ ਮੰਗੋਲੀਅਨ ਪੀਪਲਜ਼ ਰੀਬਲਕ ਊਲਨ ਸੈਕਟਰ ਵਿਖੇ ਵੀ ਇਸੇ ਪਦਵੀ ਤੇ ਰਹੇ ।

ਨਵੀਂ ਦਿਲੀ ਵਿਖੇ ਆਪ *NCC* (ਨੈਸ਼ਨਲ ਕੈਡਟ ਕੋਰ) ਦੇ ਡਾਇਰੈਕਟਰ ਜਨਰਲ ਨਿਯੁਕਤ ਹੋਏ ਅਥਵਾ *Arty. Wing* ਪੂਰਬੀ-ਪਛਮੀ ਕਮਾਂਡਜ਼ ਦੇ ਮੇਜਰ ਜਨਰਲ ਐਡਮਨਿਸਟ੍ਰੇਸ਼ਨ ਵਰਗੀਆਂ ਜ਼ਿੰਮੇਵਾਰੀਆਂ ਨੂੰ ਸੰਭਾਲਨ ਦਾ ਵੀ ਅਵਸਰ ਪ੍ਰਾਪਤ ਕੀਤਾ ।

ਆਪ ਦੀ ਸ਼ਾਦੀ ਪੰਜਾਬ ਯੂਨੀਵਰਸਿਟੀ ਦੇ ਚਾਂਸਲਰ ਤਥਾ ਪੈਪਸੂ ਸਟੇਟ ਦੀ ਹਾਈ ਕੋਰਟ ਦੇ ਚੀਫ਼ ਜਸਟਿਸ ਸਰਦਾਰ ਬਹਾਦਰ ਸਰਦਾਰ ਤੇਜਾ ਸਿੰਘ ਦੀ ਸਪੁਤਰੀ ਸਰਦਾਰਨੀ ਕੁਸ਼ਲ ਜੀ ਨਾਲ ਹੋਈ ਜਿਹਨਾਂ ਦੇ ਸਭੀ

ਭਰਾਤਾ ਵਡੀ-ਵਡੀ ਪਦਵੀਆਂ ਤੇ ਬਿਰਾਜਮਾਨ ਹਨ, ਮੇਜਰ ਜਨਰਲ ਦੱਤਾ ਉਸ ਮਹਾਨ ਤੇ ਪਰਸਿਧ ਖਾਨਦਾਨ ਦੇ ਨੌ-ਨਿਹਾਲ ਹਨ ਜਿਨ੍ਹਾਂ ਦੇ ਕਾਫ਼ੀ ਸਾਰੇ ਮੈਂਬਰਾਂ ਨੇ ਭਾਰਤੀ ਫ਼ੌਜ ਵਿਚ ਉਚੇ ਤੇ ਸਰੇਸ਼ਟ ਰੁਤਬਿਆਂ ਤੇ ਰਹਿ ਦੇਸ਼ ਕੌਮ ਦੀ ਸੇਵਾ ਦਾ ਸੁਭਾਗ ਮਾਣਿਆ ਤੇ ਕਈ ਅਜੇ ਵੀ ਇਸ ਅਵਸਰ ਨੂੰ ਮਾਣ ਰਹੇ ਹਨ। ਜਿਵੇਂ ਕਿ ਆਪ ਦੇ ਪੜ ਨਾਨਾ ਆਨਰੇਰੀ ਕੈਪਟਨ ਸਰਦਾਰ ਬਹਾਦਰ ਸ: ਗੰਡਾ ਸਿੰਘ, ਓ. ਬੀ. ਈ. ਜੋ ਉਸ ਵੇਲੇ ਦੇ ਭਾਰਤੀ ਕਮਾਂਡਰ ਇਨ-ਚੀਫ਼ ਲਾਰਡ ਰਾਬਰਟਸ ਦੇ A. D. C. ਸਨ, ਆਪ ਦੇ ਸਕੇ ਚਾਚੇ ਸੁਵਰਗਚੁਕੇ ਲੈਫਟੀਨੈਂਟ ਜਨਰਲ ਕੁਲਵੰਤ ਸਿੰਘ ਜੀ ਭਾਰਤ ਦੇ ਕਾਇਮ ਮੁਕਾਮ ਚੀਫ਼ ਆਫ਼ ਦੀ ਆਰਮੀ ਸਟਾਫ਼ ਰਹੇ ਤਥਾ ਡਾਕਟਰ ਮੇਜਰ ਪੁਰਦਮਨ ਸਿੰਘ ਜੀ ਆਫ਼ ਆਰਮੀ ਮੈਡੀਕਲ ਕੋਰ ਵਿਚ ਡਾਕਟਰ ਸਨ। ਆਪ ਜੀ ਦੇ ਦੋਵੇਂ ਛੋਟੇ ਭਰਾ ਵੀ ਆਰਮੀ ਦੀ ਸਰਵਿਸ ਵਿਚ ਹਨ ਜਿਨ੍ਹਾਂ ਵਿਚੋਂ ਇਕ ਬ੍ਰੀਗੇਡੀਅਰ ਹਨ ਤੇ ਦੂਜੇ ਕਰਨਲ ਹਨ। ਮੇਜਰ ਦੱਤਾ 35 ਸਾਲ ਦੀ ਪ੍ਰਸੰਸਾ ਯੋਗ ਨੌਕਰੀ ਉਪ੍ਰੰਤ ਅਜ ਕਲ ਆਪਣੀ ਕੋਠੀ 16 E, ਸਕੇਤ ਨਵੀਂ ਦਿਲੀ 17 ਵਿਖੇ ਖ਼ੁਸ਼ਹਾਲੀ ਦੀ ਜ਼ਿੰਦਗੀ ਬਸਰ ਕਰ ਰਹੇ ਹਨ।

# "ਬ੍ਰੀਗੇਡੀਅਰ ਰਾਜਿੰਦਰ ਸਿੰਘ ਰੀਣ"

ਜਨਮ ਤੋਂ ਮਾਤਾ-ਪਿਤਾ ਦਾ ਸਦੀਵੀ ਵਿਛੋੜਾ :—ਆਪ ਦਾ ਜਨਮ 2-10-1923 ਨੂੰ ਗੁਰਦਵਾਰਾ ਹਮੀਰਾ ਕੁਦਾਲ ਸ੍ਰੀ ਨਗਰ ਦੇ ਪ੍ਰਚਾਰ ਕੇਂਦਰ ਦੇ ਮੁਖੀ ਗਿ: ਹੀਰਾ ਸਿੰਘ ਜੀ ਦੀ ਧਰਮ ਪਤਨੀ ਮਾਤਾ ਪ੍ਰੀਤਮ ਕੌਰ ਦੀ ਕੁਖੋਂ ਹੋਇਆ। ਭੁਝੰਗੀ ਮਸੇ ਸਾਲ ਦਾ ਹੀ ਹੋ ਪਾਇਆ ਸੀ ਕਿ ਅਕਤੂਬਰ 1924 ਵਿਚ ਗਿ: ਜੀ ਸੱਚ ਖੰਡ ਪਿਆਨਾ ਕਰ ਗਏ ਤੇ ਇਸ ਦੇ ਛੇ ਮਹੀਨਿਆਂ ਮਗਰੋਂ ਮਾਤਾ ਜੀ ਵੀ ਸਦਾ ਲਈ ਅਖਾਂ ਮੀਟ ਗਏ ਤੇ ਇੰਜ ਇਹ ਬਾਲੜਾ ਡੇਢ ਸਾਲ ਦੀ ਅਵਸਥਾ ਵਿਚ ਹੀ ਮਾਂ ਦੀ ਮਮਤਾ ਤੇ ਬਾਪ ਦੀ ਸ਼ਫ਼ਕਤ ਤੋਂ ਸਖਣਾਂ ਕਰ ਦਿਤਾ ਗਿਆ ਜਿਸ ਤੇ ਇਸ ਦੇ ਪਾਲਨ-ਪੋਸ਼ਨ ਤੇ ਦੇਖ-ਰੇਖ ਦੀ ਸਾਰੀ ਜ਼ਿੰਮੇਵਾਰੀ ਬੱਚੇ ਦੀ ਪੂਜ ਦਾਦੀ ਮਾਤਾ ਬਿਸ਼ਨ ਕੌਰ ਤੇ ਵਿਧਵਾ ਭੂਆ ਸ੍ਰੀਮਤੀ ਕਰਤਾਰ ਕੌਰ ਦੇ ਸਿਰ ਆ ਪਈ ਜਿਸ ਨੂੰ ਇਨ੍ਹਾਂ ਮਾਂ-ਬੇਟੀ ਨੇ ਆਪਣਾ ਹਕੀਕੀ ਵਿਰਸਾ ਤੇ ਫ਼ਰਜ਼ ਸਮਝਦੇ ਹੋਏ ਪੂਰੀ ਲਗਨ ਨਾਲ ਨਿਭਾਹਿਆ। ਭਰ ਜਵਾਨੀ ਵਿਚ ਵਿਧਵਾ ਹੋ ਜਾਣ ਦੇ ਬਾਵਜੂਦ ਵੀ ਭੂਆ ਨੇ ਪੁਨਰ ਵਿਆਹ ਦਾ ਖ਼ਿਆਲ ਛਡ ਇਸ ਮਾਸੂਮਣੇ (ਰਾਜਿੰਦਰ ਸਿੰਘ) ਨੂੰ ਗੋਦ ਲੈ ਲਿਆ।

ਮੁਢਲੀ ਵਿਦਿਆ :—ਰਾਜਿੰਦਰ ਸਿੰਘ ਨੇ ਮਿਡਲ ਅਕਾਲੀ ਕੌਰ ਸਿੰਘ ਜੀ ਦੇ ਆਸ਼ਰਮ 'ਚਕਾਰ' ਤੋਂ ਤੇ ਦਸਵੀਂ ਗੌਰਮਿੰਟ ਹਾਈ ਸਕੂਲ ਮੁਜ਼ਫ਼ਰਾਬਾਦ ਤੋਂ ਪਾਸ ਕਰਨ ਉਪ੍ਰੰਤ 19-ਸਾਲ ਦੀ ਉਮਰ ਵਿਚ B. A. ਦੀ ਡਿਗਰੀ ਪ੍ਰਤਾਪ ਕਾਲਿਜ

ਸ੍ਰੀ ਨਗਰ ਤੋਂ ਹਾਸਲ ਕੀਤੀ।

ਨੌਕਰੀ :—ਉਕਤ ਵਿਦਿਆ ਪ੍ਰਾਪਤ ਕਰਦੇ ਹੀ ਰਾਜਿੰਦਰ ਸਿੰਘ 28-7-42 ਨੂੰ ਇੰਡੀਅਨ ਆਰਮੀ ਰਾਜਪੂਤ ਰੈਜੀਮੈਂਟ (ਇੰਨਫੈਂਟਰੀ ਕੋਰ) ਵਿਚ ਕਮਿਸ਼ਨ ਅਫ਼ਸਰ ਨਿਯੁਕਤ ਹੋ ਗਏ ਤੇ ਪੰਜ ਸਾਲ ਮਗਰੋਂ ਆਰਮੀ ਆਰਡ. ਕੋਰ ਦੇ ਨਾਲ ਜੋੜ ਦਿਤੇ ਗਏ।

ਪ੍ਰਾਪਤੀਆਂ :—ਸੰਸਾਰ ਦੀ ਦੂਜੀ ਵਡੀ ਲੜਾਈ ਛਿੜੀ ਹੋਣ ਕਰ ਕੇ ਆਪ 1943–47 ਤੀਕ ਦੇਸ਼ ਦੇ ਪੂਰਬੀ ਖੇਤਰ ਵਿਖੇ ਡੀਊਟੀ ਤੇ ਰਹੇ ਜਿਸ ਦੌਰਾਨ ਇਮ-ਫਾਲ, ਮਨੀਪੁਰ ਤਥਾ ਐਕਟਿਵ ਸਰਵਿਸ ਤੇ ਨੰ: 14 ਆਰਮੀ, ਨਾਲ ਹੋ ਬਰਮਾ, ਸਿੰਘਾਪੁਰ, ਇੰਡੋਨੇਸ਼ੀਆ ਅਥਵਾ ਮਲਾਇਆ ਆਦਿਕ ਦੇਸ਼ਾਂ ਦੇ ਮੁਹਾਜ਼ਾਂ ਤੇ ਜੰਗ ਵਿਚ ਹਿਸਾ ਲਿਆ। ਸਤ ਸਾਲ ਆਰਮੀ ਹੈਡਕਵਾਟਰਜ਼ ਦੀ ਆਰਡੀਨੈਂਸ ਬ੍ਰਾਂਚ ਵਿਚ ਰਹੇ। 1962 ਦੇ ਭਾਰਤ-ਚੀਨ ਯੁਧ ਵਿਚ ਹਿਸਾ ਲਿਆ। 1965 ਵਿਚ ਪਾਕਿਸਤਾਨ ਨਾਲ ਛਿੜੇ ਜੰਗ ਵਿਚ ਭਾਗ ਲਿਆ ਅਥਵਾ 1971 ਦੀ ਲੜਾਈ ਸਮੇਂ ਵੀ ਜੰਮੂ-ਕਸ਼ਮੀਰ ਦੇ ਖੇਤਰਾਂ ਵਿਚ ਹਿਸਾ ਲੈਣ ਵਾਲੀ ਭਾਰਤੀ ਯੂਨਟਾਂ ਨੂੰ ਨਵੀਂ ਤਰਤੀਬ ਦੇਣ ਦੇ ਸਿਲੇ ਵਿਚ ਚੰਗੀ ਸ਼ੋਹਰਤ ਤੇ ਖ਼ਾਸਾ ਨਾਮਣਾ ਖਟਿਆ। ਇਸ ਤੋਂ ਛੁਟ ਕੁਝ ਚਿਰ ਲਈ ਆਪ ਨੇ ਪਠਾਨਕੋਟ ਬੇਸ ਤੇ ਡੀਫੈਂਸ ਤੇ ਸਕਿਊਰਟੀ ਕਾਇਮ ਰਖਣ ਦਾ ਸਲਾਘਾਯੋਗ ਯਤਨ ਕੀਤਾ।

ਕਰੀਬ 30 ਸਾਲ ਦੀ ਗੌਰਵਸ਼ਾਲੀ ਨੌਕਰੀ ਕਰਨ ਮਗਰੋਂ ਆਰਮੀ ਦੇ ਕਿਸੇ ਜ਼ਾਬਤੇ-ਕਾਨੂੰਨ ਦੀ ਟੈਕਨੀਕਲ ਘਾਟ ਕਾਰਣ ਆਪ 2–4–1973 ਨੂੰ ਬ੍ਰੀਗੇਡੀਅਰ ਦੇ ਉਚੇ ਮਰਤਬੇ ਤੋਂ ਰੀਟਾਇਰ ਹੋ ਗਏ।

ਮੈਡਲਜ਼ :—14 ਸਾਲ ਤੀਕ ਜੰਗੀ ਖੇਤ੍ਰਾਂ ਵਿਚ ਡਟੇ ਰਹਿਣ ਖ਼ਾਤਰ ਅਥਵਾ ਪਰਮੁਖਤਾ ਪ੍ਰਾਪਤ ਹੋਣ ਦੇ ਫਲ ਸਰੂਪ ਆਪ ਨੂੰ ਭਿਨ-ਭਿਨ ਪ੍ਰਕਾਰ ਦੇ ਪੰਦਰਾਂ ਮੈਡਲਜ਼ ਵਕਤੀ ਸਰਕਾਰਾਂ ਨੇ ਇਨਾਮ ਵਜੋਂ ਦਿਤੇ।

ਸਿਵਲ ਸਰਵਿਸ :—1975 ਤੋਂ 1978 ਤੀਕ ਆਪ ਜੰਮੂ-ਕਸ਼ਮੀਰ ਸਰਕਾਰ ਦੇ ਸਰਵ ਉਚ ਤਾਲਮੇਲ ਅਧਿਕਾਰੀ ਭਾਵ ਲਿਜ਼ਨ ਡਾਇਰੈਕਟਰ ਰਹੇ।

ਆਪ ਦੀ ਸ਼ਾਦੀ ਸੁਦਾਰਨੀ ਸਤਿੰਦਰ ਕੌਰ ਜੀ ਨਾਲ ਹੋਈ ਜਿਨ੍ਹਾਂ ਦੀ ਕੁਖੋਂ ਇਕ ਲੜਕੀ ਕੰਵਲਜੀਤ ਕੌਰ ਸ: ਸੁਰਿੰਦਰ ਸਿੰਘ ਰੀਣ, ਜੋ ਇਕ ਅਮਰੀਕਨ ਕੰਪਨੀ ਜਾਹਨ ਵਾਈਥ ਦੇ ਡਾਇਰੈਕਟਰ ਹਨ, ਨਾਲ ਵਿਹਾਏ ਹੋਏ ਹਨ ਤੇ ਦੋ ਲੜਕੇ ਹਨ। ਵਡੇ ਇੰਦਰਜੀਤ ਸਿੰਘ ਲੈਫ਼ਟੀਨੈਂਟ ਕਰਨਲ ਹਨ ਤੇ ਛੋਟੇ ਕੈਪਟਨ ਮਨਜੀਤ ਸਿੰਘ ਜੋ ਆਰਮਰਡ ਕੋਰ ਵਿਚ ਸਨ ਪਰ ਉਕਤ ਨੌਕਰੀ ਤੋਂ ਸੇਵਾ ਮੁਕਤ ਹੋ ਅਜ ਕਲ

ਪੰਜਾਬ ਨੈਸ਼ਨਲ ਬੈਂਕ ਦੇ ਬ੍ਰਾਂਚ ਮਨੇਜਰ ਹਨ ।

ਬ੍ਰੀਗੇਡੀਅਰ ਸਾਹਿਬ ਪਹਿਲਾਂ ਦਿਲੀ ਵਿਖੇ ਆਪਣੀ ਕੋਠੀ B-5/155 ਸਫ਼ਦਰਜੰਗ ਐਨਕਲੇਵ ਵਿਖੇ ਰਹਿੰਦੇ ਸਨ ਪਰ ਕੁਝ ਅਰਸੇ ਤੋਂ ਉਹ ਪਕੇ ਤੋਰ ਤੇ ਚੰਡੀਗੜ੍ਹ ਆਪਣੀ ਕੋਠੀ ਨੰ: 1518 ਸੈਕਟਰ 34-C ਵਿਖੇ ਸਿਫ਼ਟ ਕਰ ਗਏ ਹਨ । 'ਸਾਸਨ'

# ਮੇਜਰ (Rtd) ਹਾਕਮ ਸਿੰਘ



ਜਨਮ 2-4-1942 ਨੂੰ ਰੀਹਣ ਖ਼ਾਨਦਾਨ ਦੇ ਪ੍ਰਸਿਧ ਘਰਾਨੇ (ਮਲਕ) ਦੇ ਵੈਦ ਅਮੀਰ ਸਿੰਘ ਆਫ਼ ਪਿੰਡ ਮੋਹਰੀ ਬੜ ਭੈਣ (ਜਿਲਾ ਹਜ਼ਾਰਾ) ਦੀ ਧਰਮ ਪਤਨੀ ਮਾਤਾ ਸ਼ਿਵ ਕੋਰ ਜੀ ਦੀ ਕੁਖੋਂ ਆਪ ਦਾ ਜਨਮ ਹੋਇਆ ।

ਪਾਕਿਸਤਾਨ ਬਣ ਜਾਣ ਤੇ ਆਪਣੇ ਮਾਤਾ-ਪਿਤਾ ਸਹਿਤ ਪਿੰਡ ਖਾਨੂੰ ਵਾਲੇ ਜ਼ਿਲਾ ਯਮੁਨਾ ਨਗਰ ਵਿਖੇ ਆ ਵਸੇ । ਬਾਲੜੀ ਅਵਸਥਾ ਵਿਚ ਹੀ ਸਿਰਜਨਹਾਰ ਪਿਤਾ ਜੀ ਵਲੋਂ ਯਤੀਮ ਕਰ ਦਿਤੇ ਜਾਣ ਤੇ ਪਾਲਨ-ਪੋਸਨ ਦੀ ਜਿੰਮੇਵਾਰੀ ਪੂਜ ਮਾਂਤਾ ਜੀ ਨੇ ਨਿਭਾਹੀ ।

ਵਿਦਿਆ: ਪੰਜਾਬ ਯੂਨੀਵਰਸਿਟੀ ਤੋਂ ਮੈਟ੍ਰਕ ਪਾਸ ਕਰਨ ਮਗਰੋਂ 1959 ਵਿਚ ਦਿਲੀ ਯੂਨੀਵਰਸਿਟੀ ਤੋਂ ਇਨਟਰ ਤੇ ਫਿਰ B.S.C. ਨਹਿਰੂ ਯੂਨੀਵਰਸਿਟੀ ਤੋਂ ਪਾਸ ਕੀਤੀ ।

ਉਪਾਦੀਆਂ : 1959 ਵਿਚ ਭਾਰਤੀ ਸੈਨਾ ਵਿਚ ਭਰਤੀ ਹੋ ਦੋ ਸਾਲ ਤੀਕ ਐਪਰੇਂਟਸ ਰਹਿ ਟੈਲੀਕਮਯੂਨੀਕੇਸ਼ਨ ਕੋਰਸ ਸਿਕੰਦਰਾਬਾਦ ਤਥਾ ਆਰਮੀ ਕੈਡਿਟ ਕੋਰਸ ਨੋਗਾਂਗ ਤੋਂ ਅਥਵਾ ਆਈ ਐਮ ਏ ਡੇਹਰਾਦੂਨ ਤੋਂ 2 ਸਾਲ ਦਾ ਕੋਰਸ ਪਾਸ ਕਰਕੇ 1965 ਵਿਚ ਮਰਾਠਾ ਰੈਜਮੈਂਟ (ਇਨਫ਼ੈਂਟਰੀ ਕੋਰ) ਵਿਚ ਸੈਕੰਡ ਲੈਫ਼ਟੀਨੈਂਟ ਦੇ ਰੈਂਕ ਵਿਚ ਭਰਤੀ ਹੋਏ/ਕਥਿਤ ਕੋਰਸਾਂ ਤੋਂ ਛੁਟ ਆਪ ਨੇ ਨੋਕਰੀ ਦੋਰਾਨ ਕਈ ਹੋਰ ਕੋਰਸ ਵੀ ਪਾਸ ਕੀਤੇ ਜਿਨਾਂ ਦੀ ਬਿਨਾ ਤੇ O. L. Q. ਵਿਚ ਵਾਧਾ ਹੁੰਦਾ ਗਿਆ ।

ਆਪ ਨੇ 1965 ਤੇ 1971 ਦੀਆਂ ਪਾਕਿਸਤਾਨ ਨਾਲ ਹੋਈਆਂ ਦੋਵੇਂ ਲੜਾਈਆਂ ਵਿਚ ਹਿੱਸਾ ਲੈ ਹਰ ਮੁਹਾਜ਼ ਤੇ ਫ਼ਤਹਿ ਪ੍ਰਾਪਤ ਕੀਤੀ ਪਰ ਦੂਜੀ ਜੰਗ ਵਿਚ ਸਿਰ ਤੇ ਇਕ ਗੁਝੀ ਸੱਟ ਲਗ ਜਾਣ ਤੇ ਆਪ ਦੀ ਉਤੇਜਨਾ ਵਿਚ ਫ਼ਰਕ ਆ ਗਿਆ ਜਿਸ ਤੇ ਆਪ ਨੂੰ ਲੋ ਮੈਡੀਕਲ ਕੈਟੇਗਰੀ ਵਿਚ ਕਰ ਦਿਤਾ ਗਿਆ।

ਕਠਨ ਮਿਹਨਤ ਅਥਵਾ ਸਰਵਿਸ ਦੌਰਾਨ (ਆਊਟ-ਸਟੈਂਡਿੰਗ) ਰੀਕਾਰਡ ਹੋਣ ਕਾਰਨ 1976 ਵਿਚ ਆਪ ਨੂੰ ਮੇਜਰ ਬਣਾ ਦਿਤਾ ਗਿਆ ਪਰ ਅਗਲੇ ਅਹੁਦੇ ਭਾਵ ਲੈਫਟੀਨੈਂਟ ਕਰਨਲ ਜੋ ਸੀਲੈਕਟਿਵ ਪੋਸਟ ਹੁੰਦੀ ਹੈ, ਲਈ Strongly Recommend ਦੇ ਰੀਮਾਰਕਸ ਮਿਲਣ ਦੇਬਾਵਜੂਦ ਮੈਡੀਕਲ ਗਰਾਊਂਡਜ਼ ਯੈਨੀ ਕੈਟੀਗਰੀ ਹੋਣ ਕਰ ਕੇ ਆਪ ਕਰਨਲ ਨ ਬਣ ਸਕੇ ਤੇ ਇੰਜ 1985 ਵਿਚ ਆਪ ਨੇ ਫ਼ੌਜ ਦੀ ਨੌਕਰੀ ਤੋਂ ਪਰੀਮੈਚੋਅਰ ਰੀਟਾਇਰਮੈਂਟ ਲੈ ਜਗਾ ਧਰੀ ਵਿਖੇ ਆਪਣੇ ਮਰਾਠਾ ਫਾਰਮ ਵਿਚ ਨਿਵਾਸ ਰਖਦੇ ਹਨ।

ਆਪ ਦੀ ਸ਼ਾਦੀ ਦਿਲੀ ਭਾਈ ਚਾਰੇ ਤਥਾ ਸੈਂਟ੍ਰਲ ਕਮੇਟੀ ਦੇ ਪਰਸਿਧ ਆਗੂ ਸੱਚਖੰਡ ਨਿਵਾਸੀ ਸ: ਹਰਨਾਮ ਸਿੰਘ ਸੂਦਨ ਦੀ ਸਪੁਤਰੀ ਬੀਬੀ ਮਨਜੀਤ ਕੌਰ ਨਾਲ ਹੋਈ ਜਿਨ੍ਹਾਂ ਦੀ ਕੁਖੋਂ ਦੋ ਲੜਕੇ ਹਨ।

# ਸ: ਜੋਧ ਸਿੰਘ ਜੀ

ਆਪ ਸੱਚਖੰਡ ਨਿਵਾਸੀ ਗਿ: ਰਾਮ ਕਿਸ਼ਨ ਸਿੰਘ ਸਾਹਿਬ ਆਫ਼ ਪਟਿਆਲਾ ਦੇ ਸਪੁਤਰ ਹਨ। ਗਿਆਨੀ ਜੀ ਨੇ ਗੁਰਦਵਾਰਾ ਮੋਤੀ ਬਾਗ਼ (ਪੈਲਸ) ਵਿਖੇ 30 ਸਾਲ ਤੀਕ ਸੇਵਾ ਕੀਤੀ ਤੇ ਕੁਝ ਸਮਾ ਮਹਾਰਾਜਾ ਭੁਪਿੰਦਰ ਸਿੰਘ ਦੇ ਬੱਚੇ-ਬੱਚੀਆਂ ਨੂੰ ਧਾਰਮਕ ਵਿਦਿਆ ਵੀ ਪੜ੍ਹਾਈ। ਗਿ: ਜੀ ਰਿਆਸਤ ਪਟਿਆਲਾ ਦੇ ਪਰਸਿਧ ਨਿਰਮਲੇ ਸਾਧੂ ਪੰਡਤ ਰਾਮ ਬਸੰਤ ਸਿੰਘ (ਜਿਨ੍ਹਾਂ ਦੀ ਜੀਵਨੀ ਇਸ ਪੁਸਤਕ ਵਿਚ ਅੰਕ ਹੈ) ਜੀ ਦੇ ਸ਼ਿਸ਼ ਸਨ। ਪੰਡਤ ਜੀ ਦਾ ਆਦਰਸ਼ ਵਿਦਿਆ ਸੀ ਜਿਨ੍ਹਾਂ ਦੇ ਆਦੇਸ਼ਤ ਦੀ ਪਾਲਨਾ ਕਰਦੇ ਹੋਏ ਗਿ: ਰਾਮ ਕਿਸ਼ਨ ਸਿੰਘ ਜੀ ਨੇ ਵੀ ਆਪਣੇ ਲੜਕੇ ਜੋਧ ਸਿੰਘ ਨੂੰ ਉਚ ਵਿਦਿਆ ਦਿਲਾਣ ਦਾ ਸੰਕਲਪ ਕੀਤਾ ਤੇ ਇੰਜ ਜੋਧ ਸਿੰਘ ਜੀ ਦੀ ਪੜ੍ਹਾਈ ਤੇ ਆਪਣੀ ਤਨਖਾਹ ਦਾ 90 ਪ੍ਰਤੀਸ਼ਤ ਹਿਸਾ ਖ਼ਰਚ ਕਰਦੇ ਰਹੇ।

ਸ: ਜੋਧ ਸਿੰਘ ਨੇ 1939 ਵਿਚ ਲਾਹੌਰ ਦੇ ਫ਼ਾਰਮਨ ਕ੍ਰਿਸਚਨ (ਐਫ਼ ਸੀ) ਕਾਲਜ ਤੋਂ ਐਮ ਏ ਅਰਥ ਸ਼ਾਸਤਰ ਦੀ ਪ੍ਰੀਖਿਆ ਪਾਸ ਕਰਨ ਉਪ੍ਰੰਤ ਨਿਮਨ ਲਿਖਤ ਪ੍ਰਾਪਤੀਆਂ ਹਾਸਲ ਕੀਤੀਆਂ :—

1940 ਵਿਚ ਉਤਰ-ਪਛਮੀ ਰੇਲਵੇ ਵਿਚ ਲਾਹੌਰ ਵਿਖੇ ਨੌਕਰ ਹੋਏ। 1941 ਵਿਚ ਰੇਲਵੇ ਦੀ ਨੌਕਰੀ ਛਡ ਮਹਾਰਾਜਾ ਪਟਿਆਲਾ ਦੇ ਡੇਉੜੀ ਮੁਹਲਾ ਵਿਖੇ ਨੌਕਰ ਹੋਏ ਤੇ ਕੁਝ ਚਿਰ ਮਗਰੋਂ ਰਿਆਸਤ ਦੇ ਇਨਕਮ ਟੈਕਸ ਮਹਿਕਮੇ ਵਿਚ ਇੰਸਪੈਕਟਰ ਲਗ ਗਏ।

1943 ਵਿਚ ਰਿਆਸਤ ਦੇ ਸਿਵਲ ਸਪਲਾਈ ਮਹਿਕਮੇ ਵਿਚ ਐਸਿਸਟੈਂਟ ਡਾਇਰੈਕਟਰ ਲਗੇ। 1948 ਵਿਚ ਇਨਕਮ ਟੈਕਸ ਅਫ਼ਸਰ ਬਣੇ।

1950 ਵਿਚ ਜਦ ਭਾਰਤ ਸਰਕਾਰ ਨੇ ਇਹ ਮਹਿਕਮਾ ਆਪਣੇ ਅਧਿਕਾਰ ਵਿਚ ਲਿਆ ਤਾਂ ਸ: ਜੋਧ ਸਿੰਘ ਨੇ ਇਨਕਮ ਟੈਕਸ ਅਫ਼ਸਰ ਦੇ ਤੌਰ ਤੇ ਪਟਿਆਲੇ, ਬਠਿੰਡੇ, ਰੋਹਤਕ, ਅੰਬਾਲੇ, ਸ਼ਿਮਲੇ, ਇੰਦੌਰ, ਉਜੈਨ ਤੇ ਕਲਕਤੇ ਆਦਿਕ ਥਾਵਾਂ ਵਿਖੇ ਕੰਮ ਕੀਤਾ।

1969 ਵਿਚ ਕਲਕਤੇ ਵਿਖੇ ਆਪ ਐਸਿਸਟੈਂਟ ਕਮਿਸ਼ਨਰ ਇਨਕਮ ਟੈਕਸ ਦੀ ਉਚ ਪਦਵੀ ਤੇ ਲਗੇ ਤੇ 1970 ਵਿਚ ਆਪ ਦੀ ਬਦਲੀ ਦਿਲੀ ਹੋਈ।

1970 ਤੋਂ ਲੈ ਕੇ 29-11-1975 ਤੀਕ ਆਪ ਐਸਿਸਟੈਂਟ ਕਮਿਸ਼ਨਰ ਇਨਕਮ ਟੈਕਸ ਰਹੇ ਤੇ 30-11-75 ਨੂੰ ਨੌਕਰੀ ਤੋਂ ਸੇਵਾ ਨਿਵਿਰਤ ਹੋਏ ਜਿਸ ਉਪ੍ਰੰਤ ਆਪ ਇਨਕਮ ਟੈਕਸ ਐਡਵੋਕੇਟ ਦੀ ਪ੍ਰੈਕਟਿਸ ਕਰ ਰਹੇ ਹਨ।

ਸ਼ਾਦੀ ਤੇ ਪਰਿਵਾਰ :—ਆਪ ਦੀ ਸ਼ਾਦੀ ਸ: ਗੁਰਬਚਨ ਸਿੰਘ ਪੋਸਟ ਮਾਸਟਰ ਅੰਮ੍ਰਿਤਸਰ ਦੀ ਸਪੁਤ੍ਰੀ ਬੀਬੀ ਕੁਲਦੀਪ ਕੌਰ ਜੀ ਨਾਲ 1940 ਵਿਚ ਹੋਈ ਜਿਨ੍ਹਾਂ ਦੀ ਕੁਖੋਂ ਦੋ ਲੜਕਿਆਂ ਤੇ ਤਿੰਨ ਲੜਕੀਆਂ ਨੇ ਜਨਮ ਲਿਆ। ਆਪ ਦੇ ਵਡੇ ਸਪੁਤ੍ਰ ਸ: ਹਰਦਪਿੰਦਰ ਸਿੰਘ ਜੀ (PWD) ਦੇ ਮਹਿਕਮੇ ਵਿਚ

ਹਨ ਤੇ ਦੂਜੇ ਲੜਕੇ ਸ: ਗੁਣਸਮਿੰਦਰ ਸਿੰਘ ਜੀ ਵੀ

ਹਨ। ਜਿਨ੍ਹਾਂ ਨੇ ਦਿਲੀ ਵਿਚ ਹੀ ਆਪਣੀ ਫ਼ੈਕਟਰੀ ਲਗਾ ਰਖੀ ਹੈ। ਆਪ ਦੀ ਵਡੀ ਸਪੁਤਰੀ ਕੰਵਲ ਇੰਦਰ ਦਿਲੀ ਵਿਖੇ ਸੈਸ਼ਨ ਜੱਜ ਲਗੇ ਹੋਏ ਹਨ। ਦੂਜੀ ਲੜਕੀ ਹਰਜੀਤ ਇੰਦਰ ਕੌਰ ਡਾਕਟਰ ਹਨ ਜਿਨ੍ਹਾਂ ਦੀ ਸ਼ਾਦੀ ਡਾ: ਹਰਦੇਵ ਸਿੰਘ ਨਾਲ ਹੋਈ ਹੈ ਦੋਨੋਂ ਦਿਲੀ ਵਿਖੇ ਹੀ ਨੌਕਰ ਹਨ। ਤੀਜੀ ਲੜਕੀ ਹਿਮਕਰਨ ਕੌਰ M. A, ਹੈ ਜੋ ਅੰਮ੍ਰਿਤਸਰ ਵਿਖੇ ਗੂੰਗੇ ਬੋਲੇ ਬਚਿਆਂ ਨੂੰ ਪੜ੍ਹਾਂਦੀ ਹੈ।

ਸ: ਜੋਧ ਸਿੰਘ ਜੀ ਕਈ ਸਾਲਾਂ ਤੋਂ ਦਿਲੀ ਬ੍ਰਾਹਮਣ ਸਿਖ ਬ੍ਰਾਦਰੀ ਦੇ ਪ੍ਰਧਾਨ ਚਲੇ ਆ ਰਹੇ ਹਨ। ਆਪ ਬੜੇ ਠੰਡੇ ਸੁਭਾ ਵਾਲੇ ਤੇ ਸੂਝਵਾਨ ਪੁਰਸ਼ ਹਨ ਜਿਨ੍ਹਾਂ ਦੀ ਇਹ ਹੀ ਇਛਾ ਰਹੀ ਹੈ ਕਿ ਬ੍ਰਾਦਰੀ ਦੇ ਬਚੇ ਬੱਚੀਆਂ ਵਿਚ ਉਚੀ ਵਿਦਿਆ ਪ੍ਰਾਪਤ ਕਰਨ ਦਾ ਲਕਸ਼ ਹੋਣਾ ਚਾਹੀਦਾ ਹੈ : ਵਿਦਿਆ-ਵਿਦਿਆ ਵਿਦਿਆ।

ਸ: ਜੋਧ ਸਿੰਘ ਜੀ ਦੇ ਨਿਮਨ ਲਿਖਤ ਨਜ਼ਦੀਕੀ ਰਿਸ਼ਤੇਦਾਰਾਂ ਦਾ ਸੰਖੇਪ ਅਖਰਾਂ ਵਿਚ ਜ਼ਿਕਰ ਕਰਨਾ ਪਾਠਕ ਸਜਨਾਂ ਦੀ ਜਾਣਕਾਰੀ ਵਿਚ ਵਾਧਾ ਕਰੇਗਾ :—

ਆਪ ਦੀ ਭੈਣ ਦੀ ਸ਼ਾਦੀ ਗਿ: ਬੁਧ ਸਿੰਘ ਜੀ ਪਰਸਿਧ ਛਾਪੇਕਾਰ ਅੰਮ੍ਰਿਤਸਰ ਦੇ ਸਪੁਤਰ ਸ: ਮਹਿੰਦਰ ਸਿੰਘ ਜੀ ਨਾਲ ਹੋਈ। (ਗਿ: ਬੁਧ ਸਿੰਘ ਜੀ ਬ੍ਰਾਦਰੀ ਦੇ ਚੋਣਵੇਂ ਰਤਨ ਸਨ ਜਿਨ੍ਹਾਂ ਨੇ ਸ਼ੁਧ ਸ੍ਰੀ ਗੁਰੂ ਗਰੰਥ ਸਾਹਿਬ ਛਾਪਣ ਦੀ ਬਹੁਮੁਲੀ ਸੇਵਾ ਕੀਤੀ ਆਪ ਦੀ ਜੀਵਨੀ ਇਸ ਪੁਸਤਕ ਦੇ ਪੰਨਿਆਂ ਤੋਂ ਪੜੀ ਜਾ ਸਕਦੀ ਹੈ ਸ: ਮਹਿੰਦਰ ਸਿੰਘ ਦੇ ਇਕ ਸਪੁਤਰ ਭਾਵ ਗਿਆਨੀ ਜੀ ਦੇ ਪੋਤਰੇ ਸ: ਨਿਰਪਿੰਦਰ ਸਿੰਘ 'ਰਤਨ' ਪੰਜਾਬ ਕੈਡਰ ਦੇ IAS ਹਨ ਜੋ ਆਪਣੀ ਹੁਸਨੇ ਲਿਆਕਤ ਸਦਕੇ ਪੰਜਾਬ ਸਟੇਟ ਵਿਖੇ ਕਈ ਉਚ ਔਹਦਿਆਂ ਤੇ ਰਹਿਣ ਉਪ੍ਰੰਤ ਅਜ-ਕਲ ਫ਼ਿਰੋਜ਼ਪੁਰ ਵਿਖੇ ਕਮਿਸ਼ਨਰ ਦੀ ਉਚ ਪਦਵੀ ਤੇ ਲਗੇ ਹੋਏ ਹਨ। ਸ; ਮਹਿੰਦਰ ਸਿੰਘ ਦੇ ਦੂਜੇ ਲੜਕੇ ਬ੍ਰਿਜਿੰਦਰ ਸਿੰਘ 'ਰਤਨ' ਹਨ ਜੋ ਖ਼ਾਲਸਾ ਕਾਲਜ ਦਿਲੀ ਵਿਖੇ ਅੰਗਰੇਜ਼ੀ ਦੇ ਪ੍ਰੋਫੈਸਰ ਹਨ।

# ਜਸਟਿਸ ਸ: ਮਹਿੰਦਰ ਸਿੰਘ ਜੋਸ਼ੀ, ਨਵੀਂ ਦਿਲੀ



ਆਪ ਜੀ ਦਾ ਜਨਮ ਸ: ਕਾਹਨ ਸਿੰਘ ਦੀ ਧਰਮ ਪਤਨੀ ਮਾਤਾ ਭਾਗਵੰਤੀ ਦੇ ਉਦਰੋਂ ਦਸ ਅਕਤੂਬਰ 1919 ਈ: ਨੂੰ ਪਟਿਆਲਾ ਰਿਆਸਤ ਦੇ ਪਿੰਡ ਭਾਈ ਕੀ ਪਸੋਰ (ਰਾਜਪੁਰਾ) ਵਿਖੇ ਹੋਇਆ। ਪਰ ਸ਼ੂਮੀਏ ਕਿਸਮਤ ਕਿ ਇਹ ਬਾਲਕਾ ਕੇਵਲ ਇਕ ਸਾਲ ਦਾ ਹੀ ਹੋ ਪਾਇਆ ਸੀ ਕਿ ਪ੍ਰਕ੍ਰਿਤੀ ਨੇ ਇਸ ਨੂੰ ਆਪਣੇ ਪੂਜ ਪਿਤਾ ਦੀ ਸ਼ਫ਼ਕਤ ਦਾ ਅਨੰਦ ਮਾਨਣ ਤੋਂ ਸਦਾ ਲਈ ਸਖਣਾਂ ਕਰ ਦਿਤਾ ਜਿਸ ਤੇ ਇਸ ਨੇ ਮਾਤਾ ਭਾਗਵੰਤੀ ਦੀ ਦੇਖ ਰੇਖ ਹੇਠਾਂ ਆਪਣੇ ਭਵਿਖ ਨੂੰ ਸੰਵਾਰਨ ਲਈ ਮੁਢਲੀ ਅਖਰ ਵਿਦਿਆ ਦਾ ਅਰੰਭ ਕਰਦੇ ਹੋਏ ਮੁਕਾਮੀ ਸਕੂਲ ਤੋਂ ਦਸਵੀਂ ਪਾਸ ਕੀਤੀ ਤੇ ਫਿਰ ਵਿਅਕਤਿਕ ਪਰੀਖਿਆਰਥੀ ਦੇ ਤੌਰ ਤੇ ਪੰਜਾਬ ਯੂਨੀਵਰਸਿਟੀ ਤੋਂ ਗਿਆਨੀ ਐਫ਼ ਏ ਤਥਾ ਬੀ. ਏ. ਪਾਸ ਕਰਨ ਮਗਰੋਂ ਮਹਿਸੂਲ ਚੁੰਗੀ ਦੇ ਵਿਭਾਗ ਵਿਚ ਸਹਾਇਕ

ਮੁਹੱਰਰ ਦੇ ਤੌਰ ਤੇ ਕੰਮ ਕੀਤਾ ਅਥਵਾ ਦੋ ਸਾਲ ਤੀਕ ਲੋਇਰ ਮਿਡਲ ਸਕੂਲ ਟਲੇਵਾਲ ਵਿਖੇ ਹੈਡ ਮਾਸਟਰੀ ਵੀ ਕੀਤੀ । 1944 ਵਿਚ ਜੋਸ਼ੀ ਸਾਹਿਬ ਨੇ ਆਗਰਾ ਯੂਨੀਵਰਸਿਟੀ ਤੋਂ ਐਲ. ਐਲ. ਬੀ. ਦੀ ਉਪਾਧੀ ਹਾਸਲ ਕਰਦਿਆਂ ਹੀ ਰਿਆਸਤ ਪਟਿਆਲਾ ਦੇ Foreign office ਵਿਚ Leagal Assistant ਦੀ ਪਦਵੀ ਤੇ ਨਿਯੁਕਤ ਹੋਏ ਤੇ 1945 ਵਿਚ ਇਸੇ ਰਿਆਸਤ ਦੀ High Court ਵਿਚ Reader ਅਥਵਾ ਦੋ ਸਾਲਾਂ ਮਗਰੋਂ ਭਾਵ 1947 ਵਿਚ Magistrate 1st Class ਮੁਕੱਰਰ ਹੋਏ । 14-15 ਸਾਲ ਇਸ ਪਦਵੀ ਨੂੰ ਬੜੀ ਖ਼ੁਸ਼ ਅਸਲੂਬੀ ਨਾਲ ਨਿਭਾਣ ਉਪ੍ਰੰਤ 1962 ਤੋਂ 1964 ਤੀਕ Additional ਤੇ ਫਿਰ 1968 ਤੀਕ ਆਪ Session Judge ਨਿਯੁਕਤ ਰਹੇ । 1968 ਤੋਂ 1971 ਤੀਕ ਭਾਰਤ ਸਰਕਾਰ ਦੇ Official Language Legislative Commission (ਪੰਜਾਬ) ਦੇ ਮੈਂਬਰ ਰਹੇ । 1971 ਤੋਂ 1974 ਤੀਕ ਦਿੱਲੀ ਹਾਈਕੋਰਟ ਦੇ ਰਜਿਸ-ਟ੍ਰਾਰ ਤੇ ਫਿਰ ਇਸੇ ਕੋਰਟ (ਹਾਈ) ਦੇ 1974 ਤੋਂ 1980 ਤੀਕ ਆਪ ਫ਼ਾਜਲ ਜੱਜ ਰਹੇ । ਕਰੀਬ 34 ਸਾਲ ਤੀਕ ਦੀ Maritorious Service ਕਰਨ ਮਗਰੋਂ ਜਸਟਿਸ ਜੋਸ਼ੀ 31-10-1981 ਨੂੰ ਸੇਵਾ ਨਿਵਰਿਤ ਹੋਏ ਤੇ ਅਜ ਕਲ ਆਪ ਹਾਈ ਕੋਰਟ ਤਥਾ ਸੁਪਰੀਮ ਕੋਰਟ ਦਿੱਲੀ ਦੇ Senior Advocate ਦੇ ਤੌਰ ਤੇ ਪ੍ਰੈਕਟਿਸ ਕਰਦੇ ਹਨ ਅਥਵਾ ਆਪਣੀ ਕੋਠੀ 145 ਮਧੂਵਨ, ਨੇੜੇ ਸ਼ਕਰਪੁਰ ਦਿੱਲੀ ਵਿਖੇ ਰਿਹਾਇਸ਼ ਰਖਦੇ ਹਨ ।

ਜਿਥੇ ਜਸਟਿਸ ਜੋਸ਼ੀ Judiciary Life ਵਿਚ ਪ੍ਰਾਕ੍ਰਿਤਕ ਯੋਗਤਾਵਾਂ ਵਿਚ ਆਪਣਾ ਸਾਨੀ ਨਹੀਂ ਸਨ ਰਖਦੇ, ਉਥੇ ਆਪ ਨੂੰ ਆਪਣੀ ਮਾਂ ਬੋਲੀ ਪੰਜਾਬੀ ਸਾਹਿਤ ਕਲਾ ਨਾਲ ਵੀ ਅਥਾਹ ਸ਼ਰਧਾ ਤੇ ਗੂੜ੍ਹੀ ਦਿਲਚਸਪੀ ਹੈ ਜਿਸ ਦੇ ਪਰਿਣਾਮ ਸਰੂਪ ਆਪ ਨੇ 1982 ਤੀਕ ਦਸ ਕਹਾਣੀ ਸੰਗ੍ਰਹਿ ਤੇ ਦੋ ਨਾਵਲ ਪ੍ਰਕਾਸ਼ਤ ਕਰਾਏ ਹਨ ਜਿਨ੍ਹਾਂ ਦੀ ਮਾਰਕੀਟ ਵਿਚ ਬਹੁਤ Demand ਹੈ । Note :—ਅਫ਼ਸੋਸ ਹੈ ਕਿ ਜੋਸ਼ੀ ਸਾਹਿਬ ਦੀਆਂ 1982 ਬਾਅਦ ਦੀਆਂ ਕਿਰਤਾਂ ਬਾਰੇ ਕੋਈ ਜਾਣਕਾਰੀ ਪ੍ਰਾਪਤ ਨਹੀਂ ਹੋ ਸਕੀ ਕਿਉਂਕਿ ਉਹ ਅਜ ਕਲ ਬਿਆਸਾ ਵਿਖੇ ਆਰਜ਼ੀ ਰਿਹਾਇਸ਼ ਰੱਖਦੇ ਹਨ ।

ਆਪ ਦੀਆਂ ਲਿਖਤਾਂ ਤੋਂ ਪਰਭਾਵਤ ਹੋ ਜਿਥੇ ਭਾਰਤ ਸਰਕਾਰ ਨੇ ਆਪ ਨੂੰ ਪੰਜਾਬੀ ਭਾਸ਼ਾ ਦਾ ਅਚਾਰੀਆ ਤਸਲੀਮ ਕਰਦੇ ਹੋਏ ਭਾਰਤ ਦੇ ਸੰਵਿਧਾਨ ਦਾ ਪੰਜਾਬੀ ਜ਼ਬਾਨ 'ਚ ਅਨੁਵਾਦ ਕਰਨ ਦੀ ਸੇਵਾ ਬਖ਼ਸ਼ੀ ਉਥੇ ਦਿੱਲੀ ਦੀ ਸਾਹਿਤ ਕਲਾ ਪ੍ਰੀਸ਼ਦ, ਪੰਜਾਬ ਤੇ ਪੰਜਾਬੀ ਕਲਾ ਬੋਰਡ ਤਥਾ ਦਿੱਲੀ ਗੁਰਦਵਾਰਾ ਪ੍ਰਬੰਧਕ ਕਮੇਟੀ ਇਤ ਆਦਿਕ ਸੰਸਥਾਵਾਂ ਵਲੋਂ, ਜੋਸ਼ੀ ਸਾਹਿਬ ਦੀ ਪੰਜਾਬੀ ਅਦਬ ਲਈ ਕੀਤੀ ਕਠਨ ਤਪੱਸਿਆ ਤੇ ਰਿਆਜ਼ਤ ਦੀ ਕਦਰ ਸ਼ਨਾਸ਼ੀ ਤਥਾ ਹੌਸਲਾ ਅਫ਼ਜ਼ਾਈ ਵਜੋਂ, ਆਪ ਕਈ ਪੁਰਸਕਾਰ ਨਾਲ ਸਨਮਾਨਿਤ ਕੀਤੇ ਜਾ ਚੁੱਕੇ ਹਨ । ਮਾਂ ਬੋਲੀ ਲਈ ਕੀਤੀਆਂ

ਆਪ ਦੀਆਂ ਪੂਰਵ ਸੇਵਾਵਾਂ ਤੇ ਸੈਂਟ੍ਰਲ ਕਮੇਟੀ ਬਜਾ ਤੌਰ ਤੇ ਮਾਣ ਕਰਦੀ ਹੈ ।

ਜਸਟਿਸ ਮਹਿੰਦਰ ਸਿੰਘ ਜੋਸ਼ੀ ਦੇ ਸਪੁੱਤਰ ਡਾ: ਪ੍ਰੀਤਿੰਦਰ ਸਿੰਘ ਜੋਸ਼ੀ ਡਾਕਟਰੀ ਦੀਆਂ ਭਾਰਤ, ਇੰਗਲੈਂਡ ਤੇ ਅਮਰੀਕਾ ਤੋਂ ਉੱਚ ਉਪਾਧੀਆਂ ਪ੍ਰਾਪਤ ਕਰਨ ਮਗਰੋਂ ਆਪਣੇ ਦੇਸ਼ ਦੇ ਗਿਣੇ ਚੁਣੇ ਚੰਦ Heart Specialists ਵਿਚੋਂ ਇਕ ਹਨ (ਆਪ ਦਾ ਜੀਵਨ ਬਿਰਤਾਂਤ ਇਸ ਪੁਸਤਕ ਵਿਚ ਵੱਖਰੇ ਤੌਰ ਤੇ ਦਰਜ ਹੈ) । ਜਸਟਿਸ ਜੀ ਦੀ ਸਪੁੱਤਰੀ ਵੀ ਆਪਣੇ ਭਰਾਤਾ ਵਾਂਗ ਉੱਚ ਵਿਦਿਆ ਪ੍ਰਾਪਤ ਕਰਨ ਲਈ ਯਤਨ ਸ਼ੀਲ ਹਨ । 'ਸਾਸਨ'

# ਸ: ਰੰਗੀਲ ਸਿੰਘ ਬਾਰ-ਐਟ-ਲਾ ਐਕਸ ਮਨਿਸਟਰ ਜੰਮੂ ਕਸ਼ਮੀਰ ਸਟੇਟ

ਜਨਮ : 27-2-1933 ਨੂੰ ਪ੍ਰਸਿੱਧ ਟ੍ਰਾਂਸਪੋਰਟਰ ਸ: ਕਾਹਨ ਸਿੰਘ ਦੇ ਗ੍ਰਹਿ ਵਿਖੇ ਹੋਇਆ ।

ਤਾਲੀਮ : ਜੀ.ਸੀ. ਐਮ. ਕਾਲਜ ਜੰਮੂ ਤੋਂ ਬੀ. ਏ. 1952 ਵਿਚ । ਐਮ. ਏ. ਦੀ ਡਿਗਰੀ ਲਖਨਊ ਯੂਨੀਵਰਸਿਟੀ ਤੋਂ 1954 ਵਿਚ । ਐਲ. ਐਲ. ਬੀ. ਲਖਨਊ ਯੂਨੀਵਰਸਿਟੀ ਤੋਂ 1955 ਵਿਚ ਤਥਾ Diploma in law Taxation ਲਖਨਊ ਯੂਨੀਵਰਸਿਟੀ ਤੋਂ 1955 ਵਿਚ । ਐਲ. ਐਲ. ਐਮ. ਯੂਨੀਵਰਸਿਟੀ ਆਫ਼ ਲੰਡਨ, ਯੂ. ਕੇ. ਤੋਂ 1960 ਵਿਚ ਤੇ Barrister at law ਲਿੰਕੋਲਨ ਇਨ ਲੰਡਨ, ਯੂਨਾਈਟਿਡ ਕਿੰਗਡਮ ।

ਮੁਲਾਜ਼ਮਤ : ਜੁਡੀਸ਼ਲ ਸਰਵਿਸ, ਜੰਮੂ-ਕਸ਼ਮੀਰ 1955-57 ਤੀਕ ਜੰਮੂ-ਕਸ਼ਮੀਰ ਸਰਕਾਰ ਦੇ ਪ੍ਰਾਸੀਕਯੂਟਰ ਰਹੇ । 1962 ਤੋਂ 67 ਤਕ ਜੰਮੂ-ਕਸ਼ਮੀਰ ਸਰਕਾਰ ਦੇ ਸਪੈਸ਼ਲ ਮੁਨਸਿਫ਼ (ਮੈਜਿਸਟ੍ਰੇਟ) ਤੇ ਮਿਉਨਸਿਪਲ ਮੈਜਿਸਟ੍ਰੇਟ ਰਹੇ ਤੇ ਫਿਰ ਰਾਜਸੀ ਪਿੜ ਵਿਚ ਹਿੱਸਾ ਲੈਣ ਲਈ ਆਪਣੀ ਮਰਜ਼ੀ ਨਾਲ ਨੌਕਰੀ ਤੋਂ ਤਿਆਗ ਪੱਤਰ ਦੇ ਦਿੱਤਾ ।

ਰਾਜਸੀ ਸਰਗਰਮੀਆਂ : ਰਣਬੀਰ ਸਿੰਘ ਪੁਰਾ ਦੀ ਅਸੈਂਬਲੀ ਸੀਟ ਤੋਂ ਕਾਂਗਰਸ (i) ਦੀ ਟਿਕਟ ਤੇ 1972 ਵਿਚ ਮੈਂਬਰ ਚੁਣੇ ਗਏ ਤੇ 1977 ਤੀਕ ਇਸ ਪਦਵੀ ਤੇ ਰਹੇ । 1972 ਵਿਚ ਹੀ ਆਪ ਪਬਲਿਕ ਅਕਾਊਂਟਸ ਕਮੇਟੀ ਦੇ ਚੇਅਰਮੈਨ ਬਣੇ । 1973 ਵਿਚ ਮਹਿਕਮਾ ਮਾਲ ਤੇ ਅਮਨ ਕਾਨੂੰਨ ਦੇ ਮਨਿਸਟਰ ਆਫ਼ ਸਟੇਟ ਨਿਯੁਕਤ ਹੋਏ । 1974 ਵਿਚ ਆਪ ਦੀ ਕਾਬਲੀਅਤ ਦੀ ਕਦਰ ਸ਼ਨਾਸ਼ੀ ਵਜੋਂ ਹੈਲਥ ਤੇ ਮੈਡੀਕਲ ਐਜੂਕੇਸ਼ਨ ਦਾ ਆਪ ਨੂੰ ਮਨਿਸਟਰ ਥਾਪਿਆ ਗਿਆ । 1975 ਵਿਚ ਨੈਸ਼ਨਲ ਕਾਨਫਰੰਸ ਦੇ ਮੁਖੀ

ਸ਼ੇਖ ਮੁਹਮਦ ਅਬਦੁਲਾ ਤੇ ਭਾਰਤ ਦੀ ਕੇਂਦਰੀ ਸਰਕਾਰ ਦਾ ਆਪਸੀ ਸਮਝੌਤਾ ਹੋ ਜਾਣ ਤੇ ਆਪ ਨੇ ਵਜ਼ਾਰਤ ਤੋਂ ਅਸਤੀਫ਼ਾ ਦੇ ਦਿਤਾ ਪਰ ਛੇਤੀ ਹੀ ਭਾਵ 1975 ਵਿਚ ਹੀ ਆਪ ਨੂੰ ਮੁੜ ਰਿਆਸਤ ਦੇ ਵਿਦਿਆ ਵਿਭਾਗ ਦਾ ਸਟੇਟ ਮਨਿਸਟਰ ਬਣਾ ਦਿਤਾ ਗਿਆ ਜਿਸ ਪਦ ਤੇ ਆਪ 1977 ਤੀਕ ਬਿਰਾਜਮਾਨ ਰਹੇ। ਇਸ ਉਪ੍ਰੰਤ ਆਪ ਨੂੰ ਦੂਜੀ ਵਾਰ ਫੁਲ ਮਨਿਸਟਰ ਨਿਯੁਕਤ ਕੀਤਾਗਿਆ।

ਕੌਮਾਂਤ੍ਰੀ ਸੇਵਾਵਾ—ਆਪ ਨੇ ਨਿਮਨਲਿਖਤ ਅੰਤਰਰਾਸ਼ਟ੍ਰੀ ਕਾਨਫ਼ਰੰਸਾਂ ਵਿਚ ਭਾਰਤ ਨੂੰ Represent ਕੀਤਾ।-

(i) ਸਰਵ ਦੇਸ਼ੀ ਵਿਦਿਅਕ ਕਾਨਫ਼ਰੰਸ ਬਰਲਨ (ਪੂਰਬੀ ਜਰਮਨ 1976 ਵਿਚ (ii) United Nations ਵਲੋਂ 1977 ਵਿਚ ਜਕਾਰਟਾ (ਇੰਡੋ ਨੇਸੀਆ) ਵਿਖੇ ਜਨ ਸੰਖਿਆ ਉਤੇ ਹੋਈ ਵਿਚਾਰ ਗੋਸ਼ਟੀ ਸਮੇਂ ਭਾਰਤ ਸਰਕਾਰ ਦੀ ਨੁਮਾਇੰਦਗੀ ਕੀਤੀ। ਇਨ੍ਹਾਂ ਤੋਂ ਛੁਟ 1988 ਵਿਚ Seoul ਵਿਖੇ ਹੋਈਆਂ ਅੰਤਰ ਰਾਸ਼ਟਰੀ ਖੇਡਾਂ ਸਮੇਂ ਵੀ ਆਪ ਨੇ Indian Qlympic Association ਨੂੰ Observer ਦੀ ਹੈਸੀਅਤ ਵਿਚ Represent ਕੀਤਾ।

ਸ: ਰੰਗੀਲ ਸਿੰਘ 1983 ਵਿਚ ਪੱਛਮੀ ਜੰਮੂ ਦੇ ਚੋਣ ਹਲਕੇ ਤੋਂ ਜੰਮੂ ਕਸ਼ਮੀਰ ਦੀ ਲੇਜਸਲੇਟਿਵ ਅਸੰਬਲੀ ਲਈ ਦੂਜੀ ਵੇਰ ਮੈਂਬਰ ਚੁਣੇ ਗਏ ਤੇ ਨਿਮਨ ਲਿਖਤ ਪਦਵੀਆਂ ਤੇ ਰਹੇ :-

(ੳ) ਡਿਪਟੀ ਲੀਡਰ ਕਾਂਗਰਸ (ਆਈ) ਲੇਜਸਲੇਚਰ ਪਾਰਟੀ 1983 ਤੋਂ 1986 ਤੀਕ।

(ਅ) ਮੈਂਬਰ ਅਕਾਊਂਟਸ ਸਬ ਕਮੇਟੀ 1984-85 (ੲ) ਮੈਂਬਰ ਪਬਲਿਕ ਅੰਡਰਟੇਕਿੰਗ 1985-861 1987 ਵਿਚ ਸਰਦਾਰ ਸਾਹਿਬ ਤੀਜੀ ਵਾਰ ਰਣਬੀਰ ਸਿੰਘ ਪੁਰਾ ਦੇ ਚੋਣ ਖੇਤਰ ਤੋਂ ਪੂਰਵ ਅਸੰਬਲੀ ਦੇ ਮੈਂਬਰ ਚੁਣੇ ਗਏ ਜਿਸ ਦੌਰਾਨ ਨਿਮਨ ਲਿਖਤ ਪਦਵੀਆਂ ਤੇ ਰਹਿ ਰਿਆਸਤ ਵਾਸੀਆਂ ਦੀ ਸੇਵਾ ਕੀਤੀ :-

(i) 1987 ਵਿਚ Pro-Term Speaker ਬਣੇ। (ii) ਚੇਅਰਮੈਨ ਪਬਲਿਕ ਅਕਾਊਂਟ ਕਮੇਟੀ 1987-88 (ifi) ਚੇਅਰਮੈਨ ਅਸ਼ੋਰੈਂਸ ਕਮੇਟੀ 1988-89 ਅਥਵਾ (iv) ਜ: ਸਕੱਤਰ ਪ੍ਰਦੇਸ਼ ਕਾਂਗਰਸ ਕਮੇਟੀ 1988-89 ਮੌਜੂਦਾ ਸਰਗਰਮੀਆਂ :-

(ੳ) ਉਪ ਪ੍ਰਧਾਨ ਪ੍ਰਦੇਸ਼ ਕਾਂਗਰਸ ਕਮੇਟੀ (I)। (ਅ) ਮੈਂਬਰ ਬਲਾਕ ਅਕਾਊਂਟ ਕਮੇਟੀ ਇਤ ਆਦਿਕ।

ਹੋਰ ਰੁਝੇਵੇਂ (i) Indian Olympic Association ਦੇ

Attached ਮੈਂਬਰ । ਮੈਂਬਰ ਜੰਮੂ-ਕਸ਼ਮੀਰ ਗੁਰਦਵਾਰਾ ਪ੍ਰਬੰਧਕ ਕਮੇਟੀ (iv) ਮੈਂਬਰ ਰੀਜਨਲ ਟ੍ਰਾਂਸਪੋਰਟ ਅਥਾਰਟੀ ਜੰਮੂ । ਆਪ ਨੇ ਕਰੀਬ ਸਾਰੇ ਹੀ ਪ੍ਰਸਿਧ ਵਿਦੇਸ਼ਾਂ ਦਾ ਰਟਨ ਵੀ ਕੀਤਾ ਅਥਵਾ ਇਕ ਵੇਰ ਸੜਕ ਰਸਤੇ ਲੰਡਨ ਤੋਂ ਭਾਰਤ ਆਏ ।

ਪੂਰਵ ਸਰਗਰਮੀਆਂ ਦੇ ਬਾਵਜੂਦ ਆਪ ਗੁਰੂ ਘਰ ਦੇ ਸੱਚੇ-ਸੁਚੇ ਪੂਰਨ ਗੁਰ ਸਿਖ ਹਨ ਤਥਾ ਉਚ ਪਾਏ ਦੇ ਕੀਰਤਨੀਏ ਵੀ ਹਨ ।

ਰਿਹਾਇਸ਼ : ਆਪ ਜਲ ਨਿਵਾਸ, ਅਮਫ਼ਾਲਾ, ਜੰਮੂ-ਤਵੀ- 180005 ਵਿਖੇ ਅਜ ਕਲ ਤਸ਼ਰੀਫ਼ ਰਖਦੇ ਹਨ ।

## ਸ: ਦਰਸ਼ਨ ਸਿੰਘ ਜੀ ਈਸਰ, ਪਟਿਆਲਾ

ਆਪ ਜੀ ਦਾ ਜਨਮ ਪਿੰਡ ਲੋਰਾ ਜ਼ਿਲਾ ਹਜ਼ਾਰਾ ਵਿਖੇ ਸ: ਭਗਤ ਸਿੰਘ ਜੀ ਦੇ ਘਰ ਮਿਤੀ 27 ਜੁਲਾਈ 1930 ਵਿਚ ਹੋਇਆ । ਮੁੱਢਲੀ ਵਿਦਿਆ ਮੁਕਾਮੀ ਸਕੂਲ ਲੋਰਾ (ਹਜ਼ਾਰਾ) ਵਿਖੇ ਪ੍ਰਾਪਤ ਕਰਕੇ ਲਖਮੀ ਚੰਦ ਹਾਈ ਸਕੂਲ ਹਰੀ ਪੁਰ (ਹਜਾਰਾ) ਤੋਂ ਦਸਵੀਂ ਪਾਸ ਕੀਤੀ । ਦੇਸ਼ ਦੀ ਵੰਡ ਸਮੇਂ ਆਪ ਸ੍ਰੀ ਪੰਜਾ ਸਾਹਿਬ ਕੈਂਪ ਵਿਚ ਚਲੇ ਗਏ ਅਤੇ ਆਉਂਦਿਆਂ ਹੀ ਪਟਿਆਲਾ ਰਿਆਸਤ ਦੇ ਨਾਜ਼ਮ ਸੀ ਡੀ. ਸੀ. ਦੇ ਦਫਤਰ ਵਿਚ ਭਰਤੀ ਹੋ ਗਏ । ਆਪ ਜੀ ਬੀ. ਏ. ਐਲ. ਐਲ. ਬੀ. ਦੀ ਤਾਲੀਮ ਪ੍ਰਾਈਵੇਟ ਹਾਸਲ ਕਰਕੇ ਤਹਸੀਲਦਾਰ ਦੀ ਪੋਸਟ ਤੇ ਕਾਇਮ ਹੋ ਗਏ । ਹੁਣ ਆਪ ਜੀ ਜ਼ਿਲਾ ਮਾਲ ਅਫਸਰ ਦੀ ਪਦਵੀ ਤੇ ਆਰਜ਼ੀ ਤੌਰ ਪਰ ਸਪੈਸ਼ਲ ਕੁਲੈਕਟਰ ਇਰੀਗੇਸ਼ਨ ਵਰਕਸ ਚੰਡੀਗੜ ਵਿਚ ਨਿਯੁਕਤ ਹੋਇ ਜਿਥੇ 26 ਜੂਨ 9982 ਤੋਂ ਕੰਮ ਕਰ ਰਹੇ ਹਨ । ਆਪ ਜੀ ਦੇ ਬੱਚੇ ਪੋਸਟ ਗਰੈਜੂਏਟ ਹਨ ਅਤੇ ਇਕ ਲੜਕੀ ਪੰਜਾਬੀ ਯੂਨੀਵਰਸਟੀ ਪਟਿਆਲਾ ਵਿਚ ਪੀ, ਐਚ. ਡੀ. ਕਰ ਰਹੀ ਹੈ ।

ਆਪ ਜੀ ਨੂੰ ਪੜ੍ਹਾਈ ਕਰਨ ਦਾ ਬਹੁਤ ਸ਼ੌਕ ਸੀ । ਦਸਦੇ ਹਨ ਕਿ ਆਪ 15/16 ਦੀ ਉਮਰ ਵਿਚ ਲੋਰੇ ਤੋਂ ਪੈਦਲ ਚਲਕੇ ਜੰਗਲਾਂ ਤੇ ਡਰਾਉਣੇ ਰਸਤਿਆਂ ਦੀ ਪ੍ਰਵਾਹ ਨ ਕਰਦਿਆਂ ਨੌਵੀ ਤੇ ਦਸਵੀਂ ਹਰੀਪੁਰ ਜਾ ਕੇ ਪਾਸ ਕੀਤੀ । ਆਪ ਜੀ ਬ੍ਰਾਦਰੀ ਨਾਲ ਬੜਾ ਪ੍ਰੇਮ ਕਰਦੇ ਹਨ ਅਤੇ ਹਰ ਸਮੇਂ ਬ੍ਰਾਦਰੀ ਤੇਸਮਾਚਾਰ ਲਈ ਮਾਇਕ ਸਹਾਇਤਾ ਦੇਣ ਵਿਚ ਪਿਛੇ ਨਹੀਂ ਹਟਦੇ ।

# Admin Officer ਸ: ਹਰਬੰਸ ਸਿੰਘ ਵਾਸਦੇਵ ਅਲਵਰ

ਆਪ ਦਾ ਜਨਮ 31-8-1934 ਨੂੰ ਭਾਈ ਜੋਧ ਸਿੰਘ ਵਾਸਦੇਵ ਦੀ ਧਰਮ ਪਤਨੀ ਸ੍ਰੀ ਮਤੀ ਸਰਸਤੀ ਦੇਵੀ ਜੀ ਦੀ ਕੁਖੋਂ ਰਾਵਲ ਪਿੰਡੀ ਵਿਖੇ ਹੋਇਆ।



ਆਪ ਕੇਵਲ 11 ਕੁ ਸਾਲ ਦੇ ਹੀ ਹੋ ਪਾਏ ਸਨ ਕਿ ਪ੍ਰਕ੍ਰਿਤੀ ਦੇ ਭਾਣੇ ਅਨੁਸਾਰ ਭਾਈ ਜੋਧ ਸਿੰਘ ਜੀ ਪਰਲੋਕ ਸਿਧਾਰ ਗਏ ਜਿਸ ਤੇ ਸਰਸਤੀ ਦੇਵੀ ਜੀ ਨੂੰ ਤਿੰਨ ਮਾਸੂਮਣਿਆਂ (2 ਲੜਕੇ ਤੇ 1 ਲੜਕੀ) ਦਾ ਪਾਲਨ ਪੋਸਨ ਕਰਨਾ ਪਿਆ।

ਦੇਸ਼ ਦਾ ਬਟਵਾਰਾ ਹੋ ਜਾਣ ਤੇ ਸ੍ਰੀ ਮਤੀ ਸਰਸਤੀ ਦੇਵੀ ਵੀ ਬ੍ਰਾਦਰੀ ਦੇ ਹੋਰ ਪੁਰਸ਼ਾਰਥੀਆਂ ਵਾਂਗ ਛਛਰੋਲੀ ਵਿਖੇ ਆਣ ਵਸੇ।

1952 ਵਿਚ ਸ: ਹਰਬੰਸ ਸਿੰਘ ਨੇ ਜਿਥੇ ਪੰਜਾਬ ਯੂਨੀਵਰਸਿਟੀ ਤੋਂ ਚੰਗੇ ਨੰਬਰਾਂ ਤੇ ਦਸਵੀਂ ਪਾਸ ਕੀਤੀ ਉਥੇ 1949-51 ਦੇ ਮੱਧਲੇ ਅਰਸੇ ਦੌਰਾਨ ਸ: ਪਰੇਮ ਸਿੰਘ ਸਾਸਨ ਵਲੋਂ ਛਛਰੋਲੀ ਦੇ ਸਿਖ ਯੁਵਕਾਂ ਨੂੰ ਸ਼ਸਤਰ ਵਿਦਿਆ ਦੇ ਵਰਤਾਏ ਜਾ ਰਹੇ ਖੁਲੇ ਗਫ਼ਿਆਂ ਵਿਚੋਂ ਸ: ਹਰਬੰਸ ਸਿੰਘ ਨੇ ਵੀ (ਆਪਣੇ ਵਡੇ ਭਾਈ ਸ: ਰਾਜਿੰਦਰ ਸਿੰਘ ਸਣੇ) ਆਪਣਾ ਵਾਜਬੀ ਹਿੱਸਾ ਪ੍ਰਾਪਤ ਕੀਤਾ।

1954 ਵਿਚ ਆਪ ਨੇ ਰਾਜਸਥਾਨ ਪਬਲਕ ਸਰਵਿਸ ਕਮਿਸ਼ਨ ਤੋਂ ਅੰਗਰੇਜ਼ੀ ਤੇ ਹਿੰਦੀ ਦੀ **Ist** ਤੇ **IInd Grade** ਵਿਚ **Type-Short Hand** ਪਾਸ ਕੀਤੀ ਤੇ ਇਸ ਦੇ ਫ਼ੌਰਨ ਹੀ ਉਹ ਰਾਜਸਥਾਨ ਸਰਕਾਰ ਦੇ ਲੇਬਰ ਵਿਭਾਗ ਦੇ ਸਰਬ ਉਚ ਅਧਿਕਾਰੀ ਦੇ **Personal Assistant** ਲਗ ਗਏ ਤਥਾ 10 ਸਾਲ ਦੀ ਸਰਵਿਸ ਹੋ ਜਾਣ ਤੇ **Office Superintendent** ਨਿਯੁਕਤ ਕੀਤੇ ਗਏ।

ਉਕਤ ਨੌਕਰੀ ਦੌਰਾਨ ਹੀ ਆਪ ਨੇ ਪੰਜਾਬ ਯੂਨੀਵਰਸਿਟੀ ਤੋਂ ਉਰਦੂ ਭਾਸ਼ਾ ਦੀ **Honour** ਭਾਵ ਅਦੀਬ ਫ਼ਾਜ਼ਲ ਤਥਾ ਬੀ. ਏ. ਜਿਹੀਆਂ ਉਪਾਧੀਆਂ ਹਾਸਲ

ਕੀਤੀਆਂ ਤੇ ਫਿਰ ਰਾਜਸਥਾਨ ਯੂਨੀਵਰਸਿਟੀ ਤੋਂ ਐਲ. ਐਲ. ਬੀ. ਪਾਸ ਕਰਦੇ ਹੀ 1972 ਵਿਚ Admin Officer ਦੇ ਮੁਰਾਤਬੇ ਤੇ ਮੁਕਰਰ ਕੀਤੇ ਗਏ ਜਿਸ ਨੂੰ ਆਪਣੀ ਅਕਲ ਦਾਨਸ਼ ਤੇ ਤੀਖਸ਼ਨ ਸੂਝ-ਬੂਝ ਸਦਕੇ ਬੜੀ ਖ਼ੁਸ਼ ਅਸਲੂਬੀ ਨਾਲ ਨਿਭਾਂਦੇ ਆ ਰਹੇ ਹਨ। ਆਪ ਜਿਥੇ ਮਿਲਨ ਸਾਰ ਤੇ ਹਰਮਨ ਪਿਆਰੇ ਅਫ਼ਸਰ ਹਨ, ਉਥੇ ਭਾਈ ਚਾਰੇ ਵਿਚ ਵੀ ਵਾਦ-ਵਿਵਾਦ ਤੋਂ ਦੂਰ ਰਹਿਣ ਕਰਕੇ ਬੜੇ ਪਿਆਰੇ ਸਤਕਾਰੇ ਜਾਂਦੇ ਹਨ। ਆਪ ਦੇ ਦੋ ਲੜਕੇ ਤੇ ਚਾਰ ਸਪੁਤਰੀਆਂ ਹਨ।

## ਡਾਕਟਰ ਜਸਪਾਲ ਸਿੰਘ 'ਰਾਨਿਆਲ'

ਭਾਈ ਚਾਰੇ ਦੇ ਇਕ ਸੋਬਰ (ਗੰਭੀਰ) ਟਾਈਪ ਹੀਰੇ ਦੀ ਜੀਵਨ ਗਾਥਾ। ਜਸਪਾਲ ਸਿੰਘ ਦਾ ਜਨਮ (ਵਿਦੇਸ਼ ਵਿਖੇ ਰਿਹਾਇਸ਼ ਹੋਣ ਕਾਰਨ ਮਿਤੀ ਮਾਲੂਮ ਨਹੀਂ ਹੋ ਸਕੀ) ਸ: ਭਗਵਾਨ ਸਿੰਘ ਰਾਨਿਆਲ ਵਾਸੀ ਪਿੰਡ 'ਕਸ' ਤਹਿਸੀਲ ਬਾਗ਼, ਪੁਣਛ (ਕਸ਼ਮੀਰ) ਜੀ ਦੇ ਗ੍ਰਿਹ ਵਿਖੇ ਹੋਇਆ ਬਾਲੜੀ ਅਵਸਥਾ ਤੋਂ ਹੀ ਰਾਨਿਆਲ ਜੀ ਦੇ ਚਿੰਨ੍ਹ ਚਕਰ ਅਛੀ ਵਿਦਿਆ ਪ੍ਰਾਪਤ ਕਰਕੇ ਪਰਸਿਧ ਵਿਅਕਤੀ ਹੋਣ ਦੀ ਹਾਮੀ ਭਰਦੇ ਸਨ।



ਆਪ ਨੇ ਡਾਕਟਰੀ ਲਾਈਨ ਵਿਚ ਦਿਲ ਚਸਪੀ ਰਖਦੇ ਹੋਏ 'ਐਮ. ਬੀ. ਬੀ. ਐਸ. ਤੇ ਐਮ. ਐਸ. (ਮਾਸਟਰ ਆਫ਼ ਸਰਜਰੀ) ਦੀਆਂ ਉਚ ਡਿਗਰੀਆਂ ਅਲੀਗੜ ਮੁਸਲਿਮ ਯੂਨੀਵਰਸਿਟੀ, ਅਲੀਗੜ (ਯੂ.ਪੀ.) ਤੋਂ ਅਛੀ ਪੋਜੀਸ਼ਨ ਲੈ ਕੇ ਪਾਸ ਕੀਤੀਆਂ। ਮਨ ਵਿਚ ਦੇਸੋਂ ਬਾਹਰ ਜਾ ਕੇ ਪਰੈਕਟਸ ਯਾ ਸਰਵਿਸ ਕਰਨ ਦਾ ਮਨੋਰਥ ਰਖਦੇ ਹੋਏ ਦੇਸ਼ ਦੇ ਕਿਸੇ ਮੈਡੀਕਲ ਵਿਭਾਗ ਵਿਚ ਨੌਕਰੀ ਨਾ ਕੀਤੀ ਤੇ ਥੋਹੜੇ ਸਮੇਂ ਲਈ ਤਿਲਕ ਨਗਰ ਨਵੀਂ ਦਿਲੀ ਦੇ ਜਨਤਾ ਐਕਸਰੇ ਨਾਮਕ ਇਕ ਪਰਾਈਵੇਟ ਫ਼ਰਮ ਵਿਚ ਕਮਿਸ਼ਨ ਬੇਸਿਸ ਤੇ ਪਰੈਕਟਿਸ ਕੀਤੀ। ਇਸੇ ਹੀ ਦੌਰਾਨ ਆਪ ਨੂੰ ਲਿਬੀਅਨ ਸਰਕਾਰ (ਅਫ਼ਰੀਕਾ) ਤੋਂ ਸਰਵਿਸ ਕਰਨ ਦੀ ਆਫ਼ਰ ਆ ਗਈ ਤੇ ਆਪ ਉਥੇ ਪੁਜ ਪਹਿਲੇ 20000/-ਮਹੀਨੇ ਤੇ (ਬੰਗਲਾ, ਕਾਰ ਇਤ ਆਦਿਕ ਫ਼ਰੀ) ਤੇ ਨਿਯੁਕਤ ਹੋ ਗਏ। ਅਥਵਾ ਕੁਝ ਮਹੀਨਿਆਂ ਉਪ੍ਰੰਤ ਹੀ ਆਪ ਨੂੰ ਲਿਬੀਅਨ ਮੈਡੀਕਲ ਯੂਨੀਵਰਸਿਟੀ ਟਰਿਪੋਲੀ ਵਿਖੇ (ਤਨਖਾਹ ਵਿਚ ਹੋਰ 8000/-ਦਾ ਵਾਧਾ

ਕਰਕੇ) ਲੈਕਚਰਾਰ ਦੀ ਉਚ ਪਦਵੀ ਤੇ ਲਗਾ ਦਿਤਾ ਗਿਆ। ਆਪ ਦੀ ਸ਼ਾਦੀ ਸ: ਕਿਰਪਾਲ ਸਿੰਘ ਜੀ ਸੂਦਨ (47/12 ਈਸਟ ਪਟੇਲ ਨਗਰ ਨਵੀਂ ਦਿਲੀ ਵਾਲਿਆਂ ਦੀ ਸਪੁਤਰੀ ਨਾਲ ਤਿੰਨ ਕੁ ਸਾਲ ਪਹਿਲਾਂ ਹੋਈ ।

ਦਿਲੀ ਵਿਖੇ ਡਾਕਟਰ ਰਾਨਿਆਲ ਦੀ ਨਿਜੀ, ਰਿਹਾਇਸ਼ ਐਨ–39 ਵਿਸ਼ਨੂੰ ਗਾਰਡਨ ਵਿਖੇ ਹੈ ।

## ਦੋ ਸ਼ਬਦ ਸ. ਕਿਰਪਾਲ ਸਿੰਘ ਸੂਦਨ ਜੀ ਲਈ

1904 ਨੂੰ ਆਪ ਦਾ ਜਨਮ ਪਿੰਡ ਭਾਰਾਵਤੀ, ਤਹਿਸੀਲ ਪਲੰਦਰੀ, ਪੁਨਛ, ਕਸ਼ਮੀਰ ਵਿਖੇ ਹੋਇਆ। ਆਪ ਦੀ ਪਹਿਲੀ ਸ਼ਾਦੀ 1919 ਵਿਚ ਸ੍ਰੀ ਮਤੀ ਮੂਲੋ ਦੇਵੀ ਜੀ ਨਾਲ ਹੋਈ ਜਿਨਾਂ ਨੇ ਇਕ ਲੜਕੇ (ਜੋ ਰੇਲਵੇ ਡੀਪਾਰਟਮੈਂਟ ਵਿਚ ਲਗੇ ਹੋਏ ਹਨ) ਨੂੰ ਜਨਮ ਦਿਤਾ। 1944 ਵਿਚ ਪਹਿਲੀ ਧਰਮ ਪਤਨੀ ਦੇ ਗੁਜ਼ਰ ਜਾਣ ਮਗਰੋਂ 1945 ਵਿਚ ਆਪ ਦਾ ਵਿਆਹ ਬੀਬੀ ਵਿਦਿਆ ਕੋਰ ਜੀ ਨਾਲ ਹੋਇਆ ਜਿਨ੍ਹਾਂ ਦੀਕੁਖੋਂ ਇਕ ਲੜਕੇ (ਜੋ ਯੂਕੋ. ਬੈਂਕ ਵਿਚ ਲਗੇ ਹਨ) ਤੇ ਦੋ ਲੜਕੀਆਂ ਨੇ ਜਨਮ ਲਿਆ । 1925 ਵਿਚ ਆਪ ਜੀ ਨੇ ਲਾਹੋਰ ਆ ਕੇ ਉੱਤਰੀ ਭਾਰਤ ਦੀ ਇਕ ਪ੍ਰਸਿਧ ਫ਼ਰਮ (ਜਨਰਲ ਮਰਚੰਟ) ਜਗਤ ਸਿੰਘ ਕਵਾਤੜਾ ਐਂਡ ਸੰਜ਼ ਪਾਸ ਨੋਕਰੀ ਅਰੰਭ ਕੀਤੀ। ਆਪਣੇ ਹੁਸਨੇ ਲਿਆਕਤ ਤੇ ਈਮਾਨਦਾਰੀ ਸਦਕੇ 56 ਸਾਲਾਂ ਤੋਂ ਆਪ ਜੀ ਇਸੇ ਫ਼ਰਮ ਵਿਚ ਹੀ ਹਨ ਅਥਵਾ ਬੜੇ ਮਾਣੇ ਤੇ ਸਤਿਕਾਰੇ ਜਾਂਦੇ ਹਨ। ਪ੍ਰਾਈਵੇਟ ਸਰਵਿਸ ਤੇ ਲਗੇ ਹੋਣ ਦੇ ਬਾਵਜੂਦ ਆਪ ਕੁਝ–ਨਾ–ਕੁਝ ਸਮਾ ਕਢ ਕੇ (ਸੋਸ਼ਲ ਰੁਚੀ ਹੋਣ ਕਾਰਨ) ਆਪਣੀ ਪੁਨਛ ਬਰਾਦਰੀ ਦੇ ਹਰ ਸੁਖ-ਦੁਖ ਵਿਚ ਸ਼ਰੀਕ ਹੁੰਦੇ ਹਨ ਉਥੇ ਦਿਲੀ ਦੀ ਲੋਕਲ ਸਿਖ ਕਮੇਟੀ ਤਥਾ ਸੈਂਟਰਲ ਕਮੇਟੀ ਦੇ ਕੰਮਾਂ ਵਿਚ ਵੀ ਅਛੀ–ਖ਼ਾਸੀ ਦਿਲਚਸਪੀ ਲੈਂਦੇ ਹਨ ਜਿਸ ਸਦਕੇ ਆਪ ਕਰੀਬ 20 ਸਾਲਾਂ ਤੋਂ ਸੈਂਟਰਲ ਕਮੇਟੀ ਦੇ ਆਦਰਨੀਏ (ਪਤਵੰਤੇ) ਅੰਤਰੰਗ ਮੈਂਬਰ ਚਲੇ ਆ ਰਹੇ ਹਨ। ਸਾਡੀ ਸਤਿਗੁਰ ਜੀ ਦੇ ਚਰਨਾ ਵਿਚ ਅਰਦਾਸ ਹੈ ਕਿ ਵਾਹਿਗੁਰੂ ਸੂਦਨ ਸਾਹਿਬ ਜੀ ਨੂੰ ਲੰਬੀ ਤੇ ਅਰੋਗ ਉਮਰ ਬਖਸ਼ਨ। ਸਾਸਨ

## ਡਾ: ਕਿਰਪਾਲ ਸਿਘ ਦੱਤਾ ਨਵੀਂ ਦਿਲੀ

ਆਪ ਦਾ ਜਨਮ ਲੋਕਲ ਸਕੂਲ ਦੇ ਅਧਿਆਪਕ ਮਹਿਤਾ ਬਸ਼ੰਭਰ ਨਾਥ ਦੀ ਧਰਮ ਪਤਨੀ ਮਾਤਾ ਮੂਰਤੀ ਦੇਵੀ ਦੀ ਉਦਰ ਤੋਂ 4 ਅਪ੍ਰੈਲ 1937 ਨੂੰ ਕਸਬਾ

ਕਲਰ ਬੇਦੀਆਂ, ਜ਼ਿਲਾ ਰਾਵਲ ਪਿੰਡੀ ਵਿਖੇ ਹੋਇਆ । ਆਪ ਦੇ ਮਾਤਾ-ਪਿਤਾ ਦੋਵੇਂ ਹੀ ਬੜੇ ਧਾਰਮਕ ਵਿਚਾਰਾਂ ਦੇ ਸਨ ।



ਪੂਜ ਪਿਤਾ ਦਾ ਅਚਾਨਕ ਦਿਹਾਂਤ ਹੋ ਜਾਣ ਤੇ ਮਾਤਾ ਜੀ ਦੇ ਚਾਚਾ ਕਿਦਾਰਨਾਥ ਦਤਾ ਦੀ ਦੇਖ-ਰੇਖ ਹੇਠਾਂ ਆਪ ਨੇ ਦਸਵੀਂ ਪਾਸ ਕੀਤੀ । ਵਦਿਆਰਥੀ ਸਮੇਂ ਤੋਂ ਹੀ ਜਿਥੇ ਆਪ ਚੰਗੇ ਵਕਤਾ ਸਮਝੇ ਜਾਂਦੇ ਸਨ ਉਥੇ ਡਰਾਮਿਆਂ-ਨਾਟਕਾਂ ਵਿਚ ਦਿਲਚਸਪੀ ਰਖਣ ਨਾਤੇ ਆਪ ਤੇ ਆਪ ਦੇ ਸਕੂਲ ਨੇ ਕਈ ਇਨਾਮ ਤੇ ਪੁਰਸਕਾਰ ਹਾਸਲ ਕੀਤੇ ।

1954 ਵਿਚ ਦਿਲੀ ਵਿਖੇ ਆਪ ਨੂੰ ਪਹਿਲਾਂ ਪਰਾਈਵਟ ਤ ਫ਼ਿਰ ਕੇਂਦਰੀ ਦਫ਼ਤਰ ਵਿਚ ਨੌਕਰੀ ਮਿਲ ਗਈ ਤੇ ਨਾਲ ਹੀ ਕਬੀਰ ਵਾਲੇ ਪੂਰਨ ਸੰਤ ਹਰਭਜਨ ਸਿੰਘ ਦੀ ਸੰਗਤ ਦਾ ਅਵਸਰ ਵੀ ਪ੍ਰਾਪਤ ਹੋਇਆ ਜਿਨ੍ਹਾਂ ਦੀ ਕਿਰਪਾ ਦ੍ਰਿਸ਼ਟੀ ਸਦਕੇ 18-19 ਸਾਲ ਦੀ ਅਵਸਥਾ ਵਿਚ ਹੀ ਆਪ ਦਾ ਤਨ-ਮਨ ਗੁਰਬਾਣੀ, ਗੁਰ ਸੰਗਤ, ਕੀਰਤਨ ਤਥਾ ਨਾਮ ਵਲ ਆਪ ਮੁਹਾਰੇ ਹੀ ਪ੍ਰੇਰਿਆ ਗਿਆ । ਖ਼ੁਵਾਜਾ ਦਿਲ ਮੁਹਮਦ ਸਾਹਿਬ ਦੇ ਉਰਦੂ ਭਾਸ਼ਾ ਵਿਚ ਜਪੁਜੀ ਤੇ ਸੁਖਮਨੀ ਸਾਹਿਬ ਦੇ ਅਨੁਵਾਦ ਨੂੰ ਪੜਨ ਤੇ ਇਹਨਾਂ ਦਾ ਮਨ ਵਿਨਿਆ ਗਿਆ ਤੇ ਸੁਤੇ ਸਿਧ ਹੀ ਸਨਾਤਨੀ ਵਿਚਾਰਾਂ-ਖ਼ਿਆਲਾਂ ਨੂੰ ਭੁਲ ਗੁਰ ਸਿਖੀ ਜਾਮੇ ਵਿਚ ਸਰੀਰ ਦੀ ਕਾਇਆ ਕਲਪ ਹੋਣ ਲਗ ਪਈ ਜਿਸ ਦੇ ਫਲ ਸਰੂਪ ਮਾਰਚ 1956 ਦੇ ਹੋਲੇ ਮਹਲੇ ਤੇ ਸੰਤ ਹਰਭਜਨ ਸਿੰਘ ਜੀ ਦੀ ਅਗਵਾਈ ਵਿਚ ਕੀਤੇ ਜਾ ਰਹੇ ਅੰਮ੍ਰਿਤ ਪ੍ਰਚਾਰ ਸਮੇਂ ਦਤਾ ਜੀ ਵੀ ਇਹ ਧਾਰਨਾਂ ਧਾਰੀ, ਕਿ ਜੇ ਕਰ ਮਹਾ ਪੁਰਖਾਂ ਨੇ ਆਂਪਣੇ ਕਰ-ਕਮਲਾਂ ਨਾਲ ਉਹਨਾਂ ਨੂੰ ਦਸਤਾਰ ਸਜਾਣ ਦੀ ਕਿਰਪਾ ਕੀਤੀ ਤਾਂ ਉਹ ਵੀ ਸਿੰਘ ਸਜ ਜਾਣਗੇ । ਸੰਤਾਂ ਨੇ ਦਤਾ ਜੀ ਤੋਂ ਦਸਤਾਰ ਫੜ ਮੂਲ ਮੰਤਰ ਦਾ ਉਚਾਰਨ ਕਰਦਿਆਂ ਦਸਤਾਰ ਉਹਨਾਂ ਦੇ ਸਿਰ ਤੇ ਸਜਾ ਦਿਤੀ ।

ਗੁਰ ਸਿਖੀ ਧਾਰਨ ਉਪ੍ਰੰਤ ਜਦ ਦਤਾ ਜੀ ਘਰ ਲੌਟੇ ਤਾਂ ਮਾਤਾ ਜੀ ਤੇ ਦੂਜੇ ਰਿਸ਼ਤੇਦਾਰਾਂ ਨੇ ਰੋਸ ਪ੍ਰਗਟ ਕੀਤਾ ਪਰ ਉਹਨਾਂ, ਤੇ ਇਸ ਕੁਝ ਦਾ ਕੋਈ ਅਸਰ ਨਾ ਹੋਇਆ ਜਿਸ ਤੇ ਸਹਿਜੇ ਸਹਿਜੇ ਸਭ ਦੇ ਰੋਸ ਸਮਾਪਤ ਹੋ ਗਏ । 1959 ਦੇ ਦੁਸਹਿਰੇ ਤੇ ਸੰਤਾਂ ਦੇ ਹੁਕਮ ਨਾਲ ਦਤਾ ਜੀ ਜਦ ਕਿ ਸੰਤ ਭਾਈ ਰਣਧੀਰ ਸਿੰਘ ਜੀ ਦਾ ਗੁ: ਬੰਗਲਾ ਸਾਹਿਬ ਵਿਖੇ ਕੀਰਤਨ ਸਮਾਗਮ ਚਲ ਰਿਹਾ ਸੀ, ਪੂਰਨ ਗੁਰ ਸਿਖ ਵਿਧੀ

ਅਨੁਸਾਰ ਅੰਮ੍ਰਿਤ ਪਾਨ ਕਰਕੇ ਭੂਪਾਲ ਚੰਦਰ ਜੀ ਥਾਂ ਕਿਰਪਾਲ ਸਿੰਘ ਸਿਧ ਹੋਏ ।

4 ਫਰਵਰੀ 1958 ਨੂੰ ਆਪ ਦੀ ਸ਼ਾਦੀ ਸ: ਬਾਲਮੀਕ ਸਿੰਘ ਛਿਬਰ ਦੀ ਸਪੁਤ੍ਰੀ ਤ੍ਰਿਪਤ ਕੌਰ ਨਾਲ ਹੋਈ । ਸੰਤ ਹਰਭਜਨ ਸਿੰਘ ਜੀ ਨੇ ਦਤਾ ਸਾਹਿਬ ਦੇ ਦਿਲੀ ਭਾਵਾਂ, ਕਿ ਜੇ ਕਰ ਸੰਤਾਂ ਦੀ ਮਿਹਰ ਹੋ ਜਾਏ ਤਾਂ ਉਹ ਜਿਥੇ ਮਿਸ਼ਨਰੀ ਦੇ ਤੋਰ ਤੇ ਸਿਖੀ ਦਾ ਪ੍ਰਚਾਰ ਕਰਨ ਦੇ ਇਛਕ ਹਨ ਉਥੇ ਮਾਨਵਤਾ ਦੀ ਨਿਸ਼ਕਾਮ ਸੇਵਾ ਕਰਨ ਦਾ ਵੀ ਇਰਾਦਾ ਰਖਦੇ ਹਨ, ਦੇ ਅੰਤਰ ਗਤ ਸੰਤਾਂ ਨੇ ਦਤਾ ਜੀ ਨੂੰ ਇਹ ਦਰਸਾਂਦੇ ਹੋਏ ਕਿ ਪਰਚਾਰ ਕਰਨ ਦੀ ਜੁਗਤਿ ਤਾਂ ਦਾਤਾਰ ਪਿਤਾ ਨੇ ਆਪ ਨੂੰ ਪਹਿਲਾਂ ਹੀ ਬਖ਼ਸ਼ ਰਹੀ ਹੈ ਹਾਂ ਲੋਕ ਭਲਾਈ ਲਈ ਜੇ ਕਰ ਉਹ ਹੋਮੋ ਪੈਥੀ ਦੀ ਪੜ੍ਹਾਈ ਕਰਕੇ ਡਾਕਟਰੀ ਦਾ ਨੋਬਲ ਪੇਸ਼ਾ ਅਪਨਾਣ ਤਾਂ ਇਹ ਕਾਫ਼ੀ ਸੁਖਾਵਾਂ ਰਹੇ ਗਾ । ਦਤਾ ਜੀ ਨੇ ਹੱਥ ਜੋੜ ਸਤਿ ਬਚਨ ਦੇ ਸਬਦਾਂ ਨਾਲ ਸੰਤਾਂ ਦਾ ਸੁਝਾ ਸਵੀਕਾਰ ਕੀਤਾ । ਚੰਦ ਹੀ ਦਿਨਾਂ ਮਗਰੋਂ ਇਕ ਨਾਮੀ ਗਰਾਮੀ ਹੋਮੋ ਪੈਥਿਕ ਡਾਕਟਰ ਨੇ ਆਪ ਦੀ ਮਦਦ ਕਰਦੇ ਹੋਏ 4 ਸਾਲਾ ਕੋਰਸ ਦੀ ਅਨੁਮਤੀ ਲੈ ਦਿਤੀ ਤੇ ਹੈਦਰਾਬਾਦ ਜਾ ਦਤਾ ਜੀ ਨੇ ਆਂਧਰਾ ਪ੍ਰਦੇਸ਼ ਬੋਰਡ ਦਾ ਹੋਮੋ ਪੈ ਥੀ ਕੋਰਸ ਪਾਸ ਕਰ ਲਿਆ ।

ਹੁਣ ਕਈ ਸਾਲਾਂ ਤੋਂ ਡਾ: ਦਤਾ ਹਰ ਪ੍ਰਕਾਰ ਦੇ ਮਰੀਜ਼ਾਂ ਦੀ ਸਵੇਰੇ ਆਪਣੀ ਕੋਠੀ (ਟੈਗੋਰ ਨਗਰ ਵਿਖੇ) ਤੇ ਸ਼ਾਮ ਨੂੰ ਦਫਤਰੋਂ ਵਾਪਸ ਆ ਡੀ. ਬਲਾਕ ਦੀ ਡਿਸਪੈਂਸਰੀ ਵਿਖੇ ਮੁਫ਼ਤ ਇਲਾਜ ਕਰਦੇ ਹਨ ਤੇ ਆਪਦੇ ਹੱਥਾਂ ਵਿਚ ਬੜੀ ਸ਼ਫ਼ਾ ਹੈ । ਇਸ ਤੋਂ ਛੁਟ ਦਤਾ ਜੀ ਦਫਤਰ ਦੇ ਲੰਚ ਵੇਲੇ ਗੁ: ਬੰਗਲਾ ਸਾਹਿਬ ਤੇ ਗੁ: ਰਕਾਬ ਗੰਜ ਸਾਹਿਬ ਵਿਖੇ ਗੁਰਮਤ ਪ੍ਰਚਾਰ ਵੀ ਕਰਦੇ ਹਨ ।

ਕਥਨੀ ਤੇ ਕਰਨੀ ਦੇ ਪੂਰੇ ਹੋਣ ਕਰਕੇ ਆਪ ਬਰਾਦਰੀ ਦੇ ਹਰਮਨ ਪਿਆਰੇ ਹਨ ।

## ਸ: ਸੋਹਨ ਸਿੰਘ ਜੀ (ਰੀਟਾ: ਪੀ. ਸੀ. ਐਸ)

ਆਪ ਦਾ ਜਨਮ 14-12-1919 ਨੂੰ ਸ: ਸੁਰਜਨਸਿੰਘ ਆਫ਼ ਪੰਜਾਬ ਪੋਲੀਸ ਦੀ ਧਰਮ ਪ ਤਨੀ ਮਾਤਾ ਮਹਿਤਾਬ ਕੌਰ ਜੀ ਦੇ ਬਤਨ ਤੋਂ ਹੋਇਆ । ਦਸਵੀਂ ਤਕ ਦੀ ਵਿਦਿਆ ਆਪਣੇ ਸ਼ਹਿਰ ਗੁਜਰਖ਼ਾਨ ਜ਼ਿਲਾ ਰਾਵਲ ਪਿੰਡੀ ਦੇ ਸ੍ਰੀ ਗੁਰੂ ਨਾਨਕ ਹਾਈ ਸਕੂਲ ਤੋਂ ਪ੍ਰਾਪਤ ਕਰਨ ਮਗਰੋਂ ਰਾਵਲ ਪਿੰਡੀ ਆਕੇ ਬੀ.ਏ. ਪਾਸ ਕੀਤੀ ਤੇ ਇਥੇ ਹੀ Divisional Commissioner ਦੇ ਦਫ਼ਤਰ ਵਿਚ ਨੌਕਰ ਹੋ ਗਏ । ਸਰਵਿਸ ਦੇ ਨਾਲ ਨਾਲ ਹੀ ਆਪ ਨਾਇਬ ਤਹਿਸੀਲਦਾਰੀ ਦੀ ਟਰੇਨਿੰਗ ਵੀ ਹਾਸਲ ਕਰ ਰਹੇ ਸਨ ਕਿ ਦੇਸ਼ ਦੇ ਦੋ ਹਿਸਿਆਂ ਵਿਚ ਵੰਡੇ ਜਾਣ ਭਾਰਤੀ ਪੰਜਾਬ ਵਲ ਆ ਗਏ ਤੇ Financial Commissioner of Punjab Simla ਦੇ ਦਫ਼ਤਰ

ਵਿਚ 1961 ਤੀਕ ਇਕ ਉਚੀ ਪਦਵੀ ਤੇ ਲਗੇ ਰਹੇ ਅਥਵਾ 31-1-1977 ਨੂੰ ਰੀਟਾਇਰ ਹੋਣ ਸਮੇਂ Majistrate Ist Clss ਦੀ ਉਚ ਪਦਵੀ ਤੇ ਬਿਰਾਜਮਾਨ ਸਨ। ਇਤਨੇ ਵਡੇ ਮਰਤਬੇ ਤੇ ਹੁੰਦੇ ਹੋਇਆਂ ਵੀ ਆਪ ਬੜੇ ਮਿਲਨ ਸਾਰ ਮਿਠ ਬੋਲੜੇ ਤੇ Sober Nature ਦੇ ਮਾਲਕ ਹਨ। ਇਕ ਭਿਅੰਕਰ ਹਾਦਸੇ ਵਿਚ ਸਖ਼ਤ ਫਟੜ ਹੋ ਜਾਣ ਤੇ ਆਪ ਨੂੰ ਇਕ ਲਤ ਕਟਵਾਣੀ ਪਈ। ਅਜ ਕਲ ਆਪ ਦਾ ਵਸੇਬਾ ਆਪਣੀ ਸੁੰਦਰ ਕੋਠੀ ਨੰ: 21-D/3170 ਚੰਡੀਗੜ ਵਿਚ ਹੈ ਜਿਥੇ ਰੀਟਾਇਰ ਜ਼ਿੰਦਗੀ ਦਾ ਅਨੰਦ ਮਾਣ ਰਹੇ ਹਨ।

ਆਪ ਦੀ ਸ਼ਾਦੀ ਸ: ਫ਼ਕੀਰ ਸਿੰਘ ਉਰਾਂ ਦੀ ਸਪੁਤਰੀ ਸਰਦਾਰਨੀ ਸੁਰਿੰਦਰ ਕੌਰ ਜੀ ਨਾਲ ਹੋਈ ਜੋ Graduate ਹੋਣ ਨਾਤੇ ਗਵਰਨਮੈਂਟ ਹਾਈ ਸਕੂਲ ਦਿਆਲ ਪੁਰਾ ਜ਼ਿਲਾ ਪਟਿਆਲਾ ਵਿਖੇ ਅਧਿਆਪਕਾ ਰਹਿਣ ਉਪ੍ਰੰਤ ਰੀਟਾਇਰ ਹੋ ਪੈਨਸਨ ਲੈ ਰਹੇ ਹਨ।

ਆਪ ਦੀਆਂ ਦੋ ਸਪੁਤ੍ਰੀਆਂ, ਬੀਬੀ ਰਾਮਿੰਦਰ ਕੌਰ MSc (Hons) ਜੋ Col. H.S. Dutta ਦੀ ਧਰਮ ਪਤਨੀ ਹਨ ਤੇ ਦੂਜੀ ਸਤਿੰਦਰ ਕੌਰ B.A. ਹਨ ਜੋ ਆਰਮੀ ਦੇ ਹੀ ਇਕ ਮੇਜਰ ਨਾਲ ਵਿਹਾਏ ਹੋਏ ਹਨ, ਤੇ ਇਕ ਸਪੁਤਰ ਸ: ਹਰਜਿੰਦਰ ਸਿੰਘ Double M.A. ਹਨ ਜੋ ਉੜ੍ਰੀ ਭਾਰਤ ਸਟੀਲ ਮਿਲਜ਼ ਵਿਚ ਬਰਾਂਚ ਮਨੇਜਰ ਹਨ।

# ਡਾ: ਪ੍ਰੀਤਿੰਦਰ ਸਿੰਘ ਜੋਸ਼ੀ

ਆਪ ਦਾ ਜਨਮ ਦਿਲੀ ਹਾਈ ਕੋਰਟ ਦੇ ਸੇਵਾ ਨਿਵਿਰਤ ਜਸਟਿਸ ਸ: ਮਹਿੰਦਰ ਸਿੰਘ ਜੋਸ਼ੀ ਦੀ ਧਰਮ ਪਤਨੀ ਸਰਦਾਰਨੀ ਉਪਿੰਦਰ ਕੌਰ ਜੋਸ਼ੀ ਜੀ ਦੀ ਕੁਖੋਂ 17 ਅਕਤੂਬਰ 1947 ਨੂੰ ਰਾਜਪੁਰਾ ਟਾਊਨ ਸ਼ਿਪ ਜ਼ਿਲਾ ਪਟਿਆਲਾ ਵਿਖੇ ਹੋਇਆ। ਬਾਲੜੀ ਅਵਸਥਾ ਤੋਂ ਹੀ ਮਾਸੂਮਣੇ ਦੇ ਚਿਹਰੇ ਦੇ ਸੰਕੇਤਕ ਚਿੰਨ੍ਹ ਤੇ ਰੋਜ ਮਰਾ ਦੀਆਂ ਅਚੰਭੇ ਭਰੀਆਂ ਅਲੌਕਿਕ ਘਟਨਾਵਾਂ ਇਹ ਸ਼ਾਹਦੀ ਭਰਦੀਆਂ ਸਨ ਕਿ ਇਹ ਬਾਲਕ ਨਾਂ ਕੇਵਲ ਆਪਣੇ ਖਾਨਦਾਨ ਦਾ ਹੀ ਸਗੋਂ ਸਮੁਚੀ ਬਰਾਦਰੀ ਦਾ ਨਾਂ ਰੌਸ਼ਨ ਕਰੇਗਾ। ਬਚਪਨੇ ਦੀ ਮੰਜ਼ਲ ਤਹਿ ਕਰਨ ਤੇ ਮੁਢਲੀ ਵਿਦਿਆ ਪ੍ਰਾਪਤ ਹੋ ਜਾਣ ਉਪ੍ਰੰਤ ਨਵ ਯੁਵਕ ਨੇ ਆਪਣੇ ਜੀਵਨ ਨੂੰ ਨਿਖਾਰਨਾ ਸੰਵਾਰਨਾ ਅਰੰਭ ਕਰ ਦਿਤਾ ਤੇ ਇੰਜ ਕਾਲਿਜ ਇਤ ਆਦਿਕ ਦੀਆਂ ਪ੍ਰੀਖਿਆਵਾਂ ਨੂੰ ਖ਼ੁਸ਼ ਅਸਲੂਬੀ ਨਾਲ ਅੰਤਮ ਰੂਪ ਦੇ ਡਾਕਟਰੀ ਵਰਗੇ ਅਤਿ ਸਰੇਸ਼ਟ ਤੇ ਨੇਕ



ਪੇਸ਼ੇ ਨੂੰ ਅਪਨਾਂਦੇ ਹੋਏ ਨਿਮਨਲਿਖਤ ਉਪਾਧੀਆਂ ਹਾਸਲ ਕੀਤੀਆਂ :-

M.B.B.S....1965-69 Medical College, Amritsar, Punjab University.

M.D ...1972-74 Maulana Azad Medical College Delhi Universitv.

M.R.C.P....1978 Royal Collge of Physicion, united Kingdom

F.I.C.A....and C.C.P. United States of America

A.F.A.C. of Cordiolgy United States of America ਇਤ ਆਦਿਕ ।

ਜਨਵਰੀ 1969 ਤੋਂ ਲੈ ਜੁਲਾਈ 1980 ਤੀਕ ਡਾਕਟਰੀ ਦੀਆਂ ਭਿੰਨ ਭਿੰਨ ਪਦਵੀਆਂ ਤੇ ਆਪ ਅੰਮ੍ਰਿਤਸਰ, ਦਿਲੀ ਅਥਵਾ South Valace U.K. ਦੇ ਨਾਮੀ ਹਸਪਤਾਲਾਂ ਵਿਚ ਨਿਯੁਕਤ ਰਹੇ ਇਸ ਤੋਂ ਛੁਟ ਕਾਫ਼ੀ ਸਮੇਂ ਤੀਕ ਆਪ ਨੇ ਫ਼ਰੀਦਾਬਾਦ (ਹਰਿਆਨਾ) ਦੇ ਪ੍ਰਸਿਧ ਕਾਰਖ਼ਾਨੇ ਐਸਕਾਰਟ ਵਿਖੇ Medical Adivsor, Director ਤਥਾ Medical Director-in-Chief Division of Cordiology & Institute Medicine ਵਰਗੀਆਂ ਵਿਸ਼ੇਸ਼ ਪੋਸਟਾਂ ਤੇ ਰਹਿ ਨਾਮਣਾ ਖਟਿਆ ।

ਪੜਨ ਸਮੇਂ ਜਿਥੇ 1969 ਦੀ Profession ਪ੍ਰੀਖਿਆ ਸਮੇਂ ਯੂਨੀਵਰਸਿਟੀ ਵਿਚੋਂ ਫ਼ਸਟ ਆਏ ਉਥੇ 1965-69 ਦੇ ਸੈਸ਼ਨ ਵਿਚ ਅੰਮ੍ਰਿਤਸਰ ਮੈਡੀਕਲ ਕਾਲਿਜ ਤੋਂ Best Graduate ਵੀ ਸਿਧ ਹੋਏ । ਇਸ ਤੋਂ ਇਲਾਵਾ ਆਪਨੇ ਪੜਹਾਈ ਦੌਰਾਨ ਇਕ ਸੋਨੇ ਦਾ, ਚਾਰ ਚਾਂਦੀ ਦੇ ਤੇ ਤਿਨ ਕਾਂਸੀ ਦੇ Medals (ਤਕਮੇ) ਵੀ ਪ੍ਰਾਪਤ ਕੀਤੇ । ਆਪ ਕਈ Professional Bodies ਦੇ Fellow, Associate Fellow, Members ਤਥਾ Editorial Advisor ਵੀ ਰਹੇ ।

ਆਪ ਆਪਣੇ ਇਸ ਪ੍ਰੋਫ਼ੈਸਨ ਕਾਲ ਦੌਰਾਨ 200 ਖਬੇ ਪਾਸੇ ਦੇ ਤੇ 250 ਸਜੇ ਪਾਸੇ ਦੇ ਦਿਲ ਦੇ ਉਪ੍ਰੇਸ਼ਨ ਕਰ ਚੁਕੇ ਹਨ ਇਸ ਤੋਂ ਇਲਾਵਾ ਦਿਲ ਦੀਆਂ ਭਿੰਨ-ਭਿੰਨ ਬੀਮਾਰੀਆਂ ਦੇ 2500 ਤੋਂ ਵੀ ਅਧਿਕ ਮਰੀਜ਼ਾਂ ਨੂੰ ਸਫਲਤਾ ਪੂਰਵਿਕ ਰਾਜ਼ੀ ਕਰ ਚੁਕੇ ਹਨ ।

(Note) ਪੂਰਵ ਉਪ੍ਰੇਸ਼ਨਾਂ ਇਤਿ ਆਦਿਕ ਦੀ ਦਰਸਾਈ ਗਿਣਤੀ 1982 ਤੀਕ ਦੀ ਹੈ ਜਦ ਕਿ ਡਾ: ਪ੍ਰੀਤਿੰਦਰ ਸਿੰਘ ਕੇਵਲ 34-35 ਸਾਲ ਦੇ ਹੀ ਹੋ ਪਾਏ ਸਨ । ਆਪ ਦਿਲ ਦੀ ਮਰਜ ਦੇ ਇਕ ਸੁਲਝੇ ਹੋਏ Operationist ਹਨ । ਆਪ ਅੱਧੀ

ਦਰਜਨ ਤੋਂ ਵਧ ਦਿਲ ਦੀਆਂ ਬੀਮਾਰੀਆ ਤੇ ਖੋਜ ਭਰੀਆਂ ਪੁਸਤਕਾਂ ਵੀ ਲਿਖ ਚੁਕੇ ਹਨ ਜਿਨ੍ਹਾਂ ਦੀ ਮੰਗ ਨਾਂ ਕੇਵਲ ਆਪਣੇ ਦੇਸ਼ ਵਿਚ ਹੀ ਸਗੋਂ ਦੂਜੇ ਮੁਲਕਾ ਵਿਚ ਵੀ ਕਾਫੀ ਹੈ ।

1967 ਵਿਚ ਆਪ ਦੀ ਸ਼ਾਦੀ ਡਾ: ਪ੍ਰਵੀਨ ਕੌਰ ਜੀ ਨਾਲ ਹੋਈ ਜਿਨ੍ਹਾਂ ਦੇ ਉਦਰ ਤੋਂ ਤੇਜਸਵੀਨੀ ਜੋਸ਼ੀ ਤੇ ਪ੍ਰੀਬਾਨਕਾ ਜੋਸੀ ਦੋ ਪੁਤ੍ਰੀਆਂ ਦਾ ਜਨਮ ਹੋਇਆ ।

ਆਪ ਕਈ ਸਾਲਾ ਤੋਂ ਅਮਰੀਕਾ ਵਿਚ ਰਹਿੰਦੇ ਹਨ ।

## ਪ੍ਰਿਸੀਪਲ ਬਾਵਾ ਬੁਧ ਸਿੰਘ ਜੀ ਪੁੰਜ ਗਿਆਨੀ, ਪਟਿਆਲਾ

ਆਪ ਜੀ ਦਾ ਜਨਮ 15 ਦਸੰਬਰ 1914 ਵਿਚ ਪਿੰਡ ਅਘਰੋਟ ਜ਼ਿਲਾ ਰਾਵਲ ਪਿੰਡੀ ਵਿਖੇ ਸ: ਗਣੇਸ਼ਾ ਸਿੰਘ ਪੁੰਜ ਦੇ ਘਰ ਮਾਤਾ ਭਾਂਈਆਂ (ਭਗਵੰਤੀ) ਦੇ ਕੁਖੋਂ ਹੋਇਆ । ਆਪ ਜੀ ਦੇ ਪਿਤਾ ਖੇਤੀ ਬਾੜੀ ਦਾ ਕੰਮ ਕਰਦੇ ਸਨ ਅਤੇ ਵਡਕੇ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਭਰਤੀ ਸਨ । ਘਘਰੋਟ ਇਕ ਭਾਗਸ਼ਾਲੀ ਪਿੰਡ ਸੀ ਜਿਸ ਵਿਚ ਮਹਾਨ ਹਸਤੀਆਂ ਗਿਆਨੀ ਹੀਰਾ ਸਿੰਘ ਜੀ 'ਦਰਦ' ਸ: ਵਧਾਤਾ ਸਿੰਘ ਜੀ ਤੀਰ, ਬਾਬਾ ਗੰਡਾ ਸਿੰਘ ਜੀ ਬੇਦੀ (ਮਹਾਤਮਾ) ਹੋਈਆਂ ਹਨ । ਗਿਆਨੀ ਬੁਧ ਸਿੰਘ ਜੀ ਨੇ ਮੁੱਢਲੀ ਵਿਦਿਆ ਪਿੰਡ ਚੱਕ ਬੌੜਾ ਸਿੰਘ ਦੇ ਸਕੂਲ ਵਿਚ ਹਾਸਲ ਕੀਤੀ । 1924 ਵਿਚ ਆਪ ਸ੍ਰੀ ਅੰਮ੍ਰਿਤਸਰ ਆ ਗਏ ਤੇ ਸ: ਵਿਧਾਤਾ ਸਿੰਘ ਤੀਰ ਜੋ ਅਕਾਲੀ ਲੈਹਰ ਵਿਚ ਸੈਂਟਰਲ ਜੇਲ੍ਹ ਵਿਚ ਸਨ, ਨੂੰ ਮਿਲੇ ਅਤੇ ਫਿਰ ਗਿਆਨੀ ਹੀਰਾ ਸਿੰਘ ਜੀ ਦਰਦ ਪਾਸ ਰਹੇ ਤੇ ਸੈਂਟਰਲ ਯਤੀਮ ਖਾਨੇ ਅੰਮ੍ਰਿਤਸਰ ਦਾਖਲ ਹੋ ਕਰ ਮਿਡਲ ਪਾਸ ਕੀਤੀ । ਪ੍ਰੋ: ਐਸ. ਐਸ. ਅਮੋਲ ਜੀ ਤੋਂ ਆਪ ਨੇ ਗਿਆਨੀ ਪਾਸ ਕੀਤੀ । ਸਾਹਿਤਕ ਲਗਨ ਆਪ ਜੀ ਨੂੰ ਪ੍ਰੋ: ਐਸ ਐਸ ਅਮੋਲ ਜੀ ਤੋਂ ਹੀ ਲਗੀ ਆਪ ਜੀ ਅਕਾਲੀ ਲਹਿਰ ਅਤੇ ਕਾਂਗਰਸ ਵਿਚ ਕੰਮ ਕਰਦੇ ਰਹੇ । ਉਪ੍ਰੰਤ ਆਪ ਨੇ ਗੁਰਦਵਾਰਾ ਕਮੇਟੀ ਤਰਨ ਤਾਰਨ ਵਿਚ ਨੌਕਰੀ ਕਰ ਲਈ ਤੇ ਨਾਲ ਨਾਲ ਪੰਜਾਬੀ ਕਲਾਸਾਂ ਪੜ੍ਹਾਉਣ ਦਾ ਕੰਮ ਸ਼ੁਰੂ ਕੀਤਾ ।

1929 ਵਿਚ ਆਪ ਜੀ ਨੇ ਰਾਵਲ ਪਿੰਡੀ ਆਕਤ ਕੌਮੀ, ਕਾਲਜ ਖੋਲਿਆ ਤੇ ਨਾਲ ਨਾਲ ਧਾਰਮਕ ਤੇ ਸਮਾਜਕ ਸੋਸਾਇਟੀਆਂ ਦਾ ਕੰਮ ਕੀਤਾ । ਪਾਰਟੀਸ਼ਨ

ਤੋਂ ਬਾਹਦ ਆਪ ਪਟਿਆਲੇ ਆ ਗਏ ਅਤੇ ਇਥੇ ਕੌਮੀ ਕਾਲਜ ਖੋਲਿਆ ਜੋ ਹੁਣ ਤਕ ਚਲ ਰਿਹਾ ਹੈ। ਪੰਜਾਬੀ ਸਹਿਤ ਦੀ ਆਪ ਕਾਫੀ ਸੇਵਾ ਕਰ ਰਹੇ ਹਨ ਤੇ ਪਟਿਆਲੇ ਅਤੇ ਪੰਜਾਬ ਵਿਚ ਆਪ ਦਾ ਬੜਾ ਸਤਕਾਰ ਹੈ। ਲੋਕ ਸੇਵਾ ਤੇ ਵਿਦਿਅਕ ਕੰਮਾ ਕਰਕੇ ਪੰਜਾਬ ਦੇ ਮੁਖ ਮੰਤਰੀ (ਉਸ ਸਮੇਂ ਗਿਆਨੀ ਜ਼ੈਲ ਸਿੰਘ ਜੀ ਮੁਖ ਮੰਤਰੀ ਸਨ) ਨੇ ਆਪ ਜੀ ਨੂੰ ਪੰਜ ਹਜ਼ਾਰ ਦੀ ਰਕਮ ਦੇ ਕਰ ਸਨਮਾਨਤ ਕੀਤਾ। ਆਪ ਜੀ ਬ੍ਰਾਹਮਣ ਸਿੱਖ ਬ੍ਰਾਦਰੀ ਨਾਲ ਬੜਾ ਹਿਤ ਕਰਦੇ ਹਨ।

## ਪ੍ਰੋ: ਗੁਰਬਖ਼ਸ਼ ਸਿੰਘ ਜੀ 'ਰਣਧੀਰ'

ਆਪ ਦਾ ਜਨਮ ਸ: ਹਰਨਾਮ ਸਿੰਘ ਜੀ ਰੀਹਣ ਦੇ ਗਰਿਹ ਪਿੰਡ ਵਾਰਾਨਾ, ਤਹਿਸੀਲ ਤਰਨ ਤਾਰਨ ਜ਼ਿਲਾ ਅੰਮ੍ਰਿਤਸਰ ਵਿਖੇ 20 ਅਕਤੂਬਰ 1921 ਨੂੰ ਹੋਇਆ ਪੰਜਾਬ ਦੀ ਰਾਜਧਾਨੀ ਹੋਣ ਕਰਕੇ ਸ: ਹਰਨਾਮ ਸਿੰਘ ਜੀ ਪਿੰਡ ਛਡ ਲਾਹੌਰ ਆ ਵਸੇ ਸਨ।



ਹਾਈ ਸਕੂਲ ਪਾਸ ਕਰਨ ਮਗਰੋਂ ਸ: ਗੁਰਬਖ਼ਸ਼ ਸਿੰਘ ਨੇ ਗੋਵਰਨਮੈਂਟ ਕਾਲਿਜ ਲਾਹੌਰ ਤੋਂ ਯਕੇ ਬਾਹਦ ਦੀਗਰੇ Bsc, Bsc (Hons) ਤੇ Msc (Hons) ਦੀਆਂ ਡਿਗਰੀਆਂ ਪ੍ਰਾਪਤ ਕਰਨ ਉਪ੍ਰੰਤ ਇਸੇ ਕਾਲਿਜ ਵਿਚ ਹੀ ਕੈਮਿਸਟਰੀ ਦੇ ਡੈਮੋਂਸਟ੍ਰੇਟਰ ਦੀ ਪੋਸਟ ਤੇ ਨਿਯੁਕਤ ਕੀਤੇ ਗਏ। ਕਾਲਿਜ ਦੀ ਪੜ੍ਹਾਈ ਸਮੇਂ Noble Prize ਵਜੇਤਾ ਸ੍ਰੀ ਹਰਗੋਬਿੰਦ ਖੋਰਾਨਾ ਤੇ ਪਾਕਿਸਤਾਨ ਦੇ Field Martial ਜਨਰਲ ਮੁਹਮਦ ਅਯੂਬ ਖਾਨ ਦੇ ਸੂਚਨਾਂ ਸਕੱਤਰ ਮਿਸਟਰ ਅਲਤਾਫ਼ ਗੋਹਰ ਇਤ ਆਦਿਕ ਨਾਮੀ ਵਿਅਕਤੀ ਆਪ ਦੇ ਜਮਾਤੀ ਸਨ। ਕਾਲਿਜ ਲਾਈਫ਼ ਵਿਚ ਹੀ ਜਿਥੇ ਕੁਸ਼ਤੀਆਂ ਲੜਨ ਦੇ ਜਾਣੇ-ਸਿਆਣੇ ਪਹਿਲਵਾਨ ਸਨ ਤੇ ਕਾਲਿਜ ਦੇ ਮੈਗਜ਼ੀਨ 'ਰਵੀ' ਦੇ ਸੰਪਾਦਕ ਸਨ ਉਥੇ ਸਾਹਿਤਕ ਸਭਿਆਚਾਰ, ਡਰਾਮਿਆਂ-ਡੀਬੇਟਾਂ ਅਥਵਾ ਖੇਡਾਂ ਵਿਚ ਵੀ ਕਾਫੀ ਸਰਗਰਮ ਰਹੇ।

1947 ਵਿਚ ਦੇਸ਼ ਦੀ ਵੰਡ ਹੋ ਜਾਣ ਤੇ ਆਪ ਲਾਹੌਰ ਛਡ ਜਲੰਧਰ ਆ ਗਏ ਤੇ ਦੁਆਬਾ ਕਾਲਿਜ ਜਲੰਧਰ ਵਿਚ ਕੈਮਿਸਟ੍ਰੀ ਦੇ ਪ੍ਰੋਫੈਸਰ ਨਿਯੁਕਤ ਕੀਤੇ ਗਏ।

ਕਾਲਿਜ ਵਿਚ ਪੜ੍ਹਾਨ ਦੇ ਨਾਲ ਨਾਲ ਹੀ ਆਪ ਨੇ ਲਿਖਣਾ ਤੇ ਰੇਡੀਉ ਤੇ ਪ੍ਰੋਗਰਾਮ ਦੇਣੇ ਵੀ ਸ਼ੁਰੂ ਕਰ ਦਿਤੇ।

1952 ਵਿਚ ਆਪ ਪੰਜਾਬ ਸਟੇਟ ਦੇ ਲੋਕ ਸੰਪਰਕ ਅਫ਼ਸਰ ਬਣੇ ਤੇ 1-11 1979 ਨੂੰ Joint Director ਦੀ ਉਚ ਪਦਵੀ ਤੋਂ ਸੇਵਾ ਮੁਕਤ ਹੋਏ। 1962 ਦੀ ਭਾਰਤ-ਚੀਨ ਤੇ 1965 ਨੂੰ ਭਾਰਤ-ਪਾਕਿਸਤਾਨੀ ਯੁਧਾਂ ਦੌਰਾਨ ਆਪਣੇ ਬਹਾਦਰ ਸੈਨਕਾਂ ਦੇ ਮਨੋਰੰਜਨ ਲਈ ਰੇਡੀਉ ਤੇ ਹਾਸ-ਰੱਸ, ਵਿਅੰਗ ਅਥਵਾ ਜੰਗੀ ਤਤਕਰਿਆਂ ਦੇ ਪ੍ਰੋਗਰਾਮ ਦਿਤੇ।

ਸਰਕਾਰੀ ਸਰਵਿਸ ਤੋਂ ਰਿਟਾਇਰ ਹੋ ਆਪ ਇਕ ਸਾਲ ਤੀਕ ਰੋਜ਼ਾਨਾ ਅਜੀਤ ਜਲੰਧਰ ਤੇ 6 ਸਾਲ ਤੀਕ Daily National Herlad Delhi ਦੇ Special Corrspondent ਰਹੇ ਤੇ ਅਜ ਕਲ J-2/15 ਰਾਜੋਰੀ ਗਾਰਡਨ ਨਵੀਂ ਦਿਲੀ ਵਿਖੇ ਖ਼ੁਸ਼ਗਵਾਰ ਜ਼ਿੰਦਗੀ ਬਸਰ ਕਰ ਰਹੇ ਹਨ।

# ਪ੍ਰਿੰਸੀਪਲ ਬਚਨ ਸਿੰਘ ਜੀ ਬਚਨ
# ਗੁਜਰਖ਼ਾਨੀ, ਸ਼ਿਮਲਾ

ਆਪ ਜੀ ਦਾ ਜਨਮ 24 ਜਨਵਰੀ 1916 ਨੂੰ ਸ: ਮੱਖਣ ਸਿੰਘ ਜੀ ਦੇ ਘਰ ਮਾਤਾ ਪਾਰਬਤੀ ਦੀ ਕੁਖੋਂ, ਗੁਜ਼ਰਖਾਨ ਜ਼ਿਲਾ ਰਾਵਲ ਪਿੰਡੀ ਵਿਖੇ ਹੋਇਆ। ਇਨਾਂ ਦੇ ਪਿਤਾ ਗੁਜ਼ਰਖਾਨ ਵਿਖੇ ਇਕ ਪ੍ਰਸਿਧ ਟ੍ਰਾਂਸਪੋਰਟਰ ਸਨ। ਆਪ ਜੀ ਦੇ ਦਾਦਾ ਭਾਈ ਹੁਕਮਸਿੰਘ ਜੀ ਪੁਣਛ (ਕਸ਼ਮੀਰ) ਤੋਂ ਉਠ ਕਰ ਗੁਜਰਖਾਨ ਆ ਵਸੇ ਸਨ, ਆਪਜੀ ਨੇ ਗਿਆਨੀ ਬੀ ਏ. ਆਨਰਸ, ਬੀ. ਏ. ਉਰਦੂ ਤੇ ਐਮ ਏ ਦੀ ਵਿਦਿਆ ਪ੍ਰਾਪਤ ਕੀਤੀ। ਆਪ ਜੀ ਨੂੰ ਬਚਪਨ ਤੋਂ ਹੀ ਕਵਿਤਾ ਲਿਖਣ ਦਾ ਸ਼ੌਕ ਸੀ। ਗਿਆਨੀ ਹੀਰਾ ਸਿੰਘ ਜੀ ਦਰਦ ਆਪ ਦੇ ਮਾਸਤ਼ ਸਨ ਤੇ ਕਵਿਤਾ ਲਿਖਣ ਦੇ ਉਸਤਾਦ ਸਨ। ਆਪ ਨੇ ਜਲਦੀ ਹੀ ਕਵੀ ਦਰਬਾਰਾਂ ਵਿਚ ਨਾਮਨਾ ਖਟ ਲਿਆ। ਆਪ ਕਵੀ ਨਿਬੰਧਕਾਰ, ਭਾਸ਼ਨ ਕਾਰ ਤੇ ਵਾਰਤਕ ਲੇਖਕ ਪ੍ਰਸਿੱਧ ਹਨ। ਆਪਨੇ ਭਾਸ਼ਾ-ਵਿਭਾਗ ਪੰਜਾਬ ਸਰਕਾਰ ਤੇ ਹੋਰ ਕਈ ਸੰਸਥਾਵਾਂ ਤੋਂ ਹਜ਼ਾਰਾਂ ਰੁਪਏ ਪੁਰਸ਼ਕਾਰ ਪ੍ਰਾਪਤ ਕੀਤੇ। ਆਪ ਜੀ ਨੇ ਕਈ ਪੁਸਤਕਾਂ ਲਿਖੀਆਂ ਜਿਹਾ ਕਿ "ਬਚਨ ਦੇ ਗੀਤ, ਰਿਮ ਝਿਮ, ਬਲੀਦਾਨ (ਕਵਿਤਾ), ਧਰਮ ਦਾ ਮਾਰਗ, ਜੀਵਨ ਗੁਰੂ ਗੋਬਿੰਦ ਸਿੰਘ ਜੀ, ਗੁਰੂ ਨਾਨਕ ਦਰਸਨ, ਬਚਨ ਲੇਖ ਆਦਿ। ਆਪ ਜੀ ਕਈ ਅਖ਼ਬਾਰਾਂ ਦੇ ਸੰਪਾਦਿਕ ਭੀ

ਰਹੇ ਜਿਵੇਂ ਕਿ ਰੋਜ਼ਾਨਾ ਦੇਸ਼ ਦਰਪਨ ਕਲਕਤਾ ਸਪਤਾਹਿਕ ਖਾਲਸਾ ਗਜ਼ਟ, ਕਲਕਤਾ, ਦਸ਼ਮੇਸ਼ ਨਿਗਾਰਾ ਉਰਦੂ, ਦਿਲੀ, ਅਮਰ ਜੋਤ, ਸੇਵਾਦਾਰ ਬੰਬੇ, ਇਤ ਆਦਿ।

ਪੰਜਾਬੀ ਭਾਸ਼ਾ ਵਿਭਾਗ ਪਟਿਆਲਾ ਵਲੋਂ ਕੀਤੇ ਗਏ ਭਾਸ਼ਨ ਪ੍ਰਤੀਯੋਗਤਾ ਸ਼ਿਮਲਾ ਵਿਖੇ ਪਹਿਲਾ ਇਨਾਮ ਪ੍ਰਾਪਤ ਕੀਤਾ। ਸਪੋਰਟਸ ਕਲਬ ਦਿਲੀ ਵਿਖੇ ਆਪਣੀਆਂ ਰਚਨਾਵਾਂ ਕਰਕੇ ਪੰਜ ਹਜ਼ਾਰ ਦਾ ਇਨਾਮ ਪ੍ਰਾਪਤ ਕੀਤਾ। ਸ੍ਰੀ ਨਨਕਾਣਾ ਸਾਹਿਬ, ਪੰਜਾ ਸਾਹਿਬ ਤੇ ਸਿਖ ਵਿਦਿਅਕ ਕਾਨਫਰੰਸਾਂ ਵਿਚ ਪੁਰਸਕਾਰ ਪ੍ਰਾਪਤ ਕੀਤੇ। ਧਾਰਮਕ ਸਾਹਿਤਕ ਤੇ ਇਤਿਹਾਸ ਸਰਗਰਮੀਆਂ ਵਿਚ ਆਪ ਪ੍ਰਧਾਨ, ਸਿਖ ਹਿਸਟਰੀ ਕਾਨਫਰੰਸ ਦੇ ਜਨਰਲ ਸਕੱਤਰ ਕਵੀ ਗੁਲਜ਼ਾਰ ਦਿਲੀ, ਪੰਜਾਬੀ ਕਵੀ ਕਲਚਰਲ ਫੋਰਮ ਸ਼ਿਮਲਾ, ਸਕੱਤਰ ਸ੍ਰੀ ਗੁਰੂ ਸਿੰਘ ਸਭਾ, ਸ਼ਿਮਲਾ, ਸਕੱਤਰ ਸਰਬਹਿੰਦ ਗੁਜਰਾਤ ਕਾਨਫਰੰਸ ਦਿਲੀ, ਸਕੱਤਰ ਸਟੇਟ ਅਕਾਲੀ ਦਲ ਦਿਲੀ ਰਹੇ ਪੰਜਾਬੀ ਸੂਬੇ ਦੇ ਮੋਰਚੇ ਵਿਚ ਜੇਹਲ ਭੀ ਕਟੀ। ਗੁਰੂ ਗੋਬਿੰਦ ਸਿੰਘ ਹਾਇਰ ਸੈਕੰਡਰੀ ਸ਼ਕੂਲ ਪਟਨਾ ਸਾਹਿਬ, ਗੁਰੂ ਤੇਗ ਬਹਾਦਰ ਪਬਲਿਕ ਸਕੂਲ ਸਹਾਰਨ ਪੁਰ ਗੁਰੂ ਨਾਨਕ ਪਬਲਿਕ ਸਕੂਲ ਗ੍ਰਿਡੀ (ਬਿਹਾਰ) ਪ੍ਰਿਸੀਪਲ ਰਹੇ। ਗੁਰੂ ਨਾਨਕ ਮਿਸ਼ਨ ਸਕੂਲ ਬਰਦਵਾਨ ਬੰਗਾਲ ਵਿਖੇ ਪ੍ਰਿੰਸੀਪਲ ਦਾ ਕੰਮ ਕੀਤਾ। ਆਪ ਨੇ ਪ੍ਰਚਾਰ ਲਈ ਯੂਕੇ (ਲੰਡਨ) ਈਸਟ ਅਫਰੀਕਾ, ਬਰਮਾ, ਮਲਾਇਆ, ਸਿੰਘਾਪੁਰ ਆਦਿ ਵਿਦੇਸ਼ਾਂ ਦੀ ਯਾਤਰਾ ਕੀਤੀ।

ਆਪ ਬਰਾਦਰੀ ਨਾਲ ਬੜਾ ਹਿਤ ਰਖਦੇ ਹਨ।

# ਪ੍ਰੋਫੈਸਰ ਅਜਾਇਬ ਸਿੰਘ ਕਾਲਾ

ਪਾਕਿਸਤਾਨ ਦੇ ਪ੍ਰਸਿਧ ਸ਼ਹਿਰ ਰਾਵਲ ਪਿੰਡੀ ਨੇੜੇ ਵਸਦੇ ਪਿੰਡ ਘਗਰੋਟ, ਪਿਤਾ ਗਿ: ਤੇਜਾ ਸਿੰਘ ਜੀ ਤੇ ਮਾਤਾ ਰਾਮ ਕੌਰ ਜੀ ਦੇ ਗ੍ਰਿਹ ਵਿਖੇ 10 ਅਕਤੂਬਰ 1937 ਨੂੰ ਆਪ ਦਾ ਜਨਮ ਹੋਇਆ।

ਦੇਸ਼ ਦੇ ਦੋ ਹਿੱਸਿਆਂ ਵਿਚ ਵੰਡੇ ਜਾਣ ਤੇ ਗਿਆਨੀ ਜੀ ਸਣੇ ਪਰਿਵਾਰ ਦਿਲੀ ਆ ਵਸੇ ਤੇ ਲਗ-ਭਗ 26 ਸਾਲ ਤੀਕ ਗੁਰਦਵਾਰਾ ਸ੍ਰੀ ਗੁਰੂ ਸਿੰਘ ਸਭਾ ਮੋਰੀ ਗੇਟ ਵਿਖੇ ਹੈਡ ਗਰੰਥੀ ਦੀ ਪਦਵੀ ਤੇ ਰਹਿ ਸੇਵਾ ਸੰਭਾਲ ਕੀਤੀ ਤੇ ਇਥੋਂ ਦੀ ਸੰਗਤ ਤੋਂ ਚੋਖਾ ਨਾਮਣਾ ਖਟਿਆ।

1956 ਵਿਚ ਲੋਕਲ ਗੋਵਰਨਮੈਂਟ ਹਾਈ ਸਕੂਲ ਤੋਂ ਦਸਵੀਂ ਤੇ 1962 ਵਿਚ ਹਿੰਦੂ ਕਾਲਜ ਤੋਂ M.Sc ਦੀ ਡਿਗਰੀ ਪ੍ਰਾਪਤ ਕਰਦੇ ਹੀ ਸ: ਅਜਾਇਬ ਸਿੰਘ

ਜੀ ਖ਼ਾਲਸਾ ਕਾਲਜ ਗੰਗਾ ਨਗਰ (ਰਾਜਿਸਥਾਨ) ਵਿਖੇ ਪ੍ਰੋਫੈਸਰ ਨਿਯੁਕਤ ਹੋਏ 1969 ਤੀਕ ਇਸ ਕਾਲਜ ਵਿਖੇ ਸਰਵਿਸ ਕੀਤੀ। 1969 ਤੋਂ 1971 ਤੀਕ ਸ੍ਰੀ ਗੁਰੂ ਤੇਗ ਬਹਾਦਰ ਖ਼ਾਲਸਾ ਕਾਲਜ ਦਿਲੀ ਵਿਖੇ ਪ੍ਰੋਫੈਸਰ ਰਹੇ ਤੇ ਕੁਝ ਸਮੇਂ ਦੀ ਵਿਥ ਉਪ੍ਰੰਤ ਉਹ ਲਗਾਤਾਰ ਇਸ ਪਦਵੀ ਤੇ ਲਗੇ ਹੋਏ ਹਨ।

15 ਅਗਸਤ 1971 ਨੂੰ ਦਿਲੀ ਰੇਲਵੇ ਸਟੇਸ਼ਨ ਤੇ ਸੰਤ ਫ਼ਤਹ ਸਿੰਘ ਜੀ ਦਾ ਸਵਾਗਤ ਕਰਨ ਦੇ ਦੋਸ਼ ਵਿਚ ਗਰਿਫ਼ਤਾਰ ਕਰ ਲਏ ਗਏ ਤੇ ਇਸ ਜੁਰਮ ਦੀ ਪਾਦਾਸ਼ ਬਦਲੇ ਦਿਲੀ, ਆਗਰਾ ਤੇ ਬਨਾਰਸ ਦੀਆਂ ਜੇਹਲਾਂ ਵਿਚ ਛੇ ਮਹੀਨਿਆਂ ਤੀਕ ਆਪ ਨੂੰ ਬੰਦੀ ਰਖਿਆ ਗਿਆ। ਸਾਬਕਾ ਪ੍ਰਧਾਨ ਮੰਤਰੀ ਸ੍ਰੀ ਮਤੀ ਇੰਦਰਾ ਗਾਂਧੀ ਵਲੋਂ ਲਗਾਈ ਆਪਾਤ ਕਾਲ ਸਮੇਂ ਵੀ ਆਪ ਨੂੰ ਫੜ ਲਿਆ ਗਿਆ ਤੇ ਅੱਠ ਮਹੀਨਿਆਂ ਤੀਕ ਦੀ ਕੈਦ ਭੁਗਤੀ।

1976 ਵਿਚ ਆਪ ਨੂੰ ਸ਼ਰੋਮਣੀ ਅਕਾਲੀ ਦਲ ਦੇ ਜਥੇਦਾਰ ਸ: ਮੋਹਨ ਸਿੰਘ ਤੁੜ ਦੇ ਸੁਝਾ ਅਨੁਸਾਰ ਦਿਲੀ ਅਕਾਲੀ ਦਲ ਦਾ ਜਥੇਦਾਰ ਥਾਪਿਆ ਗਿਆ ਤੇ ਅਜ ਤੀਕ ਪ੍ਰਧਾਨ ਚਲੇ ਆ ਰਹੇ ਹਨ। ਇਸ ਦੌਰਾਨ ਵੀ ਆਪ ਨੂੰ 4 ਮਹੀਨਿਆਂ ਦੀ ਕੈਦ ਹੋਰ ਕਟਣੀ ਪਈ।

1979 ਵਿਚ ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦਾ ਆਪ ਨੂੰ ਮੈਂਬਰ ਨਾਮਜ਼ਦ ਕੀਤਾ ਗਿਆ ਤੇ ਉਦੋਂ ਤੋਂ ਆਪ ਕਮੇਟੀ ਦੇ ਮੈਂਬਰ ਚਲੇ ਆ ਰਹੇ ਹਨ।

ਆਪ ਦੀ ਸ਼ਾਦੀ ਬੀਬੀ ਜਸਵਿੰਦਰ ਕੌਰ ਸਪੁਤਰੀ ਗਿਆਨੀ ਊਦਮ ਸਿੰਘ ਆਫ਼ ਰਾਜੌਰੀ ਗਾਰਡਨ ਨਾਲ ਹੋਈ ਜਿਨ੍ਹਾਂ ਦੀ ਕੁਖੋਂ ਦੋ ਸਪੁਤ੍ਰੀਆਂ, ਬੀਬੀ ਅਮਰ ਜੋਤ ਕੌਰ ਜੋ ਬੀ. ਐਸ. ਸੀ. ਕਰ ਚੁਕੇ ਹਨ ਤੇ ਬੀਬੀ ਮਨਜੋਤ ਕੌਰ ਜੋ ਸ੍ਰੀ ਹਰਕਿਸ਼ਨ ਪਬਲਿਕ ਸਕੂਲ ਆਰ ਕੇ ਪੁਰਮ ਵਿਖੇ ਪੜਦੇ ਹਨ, ਨੇ ਜਨਮ ਲਿਆ।

# ਪ੍ਰੋਫੈਸਰ ਇੰਦਰਜੀਤ ਸਿੰਘ 'ਸੁਖੀ'

ਬਾਬੂ ਪ੍ਰਤਾਪ ਸਿੰਘ ਈਸਰ ਜੀ ਦੀ ਧਰਮ ਪਤਨੀ ਸ੍ਰਦਾਰਨੀ ਬਸੰਤ ਕੌਰ ਜੀ ਦੇ ਉਦਰ ਤੋਂ ਦੋ ਨਵੰਬਰ ਉਨ੍ਹੀਂ ਸੋ ਇਕਤਾਲੀ ਨੂੰ ਰਾਵਲ ਪਿੰਡੀ ਵਿਖੇ ਆਪ ਦਾ



ਜਨਮ ਹੋਇਆ। ਰਾਜਿਸਥਾਨ ਬੋਰਡ ਤੋਂ 1959 ਵਿਚ ਮੈਟਰਕ ਪਾਸ ਕੀਤੀ, ਬੀ. ਏ. ਪੰਜਾਬ ਯੂਨੀਵਰਸਟੀ ਤੋਂ 1963 ਵਿਚ ਪਾਸ ਕਰਨ ਮਗਰੋਂ ਪੰਜਾਬੀ ਯੂਨੀਵਰਸਟੀ ਪਟਿਆਲਾ ਤੋਂ ਐਮ. ਏ. ਰਾਜਨੀਤੀ ਵਿਗਿਆਨ 1963 ਵਿਚ ਤੇ ਫਿਰ ਇਸੇ ਯੂਨੀਵਰਸਟੀ ਤੋਂ ਹੀ 1965 ਵਿਚ ਐਮ. ਏ. ਇਤਿਹਾਸ ਪਾਸ ਕੀਤਾ।

**ਸਰਵਿਸ** :–ਪਹਿਲਾਂ ਕਾਲਜ ਵਿਚ ਪ੍ਰੋ: ਅਧਿਆਪਕ ਤੇ ਫਿਰ ਰਿਪੋਦਮਨ ਗੌਵਰਨਮੈਂਟ ਕਾਲਿਜ ਨਾਭਾ ਵਿਖੇ ਮੁਖ ਪ੍ਰੋਫੈਸਰ ਹਨ।

ਆਪ ਨੇ ਰਾਜਨੀਤੀ ਵਿਭਾਗ ਲਈ ਇਕ Comtemporary Political Thinking ਨਾਮਿਕ ਪਰਸਿਧ ਕਤਾਬ ਜੋ ਪੰਜਾਬ ਵਿਚ ਬੜੀ ਚਰਚਿਤ ਹੈ ਅੰਕਤ ਕੀਤੀ ਹੈ ਜਿਸ ਉਪ੍ਰੰਤ ਐਮ. ਏ. ਲਈ ਇਕ ਦੂਜੀ ਪੁਸਤਕ Indian Political Thinking ਦੀ ਪ੍ਰਕਾਸ਼ਨਾ ਵਿਚ ਰੁਝੇ ਹੋਏ ਸਨ ਜੋ ਅਵਸ਼ ਹੀ ਮਾਰਕਟ ਵਿਚ ਆ ਚੁਕੀ ਹੋਵੇਗੀ।

ਸੁਖੀ ਜੀ ਕਾਲਜ ਦੀ ਪ੍ਰੋਫੈਸਰ ਸ਼ਰੇਣੀ ਦੇ ਪ੍ਰਧਾਨ ਤੇ ਕਈ ਹੋਰ ਸ਼ਿਕਸ਼ਾ ਕੇਂਦਰਾਂ ਦੇ ਸਮੇਂ-ਸਮੇਂ ਸਕੱਤਰ ਵੀ ਰਹਿ ਚੁਕੇ ਹਨ। ਇਸ ਤੋਂ ਛੁਟ ਸਰਕਾਰੀ ਲੈਕਚਰਾਰ ਐਸੋਸੀਏਸ਼ਨ ਪੰਜਾਬ ਦੇ ਵਿਤ ਸਕੱਤਰ ਤੇ ਕਾਰਜਕਾਰੀ ਮੈਂਬਰ ਵੀ ਹਨ ਅਥਵਾ ਆਪਣੇ ਅਧਿਆਪਕ ਵਰਗ ਦੇ ਚੰਗੇ ਸਿਆਣੇ ਸਰਗਰਮ ਵਰਕਰ ਹਨ।

1–11–1984 ਨੂੰ ਦਿਲੀ ਵਿਖੇ ਹੋਏ ਦੰਗਿਆਂ ਦੇ ਅਸਰ ਹੇਠ ਆਏ ਜਦ ਭਾਈ-ਚਾਰੇ ਦੇ ਕੁਝ ਪਤਵੰਤੇ ਕਾਫ਼ੀ ਸਾਰੇ ਪਰਿਵਾਰਾਂ ਦੇ ਅਬਾਦਕਾਰੀ ਲਈ ਆਪ ਨੂੰ ਮਿਲੇ ਤਾਂ ਝੱਟ ਹੀ ਆਪ ਨੇ ਆਪਣੇ ਨਿਜੀ ਰੁਝੇਵੇਂ ਛੱਡ ਇਹਨਾਂ ਦੁਖੀ ਪਰਿਵਾਰਾਂ ਲਈ ਕਾਫ਼ੀ ਹਮਦਰਦੀ ਤੇ ਸਰਗਰਮੀ ਦਾ ਪਰਗਟਾਵਾ ਕੀਤਾ।

ਆਪ ਦੀ ਧਰਮ ਪਤਨੀ ਬੀਬੀ ਸੁਰਿੰਦਰ ਕੌਰ M.Sc ਹੋਣ ਨਾਤੇ ਇਸੇ ਕਾਲਜ ਵਿਚ ਹੀ ਪ੍ਰੋਫੈਸਰ ਹਨ ਅਥਵਾ ਇਹਨਾਂ ਦੀ ਕੁਖੋਂ ਦੋ ਬੱਚੀਆਂ ਤੇ ਇਕ ਸਪੁਤਰ ਹਨ। ਲੜਕੇ ਦੇ ਹੋਨਹਾਰ ਹੋਣ ਕਾਰਨ ਮੈਡੀਕਲ ਵਿਚ Admisston ਮਿਲ ਚੁਕੀ ਹੈ।

# ਪ੍ਰੋਫੈਸਰ ਹਿਮਤ ਸਿੰਘ ਜੀ

ਆਪ ਦਾ ਜਨਮ 1941 ਵਿਚ ਪਿੰਡ ਪਾਂਜ਼ਲਾ, ਜ਼ਿਲਾ ਬਾਰਾ ਮੂਲਾ, ਜੰਮੂ ਕਸ਼ਮੀਰ ਵਿਖੇ ਸ: ਹਰਨਾਮ ਸਿੰਘ ਜੀ, ਜੋ ਲੋਕਾਂ ਦੀ ਸ਼ਫਕਤ ਤੇ ਪਿਆਰ ਵਜੋਂ ਨਾਮਾ ਸਿੰਘ ਦੇ ਨਾਂ ਨਾਲ ਵੀ ਪਰਸਿਧ ਹਨ, ਦੇ ਗਰਿਹ ਵਿਖੇ ਹੋਇਆ।

ਆਪ ਨੇ ਸਮੇਂ-ਸਮੇਂ ਆਪਣੀ ਅਕਲ ਦਾਨਸ਼ ਦਸਕੇ ਨਿਮਨ ਲਿਖਤ ਤਾਲੀਮੀ ਡਿਗਰੀਆਂ ਪ੍ਰਾਪਤ ਕੀਤੀਆਂ :—

(i) ਗਿਆਨੀ (ii) ਐਮ.ਏ. ਪੰਜਾਬੀ, ਫ਼ਿਲਾਸਫ਼ੀ ਤੇ ਫ਼ਾਰਸੀ ਭਾਵ Triple M.A. (iii) ਪੀ. ਐਚ. ਡੀ. ।

**ਪੁਸਤਕਾਂ ਦੇ ਕਰਤਾ** :—ਆਪ ਨੇ ਪੰਜਾਬੀ ਤੇ ਅੰਗਰੇਜ਼ੀ ਭਾਸ਼ਾਵਾਂ ਵਿਚ ਹੇਠਾਂ ਅੰਕਤ ਕੀਤੀਆਂ ਪੁਸਤਕਾਂ ਨੂੰ ਕਲਮ ਬੰਦ ਕਰਨ ਦਾ ਅਵਸਰ ਪ੍ਰਾਪਤ ਕੀਤਾ ਹੈ :—

(1) ਨਿਰੁਕਤ ਸ੍ਰੀ ਗੁਰੂ ਗਰੰਥ ਸਾਹਿਬ, (2) ਖਟ-ਸ਼ਾਸਤਰ, (3) ਗੁਰੂ ਗਰੰਥ ਸੰਕੇਤ ਕੋਸ਼ (4) ਅਕਾਲੀ ਕੌਰ ਸਿੰਘ (5) ਡਾਇਰੀ ਦੇ ਬੋਲ, 6) Question-nair for Kirantakari,(9) ਇਕ ਅੰਮ੍ਰਿਤਧਾਰੀ ਦੀ ਕਰਨੀ (8) ਇਕ ਗੁਰਜ਼ ਪੂਰਨ ਮਹਾ ਪੁਰਖ ਅਕਾਲੀ ਕੌਰ ਸਿੰਘ (9) Mela-Mela Physic, (10) Aesthetic Trans-Aesthetic (11) The Philosphical Conception of SABDA (12) ਬਾਣੀ ਦੀ ਤਾਸੀਰ, (13) ਖਰਵੇ ਲੋਕਾਂ ਨੂੰ ਖਰਵਾ ਪ੍ਰਸ਼ਨ (14) ਸਪਿਤ ਸਿੰਧੂ (ਕਾਵਿ) ਤਥਾ (15) ਪੁਨਰ-ਪੁਨਰ ਜਨਮ, ਇਤ ਆਦਿਕ

**ਨਿਯੁਕਤੀ** :—ਪੰਜਾਬੀ ਯੂਨੀਵਰਸਟੀ ਵਿਚ । (a) ਗੁਰੂ ਗਰੰਥ ਸਾਹਿਬ ਅਧਿਐਨ ਵਿਭਾਗ, (b) ਗੁਰੂ ਗੋਬਿੰਦ ਸਿੰਘ ਅਧਿਐਨ ਵਿਭਾਗ ਤਥਾ (c) ਫ਼ਿਲਾਸਫ਼ੀ ਵਿਭਾਗ।

**ਰਿਹਾਇਸ਼** :—ਆਰਜ਼ੀ : ਪੰਜਾਬੀ ਯੂਨੀਵਰਸਟੀ ਕੈਂਪਸ ਪਟਿਆਲਾ,
ਮੁਕਮਲ (ਪਕੀ) ਖੋਜ ਬਾਗ ਬਾਰਾਮੂਲਾ ਤਥਾ ਨਾਨਕ ਨਗਰ, ਜੰਮੂ

**ਪਰਿਵਾਰ** : ਦੋ ਬੱਚੇ, ਇਕ ਲੜਕਾ ਤੇ ਇਕ ਲੜਕੀ

ਉਪਰੋਕਤ ਜਾਣਕਾਰੀ ਤੋਂ ਪਾਠਿਕ ਜਨ ਪ੍ਰੋ: ਸਾਹਿਬ ਜੀ ਦੀ ਕਾਬਲੀਅਤ ਭਾਵ ਤਾਲੀਮੀ-ਮਿਆਰ, ਕਲਮ ਸ਼ਕਤੀ ਅਥਵਾ ਤਿੰਨ ਅਤਿਆਹਮ ਵਿਭਾਗਾਂ ਵਿਚ ਨਿਯੁਕਤੀ ਇਹ ਸਭ ਕੁਝ ਪ੍ਰੋ: ਹਿਮਤ ਸਿੰਘ ਜੀ ਦੀ ਹਿਮੱਤ ਅਥਵਾ ਕਠਨ ਘਾਲ ਦਾ ਪ੍ਰਤੀਕ ਹੈ। ਸਾਡੀ ਸਤਿਗੁਰੂ ਜੀ ਦੇ ਪਵਿਤਰ ਚਰਨਾਂ ਵਿਚ ਅਰਦਾਸ ਹੈ ਕਿ ਭਾਈ ਚਾਰੇ ਦੀ ਫੁਲਵਾੜੀ ਦੇ ਇਸ ਮਹਿਕਾਂ ਵੰਡਦੇ ਸੁੰਦਰ ਫੁਲ ਨੂੰ ਸਦਾ ਚੜਦੀਐ ਕਲਾਂ ਵਿਚ ਰਖਣ। 'ਸਾਸਨ'

# ਸਰਦਾਰ ਮਨਿੰਦਰ ਸਿੰਘ ਲੈਕਚਰਾਰ
# ਗੁਰੂ ਨਾਨਕ ਕਾਲਜ ਧਨਬਾਦ (ਬਿਹਾਰ)

1, ਜਨਮ ਤੇ ਪਰਵਾਰ :—ਜਨਮ ਮਿਤੀ 5 ਅਪਰੈਲ 1941, ਪਿੰਡ ਅਖਰੂਟਾ ਤਹਿਸੀਲ ਐਬਟਾਬਾਦ ਜ਼ਿਲਾ ਹਜ਼ਾਰਾ (N. W. F. P.) ਹੁਣ ਪਾਕਿਸਤਾਨ ਪਿਤਾ ਸ: ਕ਼ਾਲਾ ਸਿੰਘ ਜੀ ਮਾਤਾ ਸ੍ਰਦਾਰਨੀ ਟਹਿਲ ਕੌਰ ਜੀ।



2. ਵਿਦਿਆ ਯੋਗਤਾ :—ਮੈਟਰਿਕ ਗੌਰਮੈਂਟ ਹਾਈ ਸਕੂਲ ਛਛਰੌਲੀ ਤੋਂ ਸੰਨ 1965 ਵਿਚ। ਬੀ. ਏ. ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਤੋਂ ਸੰਨ 1967 ਵਿਚ। ਐਮ. ਏ. (ਧਾਰਮਕ ਅਧਿਐਨ) 1970 ਵਿਚ ਪੰਜਾਬੀ ਯੂਨੀਵਰਸਿਟੀ ਪਟਿਆਲਾ।

3. ਕੰਮ ਰੁਜ਼ਗਾਰ :—ਮੈਟਰਿਕ ਕਰਨ ਉਪ੍ਰੰਤ ਕੁਝ ਸਮੇਂ ਲਈ ਨਾਹਰਪੁਰ ਕੋਆਪਰੇਟਿਵ ਸ਼ੂਗਰ ਸੋਸਾਇਟੀ (ਅੰਬਾਲਾ) ਕੋਆਪਰੇਟਿਵ ਡੀਪਾਰਟਮੈਂਟ ਪੰਜਾਬ ਅਧੀਨ ਸਬ-ਇੰਸਪੈਕਟਰ ਦੀ ਸੇਵਾ ਅੰਬਾਲਾ ਅਤੇ ਬਰਾੜਾ ਬਲਾਕਾਂ ਵਿੱਚ ਕੀਤੀ। ਉਪ੍ਰੰਤ 1966 ਤੋਂ 1968 ਤਕ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਕਲਰਕ ਦੀ ਨੌਕਰੀ ਤੇ ਰਹੇ। 1968-70 ਦੌਰਾਨ ਗੁਰਮਤਿ ਪ੍ਰਚਾਰ ਦੀ ਸੇਵਾ ਤੇ ਲੱਗੇ।

4. ਗੁਰਮਤਿ ਪ੍ਰਚਾਰ :-ਫਰਵਰੀ 1971 ਤੋਂ ਗੁਰੂ ਨਾਕਕ ਕਾਲਜ ਧਨਬਾਦ ਵਿਖੇ ਧਾਰਮਿਕ ਲੈਕਚਰਾਰ ਦੀ ਸੇਵਾ ਆਰੰਭ ਕੀਤੀ। ਇਸ ਦੌਰਾਨ 1975 ਤੋਂ 1977 ਤਕ ਖਾਲਸਾ ਦੀਵਾਨ ਮਲਾਯਾ ਦੇ ਸੱਦੇ ਤੇ ਮਲੇਸ਼ੀਆ ਗਏ ਅਤੇ ਦੀਵਾਨ ਦੇ ਕੇਂਦਰੀ ਦਫਤਰ ਈ ਪੋਹ (ਪੇਰਾਕ ਸਟੇਟ) ਵਿਖੇ ਰਹਿਕੇ ਮਿਸ਼ਨਰੀ ਦੀ ਸੇਵਾ ਨਿਭਾਹੀ। ਇਸ ਦੌਰਾਨ ਮਲੇਸ਼ੀਆਂ ਤੇ ਸਿੰਘਾਪੁਰ ਦੇ ਸਿੱਖ ਵਸੋ ਵਾਲੇ ਪ੍ਰਮੁਖ ਨਗਰਾਂ ਵਿਚ ਜਾ ਜਾ ਕੇ ਗੁਰਮਤਿ ਪ੍ਰਚਾਰ ਕੀਤਾ। ਵਿਸ਼ੇਸ਼ ਕਰਕੇ ਸਿਖ ਵਿਦਿਆਰਥੀਆਂ ਦੇ ਗੁਰਮਤਿ ਕੈਂਪ ਤੇ ਕਲਾਸਾਂ ਲਗਾਕੇ ਉਹਨਾਂ ਨੂੰ ਸਿੱਖ ਧਰਮ ਦੀ ਸਿੱਖਿਆ ਦਿੱਤੀ।

ਇਸ ਤੋਂ ਬਾਅਦ ਵੀ 1984 ਅਤੇ 1988 ਵਿਚ ਦੋ ਵਾਰ ਦੋ-ਤਿੰਨ ਮਹੀਨਿਆਂ ਲਈ ਸੰਤ ਸੋਹਣ ਸਿੰਘ ਜੀ ਯਾਦਗਾਰ ਸੋਸਾਇਟੀ ਮਲਾਕਾ ਦੇ ਸੱਦੇ ਤੇ ਮਲੇਸ਼ੀਆ ਤੇ ਸਿੰਘਾਪੁਰ ਦੇ ਦੌਰੇ ਕਰਕੇ ਗੁਰਮਤਿ ਪ੍ਰਚਾਰ ਦੀ ਸੇਵਾ ਨਿਭਾਹੀ।

ਸਤਿਗੁਰੂ ਜੀ ਦੀ ਅਪਾਰ ਬਖ਼ਸ਼ਿਸ਼ ਅਤੇ ਸ਼ੁਭ ਪ੍ਰੇਰਨਾ ਸਦਕਾ ਪੂਰਬੀ ਬਿਹਾਰ ਅਤੇ ਪੱਛਮੀ ਬੰਗਾਲ ਦੇ ਪ੍ਰਮੁਖ ਨਗਰਾਂ ਵਿਚ ਧਾਰਮਕ ਦੀਵਾਨਾ, ਸਮਾਗਮਾਂ ਅਤੇ ਵਿਦਿਆਰਥੀਆਂ ਦੇ ਕੈਂਪਾਂ ਰਾਹੀਂ ਗੁਰਮਤਿ ਪ੍ਰਚਾਰ ਦੀ ਸੇਵਾ ਜਾਰੀ ਹੈ।

5. ਨਿਜੀ ਪਰਵਾਰ :—ਸੁਪੱਤਨੀ ਸ੍ਰਦਾਰਨੀ ਚੰਦਰ ਕੌਰ ਸਪੁਤਰੀ ਸਵਰਗਵਾਸੀ ਸਰਦਾਰ ਗੁਲਾਬ ਸਿੰਘ ਜੀ, ਸਪੁਤਰ ਕਾਕਾ ਜਗਦੀਪ ਸਿੰਘ ਉਮਰ 16 ਸਾਲ ਅਤੇ ਚਰਨਦੀਪ ਸਿੰਘ ਉਮਰ 11 ਸਾਲ।

# ਗਿਆਨੀ ਹਰਦਿਤ ਸਿੰਘ ਸੁਤੰਤਰ, ਨਵੀਂ ਦਿਲੀ

ਆਪ ਦਾ ਜਨਮ ਭਾਈ ਚਾਰੇ ਦੇ ਪ੍ਰਸਿਧ ਵਿਦਵਾਨ ਭਾਈ ਦਿਆਲ ਸਿੰਘ ਸਾਸਨ ਆਫ਼ ਪਿੰਡ ਧਨਕਾਂ ਦੇ ਘਰ ਨਵੰਬਰ 1916 ਨੂੰ ਜ਼ਿਲੇ ਹਜ਼ਾਰੇ ਦੇ ਇਤਿਹਾਸਕ ਸ਼ਹਿਰ ਹਰੀ ਪੁਰ ਵਿਖੇ ਹੋਇਆ। ਭਾਈ ਦਿਆਲ ਸਿੰਘ ਜੀ ਗੁਰਮਤ ਗਿਆਨ ਤੇ ਸੰਗੀਤ ਵਿਦਿਆ ਵਿਚ ਬੜੇ ਸਪੰਨ ਸਨ। ਆਪ ਨੇ ਜਿਥੇ ਗੁਰੂ ਕੇ ਬਾਗ ਦੇ ਮੋਰਚੇ ਤੇ ਅਕਾਲੀ ਲਹਿਰ ਵਿਚ ਸ਼ਾਮਲ ਹੋ ਗ੍ਰਿਫਤਾਰੀ ਦੇ ਕੈਦ ਕਟੀ ਉਥੇ ਪਿੰਡ ਮੋਹਰੀ-ਬਡ-ਭੈਣ ਦੇ ਮਲਕ ਗੰਗੂ ਸਿੰਘ ਤੇ ਮੁਹਾੜੀ ਦੇ ਭਾਈ ਮੂਲ ਸਿੰਘ ਜੀ ਇਤ ਆਦਿਕ ਬਜ਼ੁਰਗਾਂ ਨਾਲ ਮਿਲ ਪਹਾੜੀ ਇਲਾਕੇ ਵਿਚ ਗੁਰ ਸਿਖੀ ਦਾ ਬੜਾ ਭਾਰੀ ਪ੍ਰਚਾਰ ਕੀਤਾ ਤੇ ਕਾਫੀ ਵਿਅਕਤੀਆਂ ਨੂੰ ਅੰਮ੍ਰਿਤ ਛਕਾ ਦਸਮ ਪਿਤਾ ਸ੍ਰੀ ਦਸ਼ਮੇਸ਼ ਜੀ ਦੀ ਚਰਨੀ ਜੋੜਿਆ। ਆਪ ਜੀ ਕਾਫ਼ੀ ਸਮਾਂ ਗੁ: ਸ੍ਰੀ ਗੁਰੂ ਸਿੰਘ ਸਭਾ ਹਰੀ ਪੁਰ ਦੇ ਹੈਡ ਗਰੰਥੀ ਵੀ ਰਹੇ।

ਸੁਤੰਤਰ ਸਾਹਿਬ ਬੀ.ਏ. (ਗਿਆਨੀ) ਪਾਸ ਕਰਨ ਉਪ੍ਰੰਤ ਕੁਝ ਚਿਰ ਖ਼ਾਲਸਾ ਹਾਈ ਸਕੂਲ ਹਰੀ ਪੁਰ ਤੇ ਫਿਰ 1947 ਤੀਕ ਖ਼ਾਲਸਾ ਹਾਈ ਸਕੂਲ ਰਾਵਲ ਪਿੰਡੀ ਵਿਖੇ ਅਧਿਆਪਕ ਰਹੇ। ਇਸ ਤੋਂ ਇਲਾਵਾ ਰਾਵਲ ਪਿੰਡੀ ਵਿਖੇ ਹੀ ਆਪ ਨੇ ਨੈਸ਼ਨਲ ਗਿਆਨੀ ਕਾਲਜ ਜਾਰੀ ਕਰ ਕੇ ਮਾਂ ਬੋਲੀ ਪੰਜਾਬੀ ਦੇ ਹਜ਼ਾਰਾਂ ਪ੍ਰੇਮੀਆਂ ਤੇ ਪ੍ਰਸਤਾਰਾਂ ਨੂੰ ਪੰਜਾਬੀ ਪੜ੍ਹਾ ਗਿਆਨੀ ਹੋਣ ਦੀਆਂ ਡਿਗਰੀਆਂ ਦਲਾਈਆਂ। ਦੇਸ਼ ਦੇ ਬਟਵਾਰੇ ਮਗਰੋਂ ਆਪ ਪਕੇ ਤੌਰ ਤੇ ਰਾਜੋਰੀ ਗਾਰਡਨ, ਨਵੀਂ ਦਿਲੀ ਆ ਵਸੇ ਤੇ ਕਈ ਸਾਲ ਤੀਕ ਦਿਲੀ ਪਬਲਿਕ ਕਾਲਜ ਕਰੋਲ ਬਾਗ ਵਿਖੇ ਪੰਜਾਬੀ ਪੜ੍ਹਾਂਦੇ ਰਹੇ। ਆਪ ਦੀਆਂ ਲਿਖੀਆਂ ਮਨੋਵਿਗਿਆਨ ਸਾਹਿਤ ਤੇ ਨਾਟਕ ਕਲਾ ਉਤੇ ਦਰਜਨ ਤੋਂ ਵਧ ਕਿਤਾਬਾਂ ਛਪ ਚੁਕੀਆਂ ਹਨ ਅਥਵਾ ਸਿਖ ਇਤਿਹਾਸ ਨੂੰ ਨਾਟਕੀ ਰੂਪ ਵਿਚ ਲਿਖ ਰੰਗ ਮੰਚ ਤੇ ਖੇਡਨ ਦਾ ਅਵਸਰ ਪ੍ਰਾਪਤ ਕਰ ਚੁਕੇ ਹਨ।

ਆਪ ਦੇ ਚਾਰ ਲੜਕੇ ਹਨ ਜੋ Highly Qualified ਹੋਣ ਨਾਤੇ ਚੰਗੀਆਂ ਉਚੀਆਂ ਉੜਾਨਾਂ ਭਰ ਰਹੇ ਰਨ ਜਿਵੇਂ ਕਿ ਸ: ਵਰਿੰਦਰਪਾਲ ਸਿੰਘ M,Sc ਮਹਿਕਮਾ CPWD, ਚੰਡੀਗੜ ਵਿਖੇ, ਸ: ਕੰਵਲ ਮੋਹਨ ਸਿੰਘ ਐਮ.ਏ. ਦਿਲੀ ਯੂਨੀਵਰਸਿਟੀ ਵਿਚ ਲੈਕਚਰਾਰ, ਨਵਤੇਜ ਸਿੰਘ, ਐਡਵੋਕੇਟ ਦਿਲੀ ਹਾਈ ਕੋਰਟ ਅਥਵਾ ਨਵਜੀਤ ਸਿੰਘ ਪੰਜਾਬ ਸਕੂਲ ਬੋਰਡ ਵਿਖੇ ਲਗੇ ਹੋਏ ਹਨ।

# ਬੀਬੀ ਬ੍ਰੀਜਿੰਦਰ ਕੌਰ ਜੀ ਬਾਲੀ ਦਿਲੀ

ਆਪ ਦਾ ਜਨਮ ਭਾਈ ਚਾਰੇ ਦੇ ਪ੍ਰਸਿੱਧ ਆਗੂ, ਸਮਾਚਾਰ ਦੇ ਐਡੀਟਰ ਥੇ ਸਰਗਰਮ ਸੋਸ਼ਲ ਨੇਤਾ ਮਾ: ਉਤਮ ਸਿੰਘ ਜੀ BABT, Exinspector of Schools ਦੀ ਧਰਮ ਪਤਨੀ ਸਰਦਾਰਨੀ ਕਿਰਪਾਲ ਕੌਰ ਦੀ ਕੁਖੋਂ 2-2-1941 ਨੂੰ ਸ਼ਹਿਰ ਮਰਦਾਨ (NWFP) ਵਿਖੇ ਹੋਇਆ।

ਦੇਸ਼ ਦੇ ਬਟਵਾਰੇ ਸਮੇਂ ਆਪਣੇ ਮਾਤਾ-ਪਿਤਾ ਸਣੇ ਛਛਰੋਲੀ ਆ ਵਸੇ ਤੇ ਇਥੇ ਹੀ ਮੁਢਲੀ ਵਿਦਿਆ ਦਾ ਅਰੰਭ ਕੀਤਾ ਫਿਰ ਮਾਸਟਰ ਜੀ ਨੂੰ ਭਾਰਤ ਸਰਕਾਰ ਦੀ ਮਨਿਸਟਰੀ ਵਿਚ ਸਰਵਿਸ ਮਿਲ ਜਾਣ ਤੇ ਬ੍ਰੀਜਿੰਦਰ ਕੌਰ ਜੀ ਵੀ ਦਿਲੀ ਆ ਗਏ ਤੇ ਪੋਸਟ ਗਰੈਜੂਏਟ ਤਥਾ 1965 ਵਿਚ B.Ed ਦੀ ਉਪਾਧੀ ਪ੍ਰਾਪਤ ਕਰਨ ਮਗਰੋਂ ਸ੍ਰੀ ਗੁਰੂ ਹਰਕਿਸ਼ਨ ਪਬਲਿਕ ਸਕੂਲ ਵਿਖੇ ਅਧਿਆਪਕਾ ਲਗ ਗਏ ਉਪਰੰਤ ਕੁਝ ਹੀ ਸਮੇਂ ਵਿਚ ਆਪਣੀ ਲਿਆਕਤ ਤੇ ਵਿਰਸੇ ਵਿਚੋਂ ਮਿਲੀ ਪੜ੍ਹਾਨ ਦੀ ਕਲਾ ਤੇ ਵਿਧੀ ਸਦਕੇ ਮੁਖ ਅਧਿਆਪਕਾ ਦੀ ਪੋਸਟ ਹਾਸਲ ਕਰ ਕੇ ਅਜ ਕਲ ਪੰਜਾਬੀ ਬਾਗ਼ ਵਿਚਲੀ ਬ੍ਰਾਂਚ ਵਿਖੇ ਪੜ੍ਹਾ ਰਹੇ ਹਨ।

1967 ਵਿਚ ਆਪ ਦੀ ਸ਼ਾਦੀ ਸ: ਰਣਧੀਰ ਸਿੰਘ ਬਾਲੀ ਉਰਾਂ ਨਾਲ ਹੋਈ ਤੇ ਖੁਸ਼ਗਵਾਰ ਜੀਵਨ ਬਸਰ ਕਰਦੇ ਹੋਏ ਦੋ ਸਪੁਤਰੀਆਂ ਨੂੰ ਜਨਮ ਦਿਤਾ।

ਬਾਲੀ ਸਾਹਿਬ ਦਾ ਜਨਮ ਜੂਨ 1936 ਵਿਚ ਸ: ਰਾਮ ਸਿੰਘ ਦੀ ਧਰਮ ਪਤਨੀ ਸਰਦਾਰਨੀ ਈਸ਼ਰ ਕੌਰ ਦੇ ਬਤਨ ਤੋਂ ਬਾਰਾਂ ਮੂਲਾ ਵਿਖੇ ਹੋਇਆ। ਬੀ. ਏ. ਕਰਨ ਉਪ੍ਰੰਤ ਭਾਰਤੀ ਸੈਨਾ ਦੀ ਆਰਡਨੈਂਸ ਬ੍ਰਾਂਚ ਵਿਰ ਕਮਿਸ਼ਨ ਅਫ਼ਸਰ ਭਰਤੀ ਹੋ ਆਪ ਨੇ 1967 ਤੀਕ ਸਰਵਿਸ ਕੀਤੀ ਤੇ ਫਿਰ Life Insurance Coy.of India ਵਿਚ ਸ਼ਾਮਲ ਹੋ ਗਏ ਤੇ ਅਜ ਕਲ Assistant Branch Manager ਦੀ ਪਦਵੀ ਤੇ ਨਿਜ਼ਾਮੁਦੀਨ ਬ੍ਰਾਂਚ ਵਿਖੇ ਨਿਯੁਕਤ ਹਨ। ਆਪ ਆਪਣੇ Flat C-3-A/47, ਜਨਕ ਪੁਰੀ ਨਵੀਂ ਦਿਲੀ ਵਿਖੇ ਰਿਹਾਇਸ਼ ਰਖਦੇ ਹਨ।

# ਬੀਬੀ ਰੰਣਜੀਤ ਕੌਰ, ਸਰਪਰਸਤ ਡੇਰਾ ਗੁਫ਼ਾ ਫ਼ਤਹ ਕਦਾਲ ਸ੍ਰੀ ਨਗਰ

ਆਪ ਦਾ ਜਨਮ ਗੁਫ਼ਾ ਡੇਰੇ ਦੀ ਤੀਜੀ ਪੀੜੀ ਦੇ ਪਰਸਿਧ ਮਹਾਤਮਾ ਸੰਤ ਨਾਰਾਇਣ ਸਿੰਘ ਜੀ ਦੀ ਧਰਮ ਪਤਨੀ ਸ਼ਹੀਦ ਮਾਤਾ ਅਨੰਦ ਕੌਰ ਜੀ ਦੀ ਕੁਖੋਂ 1926 ਵਿਚ ਹੋਇਆ। ਰੰਣਜੀਤ ਕੌਰ ਜੀ ਅਜੇ 5 ਕੁ ਸਾਲ ਦੇ ਹੋ ਪਾਏ ਸਨ ਕਿ ਤਪੱਸਵੀ ਪਿਤਾ ਦੇ ਨਿਘੇ ਪਿਆਰ ਤੋਂ ਸਖਣੇ ਹੋ ਗਏ। ਆਪ ਦੀਆਂ ਤਿੰਨ ਭੈਣਾਂ ਹੋਰ ਵੀ ਸਨ ਪਰ ਭਰਾ ਕੋਈ ਨਹੀਂ ਸੀ। ਵਡੀ ਭੈਣ ਹਰਬੰਸ ਕੌਰ ਦੀ ਸ਼ਾਦੀ ਗਿ: ਭੂਪਿੰਦਰ ਸਿੰਘ ਜੀ ਸਾਬਕ ਐਮ.ਪੀ. ਨਾਲ ਹੋਈ। ਤੀਜੇ ਨੰਬਰ ਦੀ ਭੈਣ ਪੁਰਦਮਨ ਕੌਰ ਬੀ.ਏ. ਹਨ ਜੋ ਅਜ ਕਲ ਭੂਪਾਲ ਵਿਚਲੇ ਡੇਰੇ ਗੁਫ਼ਾ ਦੀ ਸਰਪਰਸਤ ਹਨ। ਚੌਥੀ ਭੈਣ ਮਲਾਪ ਕੌਰ 1947 ਦੇ ਘਲੂ-ਘਾਰੇ ਵਿਚ ਸ਼ਹੀਦ ਹੋ ਗਏ ਸਨ।

ਬੀਬੀ ਰਣਜੀਤ ਕੌਰ ਨੇ ਅੱਠਵੀਂ ਪਾਸ ਕੀਤੀ ਹੀ ਸੀ ਕਿ ਜ਼ਿਲੇ ਮੁਜ਼ਫਰਾਬਾਦ ਵਿਚ ਪੰਜਾਬੀ ਪੜਾਨ ਲਈ ਇਕ ਸਿਖ ਅਧਿਆਪਕਾ ਦੀ ਥਾਂ ਖ਼ਾਲੀ ਹੋ ਜਾਣ ਤੇ ਭਾਈ ਚਾਰੇ ਦੇ ਕੁਝ ਸਰਕਰਦਾ ਆਗੂਆਂ ਦੇ ਜ਼ੋਰ ਪਾਣ ਤੇ ਮਾਤਾ ਜੀ ਨੇ ਆਪਣੀ 14-15 ਸਾਲਾਂ ਦੀ ਬੱਚੀ ਨੂੰ ਨੌਕਰ ਹੋਣ ਦੀ ਆਗਿਆ ਦੇ ਦਿਤੀ। ਆਪ ਨੇ ਨੌਕਰੀ ਦੇ ਨਾਲ-ਨਾਲ ਬੀ.ਐਡ. ਦੀ ਡਿਗਰੀ ਪ੍ਰਾਪਤ ਕਰਕੇ 20 ਸਾਲ ਤੀਕ ਤਹਿਸੀਲ ਐਜੂਕੇਸ਼ਨ ਅਫ਼ਸਰ (ਜੋ ਗਜ਼ਟਿਡ ਪੋਸਟ ਹੁੰਦੀ ਹੈ) ਦੀ ਪਦਵੀ ਤੇ ਰਹਿ ਰੀਟਾਇਰ ਹੋਏ।

ਆਪ ਦੀ ਸ਼ਾਦੀ 1940 ਵਿਚ ਸ: ਕੇਸਰ ਸਿੰਘ ਲੋਵ (ਜੋ ਸ: ਸੰਤ ਸਿੰਘ ਤੇਗ ਦੇ ਛੋਟੇ ਭਾਈ ਹਨ ਤੇ ਜਿਨ੍ਹਾਂ ਨੇ ਸਿਖ ਨੈਸ਼ਨਲ ਕਾਲਜ ਲਾਹੌਰ ਤੋਂ ਐਫ. ਏ. ਪਾਸ ਕੀਤੀ) ਨਾਲ ਹੋਈ ਜਿਨ੍ਹਾਂ ਤੋਂ ਦੋ ਬੱਚੇ, ਭਾਵ ਇਕ ਲੜਕੀ ਤੇ ਇਕ ਲੜਕਾ ਹੋਏ ਹਨ।

ਅਕਤੂਬਰ 1947 ਦੇ ਨਵੇਂ ਘਲੂ ਘਾਰੇ ਸਮੇਂ ਆਪ ਮੁਜ਼ਫਰਾਬਾਦ ਸ਼ਹਿਰ ਵਿਚ ਹੋਣ ਕਰਕੇ ਬਚ ਤਾਂ ਗਏ ਸਨ ਪਰ 5-6 ਮਹੀਨਿਆਂ ਤੀਕ ਬਹੁਤ ਸਾਰੀਆਂ ਹੋਰ ਮਹਿਲਾਵਾਂ ਸਣੇ ਸ਼ਰਨਾਰਥੀ ਕੈਂਪ ਵਿਚ ਰਹਿਣ ਉਪ੍ਰੰਤ ਸ੍ਰੀ ਨਗਰ ਆ ਗਏ ਤੇ ਇਥੋਂ ਦੇ ਗੁਫ਼ਾ ਡੇਰੇ, ਜੋ ਫ਼ਤਹ ਕਦਾਲ ਵਿਖੇ ਸਥਿਤ ਹੈ, ਦੀ ਸਰਪਰਸਤੀ ਕਰ ਰਹੇ ਹਨ। ਮਿਠੀ ਤੇ ਅਤਿ ਸੁਰੀਲੀ ਅਵਾਜ਼ ਹੋਣ ਕਾਰਨ ਜਦ ਆਪ ਕੀਰਤਨ ਕਰਨ ਲਗਦੇ ਹਨ ਤਾਂ ਸਰੋਤਿਆਂ ਨੂੰ ਆਪ ਮੁਹਾਰੇ ਹੀ ਗੁਰਬਾਣੀ ਨਾਲ ਜੋੜ ਦੇਂਦੇ ਹਨ।

ਗੁਫ਼ਾ ਦੇ ਨਾਂ ਨਾਲ ਨਿਮਨ ਲਿਖਤ ਡੇਰੇ ਭਾਰਤ ਤੇ ਪਾਕਿਸਤਾਨ ਵਿਚ ਹਨ ਤੇ ਸਨ :—

ਡੇਰਾ ਬਾਬਾ ਜੋਗਾ ਸਿੰਘ ਚਿੰਤ ਪੁਰਨੀ ਅੰਮ੍ਰਿਤਸਰ, ਡੇਰਾ ਗੁਫ਼ਾ ਭੂਪਾਲ, ਫ਼ਤਹ ਕਦਾਲ ਸ੍ਰੀ ਨਗਰ, ਮੁਜ਼ਫਰਾਬਾਦ, ਮਾਨ ਸੇਹਰਾ, ਹਬੀਬੁਲਾ ਗੜ੍ਹੀ ਤੇ ਹਜ਼ਰੋ-ਕੈਮਲਪੁਰ ਆਦਿਕ।

# ਪ੍ਰੋ: ਅਵਤਾਰ ਸਿੰਘ ਜੀ ਰੀਹਣ ਗਿਆਨੀ

1-1-1930 ਵਿਚ ਆਪ ਦਾ ਜਨਮ ਪਿੰਡ ਜਾਬਾ (ਜ਼ਿਲਾ ਹਜ਼ਾਰਾ) ਦੇ ਸ: ਰਾਮ ਸਿੰਘ ਜੀ ਦੀ ਧਰਮ ਪਤਨੀ ਮਾਤਾ ਰਾਮ ਕੌਰ ਜੀ ਦੀ ਕੁਖੋਂ ਹੋਇਆ। ਖ਼ਾਲਸਾ ਹਾਈ ਸਕੂਲ ਹਰੀ ਪੁਰ (ਹਾਜ਼ਾਰਾ) ਤੋਂ ਦਸਵੀਂ ਪਾਸ ਕਰਨ ਉਪ੍ਰੰਤ ਕੁਝ ਸਮਾਂ ਆਪ ਨੇ ਇਸੇ ਸਕੂਲ ਦੀ ਪ੍ਰਾਇਮਰੀ ਕਲਾਸ ਨੂੰ ਪੜ੍ਹਾਨ ਦਾ ਅਵਸਰ ਪ੍ਰਾਪਤ ਕੀਤਾ ਤੇ ਫਿਰ ਖ਼ਾਲਸਾ ਕਾਲਜ ਰਾਵਲ ਪਿੰਡੀ ਵਿਚ ਦਾਖ਼ਲਾ ਲਿਆ ਪਰ ਦੇਸ਼ ਦੇ ਦੋ ਹਿੱਸੇ ਹੋ ਜਾਣ ਤੇ ਆਪ ਕਲਸੀਆ ਰਿਆਸਤ ਵਿਖੇ ਆ ਲੇਦੀ ਸਕੂਲ ਦੇ ਹੈਡ ਟੀਚਰ ਲਗੇ ਰਹੇ ਜਿਸ ਉਪ੍ਰੰਤ ਦਿਲੀ ਆ ਪੀ. ਐਡ. ਟੀ. ਡੀਪਾਰਟਮੈਂਟ ਵਿਚ ਕਲਰਕ ਲਗ ਗਏ ਤੇ ਇਸ ਦੇ ਨਾਲ ਨਾਲ ਕਠਨ ਮਿਹਨਤ ਸਦਕੇ ਗਿਆਨੀ, ਪਾਸ ਕਰਕੇ 1960 ਵਿਚ ਮੁੜ ਐਜੂਕੇਸ਼ਨ ਮਹਿਕਮੇ ਵਿਚ ਆ ਅਧਿਆਪਕ ਪਦ ਤੇ ਲਗ ਗਏ ਅਥਵਾ ਇਸ ਦੇ ਨਾਲ ਬੀ.ਏ. ਬੀ. ਐਡ, ਤੇ ਫਿਰ ਐਮ.ਏ (ਹਿਸਟਰੀ) ਮੁਸਲਿਮ ਯੂਨੀ-ਵਰਸਿਟੀ ਅਲੀਗੜ੍ਹ ਤੋਂ ਪਾਸ ਕੀਤੀ ਤੇ ਅਜ ਕਲ Higher Secondary School ਦੇ Vice Principal ਦੀ ਉਪਾਧੀ ਤੇ ਲਗੇ ਹੋਏ ਹਨ।



ਕਥਿਤ ਵਿਦਿਆ ਤੋਂ ਛੁਟ ਆਪ ਜੀ ਨੇ ਰਾਗ ਵਿਦਿਆ ਤਥਾ ਗੁਰਮਤ ਪ੍ਰਚਾਰ ਵਿਚ ਵੀ ਬੜੀ ਪ੍ਰਸਿਧਤਾ ਪ੍ਰਾਪਤ ਕਰ ਰਖੀ ਹੈ। ਗੁਰਦਵਾਰਾ ਬੰਗਲਾ ਸਾਹਿਬ ਤੇ ਕਈ ਹੋਰ ਗੁਰਦਵਾਰਿਆਂ ਵਿਖੇ ਸ਼ਬਦ ਕੀਰਤਨ ਤੇ ਗੁਰਮਤ ਪ੍ਰਚਾਰ ਕਰਕੇ ਸੰਗਤਾਂ ਨੂੰ ਨਿਹਾਲ ਕਰਦੇ ਹਨ। ਸ੍ਰੀ ਗੁ: ਸਿੰਘ ਸਭਾ ਨੈਹਰੂ ਨਗਰ ਦੇ ਕਈ ਸਾਲ ਆਪ ਸਕੱਤਰ ਰਹੇ ਤੇ ਗੁਰਦਵਾਰੇ ਦੀ ਸੁੰਦਰ ਇਮਾਰਤ ਬਣਵਾਨ ਦੀ ਸੇਵਾ ਦਾ ਉਪਰਾਲਾ ਸਰਾਹਨਾ ਯੋਗ ਹੈ।

ਦਿਲੀ ਭਾਈ ਚਾਰੇ ਦੇ ਨਿਸ਼ਕਾਮ ਸੇਵਕ ਹੋਣ ਨਾਤੇ ਕਿਸੇ ਸੁਖ-ਦੁਖ ਦੇ ਸਮਾਗਮ ਸਮੇਂ ਆਪ ਦੇ ਕੀਰਤਨ ਕਰਨ ਤੋਂ ਪ੍ਰਾਪਤ ਹੁੰਦੀ ਸਾਰੀ ਭੇਟਾ ਆਪ ਬ੍ਰਾਦਰੀ ਦੇ ਪਤਰ ਸਮਾਚਾਰ ਦੀ ਆਰਥਕ ਹਾਲਤ ਨੂੰ ਸੁਧਾਰਨ ਲਈ ਹਾਜ਼ਰ ਕਰਦੇ ਰਹਿੰਦੇ ਹਨ।

ਆਪ ਜੀ ਪਕੇ ਤੌਰ ਤੇ 6/57 ਨੈਹਰੂ ਨਗਰ, ਨਵੀਂ ਦਿਲੀ 110065 ਵਿਖੇ ਰਿਹਾਇਸ਼ ਰਖਦੇ ਹਨ।

# ਫ੍ਰੀਡਮ ਫਾਈਟਰ

## ਜਥੇਦਾਰ ਭਗਤ ਸਿੰਘ ਜੀ ਕਾਲਾ

1907 ਵਿਚ ਲੋਰਾ (ਜ਼ਿਲਾ ਹਜ਼ਾਰਾ) ਦੇ ਸੰਤ ਧਰਮ ਸਿੰਘ ਜੀ ਦੇ ਗ੍ਰਿਹ ਵਿਖੇ ਆਪ ਦਾ ਜਨਮ ਹੋਇਆ । ਗੁਰਮੁਖੀ ਦੀ ਮੁਢਲੀ ਵਿਦਿਆ ਅਤੇ ਗੁਰੂ ਗਰੰਥ ਸਾਹਿਬ ਜੀ ਦਾ ਸ਼ੁਧ ਪਾਠ ਕਰਨਾ ਆਪ ਨੇ ਹਜ਼ਰੋ ਸ਼ਹਿਰ ਜ਼ਿਲਾ ਕੈਮਲ ਪੁਰ ਵਿਖੇ ਸਥਿਤ ਡੇਰਾ ਗੁਫਾ ਦੇ ਮਹਾਤਮਾ ਸੰਤ ਧਿਆਨ ਸਿੰਘ ਜੀ ਤੋਂ ਪ੍ਰਾਪਤ ਕਰਨ ਉਪ੍ਰੰਤ ਹਿਕਮਤ ਦੀ ਮਨ ਵਿਚ ਤੀਬਰ ਇਛਾ ਰਖਣ ਤੇ ਇਹ ਕੁਝ ਆਪ ਨੇ ਆਪਣੇ ਪਿਤਾ ਜੀ ਤੋਂ ਹਾਸਲ ਕੀਤੀ ਤੇ ਫਿਰ ਭਾਈ ਚਾਰੇ ਦੇ ਪਰਸਿਧ ਆਗੂ ਡਾਕਟਰ ਹਰ ਸਰਨ ਸਿੰਘ ਜੀ (ਐਮ. ਬੀ. ਬੀ. ਐਸ.) ਲਾਇਲਪੁਰੀ ਦੇ ਸੰਪਰਕ ਵਿਚ ਆ ਐਲੋ ਪੈਥੀ ਦੀ ਵਾਕਫੀਅਤ ਉਹਨਾਂ. ਪਾਸੋਂ ਹਾਸਲ ਕਰਕੇ ਪਿੰਡ ਸੋਲ, ਚਕ 75 ਵਿਖੇ ਗਰੰਥੀ ਰਹੇ ।



ਨਾ ਬਾਲਗੀ ਵਿਚ ਹੀ ਗੁਰੂ ਕੇ ਬਾਗ ਦੇ ਮੋਰਚੇ ਵਿਚ ਭਾਗ ਲੈਣ ਤੇ ਆਪ ਨੂੰ ਛੇ ਮਹੀਨਿਆਂ ਦੀ ਸਜ਼ਾ ਮਿਲੀ ਜਿਸ ਨੂੰ ਅਟਕ ਦੇ ਕਿਲ੍ਹੇ ਵਿਚ ਰਹਿ ਪੂਰਾ ਕੀਤਾ ਤੇ ਫਿਰ ਜੈਤੋ ਦੇ ਮੋਰਚੇ ਤੋਂ ਗਰਿਫ਼ਤਾਰ ਹੋਣ ਤੇ 14 ਮਹੀਨੇ ਨਾਭੇ ਦੀ ਜੇਲ੍ਹ ਵਿਚ ਕੈਦ ਰਹੇ । ਆਪ ਦੀਆਂ ਕਥਿਤ ਕੁਰਬਾਨੀਆਂ ਦੀ ਕਦਰ ਕਰਦੇ ਹੋਏ ਡਾ: ਹਰਸਰਨ ਸਿੰਘ ਜੀ ਦੇ ਪ੍ਰਮਾਣੀ ਕਰਨ ਤੇ ਜਿਥੇ ਪੰਜਾਬ ਸਰਕਾਰ ਨੇ ਆਪ ਨੂੰ ਸੁਤੰਤਰਤਾ ਸੰਗਰਾਮੀ ਤੇ ਤਾਮਰ ਪੱਤਰ ਦੀਆਂ ਉਪਾਧੀਆਂ ਨਾਲ ਸਨਮਾਨਤ ਕੀਤਾ ਉਥੇ ਪੰਜਾਬ ਤਥਾ ਸੈਂਟਰ ਦੀਆਂ ਸਰਕਾਰਾਂ ਨੇ ਆਪ ਨੂੰ 500/-ਤੇ 250/-ਮਹਾਵਾਰ ਦੀਆਂ ਪੈਨਸ਼ਨਾਂ ਦੇਣ ਦੇ ਨੋਟੀਫੀਕੇਸ਼ਨਜ਼ ਵੀ ਜਾਰੀ ਕੀਤੇ ।

ਪਾਰਟੀਸ਼ਨ ਹੋ ਜਾਣ ਤੇ ਆਪ ਆਪਣੀ ਬ੍ਰਾਦਰੀ ਦੇ ਕਈ ਹੋਰ ਪਰਿਵਾਰਾਂ ਸਣੇ ਖਿਲੋਰਾ ਪਿੰਡ, ਤਹਿਸੀਲ ਰਾਮਗੜ੍ਹ ਅਲਵਰ ਜ਼ਿਲੇ ਵਿਖੇ ਆਬਾਦ ਹੋ ਗਏ ਜਿਥੇ ਜ਼ਮੀਨਦਾਰੀ ਦੇ ਨਾਲ ਨਾਲ ਮਾਨਵਤਾ ਦੀ ਭਲਾਈ ਲਈ ਡਾਕਟਰੀ (ਹਿਕਮਤ) ਵੀ ਕਰ ਰਹੇ ਹਨ ।

ਪੰਜ ਸਪੁਤ੍ਰੀਆਂ ਤੋਂ ਇਲਾਵਾ ਦੋ ਲੜਕੇ ਸ: ਕੁਲਦੇਵ ਸਿੰਘ ਤੇ ਸ: ਅਵਤਾਰ ਸਿੰਘ ਜੀ ਹਨ ਜੋ ਬਾਲ ਬੱਚੇਦਾਰ ਹਨ ਅਤੇ ਫ਼ਾਰਮਿੰਗ ਕਰਦੇ ਹਨ ।

# ਕੈਪਟਨ ਬਲਦੇਵ ਸਿੰਘ ਰੀਹਣ

ਸ: ਬਿਸ਼ਨ ਸਿੰਘ ਰੀਹਣ ਆਫ਼ ਰਾਵਲ ਪਿੰਡੀ ਦੀ ਧਰਮ ਪਤਨੀ ਮਾਤਾ ਲਾਜਾਂ ਵੰਤੀ ਜੀ ਦੀ ਕੁਖੋ 4-2-1906 ਨੂੰ ਆਪ ਦਾ ਜਨਮ ਹੋਇਆ। ਖੁਸ਼ਹਾਲ ਘਰਾਨਾ ਹੋਣ ਸਦਕੇ ਰਾਵਲ ਪਿੰਡੀ ਦੇ ਪ੍ਰਸਿਧ ਗਾਰਡਨ ਕਾਲਜ ਤੋਂ ਐਫ-ਐਸ-ਸੀ ਪਾਸ ਕਰਦੇ ਹੀ ਆਪ ਸੀ-ਐਸ-ਏ ਦੇ ਦਫਤਰ, ਜਿਥੇ ਕਿ ਆਪ ਦੇ ਪੂਜ ਪਿਤਾ ਤੇ ਕਈ ਹੋਰ ਨਜ਼ਦੀਕੀ ਰਿਸ਼ਤੇਦਾਰ ਉਚੀ ਪਦਵੀਆਂ ਤੇ ਲਗੇ ਹੋਏ ਸਨ, ਵਿਖੇ ਨੌਕਰ ਹੋ ਬਾਲੜੀ ਅਵਸਥਾ ਤੋਂ ਹੀ ਮਿਹਨਤੀ ਤੇ ਸੁਖਾਵੀਂ ਅਕਲ ਦਾਨਸ਼ ਰਖਦੇ ਹੋਏ ਸਮੇਂ ਸਮੇਂ ਤਰਕੀ ਦੀਆਂ ਮੰਜ਼ਲਾਂ ਫਲਾਂਘ ਦੇ ਰਹੇ।



1924 ਵਿਚ ਜਦ ਇਕ ਮੁਤਹੱਸਬੀ ਸੰਸਥਾ ਨੇ ਆਪਣੇ ਪ੍ਰਚਾਰ ਰਾਹੀਂ ਬ੍ਰਾਦਰੀ ਦੇ ਕਈ ਭੋਲੇ-ਭਾਲੇ ਸਿਖਾਂ ਨੂੰ ਕਈ ਪ੍ਰਕਾਰ ਦੇ ਲੋਭ-ਲਾਲਚ ਦੇ ਗੁਰਸਿਖੀ ਤੋਂ ਪਤਤ ਕਰਨਾ ਸ਼ੁਰੂ ਕਰ ਦਿਤਾ ਤਾਂ ਨੌਜਵਾਨ ਹਿਰਦਾ ਇਹ ਕੁਝ ਸਹਿਨ ਨਾਂ ਕਰ ਸਕਿਆ ਜਿਸ ਤੇ 4-5 ਹੋਰ ਸਿੰਘਾਂ ਸਹਿਤ ਇਸ ਮੰਦ ਭਾਵਨਾ ਲਹਿਰ ਨੂੰ ਰੋਕਣ ਲਈ ਮੈਦਾਨ ਵਿਚ ਉੱਤਰ ਆਏ ਤੇ ਆਪਣੇ ਗੁਰੂ ਸਿਖੀ ਜਜ਼ਬੇ ਸਦਕੇ ਸਫਲਤਾ ਪ੍ਰਾਪਤ ਕੀਤੀ। ਇਸ ਬੀਮਾਰੀ ਨੂੰ ਪਕੇ ਤੌਰ ਤੇ ਕਾਬੂ ਵਿਚ ਲਿਆਉਣ ਲਈ ਜਦ 1925 ਵਿਚ ਬ੍ਰਾ ਸਿਖ ਸਮਾਚਾਰ (ਮਾਸਕ ਪਤਰ) ਰਾਵਲ ਪਿੰਡੀ ਤੋਂ ਚਾਲੂ ਹੋਇਆ ਤਾਂ ਆਪ ਇਸ ਦੇ ਪਹਿਲੇ ਮਨੇਜਰ ਨਿਯੁਕਤ ਹੋਏ। ਇਸ ਤੋਂ ਛੁਟ ਆਪਣੀਆਂ ਸਰਗਰਮੀਆਂ ਨੂੰ ਜਾਰੀ ਰਖਦੇ ਹੋਏ ਕੁਝ ਸਾਥੀਆਂ ਨਾਲ ਮਿਲ ਕੇ ਜਿਥੇ 1929 ਵਿਚ ਸੈਂਟਰਲ ਕਮੇਟੀ ਦੀ ਨੀਂਹ ਰਖੀ ਉਥੇ ਰਾਵਲ ਪਿੰਡੀ ਵਿਖੇ ਹੀ ਕੈਪਟਨ ਗੁਰਦਿਤ ਸਿੰਘ ਦੀ ਜ਼ੇਰੇ ਸਦਾਰਤ ਪਹਿਲੀ ਸਰਬ ਭਾਰਤ ਬ੍ਰਾਹਮਣ ਸਿੱਖ ਕਾਨਫਰੰਸ ਵੀ ਕਰਾਈ ਜਿਸ ਵਿਚ ਭਾਈ ਚਾਰੇ ਦੇ ਹਜ਼ਾਰਾਂ ਭੈਣ ਭਰਾਵਾਂ ਨੇ ਅਲੋੜਵੀਆਂ ਤੇ ਬੋਸੀਦਾ ਰਸਮਾਂ ਰਿਵਾਜਾਂ ਨੂੰ ਤਿਆਗ ਕੇਵਲ ਗੁਰ ਸਿਖ ਫ਼ਿਲਾਸਫੀ ਨੂੰ ਅਪਨਾਣ ਦੀ ਪ੍ਰਤਿਗਿਆ ਕੀਤੀ।

ਪੂਨੇ ਤਬਦੀਲ ਹੋ ਜਾਣ ਤੇ ਭਲੇ ਹੀ ਆਪ ਸਰੀਰਕ ਤੌਰ ਤੇ ਹਜ਼ਾਰਾਂ ਮੀਲ ਦੂਰ ਚਲੇ ਗਏ ਸਨ ਪਰ ਆਪਣੀਆਂ ਨਿਸ਼ਕਾਮ ਸੇਵਾਵਾਂ ਸਦਕੇ ਉਹ ਆਪਣੇ ਭਾਈ ਚਾਰੇ ਦੇ

ਦਿਲਾਂ ਦੀ ਸਦਾ ਹੀ ਧੜਕਨ ਬਣੇ ਰਹੇ ਪਰਮਾਣ ਵਜੋਂ ਉਹ ਉਚ ਪੋਸਟ ਤੋਂ ਰੀਟਾਇਰ ਹੋ ਜਦ ਪੂਨੇ ਤੋਂ ਚੰਡੀਗੜ ਆਏ ਤਾਂ ਸਮੁਚੀ ਬਰਾਦਰੀ ਨੇ ਆਪਣੇ ਹਰਮਨ ਪਿਆਰੇ ਤਥਾ ਮਹਿਬੂਬ ਆਗੂ ਨੂੰ ਸਿਰ ਅੱਖਾਂ ਤੇ ਬਠਾਂਦੇ ਹੋਏ ਜਿਥੇ ਭਰਵਾਂ ਸਵਾਗਤ ਕੀਤਾ ਉਥੇ ਚੰਡੀਗੜ ਲੋਕਲ ਕਮੇਟੀ ਦੀ ਬਾਗ ਡੋਰ (ਪ੍ਰਧਾਨ) ਆਪ ਦੇ ਅਜ਼ਮਾਏ ਹੋਏ ਹੱਥਾਂ ਵਿਚ ਪਕੜਾ ਦਿਤੀ ਜਿਸ ਨੂੰ ਕਈ ਸਾਲ ਤੀਕ ਆਪ ਨੇ ਥਾਮੇ ਰਖਿਆ। ਇਸ ਤੋਂ ਛੁਟ ਚੰਡੀਗੜ ਵਿਖੇ ਹੋਈ ਸੈਂਟਰਲ ਕਮੇਟੀ ਦੀ 10ਵੀਂ ਯਾਦਗਾਰੀ ਆਲ ਇੰਡੀਆ ਬ੍ਰਾਹਮਣ ਸਿਖ ਕਾਨਫਰੰਸ ਦੇ ਆਪ ਖ਼ਜ਼ਾਨਚੀ ਥਾਪੇ ਗਏ। ਉਤਮ ਨਗਰ ਵਿਖੇ 13ਵੀਂ ਕਾਨਫਰੰਸ ਸਮੇਂ ਆਪ ਨੂੰ ਕਮੇਟੀ ਦਾ ਪ੍ਰਧਾਨ ਬਨਾਣ ਦੇ ਵੀ (ਸ: ਹਰਨਾਮ ਸਿੰਘ ਸੂਦਨ ਜੀ ਦੇ ਬੀਮਾਰ ਹੋ ਜਾਣ ਉਪ੍ਰੰਤ) ਯਤਨ ਕੀਤੇ ਗਏ ਪਰ ਆਪ ਨੇ ਇਨਕਾਰ ਕਰ ਦਿਤਾ।

ਆਪ ਜੀ ਦੀਆਂ ਦੋ ਸਪੁਤਰੀਆਂ ਤੇ ਇਕ ਬਰਖ਼ੁਦਾਰ ਲੜਕਾ ਹੈ ਤਥਾ ਪਕੇ ਤੌਰ ਤੇ ਸੈਕਟਰ 21 ਚੰਡੀਗੜ ਵਿਖੇ ਰਿਹਾਇਸ਼ ਰਖਦੇ ਹਨ।

## ਸ: ਜਸਵੰਤ ਸਿੰਘ ਜੀ ਸੂਦਨ ਨਵੀਂ ਦਿਲੀ (ਸਾਸਨ ਦੀ ਕਲਮ ਤੋਂ)

ਆਪ ਦਾ ਜਨਮ ਚਕ ਬੀੜਾ ਸਿੰਘ ਦੇ ਪਰਮ ਪੁਰਖ ਭਾ: ਅਮੀਰ ਸਿੰਘ ਦੀ ਧਰਮ ਪਤਨੀ ਮਾਤਾ ਗਣੇਸ਼ੀ ਜੀ ਦੀ ਕੁਖੋਂ 4–5–11 ਨੂੰ ਹੋਇਆ। ਪ੍ਰਾਕ੍ਰਿਤੀ ਤੋਂ ਸਿਵਾ ਕਿਸੇ ਹੋਰ ਨੂੰ ਕੀ ਇਲਮ ਸੀ ਕਿ ਇਹ ਮਾਸੂਮਨਾ ਜਿਥੇ ਇਕ ਦਿਨ ਆਪਣੇ ਭਾਈ ਚਾਰੇ ਦਾ ਨਿਸ਼ਕਾਮ ਸੇਵਕ ਬਣ ਆਪਣੇ ਖ਼ਾਨਦਾਨ ਤੇ ਪਿੰਡ ਦਾ ਨਾਮ ਰੌਸ਼ਨ ਕਰੇਗਾ ਉਥੇ ਬਾਲੜੀ ਅਵਸਥਾ ਵਿਚ ਹੀ ਇਹ ਪਿਦਰੀ ਸ਼ਫਕਤ ਤੇ ਸੰਘਣੀ ਛਾਂ ਅਥਵਾ ਮਾਤਾ ਦੀ ਮਮਤਾ ਤੋਂ ਵੀ ਹੱਥ ਧੋ ਬੈਠੇਗਾ। ਸੋ ਸ: ਜਸਵੰਤ ਸਿੰਘ ਜੀ ਮਸੇ 10 ਕੁ ਸਾਲ ਦੇ ਹੀ ਹੋ ਪਾਏ ਸਨ ਕਿ ਭਾਈ ਅਮੀਰ ਸਿੰਘ ਜੀ ਪਰਲੋਕ ਸਿਧਾਰ ਗਏ। ਪਿਤਾ ਦੇ ਸਦੀਵੀ ਵਿਛੋੜੇ ਦਾ ਦਿਲ ਤੇ ਲੱਗਾ ਘਾਓ ਅਜੇ ਅਲਾ ਹੀ ਸੀ ਕਿ 14 ਸਾਲ ਦੇ ਹੋਣ ਤੇ ਮਾਤਾ ਜੀ ਦੇ ਨਿਘ ਤੇ ਅਮਿਟ ਪਿਆਰ ਤੋਂ ਵੀ ਸਖਣੇ ਕਰ ਦਿਤੇ ਗਏ।

ਮਾਤਾ ਪਿਤਾ ਦੇ ਚਲਾਣੇ ਉਪ੍ਰੰਤ ਸ: ਸਾਹਿਬ ਦੇ ਪਾਲਨ ਪੋਸਨ ਤੇ ਦੇਖ ਰੇਖ ਦੀ ਸਾਰੀ ਜ਼ਿਮੇਵਾਰੀ ਆਪ ਦੇ ਵਡੇ ਭਾਈ ਸ: ਆਸਾ ਸਿੰਘ ਜੀ ਉਤੇ ਆ ਪਈ ਜਿਨ੍ਹਾਂ ਨੇ ਵਾਹਿਗੁਰੂ ਜੀ ਦੇ ਭਾਣੇ ਤੇ ਸ਼ੁਕਰਾਨੇ ਵਜੋਂ ਪ੍ਰਵਾਨਿਆ ਤੇ ਨਿਭਾਹਿਆ।

ਅਪਰੇਲ 1930 ਵਿਚ ਖ਼ਾਲਸਾ ਹਾਈ ਸਕੂਲ ਰਾਵਲ ਪਿੰਡੀ ਤੋਂ 10ਵੀਂ ਪਾਸ ਕਰਦੇ ਹੀ ਅਗਸਤ 1930 ਵਿਚ ਆਪ ''ਕੈਮੀਕਲ ਡੀਫ਼ੈਂਸ ਰੀਸਰਚ ਐਸਟੈਬਲਿਸ਼ਮੈਂਟ ਡੀਪਾਰਟਮੈਂਟ'' ਜੋ ਆਰਡਨੈਂਸ ਡੇਪੂ ਰਾਵਲ ਪਿੰਡੀ ਦੇ ਪਛਵਾੜੇ ਸਥਿਤ ਸੀ, ਵਿਖੇ

ਕਲਰਕ ਦੀ ਪੋਸਟ ਤੇ ਭਰਤੀ ਹੋ ਗਏ ਤੇ ਆਪਣੀ ਅਕਲ ਦਾਨਸ਼ ਤੇ ਕਠਨ ਮਿਹਨਤ ਸਦਕੇ ਤਰਕੀ ਦੀਆਂ ਮੰਜ਼ਲਾਂ ਤਹਿ ਕਰਦੇ ਹੋਏ ਐਡਮਿਨ ਅਫਸਰ ਦੀ ਗਜ਼ਟਿਡ ਪਦਵੀ ਤੇ ਜਾ ਪੁਜੇ।

ਮਨ ਦੀ ਭਾਵਨਾ ਤਾ ਭਲੇ ਹੀ ਕਾਲਜ ਦੀ ਡਿਗਰੀ ਹਾਸਲ ਕਰਨਾ ਸੀ ਪਰ ਸਤਿ ਗੁਰੂ ਜੀ ਨੂੰ ਕੁਝ ਹੋਰ ਹੀ ਮਨਜ਼ੂਰ ਸੀ ਭਾਵ ਅਜੇ ਉਹ ਅਠਵੀਂ ਜਮਾਤ ਦੇ ਹੀ ਪੜਾਕੂ ਸਨ ਤਥਾ ਮੂੰਹ ਤੇ ਮਿਸੀ ਮਿਸੀ ਦਾੜੀ ਦੀ ਅੰਗੂਰੀ ਫੁਟਣ ਦੇ ਪੜਾ ਤੋਂ ਪਿਛੇ ਹੀ ਸੀ ਕਿ 1928 ਵਿਚ ਬਰਾਦਰੀ ਦੇ ਚੰਦ ਸਰਕਦਾ ਆਗੂ ਯੈਨੀ ਸ: ਨੰਦ ਸਿੰਘ ਸੂਦਨ, ਕੈਪਟਨ ਬਲਦੇਵ ਸਿੰਘ ਗੀਹਣ, ਸ: ਮਖਣ ਸਿੰਘ ਹਰਨਾਲ ਤੇ ਭਾਈ ਮੋਹਨ ਸਿੰਘ ਸਾਸਨ, ਆਪ ਨੂੰ ਮਿਲੇ ਤੇ ਭਾਈ ਚਾਰੇ ਦੇ ਕੰਮਾਂ ਵਿਚ ਹੱਥ ਵੰਡਾਣ ਦੀ ਪ੍ਰੇਰਨਾ ਦਿਤੀ (ਉਹਨਾਂ ਦਿਨਾਂ ਵਿਚ ਕੁਝ ਸ਼ਰਾਰਤੀਆਂ ਵਲੋਂ ਪਤਤਪੁਣੇ ਦੀ ਲਹਿਰ ਚਲਾਈ ਜਾ ਰਹੀ ਸੀ ਜਿਸ ਨੂੰ ਕਥਿਤ ਸਿੰਘ ਰੋਕਣਾ ਚਾਹੁੰਦੇ ਸਨ) ਜਿਸ ਦਾ ਅੰਤਰ ਮੁਖੀ ਭਾਵ ਆਪਣੇ ਸਿਧੇ ਸਾਦੇ ਭਰਾਂਵਾਂ ਨੂੰ ਪੂਰਵ ਬੀਮਾਰੀ ਤੋਂ ਸੁਚੇਤ ਕਰਨਾ ਸੀ। ਖ਼ਾਲਸਾ ਸਕੂਲ ਦਾ ਵਿਦਿਆਰਥੀ ਹੋਣ ਨਾਤੇ ਸੂਦਨ ਸਾਹਿਬ ਤੇ ਗੁਰ ਸਿਖੀ ਰੂਪ, ਜਜ਼ਬੇ ਤੇ ਉਤਸ਼ਾਹ ਦੀ ਪੂਰੀ ਛਾਪ ਚੜ ਚੁਕੀ ਸੀ ਤੇ ਨਾਲ ਹੀ ਸੁਭਾਵੀ ਤੌਰ ਤੇ ਜੋਸ਼ੀਲੀ ਰੁਚੀ ਰਖਣ ਸਦਕੇ ਆਪਣੇ ਪਾਸ ਚਲ ਕੇ ਆਏ ਮੁਖੀਆਂ ਦੇ ਵਚਨਾਂ ਨੂੰ ਸੁਣ ਇਨਕਾਰ ਨ ਕਰ ਸਕੇ ਤੇ ਝਟ ਹੀ ਆਪਣੀਆਂ ਸੇਵਾਵਾਂ ਪਰਬੰਧਕਾਂ ਨੂੰ ਸਮਰਪਣ ਕਰ ਦਿਤੀਆਂ ਕਾਲਜ ਨਾਂ ਜਾਣ ਦਾ ਦੂਜਾ ਸਬੱਬ ਇਹ ਵੀ ਸੀ ਕਿ ਉਹ ਆਪਣੇ ਵਡੇ ਵੀਰ ਭਾ: ਆਸਾ ਸਿੰਘ ਦੇ ਬੱਚੇ ਦਾਰ ਹੋਣ ਕਰਕੇ ਉਹਨਾਂ ਤੇ ਹੋਰ ਭਾਰ ਨਹੀਂ ਸਨ ਪਾਣਾ ਚਾਹਦੇ ਇਸ ਲਈ ਸਕੂਲ ਦੀ ਪੜ੍ਹਾਈ ਦੇ ਨਾਲ ਨਾਲ ਉਹ ਬਰਾਦਰੀ ਦੇ ਕਮਾਂ ਵਿਚ ਵੀ ਪੂਰੀ ਗਰਮ ਜੋਸ਼ੀ ਨਾਲ ਹਿਸਾ ਲੈਣ ਲਗ ਪਏ। 1933 ਵਿਚ ਸ. ਨੰਦ ਸਿੰਘ ਸੂਦਨ ਐਡੀਟਰ ਸਮਾਚਾਰ ਦੇ ਪਰਲੋਕ ਸਿਧਾਰ ਜਾਣ ਤੇ ਗਿ: ਲਾਲ ਸਿੰਘ ਨੂੰ ਜਿਥੇ ਐਡੀਟਰੀ ਸੌਂਪੀ ਗਈ ਉਥੇ ਯੁਵਕ ਸੂਦਨ ਜੀ ਨੂੰ ਇਸ ਦਾ ਮਨੇਜਰ ਥਾਪਿਆ ਗਿਆ। ਉਹਨਾਂ ਦਿਨਾਂ ਵਿਚ ਐਡੀਟਰ ਦੇ ਹਰਨਾਲ ਰਹਿਣ ਕਾਰਨ ਸੂਦਨ ਜੀ ਨੂੰ ਸਮਾਚਾਰ ਨੂੰ ਰਾਵਲ ਪਿੰਡੀ ਤੋਂ ਛਪਵਾ ਹਰ ਮਹੀਨੇ ਸਾਈਕਲ ਤੇ ਬੰਡਲ ਲਦ ਹਰਨਾਲ ਪੋਂਹਚਣਾ ਹੁੰਦਾ ਸੀ ਜਿਥੇ ਕਿ ਟਿਕਟਾਂ ਲਗਾ ਕੇ ਐਡਰੈਸ ਲਿਖ ਡਾਕਖਾਨੇ ਡਿਸਪੈਚ ਕਰਨੇ ਪੈਂਦੇ ਸਨ। ਭਾਵੇਂ ਡੀਊਟੀ ਸਖ਼ਤ ਸੀ ਪਰ ਸੂਦਨ ਜੀ ਨੇ ਕਦੀ ਇਹ ਮਹਿਸੂਸ ਨਾ ਕੀਤਾ। 1933 ਤੋਂ 1943 ਤਕ ਆਪ ਸੈਂਟਰਲ ਕਮੇਟੀ ਦੇ ਜ: ਸਕਤਰ ਰਹੇ। ਆਪ ਤੇ ਸ: ਨਾਨਕ ਸਿੰਘ ਕਾਲਾ ਆਦਿਕ ਨੇ ਦੇਵੀ ਦੁਆਰੇ ਮਹਲੇ ਦੀ ਮਾਤਾ ਚਨੋਂ ਜੀ ਪਾਸੋਂ ਇਕ ਦੋ ਮੰਜਲਾ ਮਕਾਨ ਦੀ ਰਜਿਸਟਰੀ ਸੈਂਟਰਲ ਕਮੇਟੀ ਦੇ ਨਾਂ ਕਰਵਾਈ ਜਿਸ ਤੇ 1947 ਤੀਕ ਉਸ ਇਮਾਰਤ ਤੇ ਕਮੇਟੀ ਦਾ ਕਬਜਾ ਰਿਹਾ ਪਰ ਪਾਰਟੀਸ਼ਨ ਮਗਰੋਂ ਸੂਦਨ ਸਾਹਿਬ ਦੇ ਦਿਲੀ ਤੋਂ ਖ਼ਾਸੇ ਦੂਰ ਹੋਣ ਕਰਕੇ ਕਿਸੇ ਹੋਰ ਸਜਨ ਨੇ ਇਸ ਪਾਸੇ ਧਿਆਨ ਨਾ ਦਿਤਾ ਤੇ ਪ੍ਰਾਪਰਟੀ ਦਾ ਕਲੇਮ ਨਾਂ ਦੇ ਸਕਣ ਤੇ ਇਹ ਜਾਇਦਾਦ ਹਥੋਂ ਗੰਵਾ ਦਿਤੀ।

ਸੈਂਟਰਲ ਕਮੇਟੀ ਦੀਆਂ (ਸਵਾਏ ਛਛਰੌਲੀ ਦੇ) ਸਭੀ ਕਾਨਫਰੰਸਾਂ ਵਿਚ ਵਧ ਚੜ ਕੇ ਯੋਗ ਦਾਨ ਦਿਤਾ। ਸੈਂਟਰਲ ਕਮੇਟੀ ਦੇ ਜ: ਸਕੱਤਰ ਹੋਣ ਨਾਤੇ ਆਪ ਨੇ ਜ਼ਿਲੇ ਹਜ਼ਾਰੇ ਦੇ ਪ੍ਰਸਿਧ ਪਿੰਡ ਲੋਰਾ ਵਿਖੇ ਸ: ਗੋਪਾਲ ਸਿੰਘ ਜੀ ਰਹੀਸ ਤਰਨ ਤਾਰਨ ਦੀ ਪ੍ਰਧਾਨਗੀ ਹੇਠ ਇਕ ਬਹੁਤ ਵਡੀ ਕਾਨਫਰੰਸ ਆਰਗੇਨਾਈਜ ਕਰਾਈ ਜਿਸ ਵਿਚ ਬਰਾਦਰੀ ਦੇ ਪਰਮੁਖ ਵਿਦਵਾਨ ਅਕਾਲੀ ਕੌਰ ਸਿੰਘ ਜੀ ਜਥੇਦਾਰ ਗਿ: ਪ੍ਰਤਾਪ ਸਿੰਘ ਸਾਸਨ ਤਥਾ ਕਈ ਉਚ ਕੋਟੀ ਦੇ ਸੰਤਾਂ-ਮਹਾਤਮਾਵਾਂ, ਮਹਾ ਪੁਰਖਾਂ, ਰਾਗੀਆਂ ਪ੍ਰਚਾਰਕਾਂ ਇਤ ਆਦਿਕ ਤੋਂ ਛੁਟ ਹਜਾਰਾਂ ਮਾਈ–ਭਾਈ ਬੱਚੇ-ਬੱਚੀਆਂ ਨੇ ਹਿੱਸਾ ਲਿਆ।

ਨੋਟ:—ਕਾਨਫਰੰਸ ਦੀ ਸਾਰੀ ਕਾਰਵਾਈ ਕਾਨਫਰੰਸਾਂ ਦੇ ਪ੍ਰਸੰਗ ਤੋਂ ਪੜ੍ਹੋ ਜੀ।

ਮਹਲਾ ਅਮਰਪੁਰਾ (ਰਾਵਲ ਪਿੰਡੀ) ਵਿਖੇ ਆਪ ਦਾ ਜ਼ਰ ਖ਼ਰੀਦ ਮਕਾਨ ਸੀ। ਮਹਲੇ ਦੇ ਗੁਰਦਵਾਰੇ ਦੇ ਆਪ 1940–43 ਤੀਕ ਸਕਤਰ ਰਹੇ। 1943 ਵਿਚ ਆਪ ਦੀ ਬਦਲੀ ਰਾਵਲ ਪਿੰਡੀ ਤੋਂ ਕਰਾਚੀ ਦੇ ਜਾਣ ਤੇ ਲੋਕਲ ਤੇ ਸੈਂਟਰਲ ਕਮੇਟੀਆਂ ਤਥਾ ਗੁਰਦਵਾਰੇ ਦੇ ਪਰਬੰਧਕਾਂ ਨੇ ਆਪ ਨੂੰ ਬੜੇ ਢੁਕਵੇਂ ਅੰਦਾਜ਼ ਨਾਲ ਸਨਮਾਨਤ ਕੀਤਾ ਤਥਾ ਇਕ ਵਡਾ ਜਲੂਸ ਕਡਿਆ ਗਿਆ।

1943–64 ਦੇ ਦਰਮਿਆਨੇ ਸਾਲਾਂ ਵਿਚ ਆਪ ਨੂੰ ਕਰਾਚੀ, ਡੇਹਰਾ ਦੂਨ, ਕੋਅਮੇਤੂਰ, ਮਾਲਾ ਬਾਰ, ਪੂਨਾ ਤੇ ਜਬਲਪੁਰ ਆਦਿਕ ਵਿਖੇ ਸਰਵਿਸ ਕਰਨ ਉਪ੍ਰੰਤ 1964 ਨੂੰ ਦਿਲੀ ਕੈਂਟ ਤਬਦੀਲ ਕੀਤਾ ਗਿਆ ਜਿਥੋਂ ਕਿ 1969ਵਿਚ ਜਦ Admin Offiicer ਦੀ ਪਦਵੀ ਤੋਂ ਰੀਟਾਇਰ ਹੋਏ ਤਾਂ ਆਪ ਨੂੰ ਕੁਸ਼ਲ ਪ੍ਰਬੰਧਕ, ਅਣਥਕ ਤੇ ਉਤਕਰਸ਼ਟ ਮਾਨਵ ਦੀ ਵਿਆਖਿਅਤਾ ਕਰਕੇ ਸਲਾਹਿਆ ਗਿਆ। ਜਨਵਰੀ 1964 ਵਿਚ ਆਪ ਦੇ ਦਿਲੀ ਪੁਜਦੇ ਹੀ ਭਾਈ ਚਾਰੇ ਵਿਚ ਮੁੜ ਚਹਿਲ–ਪਹਿਲ ਸ਼ੁਰੂ ਹੋ ਗਈ। ਭਾਈ ਚਾਰੇ ਪ੍ਰਤੀ ਕੀਤੀ ਸੇਵਾ ਦੇ ਫਲ ਸਰੂਪ 1965 ਵਿਚ ਆਪ ਨੂੰ ਦਿਲੀ ਬਰਾਦਰੀ ਦਾ ਪ੍ਰਧਾਨ ਥਾਪਿਆ ਗਿਆ। 1966 ਵਿਚ ਚੰਡੀਗੜ ਵਿਖੇ ਹੋਈ ਕਾਨਫਰੰਸ ਸਮੇਂ ਆਪ ਨੂੰ ਕਮੇਟੀ ਦਾ ਮੀਤ ਪ੍ਰਧਾਨ ਬਣਾਇਆ ਗਿਆ। ਇਸੇ ਸਮੇਂ ਆਪ ਦੇ ਉਦਮ ਨਾਲ ਬ੍ਰਾਹਮਣ ਸਿਖ ਸਮਾਚਾਰ, ਜੋ ਡਾਵਾਂ ਡੋਲ ਹੋਣ ਕਰਕੇ ਅੰਬਾਲਾ, ਤੇ ਲੁਧਿਆਨਾ ਅਥਵਾ ਚੰਡੀਗੜ ਤੋਂ ਨਿਕਲਦਾ ਰਿਹਾ, ਨੂੰ ਦਿਲੀ ਲਿਆਂਦਾ ਗਿਆ ਜੋ ਅਜ ਤੀਕ ਆਪਣੇ ਪਕੇ ਪੈਰੀ ਇਥੋਂ ਹੀ ਨਿਕਲ ਰਿਹਾ ਹੈ। 1968 ਵਿਚ ਦਿਲੀ ਵਿਖੇ ਹੋਈ ਕਾਨਫਰੰਸ ਸਮੇਂ ਜਿਥੇ ਆਪ ਨੂੰ ਜ: ਸਕੱਤਰ, 1973 ਨੂੰ ਰਾਮਗੜ ਵਿਖੇ ਪ੍ਰਧਾਨ ਤਥਾ 1977 ਵਿਚ ਉਤਮ ਨਗਰ ਤੋਂ ਸੈਂਟਰਲ ਕਮੇਟੀ ਦੇ ਪਰਮੁਖ ਸਲਾਹਕਾਰ ਦੇ ਪਦਾਂ ਤੇ ਨਿਯੁਕਤ ਕੀਤਾ। 26–1–1978 ਨੂੰ ਜ: ਸਕੱਤਰ ਸ: ਪ੍ਰੇਮ ਸਿੰਘ ਸਾਸਨ ਨੇ, ਆਪਣੇ ਪ੍ਰਧਾਨ ਸੱਚ ਖੰਡ ਨਿਵਾਸੀ ਮੇਜਰ ਅਮਰ ਸਿੰਘ ਦੀ ਆਗਿਆ ਅਨੁਸਾਰ, ਆਪਣੇ ਕਵਾਟਰ S–V/69 ਆਰ ਕੇ ਪੂਰਮ ਦੇ ਸੁੰਦਰ ਬਗੀਚੇ ਵਿਚ ਇਕ ਬਹੁਤ ਵਡਾ ਸਮਾਗਮ ਕਰਾਇਆ ਜਿਸ ਵਿਚ ਦਿਲੀ ਤੋਂ ਇਲਾਵਾ ਹਰਿਆਨਾ, ਪੰਜਾਬ,

ਯੂ.ਪੀ. ਤੇ ਰਾਜਸਥਾਨ ਸਟੇਟਾਂ ਦੇ ਪਤਵੰਤੇ ਮੁਖੀਆਂ ਨੇ ਦਰਸ਼ਨ ਦਿਤੇ । ਇਸ ਮੌਕੇ ਤੇ ਸੂਦਨ ਜੀ ਦਾ ਸਨਮਾਨ ਵਜੋਂ ਜਿਥੇ ਸੈਂਟਰਲ ਕਮੇਟੀ ਦੇ ਪ੍ਰਧਾਨ ਜੀ ਨੇ ਸੂਦਨ ਸਾਹਿਬ ਨੂੰ ਇਕ ਤਿੰਨ ਫੁਟੀ ਸ੍ਰੀ ਸਾਹਿਬ, ਦਿਲੀ ਬਰਾਦਰੀ ਦੇ ਮੁਖੀ ਸੁਵਰਗਵਾਸੀ ਸ: ਹਰਨਾਮ ਸਿੰਘ ਸੂਦਨ ਜੀ ਨੇ ਆਪ ਨੂੰ ਸਰੋਪਾ ਤੇ ਧਾਰਮਕ ਪੁਸਤਕ ਅਥਵਾ ਜ: ਸਕੱਤਰ ਸਾਸਨ ਜੀ ਨੇ ਸਨਮਾਨ ਪਤਰ (ਜੋ ਪੜ ਕੇ ਵੀ ਸੁਣਾਇਆ ਗਿਆ ।) ਹਾਜ਼ਰ ਕਰਨ ਮਗਰੋਂ ਉਪਸਥਿਤ ਭਰਾਵਾਂ ਨੇ ਗੁਲਾਬ ਦੇ ਹਾਰ ਪਾ ਸਨਮਾਨਤ ਕੀਤਾ । ਉਤਰ ਵਜੋਂ ਸੂਦਨ ਜੀ ਨੇ ਭਾਈ ਚਾਰੇ ਦੇ ਇਤਿਹਾਸ ਦਾ ਖਰੜਾ ਜ: ਸਕਤਰ ਦੇ ਹਵਾਲੇ ਕੀਤਾ ।

ਸੂਦਨ ਜੀ ਨੇ ਭਾਈ ਚਾਰੇ ਦੀ ਅਣਥਕ ਸੇਵਾ ਕਰਦੇ ਰਹਿਣ ਦੇ ਨਾਲ ਨਾਲ ਨੌਕਰੀ ਦੌਰਾਨ ਮਾਨਵਤਾ ਖ਼ਾਸ ਕਰ ਕੇ ਸਿਖ Community ਦਾ uplift ਕਰਨ ਦੇ ਜੋ ਸੁਚੱਜੇ ਯਤਨ ਕੀਤੇ ਉਹਨਾਂ ਦਾ ਵਰਣਨ ਕਰਨਾ ਵਾਸਤੱਵ ਵਿਚ ਹੀ ਬਹੁਤ ਜ਼ਰੂਰੀ ਸੀ ਪਰ ਐਣ ਅੰਤਲੇ ਸਮੇਂ ਇਤਿਹਾਸ ਵਿਚ ਪ੍ਰਿੰਟ ਹੋਣ ਵਾਲਾ ਮੈਟਰ ਬਹੁਤ ਜ਼ਿਆਦਾ ਹੋ ਜਾਣ ਤੇ ਜਗ੍ਹਾ ਦੀ ਤੰਗੀ ਕਾਰਨ ਇਹ ਕੁਝ ਅੰਕਤ ਨਹੀਂ ਕੀਤਾ ਜਾ ਸਕਿਆ ਜਿਸ ਲਈ ਖਿਮਾਂ ਮੰਗਣ ਤੋਂ ਛੁਟ ਹੋਰ ਕੋਈ ਚਾਰਾ ਸਿਧ ਨਹੀਂ ਹੁੰਦਾ ।

ਭਾਈ ਚਾਰੇ ਦੀ ਅਮੁਲੀ ਸੇਵਾ ਤੋਂ ਛੁਟ ਆਪਨੇ ਮਾਨਵਤਾ ਖ਼ਾਸ ਕਰ ਨਵੀਂ ਸਿਖ ਪੀੜੀ ਤੇ ਬੱਚਿਆਂ ਨੂੰ ਜਬਲ ਪੁਰ ਵਿਖੇ GCF ਦੇ ਪੰਚਾਇਤੀ ਗੁਰਦਵਾਰੇ ਦੇ 4–5 ਸਾਲ ਪ੍ਰਧਾਨ ਰਹਿ ਜਿਥੇ ਬੱਚੇ ਬੱਚੀਆਂ ਨੂੰ ਸੰਗੀਤ ਸਿਖਾਇਆ ਤੇ ਗੁਰਮੁਖੀ ਪੜ੍ਹਾ ਅਖੰਡ ਪਾਠੀ ਬਣਾਇਆ ਉਥੇ ਰਫ਼ਾਏ ਆਮ ਦੇ ਫ਼ਾਇਦੇ ਲਈ ਲਾਇਬਰੇਰੀ ਵੀ ਕਾਇਮ ਕੀਤੀ । ਹਥਲੀ ਪੁਸਤਕ ਦੇ ਕੁਝ ਹਿਸੇ ਨੂੰ ਕਲਮ ਬੰਦ ਕਰਨ ਤੋਂ ਛੁਟ ਆਪ ਦਰਸਾਏ ਅਨੁਸਾਰ 2–3 ਹੋਰ ਕਤਾਬਾਂ ਨੂੰ ਵੀ ਅੰਕਤ ਕੀਤਾ ਹੈ । ਆਪ ਜੀ ਬੜੇ ਮਿਠ ਬੋਲੜੇ ਤੇ ਸੀਤਲ ਸੁਭਾ ਵਾਲੀ ਇਕ ਆਦਰਸ਼ਕ ਤੇ ਜਾਜ਼ਬ ਸ਼ਖ਼ਸੀਅਤ ਹਨ । ਸੁਖਾਵੀ ਅਕਲ ਦਾਨਸ਼ ਤੇ ਰੋਸ਼ਨ ਦਮਾਗ ਹੋਣ ਕਾਰਣ ਆਪ ਨੂੰ ਮਿਲ ਕੇ ਗਲਬਾਤ ਕਰਨ ਲਗਿਆਂ ਨਿਘੀ ਮਿਲਣੀ ਦਾ ਅਹਿਸਾਸ ਹੁੰਦਾ ਹੈ ਅਥਵਾ ਹਰ ਵੇਖਣ ਵਾਲੇ ਨੂੰ ਸਾਊ ਤੇ ਸੁਲਝੇ ਹੋਏ ਮੁਨੁਸ਼ ਹੋਣ ਦੀ ਗਵਾਹੀ ਭਰਦੇ ਰਨ ।

# ਸ: ਰਘਬੀਰ ਸਿੰਘ ਸਾਸਨ ਅਲਵਰ

ਆਪ ਦਾ ਆਗਮਨ ਆਨਰੇਰੀ ਲੈਫਟੀਨੈਂਟ ਸ: ਚੈਨ ਸਿੰਘ ਸਾਸਨ ਆਫ਼ ਪਿੰਡ ਦੇਵਲ, ਤਹਿਸੀਲ ਕੋਹਮਰੀ ਦੇ ਗ੍ਰਿਹ ਵਿਖੇ 14 ਜੂਨ 1932 ਨੂੰ ਹੋਇਆ ।



ਸ੍ਰੀ ਨਗਰ ਰੋਡ ਉਤੇ ਕੋਹਮਰੀ ਅਤੇ ਕੁਹਾਲੇ ਦੇ ਮਧ ਤੇ ਸਥਿਤ ਇਸ ਅਤਿ ਰਮਣੀਕ ਪਿੰਡ ਤੋਂ ਹੀ ਜਿਥੇ ਜ਼ਿਲੇ ਹਜ਼ਾਰੇ ਦੀ ਸੀਮਾ ਸ਼ੁਰੂ ਹੁੰਦੀ ਹੈ ਉਥੇ ਇਸ ਦੇ ਨੇੜਿਓਂ ਹੀ ਜੇਹਲਮ ਦਰਿਆ ਰਿਆਸਤ ਜੰਮੂ ਕਸ਼ਮੀਰ ਨੂੰ ਪੰਜਾਬ ਤੋਂ ਨਖੇੜਦਾ ਹੈ। ਨਦੀ ਕਨੋਰ ਦੇ ਪਾਣੀ ਤੋਂ ਸੈਰਾਬ ਹੋਣ ਵਾਲੀ ਇਸ ਪਿੰਡ ਦੀ ਧਰਤੀ ਚੋਂ ਅਨਾਜ ਤੇ ਤਰ੍ਹਾਂ ਤਰ੍ਹਾਂ ਦੇ ਫਲ ਫਰੂਟ ਬਕਸਰਤ ਪੈਦਾ ਹੁੰਦੇ ਹਨ। ਚਾਰੇ ਤਰਫ਼ ਫੈਲੀਆਂ ਉਚੀਆਂ ਪਹਾੜੀ ਚੋਟੀਆਂ ਅਤੇ 12 ਮਹੀਨੇ ਤਣੀ ਬਰਫ਼ ਦੀ ਖੁਮ ਚਿਟੀ ਚਾਦਰ ਵਾਸਤਵ ਵਿਚ ਹੀ ਪਿੰਡ ਦੇਵਲ ਦੀ ਪ੍ਰਾਕ੍ਰਿਤਕ ਸੁੰਦਰਤਾ ਦੇ ਜ਼ਾਮਨ ਹੋਣ ਦੀ ਪੁਸ਼ਟੀ ਕਰਦੀ।

ਸ: ਰਘਬੀਰ ਸਿੰਘ ਜੀ ਨੇ ਫ਼ੌਜੀ ਵਾਤਾਵਰਨ ਵਿਚ ਪ੍ਰਵਾਨ ਚੜਦੇ ਹੋਏ ਮੁਢਲਾ ਗਿਆਨ ਅਖਰ ਮੁਕਾਮੀ ਸਕੂਲ ਤੇ ਪ੍ਰਾਪਤ ਕੀਤਾ। ਜਿਥੇ ਤਿਆਰ ਬਰ ਤਿਆਰ ਗੁਰ ਸਿਖ (ਅਮਰ ਸ਼ਹੀਦ) ਦਾਦਾ ਭਾਈ ਮਖਣ ਸਿੰਘ ਜੀ ਦੇ ਪਰਭਾਵ ਹੇਠਾਂ ਰਹਿਣ ਕਰਕੇ ਬਚਪਨੇ ਤੋਂ ਹੀ ਆਪ ਤੋਂ ਪੂਰਨ ਗੁਰ ਸਿਖੀ ਭਾਵਾਂ ਦੇ ਆਸਾਰ ਨਜ਼ਰੀ ਪੈਂਦੇ ਸਨ ਉਥੇ ਖ਼ਾਨਦਾਨ ਦੇ ਕਰੀਬ ਸਭੀ ਪੁਰਸ਼ਾਂ ਦਾ ਫ਼ੌਜ ਵਿਚ ਉਚੀਆਂ ਪਦਵੀਆਂ ਤੇ ਲਗੇ ਹੋਣ ਕਾਰਨ ਆਪ ਦੇ ਰਹਿਣ-ਸਹਿਨ, ਸ਼ਾਨ-ਸ਼ੋਕਤ ਤਥਾ ਕੁਦਰਤੀ ਚਿੰਨ੍ਹ ਚਕਰ ਵੀ ਇਸੇ ਕੁਝ ਦੀ ਹੀ ਹਮਾਇਤ ਕਰਦੇ ਸਨ।

1947 ਵਿਚ ਦੇਸ਼ ਦੇ ਹੋਏ ਬਟਵਾਰੇ ਕਾਰਨ ਆਪਣੇ ਮਾਤਾ ਪਿਤਾ ਇਤ ਅਦਿਕ ਪਿੰਡ ਬਲਾਸ ਪੁਰ ਜ਼ਿਲਾ ਅਲਵਰ ਵਿਖੇ ਆ ਵਸੇ ਤੇ ਆਪ ਕੁਝ ਸਮਾ ਖੇਤੀ ਬਾੜੀ ਦਾ ਧੰਦਾ ਚਲਾਣ ਉਪ੍ਰੰਤ ਭੂਪਾਲ ਜਾ ਨੌਕਰ ਹੋਏ। 1959 ਵਿਚ ਮੁੜ ਅਲਵਰ ਆ ਟ੍ਰਾਂਸਪੋਰਟ ਦਾ ਕੰਮ ਸ਼ੁਰੂ ਕੀਤਾ ਤੇ 1962 ਵਿਚ ਭਾਈ ਚਾਰੇ ਦੇ ਖੇਰੂੰ ਖੇਰੂੰ ਹੋਏ ਟ੍ਰਾਂਸਪੋਰਟਰ ਭਰਾਵਾਂ ਨੂੰ ਅਕੱਠੇ ਕਰ ਸ਼ੇਰੇ ਪੰਜਾਬ ਟ੍ਰਾਂਸਪੋਰਟ ਕੰਪਨੀ ਦੀ ਬੁਨਿਆਦ ਰਖੀ ਜਿਸ ਮਗਰੋਂ 1966 ਵਿਚ ਯੂਨਿਅਨ ਬਣ ਜਾਣ ਤੇ ਆਪਣੀ ਕੰਪਨੀ ਨੂੰ ਇਸ ਨਾਲ ਜੋੜ ਦਿਤਾ ਤੇ ਕਈ ਸਾਲ ਤੀਕ ਸਰਵ ਸਮਤੀ ਨਾਲ ਇਸ ਦੇ ਜ: ਸਕਤਰ ਰਹੇ।

ਪਾਰਟੀਸ਼ਨ ਸਮੇਂ ਮੁਲਕ ਵਿਚ ਹੋਈ ਅਥਲ ਪਥਲ ਕਾਰਨ ਭਾਵੇਂ ਆਪ ਮੈਟ੍ਰਕ ਪਾਸ ਕਰਨ ਤੀਕ ਹੀ ਸੀਮਿਤ ਰਹੇ ਤਾ ਹਮ ਆਪਣੀ ਤੀਖਣ ਬੁਧੀ ਤਥਾ ਸੁਖਾਵੀਂ ਚਿੰਤਨ ਸ਼ਕਤੀ ਦੀ ਬਦੌਲਤ ਆਪ ਨੂੰ ਬਿਨਾ ਕਿਸੇ ਸ਼ਕ ਸ਼ੰਕੇ ਦੇ ਅੰਗਰੇਜ਼ੀ, ਪੰਜਾਬੀ, ਉਰਦੂ ਤਥਾ ਹਿੰਦੀ ਭਾਸ਼ਾਵਾਂ ਤੇ ਕਮਾਲ ਦਾ ਅਬੂਰ ਹਾਸਲ ਹੈ। ਧਾਰਮਕ, ਸਮਾਜਕ,

ਰਾਜਨੀਤਕ ਅਥਵਾ ਭਾਈ ਚਾਰਕ ਖੇਤ੍ਰਾਂ ਵਿਚ ਆਪਣੀ ਹੋਂਦ ਨੂੰ ਸੁਚੱਜੇ ਤੋਰ ਤੇ ਨਿਖਾਰਨ ਸਦਕੇ ਆਪ ਆਪਣੇ ਆਪ ਨੂੰ ਪਰਮੁਖ ਵਕਤਾ (ਬੁਲਾਰੇ) ਦੇ ਰੂਪ ਵਿਚ ਉਘਾੜ ਪਾਏ ਹਨ ਜਿਸ ਤੇ ਭਾਈ ਚਾਰੇ ਨੂੰ ਬਜਾ ਤੌਰ ਤੇ ਗੌਰਵ ਤੇ ਮਾਣ ਹੈ।

1966 ਵਿਚ ਚੰਡੀਗੜ ਵਿਖੇ ਹੋਈ ਸਰਬ ਭਾਰਤ ਬ੍ਰਾਹਮਣ ਸਿਖ ਕਾਨਫਰੰਸ ਸਮੇਂ ਆਪ ਨੂੰ ਆਰਗਨਾਇਜ਼ੰਗ ਸਕਤਰ ਬਣਾਇਆ ਗਿਆ ਤਥਾ 1968 ਵਿਚ ਦਿਲੀ ਵਿਖੇ ਹੋਈ ਕਾਨਫਰੰਸ ਵੇਲੇ ਆਪ ਕਮੇਟੀ ਦੇ ਪ੍ਰਧਾਨ ਨਿਯੁਕਤ ਕੀਤੇ ਗਏ ਜਿਸ ਤੇ ਕਿ ਆਪ 1973 ਤੀਕ ਬਿਰਾਜਮਾਨ ਰਹੇ।

ਵਡੇ ਭਰਾਤਾ ਲੈਫਟੀਨੈਂਟ ਕਰਤਾਰ ਸਿੰਘ ਜੀ, ਛੋਟੇ ਵੀਰ ਸ: ਬਲਬੀਰ ਸਿੰਘ ਜੀ ਸ਼ਾਨਾ ਤੇ ਫਿਰ ਪਰਮ ਪੂਜ ਪਿਤਾ ਜੀ ਦੇ ਯਿਕੇ ਬਆਦ ਦੀਗਰੇ ਪਰਲੋਕ ਗਮਨ ਕਰ ਜਾਣ ਤੇ ਸਿਰ ਤੇ ਆ ਪਈ ਜ਼ਿਮੇਵਾਰੀ ਨੂੰ ਜਿਸ ਬੁਲੰਦ ਹੋਸਲਗੀ ਤੇ ਦਲੇਰੀ ਨਾਲ ਨਿਭਾਇਆ ਤੇ ਅਜੇ ਵੀ ਨਿਭਾ ਰਹੇ ਹਨ ਇਹ ਸਭ ਕੁਝ ਇਹਨਾਂ ਦੀ ਗੁਰੂ ਘਰ-ਦਰ ਤੇ ਅਮਿਟ ਸ਼ਰਧਾ ਤੇ ਅਤੁਟ ਵਿਸ਼ਵਾਸ ਦਾ ਹੀ ਨਤੀਜਾ ਹੈ। ਕੁਝ ਹੀ ਸਮਾਂ ਪਹਿਲਾਂ ਆਪ ਆਪਣੀ ਪੂਜ ਮਾਤਾ ਜੀ ਦੀ ਮਮਤਾ ਤੋਂ ਵੀ ਵਿਛੋੜ ਦਿਤੇ ਗਏ ਹਨ।

ਹਰ ਕੋਈ ਹਾਜਤ ਮੰਦ ਜੋ ਆਪ ਪਾਸ ਜਾਂਦਾ ਹੈ ਖਿੜੇ ਮਥੇ ਆਪ ਉਸ ਦੀ ਮਦਦ ਕਰ ਕੇ ਵਿਰਸੇ ਤੋਂ ਪ੍ਰਾਪਤ ਹੋਈ ਖ਼ੂਬੀ ਦੀ ਯਾਦ ਸਜਰੀ ਕਰਨਾ ਆਪਣਾ ਫ਼ਰਜ਼ ਸਮਝਦੇ ਹਨ।

ਆਪ ਸਹਿਤ ਪਰਿਵਾਰ ਆਂਪਣੀ ਕੋਠੀ ਨੰ: 312 ਲਾਜਪਤ ਨਗਰ ਅਲਵਰ ਵਿਖੇ ਰਿਹਾਇਸ਼ ਰਖਦੇ ਹਨ।

# ਸ. ਸੁਜਾਨ ਸਿੰਘ ਜੀ ਰਿਸ਼ੀ ਨਵੀਂ ਦਿਲੀ

ਆਪ ਦਾ ਜਨਮ ਭਾਈ ਮੋਹਨ ਸਿੰਘ ਰਿਸ਼ੀ ਆਫ਼ ਪਿੰਡ ਨਗਰੀ ਜ਼ਿਲਾ ਹਜਾਰਾ ਦੀ ਧਰਮ ਪਤਨੀ ਮਾਤਾ ਬਸੰਤ ਕੌਰ ਦੀ ਕੁਖੋਂ 15 ਜੂਨ 1932 ਨੂੰ ਸੇਖੂ ਪੁਰ ਜ਼ਿਲੇ ਦੇ ਇਕ ਪਿੰਡ ਵਿਚ ਹੋਇਆ।

1947 ਵਿਚ ਦੇਸ਼ ਦੇ ਬਟਵਾਰੇ ਸਮੇਂ ਕੁਝ ਚਿਰ ਪਟਿਆਲੇ ਟਿਕੇ ਤੇ ਫਿਹ ਜ਼ਿਲੇ ਅਲ਼ਵਰ ਦੇ ਨੌਗਾਵਾਂ ਕਸਬੇ ਵਿਚ ਆ ਵਸੇ। 15-16 ਸਾਲ ਦੀ ਉਮਰ ਵਿਚ ਹੀ

ਸ: ਸੁਜਾਨ ਸਿੰਘ ਰੁੜਕੀ ਵਿਖੇ ਇਕ ਬੁਆਇਜ਼ ਬਟਾਲੀਅਨ ਵਿਚ ਭਰਤੀ ਹੋ ਗਏ। ਚੰਗੇ ਖਿਲਾੜੀ ਹੋਣ ਸਦਕੇ ਬੁਆਇਜ਼ ਯੂਨਟਾਂ ਦੀਆਂ ਖੇਡਾਂ ਵਿਚ ਆਪ ਨੇ ਦੋ ਪਹਿਲੇ ਤੇ ਦੋ ਨੰਬਰ ਦੇ ਦੋ ਪਰੁਸਕਾਰ ਜਿਤ ਯੂਨਿਟ ਦਾ ਨਾਮ ਰੋਸ਼ਨ ਕੀਤਾ। 1955 ਵਿਚ ਦਸਵੀਂ ਪਾਸ ਕਰਨ ਉਪਰੰਤ ਆਪ ਅਗਸਤ 1956 ਵਿਚ ਆਰਮੀ ਹੈਡਕਵਾਰਟਰ ਵਿਖੇ ਨੌਕਰ ਹੋ ਗਏ। ਨੌਕਰੀ ਦੌਰਾਨ ਹੀ ਆਪ ਨੇ ਪੰਜਾਬੀ ਆਨਰਜ਼ ਤੇ ਬੀ ਏ. ਦੀਆਂ ਉਪਾਦੀਆਂ ਪ੍ਰਾਪਤ ਕੀਤੀਆਂ।



30-11-1958 ਵਿਚ ਆਪ ਦੀ ਸ਼ਾਦੀ ਬੀਬੀ ਰਾਜ ਕੌਰ ਸਪੁਤਰੀ ਸ: ਜੀਤ ਸਿੰਘ ਜੀ ਕਾਲਾ ਨਾਲ ਹੋਈ ਜਿਨ੍ਹਾਂ ਦੀ ਕੁਖੋਂ ਇਕ ਲੜਕੀ ਤੇ ਦੋ ਸਪੁਤ੍ਰਾਂ ਨਾ ਜਨਮ ਹੋਇਆ। ਮਿਠ ਬੋਲੜੇ, ਹੱਸ ਮੁਖ ਤੇ ਸੀਤਲ ਸੁਭਾ ਦੇ ਹੋਣ ਕਾਰਨ ਨਾ ਕੇਵਲ ਦਫਤਰ ਯਾ ਸਾਕ ਸਰਬੰਧੀਆਂ ਵਿਚ ਹੀ ਜਾਣੇ ਜਾਂਦੇ ਹਨ ਸਗੋਂ ਆਪ ਆਪਣੇ ਅੜੋਸ ਪੜੋਸ ਅਥਵਾ ਦਿਲੀ ਦੀ ਬ੍ਰਾਹਮਣ ਸਿਖ ਬਰਾਦਰੀ ਦੇ ਖ਼ਾਸ ਤੌਰ ਤੇ ਮਨਜ਼ੂਰੇ ਨਜ਼ਰ ਹਨ ਜਿਵੇਂ ਕਿ 1974 ਦੀ ਹੋਈ ਚੋਣ ਸਮੇਂ ਆਪ ਨੂੰ ਜ: ਸਕੱਤਰ ਥਾਪਿਆ ਗਿਆ ਜਿਥੇ ਕਿ ਆਪ ਨੇ ਪੂਰੀ ਲਗਨ ਤੇ ਉਤਸ਼ਾਹ ਨਾਲ ਬਰਾਦਰੀ ਦੀ ਸੇਵਾ ਕੀਤੀ ਤੇ ਨਾਲ ਹੀ ਆਪਣੀ ਦਾਨਸ਼ ਮੰਦੀ ਤੇ ਸੂਝ-ਬੂਝ ਨੂੰ ਵਰਤ ਉਤਮ ਨਗਰ ਵਿਖੇ ਬਰਾਦਰੀ ਦੇ ਦਫਤਰ ਲਈ 150 ਗਜ਼ ਦਾ ਇਕ ਖੁਲਾ ਮੋਕਲਾ ਪਲਾਟ ਖ਼ਰੀਦ ਲਿਆ।

ਇਥੇ ਤੀਕ ਹੀ ਸ਼ੀਮਤ ਨਾਂ ਰਹਿੰਦੇ ਹੋਏ ਆਪ ਜਿਥੇ ਸੈਂਟਰਲ ਕਮੇਟੀ ਦੇ ਖ਼ਜ਼ਾਨਚੀ ਤੇ ਉਪ ਪ੍ਰਧਾਨ ਰਹਿ ਚੁਕੇ ਹਨ ਉਥੇ ਅਜ ਕਲ ਐਕਟਿੰਗ ਪ੍ਰਧਾਨ ਵੀ ਹਨ। ਇਸੇ ਹੀ ਵਾਂਗ ਲੋਕਲ ਬਰਾਦਰੀ ਦੇ ਵੀ ਕਈ ਵਖੋਂ-ਵੱਖ ਪਦਵੀਆਂ ਤੇ ਰਹੇ ਤੇ ਅਜ ਕਲ ਉਪ ਪ੍ਰਧਾਨ ਹਨ। ਉਤਮ ਨਗਰ ਰਿਹਾਇਸ਼ ਰਖਣ ਸਮੇਂ ਜਿਥੇ ਆਪ ਕਾਫ਼ੀ ਚਿਰ ਉਥੋਂ ਦੇ ਗੁਰਦਵਾਰੇ ਦੇ ਪ੍ਰਧਾਨ ਰਹੇ ਉਥੇ ਆਰ. ਕੇ. ਪੁਰਮ ਕਵਾਟਰ ਮਿਲ ਜਾਣ ਤੇ ਆਪ ਸੈਕਟਰ ਪੰਜ ਦੇ ਗੁਰਦਵਾਰੇ ਦੇ ਵੀ ਪ੍ਰਧਾਨ ਰਹਿ ਚੁਕੇ ਹਨ।

ਅਜ ਕਲ ਏਅਰ ਹੈਡਕੁਆਰਟਰ ਵਿਖੇ ACSO ਦੀ ਗਜ਼ਟਿਡ ਪਦਵੀ ਤੇ ਬਿਰਾਜਮਾਨ ਹਨ।

# ਮੈਨੇਜਰ 'ਸਮਾਚਾਰ' ਸ: ਜਸਵੰਤ ਸਿੰਘ ਈਸਰ

ਸ੍ਰਿਸ਼ਟੀ ਦੀ ਮਾਨਵਤਾ ਨੂੰ ਆਮ ਤੌਰ ਤੇ ਸੰਸਾਰਿਕ ਜੀਵਨ ਬਸਰ ਕਰਨ ਦੀ ਦਿਤੀ ਅਨੁਮਤੀ ਤੋਂ ਇਲਾਵਾ ਸਿਰਜਨਹਾਰ ਪਿਤਾ ਨੇ ਕੁਝ ਵਿਅਕਤੀਆਂ ਨੂੰ ਮਨੁਖਤਾ ਦੀ ਸੇਵਾ ਲਈ ਕਈ ਪ੍ਰਕਾਰ ਦੀਆਂ ਵਿਸ਼ੇਸ਼ ਜ਼ਿਮੇਵਾਰੀਆਂ ਨੂੰ ਨਿਭ੍ਹਾਣ ਦੀ ਸਲਾਹੀਅਤ ਤੇ ਸ਼ਕਤੀ ਬਖਸ਼ ਇਸ ਮੁਕੱਦਸ ਸਰ ਜ਼ਮੀਨ ਤੇ ਭੇਜ ਰਖਿਆ ਹੁੰਦਾ ਹੈ ਤਾਂ ਕਿ ਪ੍ਰਕ੍ਰਿਤੀ ਦੇ ਨਿਜਮਾਂ ਦਾ ਪ੍ਰਚਲਤ ਸਿਸਟਮ ਬਰਕਰਾਰ ਰਹਿ ਸਕੇ । ਇਸੇ ਹੀ ਭਾਵ ਦੀਆਂ ਸ਼ਾਹਦੀ ਭਰਦੀਆਂ ਨਿਮਨ ਲਿਖਤ ਚੰਦ ਪੰਗਤੀਆਂ ਕਥਿਤ ਸਜਨ ਦੇ ਪਰਉਪਕਾਰੀ ਜੀਵਨ ਨੂੰ ਉਘਾੜਦੀਆਂ ਹਨ ।



25-2-1937 ਨੂੰ ਆਪ ਦਾ ਜਨਮ ਘੂਣੀ ਪਿੰਡ ਲੋਰਾ, ਜ਼ਿਲਾ ਹਜ਼ਾਰਾ ਵਿਖੇ ਮੇਜਰ ਅਮਰ ਸਿੰਘ ਜੀ ਈਸਰ I.N.A. (ਸਾਬਕਾ ਪ੍ਰਧਾਨ ਸੈਂਟਰਲ ਕਮੇਟੀ) ਦੀ ਅਰਧੰਗਨੀ ਸਰਦਾਰਨੀ ਕਰਮ ਕੌਰ ਜੀ ਦੀ ਕੁਖੋਂ ਹੋਇਆ । ਮੇਜਰ ਸਾਹਿਬ ਦੇ ਜੰਗ ਵਿਚ ਚਲੇ ਜਾਣ ਕਾਰਣ ਉਹਨਾਂ ਦੇ ਪੂਜਯ ਤਾਇਆ ਬਾਬਾ ਕਿਸ਼ਨ ਸਿੰਘ ਜੀ (ਜੋ ਫੌਜ ਵਿਚੋਂ ਗ੍ਰੰਥੀ ਰਿਟਾਇਰ ਹੋਏ ਸਨ) ਮਾਸੂਮਣੇ ਦੀ ਪੜ੍ਹਾਈ ਖ਼ਾਤਰ ਉਸਨੂੰ ਆਪਣੇ ਨਾਲ ਬਾਰ (ਜ਼ਿਲਾ ਮਿੰਟ ਗੁਮਰੀ) ਤੇ ਲਾਹੌਰ ਲੈ ਗਏ ਜਿਥੇ ਉਸਨੂੰ ਗੁਰਮੁਖੀ ਅੱਖਰਾਂ ਦਾ ਗਿਆਨ, ਪੰਜ ਗ੍ਰੰਥੀ ਤੇ ਭਗਤਾਂ ਦੀ ਬਾਣੀ ਦੀ ਸੰਥਿਆ ਦਿਤੀ ਤੇ ਫਿਰ ਆਪਣੇ ਘਰ ਰਾਵਲ ਪਿੰਡੀ ਚਿਟੀਆਂ ਹਟੀਆਂ ਆ ਸਕੂਲੀ ਪੜ੍ਹਾਈ ਦਿਲਵਾਣ ਦੇ ਨਾਲ ਨਾਲ ਭਾਈ ਬੂਟਾ ਸਿੰਘ ਜੀ ਦੇ ਗੁਰਦਵਾਰੇ ਤੋਂ 9 ਸਾਲ ਦੀ ਉਮਰੇ ਗੁਰੂ ਗ੍ਰੰਥ ਸਾਹਿਬ ਦਾ ਸ਼ੁਧ ਪਾਠ ਕਰਨਾ ਭੀ ਸਿਖਾ ਦਿਤਾ ।

ਲੜਾਈ ਦੌਰਾਨ I.N.A. ਵਿਚ ਸ਼ਾਮਲ ਹੋਣ ਕਾਰਣ ਇਸ ਦੇ ਤਿੰਨ ਫੌਜੀ ਜਰਨੈਲਾਂ ਸ਼ਾਹਨਿਵਾਜ਼, ਸਹਿਗਲ, ਤੇ ਢਿਲੋਂ ਦਾ ਦਿਲੀ ਦੇ ਲਾਲ ਕਿਲੇ ਚੋਂ ਕੋਰਟ

ਮਾਰਸ਼ਲ ਤੋਂ ਬਰੀ ਹੋਣ ਨਾਲ ਬਾਕੀ ਦੇ ਬੰਦੀ I.N.A. ਅਫਸਰਾਂ ਨਾਲ ਮੇਜਰ ਸਾਹਿਬ ਭੀ ਇਥੋਂ ਰਿਹਾ ਹੋਏ ਤੇ ਬਾਲਕ ਜਸਵੰਤ ਸਿੰਘ ਨੂੰ 1946 ਵਿਚ ਬਾਬਾ ਜੀ ਪਾਸੋਂ ਆਪਣੇ ਪਿੰਡ ਲੋਰਾਂ ਲੈ ਆਏ ਜਿਥੇ 1947 ਵਿਚ ਉਸਨੇ ਚੋਥੀ ਪਾਸ ਕੀਤੀ ।

ਬਟਵਾਰੇ ਮਗਰੋਂ ਮੇਜਰ ਸਾਹਿਬ ਪਿੰਡ ਖਲੋਰਾ ਜ਼ਿਲਾ ਅਲਵਰ ਆਬਾਦ ਹੋਏ ਜਿਥੇ ਕੁਝ ਚਿਰ ਬਾਲਕੇ ਨੂੰ ਹਮਉਮਰਾਂ ਨਾਲ ਬਕਰੀਆਂ ਚਰਾਂਦਿਆਂ ਤੇ ਸ਼ਰਾਰਤਾਂ ਕਰਦਿਆਂ ਵੇਖ ਅਪਣੇ ਛੋਟੇ ਭਾਈ ਸ: ਸੁਜਾਨ ਸਿੰਘ ਈਸਰ (ਹੁਣ ਸ਼ਾਹਦਰਾ-ਦਿਲੀ) ਕੋਲ ਤਰਨ ਤਾਰਨ, ਜਿਥੇ ਉਹ ਡਾਕਖਾਨੇ ਨੋਕਰ ਸਨ, ਪੜ੍ਹਨੇ ਪਾਇਆ । ਆਪਣੇ ਸੁਹਿਰਦ ਚਾਚਾ ਜੀ ਪਾਸ ਰਹਿ ਪੰਜਵੀਂ ਪਾਸ ਕੀਤੀ ਤੇ ਉਥੋਂ ਉਹਨਾਂ ਦੀ ਦਿਲੀ ਬਦਲੀ ਹੋਣ ਤੇ ਕੁਝ ਦਿਨ ਸਾਰੇ ਮੇਜਰ ਸਾਹਿਬ ਦੇ ਚਾਚਾ ਜ਼ਾਦ ਭਰਾ ਸ: ਬਿਅੰਤ ਸਿੰਘ ਜੀ ਈਸਰ ਪਾਸ ਗੋਲ ਡਾਕਖਾਨੇ ਰਹੇ । 1949 ਵਿਚ ਪਿਤਾ ਜੀ ਪ੍ਰੈਜ਼ੀਡੈਂਟ ਹਾਊਸ ਵਿਚ ਨੋਕਰ ਹੋਏ ਤੇ 1950 ਵਿਚ ਉਹਨਾਂ ਲਾਜਪਤ ਨਗਰ ਆਪਣੀ ਪਕੀ ਰਿਹਾਇਸ਼ ਬਣਾਈ । ਇਥੇ ਰਹਿ ਜਸਵੰਤ ਸਿੰਘ ਨੇ M.B.H.S. ਸਕੂਲ ਰੀਡਿੰਗ ਰੋਡ ਅਤੇ ਟੈਕਨੀਕਲ ਹਾਈ ਸਕੂਲ ਕਸ਼ਮੀਰੀ ਗੇਟ ਤੋਂ ਨੌਵੀ ਤਕ ਪੜ੍ਹਾਈ ਕੀਤੀ । 1953 ਵਿਚ ਮੈਟ੍ਰਿਕ, 1954 ਵਿਚ ITI ਅਰਬ ਕੀ ਸਰਾਏ ਤੋਂ ਜਨਰਲ ਮਕੈਨਿਜ਼ਮ ਦਾ ਡਿਪਲੋਮਾ, 1955 ਵਿ ਚ F A, 1956 ਵਿਚ ਗਿਆਨੀ ਤੇ 1958 ਵਿਚ ਪੰਜਾਬ ਯੂਨੀਵਰਸਿਟੀ ਤੋਂ ਹੀ ਬੀ. ਏ. ਕੀਤੀ ।

ਜਨਵਰੀ 1957 ਵਿਚ ਉਹ ਕੇਂਦਰੀ ਸਰਕਾਰ ਦੇ ਦਫ਼ਤਰ DGS&D ਵਿਚ L.D.C. ਲਗੇ ਤੇ 1971 ਵਿਚ U.D.C. ਬਣ ਸਟੀਲ ਡੀਪਾਰਟਮੈਂਟ ਵਿਚ ਬਦਲੀ ਹੋਈ । 1975 ਵਿਚ ਇਥੇ ਹੀ ਪਾਰਲੀਆਮੈਂਟ ਅਸਿਸਟੈਂਟ ਨਿਯੁਕਤ ਹੋਏ ਤੇ 1981 ਤੋਂ ਤਰੱਕੀ ਲੈ ਸਟੀਲ ਮਨਿਸਟਰ ਦੇ ਪਾਰਲੀਆਮੈਂਟ ਵਰਕ ਤੇ ਸੰਸਦ ਅਨੁਭਾਗ ਦੇ ਇੰਚਾਰਜ ਦੀ ਜ਼ਿਮੇਵਾਰ ਪੋਸਟ ਤੇ ਹਨ ਤੇ ਰਿਹਾਇਸ਼ A-197 ਮੋਤੀ ਬਾਗ-1 ਨਵੀਂ ਦਿਲੀ ਹੈ ।

ਮਈ 1957 ਵਿਚ ਬੀਜਵਾ ਜ਼ਿਲਾ ਅਲਵਰ ਦੇ ਭਾਈ ਸਾਹਿਬ ਸ: ਰਵੇਲ ਸਿੰਘ ਜੀ ਸੂਦਨ ਦੀ ਸਪੁਤਰੀ ਬੀਬੀ ਅਬਨਾਸ਼ ਕੌਰ ਨਾਲ ਆਪ ਦੀ ਸ਼ਾਦੀ ਹੋਈ ਜਿਨ੍ਹਾਂ ਦੇ ਉਦਰੋਂ ਦੋ ਬੱਚੀਆਂ ਤੇ ਇਕ ਬਰਖੁਰਦਾਰ ਨੇ ਜਨਮ ਲਿਆ । ਦੋਵੇਂ ਬਚੀਆਂ ਸ਼ਾਦੀ ਸ਼ੁਦਾ ਹਨ ।

ਸਕੂਲ ਦੀ ਪੜ੍ਹਾਈ ਦੌਰਾਨ ਕਲਾਸ ਮਾਨੀਟਰ, ਸਕਾਊਟ, ਹਾਕੀ ਵਾਲੀਬਾਲ ਦੇ ਖਿਲਾੜੀ ਤੇ ਐਥਲੀਟ ਰਹੇ । ਸਰਵਿਸ ਵਿਚ 1972 ਤਕ ਇੰਟਰ ਮਨਿਸਟ੍ਰੀ ਸਪੋਰਟਸ ਐਂਡ ਐਥਲੈਟਿਕਸ ਵਿਚ ਹਿਸਾ ਲੈ ਕਈ ਇਨਾਮ ਜਿਤੇ । ਸ਼ੋਸ਼ਲ ਹੋਣ ਨਾਤੇ ਕਈ ਅਦਾਰਿਆਂ ਦੇ ਸਰਗਰਮ ਵਰਕਰ ਰਹੇ ਤੇ ਹਨ ਜਿਵੇਂ ਲਾਜਪਤ ਨਗਰ ਫਰੈਂਡਸ ਕਲਬ, ਔਫਿਸ ਦੇ ਸਪੋਰਟਸ, ਰੀਕ੍ਰੀਏਸ਼ਨ ਤੇ ਵੈਲਫੇਅਰ ਕਲਬ ਦੇ ਸਪੋਰਟਸ ਤੇ

ਜਨਰਲ ਸਕੱਤਰ, ਦਿਲੀ ਟੇਬਲ ਟੈਨਿਸ ਐਸੋਸੀਏਸ਼ਨ ਦੀ ਐਗਜ਼ੀਕਿਊਟਿਵ ਵਿਚ ਆਪਣੇ ਕਲਬ ਦੇ ਪ੍ਰਤਿਨਿਧੀ, ਸੈਂਟਰਲ ਸੈਕ੍ਰੇਟਰੀਏਟ ਕਲਬ ਦੇ ਮੈਂਬਰ. ਆਫ਼ਿਸ ਯੂਨੀਅਨ ਅਤੇ ਕੋਆਪ੍ਰੇਟਿਵ ਕ੍ਰੈਡਿਟ ਐਂਡ ਥ੍ਰਿਫ਼ਟ ਸੋਸਾਇਟੀ ਦੇ ਪ੍ਰਧਾਨ, ਆਫ਼ਿਸ ਕੌਨਸਲ ਵਿਚ ਸਟਾਫ਼ ਲੀਡਰ, ਲਾਜਪਤ ਨਗਰ ਸਿੰਘ ਸਭਾ, ਇਸਦੇ ਪ੍ਰਾਇਮਰੀ ਤੇ ਮਿਡਲ ਸਕੂਲ ਦੇ ਆਫ਼ਿਸ ਸਕੱਤਰ ਆਦਿ ।

1956 ਤੋਂ ਦਿਲੀ ਬਰਾਦਰੀ ਨਾਲ ਸੰਬੰਧਿਤ, ਬ੍ਰਾਹਮਣ ਸਿਖ ਪਤ੍ਰਕਾ ਤੇ ਦਿਲੀ ਬਰਾਦਰੀ ਦੇ ਸਰਗਰਮ ਮੈਂਬਰ, ਪ੍ਰਾਪੇਗੰਡਾ-ਕਮ-ਮੀਤ ਸਕੱਤਰ ਤੇ 10-10-1959 ਨੂੰ ਗੁਰਦਵਾਰਾ ਰਕਾਬ ਗੰਜ ਸਾਹਿਬ ਨਵੀਂ ਦਿਲੀ ਵਿਖੇ ਹੋਈ ਆਲ ਇੰਡੀਆ ਬ੍ਰਾਹਮਣ ਸਿਖ ਕਾਨਫਰੰਸ ਦੀ ਸਵਾਗਤ ਕਮੇਟੀ ਦੇ ਸਕੱਤਰ ਸਨ । 1969 ਵਿਚ ਗਿਆਨੀ ਅਜੀਤ ਸਿੰਘ ਈਸਰ ਦੇ ਸਮਾਚਾਰ ਦੀ ਮੈਨੇਜਰੀ ਤੋਂ ਤਿਆਗ ਪਤਰ ਦੇ ਜਾਣ ਤੇ 'ਸਮਾਚਾਰ' ਨੂੰ ਕਿਸੇ ਆਣ ਵਾਲੇ ਸੰਕਟ ਤੋਂ ਬਚਾਏ ਰਖਣ ਨੂੰ ਮੁਖ ਰਖਦੇ ਹੋਏ ਸੈਂਟਰਲ ਕਮੇਟੀ ਦੇ ਆਗੂਆਂ ਨੂੰ ਇਸ ਆਹਮ ਜਿਮੇਵਾਰੀ ਭਰੀ ਪਦਵੀ ਦਾ ਕਲਮਦਾਨ ਸਰਦਾਰ ਈਸਰ ਦੇ ਹਵਾਲੇ ਕਰ ਦਿਤਾ ਜਿਸ ਦੇ ਅੰਤਿਰਗਤ ਆਪ ਨੇ ਭਾਈ ਚਾਰੇ ਦੇ ਇਸ ਵਾਹਿਦ ਤਰਜਮਾਨ ਉਤੇ ਆਪਣਾ ਤਨ-ਮਨ ਤੇ ਧਨ ਨਿਛਾਵਰ ਕਰਨ ਵਿਚ ਕੋਈ ਕਸਰ ਨਹੀਂ ਰਹਿਣ ਦਿਤੀ ਅਥਵਾ ਸਚ ਤਾਂ ਇਹ ਹੈ ਕਿ 4-5 ਸਾਲਾਂ ਤੋਂ ਕਾਗਜ਼ ਦੀ ਸਖ਼ਤ ਕਿਲਤ ਤੇ ਮਹਿੰਗਾਈ ਦੇ ਫਲ ਸਰੂਪ ਜਦ ਕਿ ਦਰਜਨਾਂ ਸਪਤਾਹਕ ਤੇ ਮਾਸਕ ਵਰਨੈਕੂਲਰ ਪਤਰਕਾਵਾਂ ਬੰਦ ਪਈਆਂ ਹਨ, ਮਿਸਟਰ ਈਸਰ ਦੀ ਸਿਆਣਪ, ਦੂਰ ਅੰਦੇਸ਼ੀ ਅਥਵਾ ਸੁਚੱਜਤਾ ਭਰੀ ਹਾਰਦਿਕ ਦਿਲਚਸਪੀ ਲੈਣ ਕਾਰਣ ਬ੍ਰਾਹਮਣ ਸਿਖ ਸਮਾਚਾਰ ਹਰ ਮਹੀਨੇ ਬਕਾਇਦਗੀ ਨਾਲ ਆਪਣੇ ਭੈਣਾਂ ਭਰਾਵਾਂ ਪਾਸ ਪੁਜ ਰਿਹਾ ਹੈ ।

ਸ: ਈਸਰ ਦੀ 21-22 ਸਾਲਾਂ ਦੀ ਦੀਰਘਕਾਲੀਨ ਨਿਸ਼ਕਾਮ ਸੇਵਾ ਤੇ ਅਕਾਊ ਘਾਲਣਾ, ਜੋ ਕਈ ਪ੍ਰਕਾਰ ਦੀਆਂ ਓਕੜਾਂ ਦਾ ਸਾਮ੍ਹਣਾ ਕਰਦੇ ਹੋਏ ਉਹ 'ਸਮਾਚਾਰ' ਦੀ ਹਸਤੀ ਨੂੰ ਕਾਇਮ ਰਖਣਾ ਅਥਵਾ ਇਸੇ ਪਤਰਕਾ ਰਾਹੀਂ ਆਪਣੇ ਭਾਈਚਾਰੇ ਨੂੰ ਹਰ ਤਰ੍ਹਾਂ ਦੇ ਹਾਲਤ ਤੋਂ ਜਾਣੂ ਰਖਣ ਦਾ ਉਦਮ ਕਰਦੇ ਆ ਰਹੇ ਹਨ, ਇਕ ਬਹੁਤ ਵਡੇ ਪਰਉਪਕਾਰ ਤੇ ਮਾਨਵ ਸੇਵਾ ਦੇ ਤੁਲ ਹੈ ਜੋ ਅਕਾਲਪੁਰਖ ਜੀ ਦੇ ਪ੍ਰਚਲਿਤ ਸਿਸਟਮ ਦੇ ਪ੍ਰਤੀਕ ਹੈ । 1976 ਤੋਂ ਆਪ ਦਿਲੀ ਬਰਾਦਰੀ ਦੇ ਜਨਰਲ ਸਕੱਤਰ ਵੀ ਚਲੇ ਆ ਰਹੇ ਹਨ ਤੇ ਭਾਈਚਾਰੇ ਦੀ ਹਥਲੀ ਪੁਸਤਕ ਨੂੰ ਸਿਰੇ ਚੜ੍ਹਾਨ ਵਿਚ ਵੀ ਦਾਸ ਨੂੰ ਹਰ ਤਰ੍ਹਾਂ ਦਾ ਪੂਰਣ ਸਹਿਯੋਗ ਦਿਤਾ ਹੈ । ਸੈਂਟਰਲ ਕਮੇਟੀ ਅਥਵਾ ਸਮੁਚੀ ਬਰਾਦਰੀ ਆਪ ਦੀ ਇਸ ਅਤਿ ਕਠਨ ਤਪਸਿਆ ਲਈ ਹਾਰਦਿਕ ਰਿਣੀ ਹੈ ।

''ਸਾਸਨ''

# ਕੰਡਿਆਲੇ ਫੂਲਾਂ ਭਰੀ ਦਾਸਤਾਨੇ ਹਯਾਤ

## ਸ: ਪ੍ਰੇਮ ਸਿੰਘ ਜੀ ਸਾਸਨ

ਜਨਮ ਸਮੇਂ ਦੀ ਹੈਰਾਨੀ ਭਰੀ ਘਟਨਾ : ਨੀਲੇ ਅਕਾਸ਼ ਨਾਲ ਸਿਰ ਜੋੜ ਖੁਸਰ ਫੁਸਰ ਕਰਦੀ ਬ੍ਰਫਾਨੀ ਸ਼ਿੰਗ 'ਬਟਾਲਾ' ਦੇ ਪੈਰਾਂ ਵਿਚ ਵੰਨ ਸੁਵੰਨੇ ਫੁਲਾਂ-ਫਲਾਂ ਨਾਲ ਲਦੇ ਬ੍ਰਿਖ, ਸਾਫ-ਸ਼ਫਾਫ ਸੀਤਲ ਸੋਮਿਆਂ ਤੇ ਮਨ ਮੋਹ ਪ੍ਰਾਕ੍ਰਿਤਕ ਦ੍ਰਿਸ਼ਾਂ ਅਥਵਾ ਕਾਲੀ ਨਾਗਨ ਵਾਂਗ ਸ਼ੂਕਾਰੇ ਭਰਦੀ ਨਦੀ 'ਹੱਰੋ' ਕੰਢੇ 6-7 ਘਰਾਂ ਦੀ ਵਸੋਂ ਵਾਲੇ ਅਤਿ ਰਮਣੀਕ ਪਿੰਡ 'ਓਗਲ' ਦੇ ਭਾਈ ਗੋਪੀ ਚੰਦ ਦੀ ਧਰਮ ਪਤਨੀ ਮਾਤਾ ਜੀਂਦੋ ਜੀ ਦੀ ਕੁਖੋਂ 1-12-1922 ਨੂੰ ਪੂਰਵ ਨਾਮ ਦੇ ਬਾਲਕੇ ਦਾ ਜਨਮ ਹੋਇਆ। ਜਨਮ ਲੈਂਦੇ ਹੀ ਕਿਸੇ ਅਜਿਹੇ ਅਸੁਣੇ ਤੇ ਅਬੁਝੇ ਰੋਗ ਦੇ ਘੇਰੇ ਵਿਚ ਆ ਜਾਣ ਤੇ ਮਾਸੂਮਣਾ 4-5 ਦਿਨ ਤੀਕ ਆਪਣੀ ਮਾਤਾ ਦਾ ਦੁੱਧ ਤੀਕ ਵੀ ਚੁੰਗ ਨਹੀਂ ਸੀ ਸਕਿਆ ਜਿਸ ਤੇ ਉਸ ਦੀ ਸਪ੍ਰਾਣਤਾ ਦੀ ਲਾਟ ਪਲ ਦਰ ਪਲ ਮਧਮ ਪੈਂਦੀ ਜਾ ਰਹੀ ਸੀ ਕਿ ਗੁਫਾ ਡੇਰੇ ਦੇ ਸੰਤ ਨਾਰਾਇਣ ਸਿੰਘ ਜੀ ਨੇ ਸਤੋੜੇ ਪਿੰਡ ਦੀ ਕੰਧਰਾ ਵਿਚ ਉਤਾਰਾ ਆ ਕੀਤਾ।

ਅਗਲੀ ਪ੍ਰਭਾਤ ਨੂੰ ਸਮਾਧੀ ਜੁੜੇ ਮਹਾ ਪੁਰਖ ਦੇ ਜਦ ਨੇਤਰ ਖੁਲੇ ਤਾਂ ਮਾਨੋ ਗੁਫਾ ਕਿਸੇ ਦੈਵੀ ਪ੍ਰਕਾਸ਼ ਨਾਲ ਚੁੰਧਿਆ ਉਠੀ। ਜਿੰਦਗੀ ਤੇ ਮੌਤ ਨਾਲ ਘੋਲ ਕਰ ਰਹੇ ਬਾਲਕੇ ਨੂੰ ਉਦਾਰਤਾ ਭਰੀ ਨੀਝ ਲਾਂਦੇ ਹੋਏ ਆਪਣੇ ਪਵਿੱਤਰ ਹੱਥਾਂ ਵਿਚ ਲੈ ਉਸ ਨੂੰ ਦੁਖਾਂ ਤੋਂ ਨਿਵਿਰਤ ਕਰਨ ਤੇ ਸਿੱਖ ਸਜਣ ਲਈ ਕੀਤੀ ਜੋਦੜੀ ਉਪ੍ਰੰਤ-ਚਿਪੀ ਵਿਚੋਂ ਠੰਡੇ ਯੱਖ ਪਾਣੀ ਦੇ 5 ਛਟੇ ਜੱਦਕੜੇ ਦੇ ਮੂੰਹ ਤੇ ਮਾਰਨ ਬਾਅਦ ਮਿਲੇ ਆਦੇਸ਼ ਅਨੁਸਾਰ ਮਾਤਾ ਦੀ ਹਿਕ ਨਾਲ ਜੋੜਦੇ ਹੀ ਕਈ ਦਿਨਾਂ ਦੇ ਭੁਖੇ ਨੇ ਦੁਧ ਚੁੰਗਣਾ ਸ਼ੁਰੂ ਕਰ ਦਿਤਾ।

ਅੱਖਰ ਵਿਦਿਆ ਦੂਜੀ ਕਲਾਸ ਵਿਚ ਕਦਮ ਰਖਦੇ ਹੀ ਆਪਣੇ ਮਾਮਾ ਜੀ ਭਾਈ ਫ਼ਕੀਰ ਸਿੰਘ ਪਾਸ ਦੋ ਮਹੀਨੇ ਟਿਕੇ ਰਹਿਣ ਤੇ ਹਮ ਜਮਾਤੀਆਂ ਤੋਂ ਕਾਫ਼ੀ ਪਿਛੇ ਰਹਿ ਗਏ ਉਤੇ ਤਰਸ ਖਾਂਦੇ ਹੋਏ ਕਲਾਸ ਮਾਸਟਰ ਪੰਡਤ ਗੋਕਲ ਚੰਦ ਜੀ ਨੇ, ਗਰਮੀਆਂ ਦੀਆਂ ਛੁਟੀਆਂ ਹੋ ਜਾਣ ਤੇ, ਪ੍ਰੇਮ ਸਿੰਘ ਨੂੰ ਵੀ ਆਪਣੇ ਪੁਤਰ ਕ੍ਰਿਸ਼ਨ ਲਾਲ ਨਾਲ 5-6 ਘੰਟੇ ਪ੍ਰਤਿ ਦਿਨ ਪੜ੍ਹਾਨਾ ਸ਼ੁਰੂ ਕਰ ਦਿਤਾ। ਇਸ ਦੋਰਾਨ ਭਲੇ ਹੀ ਆਪਣੇ ਉਦਾਰ ਚਿਤ ਪਰ ਪੜ੍ਹਾਨ ਸਮੇਂ ਅਤਿ ਕਰੜੇ ਮਾਸਟਰ ਜੀ ਦੀਆਂ ਬਿਲਾ ਨਾਗ਼ਾ ਜੁਤੀਆਂ ਆਪਣੇ ਫੋੜਿਆਂ ਭਰੇ ਸਿਰ ਤੇ ਸਹਿਣੀਆਂ ਅਥਵਾ ਸੰਜਮੀ ਮਾਂ ਨੇ ਆਪਣੇ ਪੁਤਰ ਦੇ ਸਿਰ ਵਿਚੋਂ ਵਗਦੀ ਪਾਕ ਤੇ ਖ਼ੂਨ ਨੂੰ ਸਾਫ਼ ਕਰਨਾ ਪੈਂਦਾ ਸੀ ਤਾ ਹਮ ਆਪਣੇ ਵਿਦਿਆ

ਦਾਤੇ ਦੀ ਇਸ ਮਾਰ ਤਥਾ ਮਾ ਬੇਟੇ ਦੇ ਉਸ ਕੁਝ ਨੂੰ ਬਰਦਾਸ਼ਤ ਕਰਨ ਨੇ ਪ੍ਰੇਮ ਸਿੰਘ ਦੇ ਭਵਿਖ ਉਤੇ ਅਜਿਹਾ ਅਸਚਰਜਤਾ ਭਰਿਆ ਦੂਰ ਰਸ ਅਸਰ ਛੋੜਿਆ ਕਿ ਜਿਸ ਸਦਕੇ ਪੜ੍ਹਾਈ ਦੀ ਘਾਟ ਨੂੰ ਪੂਰਾ ਕਰਨਾ ਤਾਂ ਕੀ ਆਪਣੀ ਤੀਖਣ ਸੂਝ ਸ਼ਕਤੀ, ਕਠਨ ਮਿਹਨਤ ਅਥਵਾ ਕਲਾਸ ਮਾਸਟਰਾਂ ਦਾ ਮਾਣ-ਸਤਕਾਰ ਕਰਦੇ ਰਹਿਣ ਦੇ ਫਲ ਸਰੂਪ ਪ੍ਰੇਰ ਸਿੰਘ ਹਰ ਨਵੀਂ ਜਮਾਤ ਵਿਚ ਫ਼ਸਟ ਆਣ ਤੇ ਕਲਾਸ ਮਾਨੀਟਰ ਥਾਪੇ ਜਾਂਦੇ ਰਹੇ ਅਥਵਾ ਜਿਥੇ ਉਹਨਾਂ ਨੇ ਅੱਠਵੀਂ ਕਲਾਸ ਦੀ ਵਾਰਸਿਕ ਪ੍ਰੀਖਿਆ ਸਮੇਂ ਚਾਰ ਵਰਨੈਕੁਲਰ ਮਿਡਲ ਸਕੂਲਾਂ (ਖਾਨ ਪੁਰ, ਲੋਰਾ, ਕੋਟ ਨਜੀ ਬੁਲਾ ਤੇ ਸਰਾਏ ਸਾਲ੍ਹਾਹ) ਦੇ ਸੈਂਟਰ ਚੋਂ ਪ੍ਰਥਮ ਸਥਾਨ ਪ੍ਰਾਪਤ ਕੀਤਾ ਉਥੇ 7/-ਮਹਾਵਾਰ **Open Sohalar Ship** ਵੀ ਪ੍ਰਾਪਤ ਕਰ ਲਿਆ ਜੋ ਅਗਲੇ ਚਾਰ ਸਾਲਾਂ ਦੀ ਪੜ੍ਹਾਈ ਲਈ ਬੜਾ ਕਾਰ ਆਮਦ ਸਿਧ ਹੋਇਆ।

ਕਥਿਤ ਪੜ੍ਹਾਈ ਦੌਰਾਨ ਕੇਵਲ ਸਕੂਲ ਵਿਚ ਹੀ ਨਹੀਂ ਸਗੋਂ ਸਮੁਚੇ ਖ਼ਾਨ ਪੁਰ ਕਸਬੇ ਵਿਚ ਇਕੋ-ਇਕ ਸਿਖ ਹੋਣ ਨਾਤੇ ਜਿਥੇ ਲਾਇਕ ਹੋਣ ਤੇ ਹਰ ਨਵੀਂ ਕਲਾਸ ਦਾ ਪ੍ਰੇਮ ਸਿੰਘ ਨੂੰ ਹੀ ਮਨੀਟਰ ਬਣਾਇਆ ਜਾਣਾ ਮੁਸਲਿਮ ਪੜਾਕੂਆਂ ਨੂੰ ਨਹੀਂ ਸੀ ਸੁਖਾਂਦਾ ਉਥੇ ਕਈ ਕਟੜ ਪੰਥੀ ਹਿੰਦੂਆਂ ਦੀਆਂ ਅੱਖਾਂ ਵਿਚ ਵੀ ਮੋਨੇ ਬਾਪ ਦਾ ਸਿਖ ਪੁਤਰ ਹੋਣਾ ਸਦਾ ਅੜਕਦਾ ਰਹਿੰਦਾ ਸੀ ਜਿਸ ਤੇ ਆਪ ਨੂੰ ਦੋਨਾਂ ਫ਼ਿਰਕਿਆਂ ਦੇ ਮੁਤਹੱਸਬੀ ਵਿਅਕਤੀਆਂ ਨਾਲ ਲੜਨਾ-ਭਿੜਨਾ ਯੈਨੀ ਮਾਰ ਖਾਣੀ ਤੇ ਮਾਰਨਾ ਰੋਜ਼ ਮਰਾ ਦਾ ਇਕ ਸ਼ੁਗਲ ਜਿਹਾ ਹੀ ਬਣ ਚੁਕਾ ਸੀ ਇਸ ਲਈ ਪ੍ਰੇਮ ਸਿੰਘ ਉਰੀਂ ਵਾਸਤਵ ਵਿਚ ਹੀ ਨਿਡਰ ਤੇ **Aggressive** ਸੁਭਾ ਦੇ ਹੋ ਗਏ ਹੋਏ ਸਨ ਤਥਾ ਇਸ ਕੁਝ ਤੋਂ ਉਹ ਅਜੇ ਵੀ ਛੁਟਕਾਰਾ ਨਹੀਂ ਪਾ ਪਾਏ।

ਚੀਫ਼ ਕਨਸਰਵੇਟਰ ਜੰਗਲਾਤ (ਭਾ: ਗੋਪੀ ਚੰਦ ਇਸੇ ਮਹਕਮੇ ਵਿਚ ਸਨ) ਦੇ ਲਿਖਤੀ ਭਰੋਸੇ ਤੇ ਸਾਸਨ ਜੀ ਆਪਣੇ ਮਾਮਾ ਭਾਈ ਫ਼ਕੀਰ ਸਿੰਘ ਜੀ ਪਾਸ ਰਾਵਲ ਪਿੰਡੀ ਆ ਸਟੈਨੋਗਰਾਫ਼ਰੀ ਦਾ ਕੋਰਸ ਕਰ ਰਹੇ ਸਨ ਕਿ ਖ਼ਾਨ ਪੁਰ ਦੇ ਦੋ ਦੋਸਤਾਂ ਦੇ ਸੁਝਾ ਤੋਂ ਪਰਭਾਵਤ ਹੋ ਪੜਨਾ ਛਡ ਨੌਕਰੀ ਕਰਨ ਲਈ ਤਿਆਰ ਹੋ ਗਏ।

ਪ੍ਰਾਪਤੀਆਂ : 9-2-42 ਨੂੰ ਆਪ ਐਮ. ਟੀ. ਐਸ ਡੀ ਚਕਲਾਲਾ 40/-ਮਹਾਵਾਰ ਤੇ ਨੌਕਰ ਹੋ ਗਏ ਪਰ 28-7-43 ਨੂੰ ਜਦ ਕਿ ਉਹ 56/- ਮਹੀਨਾ ਲੈ ਰਹੇ ਸਨ ਕਿ ਦਫ਼ਤਰ ਦੇ ਇਕ ਗੋਰੇ ਅਧਿਕਾਰੀ ਨਾਲ ਝਗੜਾ ਹੋ ਜਾਣ ਤੇ ਗਰੁਪ ਅਫ਼ਸਰ ਦੇ ਬ ਰ-ਬਾਰ ਮਨਾ ਕਰਨ ਤੇ ਵੀ ਤਿਆਗ ਪੱਤਰ ਦੇ ਦਿਤਾ। ਨਵੰਬਰ 1943 ਵਿਚ 501 ਕਮਾਂਡ ਆਈ. ਈ. ਐਮ. ਟੀ. ਵਰਕਸ਼ਾਪ ਰਾਵਲ ਪਿੰਡੀ ਵਿਚ ਐਡਮਿਨ ਕਲਰਕ ਨਿਯੁਕਤ ਹੋਏ ਪਰ 11 ਮਹੀਨਿਆਂ ਮਗਰੋਂ 400 ਕਾਰੀਗਰਾਂ ਨੂੰ ਵਰਗਲਾ ਕੇ ਹੜਤਾਲ ਕਰਾਨ ਦੇ ਦੋਸ਼ ਵਿਚ ਦੂਜੇ ਦਿਨ ਸਰਵਿਸ ਤੋਂ ਜਵਾਬ ਮਿਲ ਗਿਆ। ਜਨਵਰੀ 1945 ਦੇ ਪਹਿਲੇ ਹਫ਼ਤੇ ਆਪ ਦੁਬਾਰਾ 40/- ਮਹਾਵਾਰ ਤੇ ਚਕਲਾਲੇ ਡਿਪੋ ਦੇ

ਸੈਂਟਰਲ ਪ੍ਰੋਵੀਅਨ ਗਰੁਪ ਵਿਚ ਆ ਲਗੇ ਜੋ ਕੁਝ ਹੀ ਦਿਨਾਂ ਵਿਚ ਬਦਲ ਕੇ ਸੀ. ਓ. ਡੀ. ਦਿਲੀ ਛਾਵਣੀ ਆਣ ਵਾਲਾ ਸੀ ਇਸ ਲਈ ਪਿਛਲੀ ਸਰਵਿਸ ਤੇ ਸੈਕਸ਼ਨ ਸੁਪਰਵਾਈਜ਼ਰ ਦੇ ਰੀਕੁਮੈਂਡ ਕਰਨ ਤੇ ਪ੍ਰੇਮ ਸਿੰਘ 90/- ਮਹਾਵਾਰ ਤੇ ਮਾਰਚ 45 ਨੂੰ ਹਾਲਾਂ ਕਿ 40/-ਲੈਣ ਵਾਲਿਆਂ ਨੂੰ 55/-ਤੇ ਭੇਜਿਆ ਜਾ ਰਿਹਾ ਸੀ, ਸੀ. ਓ. ਡੀ. ਦਿਲੀ ਕੈਂਟ ਆ ਗਏ ।

ਹਸਬੁਲ ਆਦਤ ਇਸ ਨੌਕਰੀ ਦੌਰਾਨ ਵੀ ਸਾਸਨ ਓਹਾਂ ਨੇ ਗੁਸੇ ਵਿਚ ਆ ਇਕ ਸੀਨੀਅਰ ਅਧਿਕਾਰੀ ਤੇ ਚਾਹ ਦੀ ਭਰੀ ਗਰਮ-2 ਪਿਆਲੀ ਵਗਾ ਮਾਰੀ ਜਿਸ ਤੇ ਆਪ ਨੂੰ ਕੁਝ ਨਕਦ ਜੁਰਮਾਨਾ ਤੇ ਸਰਵਿਸ ਬੁਕ ਵਿਚ Red Entry ਦੀ ਸਜ਼ਾ ਮਿਲੀ । ਬਚਪਨੇ ਤੋਂ ਹੀ ਰਾਸ਼ਟਰ ਵਾਦੀ ਤਥਾ ਦੇਸ਼ ਪਰਸਤੀ ਦੀ ਵਿਚਾਰ ਧਾਰਾ ਰਖਣ ਸਦਕੇ ਕਈ ਹੋਰ ਘਟਨਾਵਾਂ, ਜੋ ਅੰਗਰੇਜ਼ ਸ਼ਾਹੀ (ਸਾਮਰਾਜਵਾਦ) ਦੇ ਖ਼ਿਲਾਫ਼ ਸਨ, ਆਪ ਤੋਂ ਇਸ ਸਰਵਿਸ ਸਮੇਂ ਹੋਈਆਂ ਜਿਵੇਂ ਕਿ ਸਿਖ ਸੰਗਤ COD ਦੇ ਜਥੇਦਾਰ ਹੋਣ ਨਾਤੇ ਮੁਸਲਮਾਨਾਂ ਵਲੋਂ ਹਰ ਸ਼ੁਕਰਵਾਰ ਨੂੰ ਡਿਪੋ ਅੰਦਰ ਨਿਮਾਜ਼ ਪੜਨ ਦੇ ਮੁਕਾਬਲੇ ਹਰ ਬੁਧਵਾਰ ਨੂੰ ਸਿਖ ਸੰਗਤ ਵਲੋਂ ਸ਼ਬਦ ਕੀਰਤਨ ਤੇ ਮੰਗਲਵਾਰ ਨੂੰ ਹਿੰਦੂ ਮੁਲਾਜ਼ਮਾਂ ਵਲੋਂ ਭਜਨ ਆਦਿਕ ਪੜਨ ਦੀ ਪ੍ਰਥਾ ਚਲਾ ਦੋਨਾਂ ਸਮਾਗਮਾਂ ਨੂੰ ਸਾਂਝਾ ਮਨਾਣ ਤੇ ਹਰ ਚੌਕੀ ਵਿਚ ਪੰਜ ਹਜ਼ਾਰ ਦੇ ਕਰੀਬ ਹਿੰਦੂ-ਸਿਖਾਂ ਨੇ ਸ਼ਾਮਲ ਹੋ ਸਤਿ ਸ੍ਰੀ ਅਕਾਲ ਤੇ ਹਰ ਹਰ ਮਹਾਦੇਵ ਨੇ ਅਕਾਸ਼ ਗੂੰਜਾਉ ਜੈ ਕਾਰਿਆਂ ਤੋਂ ਡਿਪੋ ਦੇ ਆਮ ਅਫ਼ਸਰ ਖ਼ਾਸ ਕਰ ਕਰਨਲ Day ਬੜੇ ਪ੍ਰੇਸ਼ਾਨ ਸਨ ।

23-3-47 ਨੂੰ ਪਾਕਿਸਤਾਨ ਦਵਿਸ ਦੌਰਾਨ ਦਿਲੀ ਵਿਚ ਹੋਏ ਝਗੜਿਆਂ ਕਾਰਨ ਜਿਥੇ ਜਥੇਦਾਰ ਸਾਸਨ ਨੇ ਦਫ਼ਤਰ ਅੰਦਰ ਸ੍ਰੀ ਸਾਹਿਬ ਲਿਜਾਣ ਤੇ ਇਕ ਕੁਝ ਹੋਰਨਾਂ ਸਿਖਾਂ ਵਲੋਂ ਕਰਨ ਦੀ ਕੋਸ਼ਿਸ਼ ਦੇ ਅੰਤਰਗਤ ਭਾਵੇਂ ਕਰਨਲ Day ਦੇ ਲਿਖੇ DO ਦੇ ਉਤਰ ਵਿਚ ਡੀ. ਸੀ. ਐਮ. ਐਸ, ਰਣਧਾਵਾ ਸਾਹਿਬ ਵਲੋਂ ਸਿਖਾਂ ਦੀ ਤਲਵਾਰ ਦੇ ਨਾਪ ਬਾਰੇ ਕੋਈ ਪਾਬੰਦੀ ਨਹੀਂ, ਦਰਸਾ ਭੇਜਣ ਤੇ ਵੀ ਮੁਸਲਿਮ ਮੁਲਾਜ਼ਮਾ ਦੀ ਹੂ-ਹਾ ਕਰਕੇ ਬੇ ਬਸ ਕਰਨਲ ਡੇ ਨੂੰ ਪ੍ਰੇਮ ਸਿੰਘ ਇਕ ਪਲ ਨਹੀਂ ਸਨ ਭਾਂਦੇ ਇਸ ਲਈ 13-6-49 ਨੂੰ ਜਦ ਕੁਝ ਕਲਰਕਾਂ ਦੀ ਛਾਂਟੀ ਹੋਈ ਤਾਂ ਆਪ ਦਾ ਨਾਮ ਲਿਸਟ ਵਿਚ ਸਭ ਤੋਂ ਉਤੇ ਸੀ ।

ਛਛਰੋਲੀ ਤੇ ਪ ਟਿਆਲਾ ਦੀਆਂ ਠੰਡੀਆਂ-ਤਤੀਆਂ ਹਵਾਵਾਂ ਫਕ ਜਦ ਸਾਸਨ ਜੀ 3/51 ਵਿਚ ਵਾਪਸ ਦਿਲੀ ਆਏ ਤਾਂ ਸੀਨੀਅਰ ਇਪਲਾਈਮੈਂਟ ਅਫ਼ਸਰ ਲੇਡੀ ਸ਼ੇਰ ਗਿਲ ਨੇ ਖ਼ੁਦਾ ਤਰਸ ਹੋਣ ਨਾਤੇ ਪ੍ਰੇਮ ਸਿੰਘ ਨੂੰ ਭਾਵੇਂ ਸੇਲਜ਼ ਟੈਕਸ ਮਹਿਕਮੇ ਦੀ ਭੂਪਾਲ ਬ੍ਰਾਂਚ ਲਈ ਸੀਲੈਕਟ ਕਰ ਰਖਿਆ ਸੀ ਪਰ ਸ਼ਕੂਰ ਬਸਤੀ ਦੇ ਆਰਡ : ਡਿਪੋ ਵਿਚ ਕੁਝ ਥਾਵਾਂ ਖ਼ਾਲੀ ਹੋਣ ਕਰਕੇ 11/51 ਵਿਚ ਆਪ 55/- ਮਾਹਵਾਰ ਤੇ ਆ ਲਗੇ ਤੇ ਫਿਰ ਮਈ/ਜੂਨ 53 ਵਿਚ ਆਰਮੀ ਹੈਡ ਕਵਾਟਰ ਵਿਚ ਬਦਲ ਕੇ ਆ ਗਏ ।

ਹੈਡ ਕਵਾਟਰਰ ਵਿਚ ਆ ਜਾਣ ਤੇ ਸਾਸਨ ਉਰਾਂ ਨੇ ਸੀ–ਓ–ਡੀ ਵਿਚ ਲਾਸਟ ਪੇ ਡਰਾਨ ਨੂੰ ਮੁੜ ਪ੍ਰਾਪਤ ਕਰਨ ਲਈ ਆਪਣਾ ਕੇਸ ਸਬੰਧਤ ਅਧਿਕਾਰੀਆਂ ਨੂੰ ਪੇਸ਼ ਕੀਤਾ ਜੋ ਪੂਰੇ ਪੰਜ ਸਾਲ ਤੀਕ ਡੀਫ਼ੈਂਸ ਮਨਿਸਟਰੀ ਵਲੋਂ ਭੇਜਦੇ ਰਹਿਣ (17 ਵਾਰੀ) ਤੇ ਵੀ ਫ਼ਾਈਨੈਂਸ ਮਨਿਸਟਰੀ ਵਲੋਂ ਨਾ ਮਨਜ਼ੂਰ ਹੁੰਦਾ ਰਿਹਾ। ਆਖਿਰ ਕੇਸ ਨੂੰ ਡੀਫੈਂਸ ਮਨਿਸਟਰ (ਲੈਵਲ ਉਚਾ ਕਰਕੇ) ਸ਼੍ਰੀ ਕ੍ਰਿਸ਼ਨਾ ਮੈਨਨ ਸਾਹਿਬ ਨੂੰ ਭੇਜਿਆ ਗਿਆ ਜਿਨ੍ਹਾਂ ਨੇ ਉਕਤ ਮਨਿਸਟਰੀ ਨੂੰ ਆਪਣਾ ਰਿਜਿਡ (ਕਟੜ) ਰਿਵਯਾ ਛਡ ਕੇਸ ਨੂੰ ਮਨਜ਼ੂਰ ਕਰਨ ਦੀ ਸਿਫ਼ਾਰਸ਼ ਕੀਤੀ ਯਾ ਦੂਜੀ ਸੂਰਤ ਵਿਚ ਇਸ ਨੂੰ ਕੈਬੀਨਟ ਸਬ ਕਮੇਟੀ ਵਿਚ ਰਖਣ ਦੇ ਆਦੇਸ਼ ਜਾਰੀ ਕਰ ਦਿਤੇ ਜਿਸ ਤੇ ਕੁਫ਼ਰ ਟੂਟਾ ਖ਼ੁਦਾ-ਖ਼ੁਦਾ ਕਰਕੇ ਦੀ ਭਾਂਤੀ ਸਾਸਨ ਉਰਾਂ ਨੂੰ ਲਾਸਟ ਪੇ ਡਰਾਨ ਦੇ ਬਜਾਏ, ਆਪਣੀ ਜ਼ਿਦ ਨਾ ਛਡਦੇ ਹੋਏ ਪੰਜ ਸਾਲ ਦੀਆਂ 5 ਇਨਕਰੀਮੈਂਟਸ ਹੀ ਮਨਜ਼ੂਰ ਕੀਤੀਆਂ।

ਕਥਿਤ ਕਈ ਸੰਘਰਸ਼ਾਂ ਦੇ ਬਾਵਜੂਦ ਸ: ਪ੍ਰੇਮ ਸਿੰਘ ਸੀਨਿਅਰ ਕਲਾਸ (ਟੂ) ਅਫ਼ਸਰ (NGO) ਦੀ ਪਦਵੀ ਤੋਂ 30–11–1980 ਨੂੰ ਸੇਵਾ ਨਿਵਿਰਤ, (ਡਾਇਰੈਕਟ ਐਂਟਰੀ ਅਸਿਸਟੈਂਟਸ ਦੇ ਭਰਤੀ ਹੋਣ ਕਾਰਣ ਉਹ ਗਜ਼ੇਟਿਡ ਅਫ਼ਸਰ ਨ ਬਣ ਪਾਏ) ਹੋਏ।

ਵਿਆਹ : 18 ਅਕਤੂਬਰ 1942 ਨੂੰ ਆਪ ਦੀ ਸ਼ਾਦੀ ਸਰਦਾਰਨੀ ਕੇਸਰ ਕੌਰ ਸਪੁਤਰੀ ਸ: ਸੀਤਲ ਸਿੰਘ ਸੂਦਨ ਆਫ਼ (ਕੁਟਲੀ ਜ਼ਿਲਾ ਹਜ਼ਾਰਾ) ਨਾਲ ਹੋਈ ਜਿਨ੍ਹਾਂ ਤੋਂ ਦੋ ਸਪੁਤਰੀਆਂ ਤੇ ਪੰਜ ਲੜਕਿਆਂ ਦਾ ਜਨਮ ਹੋਇਆ। ਵਡੀ ਗੁਰਜੀਤ ਕੌਰ ਦੀ ਸ਼ਾਦੀ 1967 ਵਿਚ (Retd) Mwo of Air Force ਸ: ਮਨਮੋਹਨ ਸਿੰਘ ਸਾਸਨ ਨਾਲ ਹੋਈ ਤੇ ਹਰਜੀਤ ਕੌਰ ਦੀ ਚੋਧਰੀ ਹਰਜਿੰਦਰ ਸਿੰਘ ਟ੍ਰਾਂਸਪੋਰਟਰ ਸਪੁਤਰ ਸੁਵਰਗੀਯੇ ਮੇਜਰ ਅਮਰ ਸਿੰਘ ਈਸਰ ਆਫ ਰਾਮਗੜ-ਅਲਵਰ ਨਾਲ ਹੋਈ। ਆਪ ਦੇ ਸਭੀ ਬੱਚੇ ਆਪਣੇ ਕੰਮਾਂ ਤੇ ਲਗੇ ਹੋਏ ਹਨ ਤੇ ਤਿੰਨ ਸ਼ਾਦੀ ਸ਼ੁਦਾ ਹਨ।

ਧਾਰਮਕ ਰੁਚੀ : ਅਕਤੂਬਰ 1946 ਵਿਚ ਆਪਣੀ ਪਤਨੀ ਤਥਾ ਸੈਂਕੜੇ ਹੋਰ ਵਿਅਕਤੀਆਂ ਸਹਿਤ ਆਪਨੇ ਚਲਿਆਨੇ ਸਾਹਿਬ, ਜ਼ਿਲਾ ਹੁਸ਼ਿਆਰ ਪੁਰ, ਦੇ ਪ੍ਰਸਿਧ ਮਹਾਂ ਪੁਰਖ ਸੰਤ ਗੁਰਮੁਖ ਸਿੰਘ ਜੀ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਤੇ ਫ਼ਿਰ ਗਿ: ਸਰਵਨ ਸਿੰਘ ਨਾਲ ਜਥਾ ਬਣਾ ਦਿਲੀ ਚੋਗਿਰਦੇ ਵਸਦੇ ਪਿੰਡਾਂ ਦੇ ਇਛਕ (ਫ਼ਰਖ ਨਗਰ-ਗਾਜ਼ੀ ਪੁਰ ਆਦਿਕ) ਸੈਂਕੜੇ ਮਾਈ ਭਾਈ ਨੂੰ ਅੰਮ੍ਰਿਤ ਛਕਾ ਗੁਰੂ ਵਾਲਾ ਬਣਾਇਆ। 1947 ਵਿਚ ਗੁਰਦਵਾਰਾ ਰਕਾਬ ਗੰਜ ਸਾਹਿਬ ਵਿਖੇ ਸੰਤ ਤੇਜਾ ਸਿੰਘ ਡਬਲ ਐਮ. ਏ. ਦੀ ਛਤਰ ਛਾਇਆ ਹੇਠ ਹੋਏ ਬਹੁਤ ਵਡੇ ਅੰਮ੍ਰਿਤ ਪ੍ਰਚਾਰ ਸਮਾਗਮ ਸਮੇਂ ਨਿਯੁਕਤ ਕੀਤੇ ਪੰਜ ਜਥਿਆਂ ਵਿਚ ਗਿਆਨੀ ਸਰਵਨ ਸਿੰਘ ਪ੍ਰੇਮ ਸਿੰਘ ਦਾ ਜਥਾ ਵੀ ਸ਼ਾਮਲ ਸੀ ਪਰ ਦੇਸ਼ ਦੀ ਵੰਡ ਮਗਰੋਂ ਆਪ ਜੀ ਚੰਦ ਆਪਣੇ ਹੀ ਨਿਕਟ ਵਰਤੀਆਂ ਦੀ ਚੰਦਰੀ ਸੋਸਾਇਟੀ ਦੇ ਪ੍ਰਭਾਵ ਹੇਠਾਂ ਆ ਉਸ ਆਦਰਸ਼ਿਕ

ਭਰੇ ਦੀ ਕਬਰ ਸਥਿਤ ਹਜ਼ਾਰਾਂ ਲੀਗੀਆਂ ਨੇ ਤਰ ਨਿਵਾਲਾ ਸਮਝ ਹਮਲਾ ਕਰ ਦਿਤਾ ਪਰ ਇਹ ਕੁਝ ਉਹਨਾਂ ਲਈ ਕਾਫ਼ੀ ਮਹਿੰਗਾ ਸਾਬਤ ਹੋਇਆ ਕਿਉਂਕਿ ਜਾਮਾ ਮਸਜਿਦ ਤੇ ਗੁ: ਸੀਸ ਗੰਜ ਸਾਹਮਣੇ ਦੇ ਫ਼ਸਾਦਾਂ ਨੇ ਜਿਥੇ ਦਿਲੀ ਦੀ ਹਿਸਟਰੀ ਨੂੰ ਇਕ ਨਵੇਂ ਮੋੜ ਤੇ ਲੈ ਆਂਦਾ ਉਥੇ 48 ਘੰਟੇ ਦਾ ਕਰਫ਼ੀਉ ਲਗ ਜਾਣ ਤੇ ਜਲਸੇ ਦਾ ਪ੍ਰੋਗਰਾਮ ਵੀ ਧਰਿਆ ਰਹਿ ਗਿਆ। ਭਾਈ ਚਾਰਕ ਸੇਵਾਵਾਂ : 1974 ਵਿਚ ਰਾਮਗੜ ਅਲਵਰ ਵਿਖੇ ਸੈਂਟਰਲ ਕਮੇਟੀ ਦੀ ਕਾਨਫ਼ਰੰਸ ਸਮੇਂ ਸਾਸਨ ਜੀ ਨੂੰ ਜ: ਸਕੱਤਰ ਥਾਪਿਆ ਗਿਆ। ਜਿਸ ਦੌਰਾਨ ਉਹਨਾਂ ਨੇ ਬਰਾਦਰੀ ਦੇ ਹਿਤਾਂ ਲਈ ਕਈ ਸੁਚੱਜੇ ਯਤਨ ਕੀਤੇ ਜਿਨ੍ਹਾਂ ਤੋਂ ਪਰਭਾਵਤ ਹੋ 1977 ਨੂੰ ਉਤਮ ਨਗਰ ਵਿਖੇ ਹੋਈ ਕਾਨਫ਼ਰੰਸ ਸਮੇਂ ਆਪ ਨੂੰ ਮੁੜ ਇਹ ਸੇਵਾ ਬਖ਼ਸ਼ੀ ਗਈ। ਕਾਨਫ਼ਰੰਸ ਸਮੇਂ ਹੋਏ ਫ਼ੈਸਲੇ ਅਨੁਸਾਰ ਜਿਥੇ ਜ: ਸਕੱਤਰ ਨੇ ਕਾਫ਼ੀ ਦੌੜ-ਧੁਪ ਕਰਕੇ ਸੂਦਨ ਸਾਹਿਬ ਨੂੰ ਅਤਿ ਢੁਕਵਾਂ ਸਨਮਾਨ ਹਾਜ਼ਰ ਕੀਤਾ ਉਥੇ ਇਤਿਹਾਸਕ ਪੁਸਤਕ ਦੀ ਪ੍ਰਕਾਸ਼ਨਾ ਤੇ ਖ਼ਰਚ ਹੋਣ ਵਾਲੀ ਰਕਮ ਨੂੰ ਵੀ ਆਪਣੇ ਦੋ ਪਰਮ ਸਹਯੋਗੀਆਂ ਸ: ਜੋਗਿੰਦਰ ਸਿੰਘ ਪੁੰਜ ਤੇ ਸ: ਜਸਵੰਤ ਸਿੰਘ ਈਸਰ ਜੀ ਸਣੇ ਅਕੱਠਾ ਕਰਨਾ ਸ਼ੁਰੂ ਕਰ ਦਿਤਾ ਪਰ ਤਾਂ ਹੀ 24-4-79 ਨੂੰ ਸਾਸਨ ਜੀ ਦੀ ਧਰਮ ਪਤਨੀ ਦੇ ਗੁਜ਼ਰ ਜਾਣ 1-11-80 ਨੂੰ ਨੌਕਰੀ ਤੋਂ ਸੇਵਾ ਨਿਵਿਰਤ ਹੋਣ ਅਥਵਾ 24-11-81 ਤੇ 14-9-82 ਨੂੰ Epilepsy (Focal) ਦੇ ਦੋ ਸ਼ਦੀਦ ਹਮਲਿਆਂ ਮਗਰੋਂ ਦੋ ਸਾਲ ਤੀਕ ਉਹਨਾਂ ਦੀ ਦਿਮਾਗ਼ੀ ਸੰਤੁਲਨ ਕਾਇਮ ਨਾਂ ਰਹਿ ਸਕਿਆ ਤੇ ਫ਼ਿਰ 1-11-84 ਨੂੰ ਹੋਏ ਸ਼ਰਮਨਾਕ ਦੰਗਿਆਂ ਵਿਚ ਗ਼ੁਲਾਬ ਬਾਗ਼ ਵਿਖੇ ਬਣਵਾਏ ਨਵੇਂ ਮਕਾਨ, ਘਰ ਦੀ ਸਾਰੀ ਸੰਪਤੀ ਸਣੇ ਸੈਂਟਰ ਕਮੇਟੀ ਦੇ ਨਵੇਂ ਪੁਰਾਣੇ ਸਭੀ ਰੀਕਾਰਡ ਦੇ ਸੜ-ਭੁਜ ਤਥਾ ਦਿਲੀ ਦੇ ਹੋਰ ਹਜ਼ਾਰਾਂ ਸਿੰਘਾਂ ਵਾਂਗ ਜ਼ਬਰਦਸਤੀ ਕੇਸ ਦਾੜੀ ਸ਼ਹੀਦ ਕਰ ਦਿਤੇ ਜਾਣ ਤੇ ਜੂਨ 85 ਤੀਕ ਥਾਂ 2 ਤੇ ਭਟਕਦੇ ਰਹਿਣਾ ਪਿਆ। 1985 ਵਿਚ ਸਣੇ ਸ: ਜੁਗਿੰਦਰ ਸਿੰਘ ਜੀ ਦੇ ਜ਼ੀਰਕ ਪੁਰ ਜਾ 36 ਭਰਾਵਾਂ ਲਈ ਪਲਾਟਸ ਖ਼ਰੀਦ ਅਕਾਲੀ ਕੌਰ ਸਿੰਘ ਨਗਰ ਦੇ ਨਾਮ ਨਾਲ ਕਾਲੋਨੀ ਵਸਾਈ ਗਈ ਜਿਸ ਦੇ ਸਾਸਨ ਜੀ ਪ੍ਰਧਾਨ ਤੇ ਪੁੰਜ ਜੀ ਜ: ਸਕਤਰ ਬਣੇ ਪਰ 1987 ਤੋਂ ਸ: ਪ੍ਰੇਮ ਜੀ ਨੇ ਹੋਰ ਸਾਰੇ ਰੁਝੇਵੇਂ ਛਡ ਕੇਵਲ ਇਤਿਹਾਸਕ ਪੁਸਤਕ ਵਲ ਹੀ ਧਿਆਨ ਦੇਂਦੇ ਹੋਏ ਇਸ ਨੂੰ ਕਾਫ਼ੀ ਹਦ ਤੀਕ ਨਵੀਂ ਸੋਧ ਦੇਣ ਉਪ੍ਰੰਤ ਜੂਨ 89 ਵਿਚ ਗੁਰਮਤਿ ਪ੍ਰੈਸ ਨੂੰ ਛਪਣ ਲਈ ਦੇ ਦਿਤੀ।

ਉਹ ਆਪਣੇ ਛੋਟੇ ਸਪੁਤਰ ਸ: ਹਰਮੋਹਨ ਸਿੰਘ ਟੀਟੂ ਪਾਸ, ਟੀਟੂ ਜੀ ਦੇ ਬਣਵਾਏ "ਕੇਸਰ ਨਿਵਾਸ" 112-B/2 ਗਲੀ ਨੰਬਰ 16 ਸੰਤਗੜ੍ਹ ਨਵੀਂ ਦਿਲੀ —110018 ਵਿਖੇ ਰਹਿ ਰਹੇ ਹਨ।

## ਸ: ਜੋਗਿੰਦਰ ਸਿੰਘ ਪੁੰਜ, ਜ਼ੀਰਕਪੁਰ

ਪਿੰਡ ਚਕ ਘਗਰੋਟ, ਜ਼ਿਲਾ ਰਾਵਲ ਪਿੰਡੀ ਦੇ ਪਰਮ ਪੁਰਖ ਭਾਈ ਆਸਾ ਸਿੰਘ ਦੀ ਧਰਮ ਪਤਨੀ ਮਾਤਾ ਪਰਮੇਸ਼ਵਰੀ ਦੇਵੀ ਜੀ ਦੀ ਕੁਖੋਂ 1925 ਨੂੰ ਆਪ ਦਾ

ਜਨਮ ਹੋਇਆ। ਸੁਰਤੀ ਪੈਣ ਤੇ ਮੁਢਲੀ ਵਿਦਿਆ ਖ਼ਾਲਸਾ ਹਾਈ ਸਕੂਲ ਰਾਵਲ ਪਿੰਡੀ ਤੋਂ ਹਾਸਲ ਕਰਨ ਮਗਰੋਂ 16 ਸਾਲ ਦੇ ਹੋ ਜਾਣ ਤੇ ਆਪ Ordinance Depot ਰਾਵਲ ਪਿੰਡੀ ਵਿਖੇ ਸਿਖਾਂਦਰੂ ਖ਼ਰਾਦੀਏ ਲਗ ਗਏ ਤੇ ਫਿਰ 1944 ਵਿਚ ਬਾਕਾਇਦਾ (Regular) ਖ਼ਰਾਦੀ ਬਣ ਗਏ। ਆਪ ਦੀ ਸ਼ਾਦੀ ਭਾਈ ਨਥਾ ਸਿੰਘ ਜੀ ਦੀ ਸਪੁਤਰੀ ਬੀਬੀ ਇੰਦਰ ਕੌਰ ਜੀ ਨਾਲ ਹੋਈ।



ਦੇਸ਼ ਦੇ ਦੋ ਹਿੱਸੇ ਹੋ ਜਾਣ ਤੇ ਆਪ 1947 ਵਿਚ ਪਟਿਆਲੇ ਆ ਗਏ। ਕੁਝ ਚਿਰ ਮਗਰੋਂ ਆਪ ਜੀ 409 Command I.E.M.E. Work Shop ਜਬਲ ਪੁਰ ਵਿਖੇ ਨੌਕਰੀ ਤੇ ਲਗ ਗਏ ਜਿਥੇ ਕਿ ਆਪ ਨੌਕਰੀ ਦੇ ਨਾਲ-ਨਾਲ ਗੁਰਦਵਾਰੇ ਦੀ ਵੀ ਨਿਸ਼ਕਾਮ ਸੇਵਾ ਕਰਦੇ ਰਹੇ। 1958 ਵਿਚ ਆਪ 505 Command I.E.M.E. work Shop ਦਿਲੀ ਕੈਂਟ ਵਿਖੇ ਬਦਲ ਕੇ ਆ ਗਏ ਤੇ ਸ਼ਿਵ ਨਗਰ ਕਾਲੋਨੀ ਵਿਚ ਆਪਣੀ ਪਕੀ ਰਿਹਾਇਸ਼ ਇਖ਼ਤਿਆਰ ਕਰ ਲਈ। ਸ਼ਿਵ ਨਗਰ ਦੇ ਗੁ: ਸਿੰਘ ਸਭਾ ਵਿਖੇ ਅੰਮ੍ਰਿਤ ਵੇਲੇ ਉਠ ਆਪਣੇ ਨਿਤ ਨੇਮ ਦੇ ਨਾਲ-ਨਾਲ ਕਰੀਬ 12 ਸਾਲ ਤੀਕ ਸ੍ਰੀ ਸੁਖਮਨੀ ਸਾਹਿਬ ਦਾ ਬਾਕਾਇਦਗੀ ਨਾਲ ਪਾਠ ਕਰਦੇ। ਵਿਰਸੇ ਤੋਂ ਪ੍ਰਾਪਤ ਹੋਏ ਉਦਮ, ਸੰਜਮ ਅਥਵਾ ਧਾਰਮਕ ਕੰਮਾਂ ਲਈ ਤੀਬਰ ਰੁਚੀ ਰਖਦੇ ਹੋਏ ਮੁਹਲੇ ਦੇ ਕਰੀਬ ਸਭੀ ਧਾਰਮਕ ਤੇ ਸੋਸ਼ਲ ਕੰਮਾਂ ਵਿਚ ਸ਼ਾਮਲ ਹੋਣਾ ਆਪਣਾ ਗੌਰਵ ਸਮਝਦੇ ਸਨ। ਦਿਲੀ ਸਿਖ ਸੇਵਕ ਬ੍ਰਾਦਰੀ ਦੇ ਆਪ ਕਾਫ਼ੀ ਸਮਾ ਜ: ਸਕਤਰ ਰਹੇ ਹਨ ਤੇ ਸ਼ਿਵ ਨਗਰ ਗੁਰਦਵਾਰੇ ਦੇ ਸਟੋਰ ਕੀਪਰ ਵੀ। ਉਤਮ ਨਗਰ ਵਿਖੇ ਆਪਣੀ ਬ੍ਰਾਦਰੀ ਦਾ ਪਲਾਟ ਖ਼ਰੀਦਨ ਵਿਚ ਆਪ ਨੇ ਜਿਥੇ ਸੁਖਾਵਾਂ ਯੋਗਦਾਨ ਦਿਤਾ ਉਥੇ ਸੈਂਟਰਲ ਕਮੇਟੀ ਤੇ ਖ਼ਜ਼ਾਨਚੀ ਹੋਣ ਨਾਤੇ ਬ੍ਰਾਹਮਣ ਸਿਖ ਇਤਿਹਾਸ ਲਈ ਰਕਮ ਅਕਠੀ ਕਰਨ ਲਗਿਆਂ ਆਪ ਨੇ ਕਮੇਟੀ ਦੇ ਜ: ਸਕਤਰ ਸ: ਪ੍ਰੇਮ ਸਿੰਘ ਸਾਸਨ ਨਾਲ ਮਿਲ ਵਰਤਨ ਕਰ ਕੇ ਕਾਫ਼ੀ ਸਾਰਾ ਪੈਸਾ ਅਕਤਰ ਕਰਾਇਆ। ਲੋੜ ਪੈਣ ਤੇ ਆਪ ਕਠਨ ਕੰਮ ਕਰਨ ਲਈ ਸਦਾ ਤਿਆਰ ਰਹਿੰਦੇ ਹਨ।

ਆਪਣੀ ਦਿਆਨਤਦਾਰੀ ਤੇ ਕਠਨ ਮਿਹਨਤ ਸਦਕ ਆਪ 1964 ਵਿਚ St. Chargeman ਬਣੇ ਅਥਵਾ ਵਰਕਸ਼ਾਪ ਦੇ ਉਚ ਅਫ਼ਸਰਾਂ ਵਲੋਂ ਦਿਤੇ ਇਕ

ਸਪੈਸ਼ਲ ਟੈਕਨੀਕਲ ਕੰਮ ਨੂੰ ਸਫਲਤਾ ਪੂਰਵਕ ਕਰਨ ਤੇ ਆਪ ਨੂੰ ਸਰਕਾਰ ਵਲੋਂ ਇਕ ਸਰਟੀਫੀਕੇਟ ਤੇ 100/–ਰੁਪੇ ਇਨਾਮ ਵਜੋਂ ਮਿਲੇ । 1983 ਤੋਂ ਆਪ ਸੇਵਾ ਨਵਿਰਤ ਹੋ ਮਾਨਵ ਜਾਤੀ ਦੀ ਸੇਵਾ ਤੇ ਭਲਾਈ ਕਰ ਰਹੇ ਹਨ ਜਿਵੇਂ ਕਿ ਦਿਲੀ ਵਿਚ ਨਵੰਬਰ 84 ਦੇ ਦੰਗਿਆਂ ਕਾਰਨ ਆਪਣੇ ਭਾਈ ਚਾਰੇ ਦੇ ਹੋਏ ਭਾਰੀ ਨੁਕਸਾਨ ਤੋਂ ਪਰਭਾਵਤ ਹੋ ਜ: ਸਕਤਰ ਸੈਂਟਰਲ ਕਮੇਟੀ ਸ: ਪ੍ਰੇਮ ਸਿੰਘ ਸਾਸਨ ਤੇ ਸੈਂਟਰਲ ਕਮੇਟੀ ਦੇ ਹੀ ਕੈਸ਼ੀਅਰ ਭਾਵ ਆਪ ਜੀ ਨੇ ਕਈ ਤਰ੍ਹਾਂ ਦੀਆਂ ਮੁਸੀਬਤਾਂ ਝਾਗ ਜ਼ੀਰਖ ਪੁਰ ਨੇੜੇ 36 ਪਰਿਵਾਰਾਂ ਲਈ ਜ਼ਮੀਨ ਖ਼ਰੀਦ ਕੇ ਅਕਾਲੀ ਕੌਰ ਸਿੰਘ ਨਾਮ ਦੀ ਕਾਲੋਨੀ ਆਬਾਦ ਕੀਤੀ ਜਿਸ ਦੇ ਆਪ ਜਨਰਲ ਸਕਤਰ ਤੇ ਸਾਸਨ ਜੀ ਪ੍ਰਧਾਨ ਬਣਾਏ ਗਏ । ਸਾਸਨ ਜੀ ਦੇ ਦਿਲੀ (ਬੀਮਾਰੀ ਕਰਨ) ਵਾਪਸ ਆ ਜਾਣ ਤੇ ਆਪ ਕਾਲੋਨੀ ਜ਼ੀਰਕ ਪੁਰ ਵਿਚ ਬਣਾਈ ਕੋਠੀ ਵਿਚ ਰਿਹਾਇਸ਼ ਰਖਦੇ ਹੋਏ ਜਿਥੇ ਆਪ ਗੁਰਦਵਾਰੇ ਦੀ ਰੌਣਕ ਨੂੰ ਦਿਨੋਂ-ਦਿਨ ਵਧਾਨ ਲਈ ਯਤਨਸ਼ੀਲ ਹਨ ਉਥੇ ਬਰਾਦਰੀ ਦੇ ਹਰ ਉਸ ਸਜਨ ਮਿਤਰ, ਜੋ ਉਸ ਕਾਲੋਨੀ ਵਿਚ ਪਲਾਟ ਦੀ ਖ਼ਰੀਦ–ਫਿਰੋਖ਼ਤ ਦਾ ਇਛਕ ਹੋਵੇ ਨੂੰ ਬਿਨਾ ਕਿਸੇ ਕਮਿਸ਼ਨ ਦੇ ਪੂਰੀ-ਪੂਰੀ ਮਦਦ ਹੀ ਨਹੀਂ ਕਰਦੇ ਸਗੋਂ ਚਾਹ-ਪਾਣੀ ਤੇ ਲੰਗਰ ਆਦਿਕ ਦੀ ਸੇਵਾ ਕਰਦੇ ਹੋਏ ਨੇਕਨਾਮੀ ਤੇ ਨਾਮਣਾ ਖਟ ਰਹੇ ਹਨ ।

# ਸ: ਗੁਰਬਚਨ ਸਿੰਘ ਪੋਸਟ ਮਾਸਟਰ ਅੰਮ੍ਰਿਤਸਰ

ਆਪ ਦਾ ਜਨਮ 1899 ਈ: ਵਿਚ ਇਕ ਸਰਦੇ-ਪੁਜਦੇ ਤਥਾ ਰਿਸ਼ਟ-ਪੁਸ਼ਟ ਪਰਿਵਾਰ ਵਿਚ ਹੋਇਆ ਪਰ ਸਰਕਾਰੀ ਨੌਕਰੀ ਵਿਚ ਦਿਲਚਸਪੀ ਦਾ ਚਾਉਮਨ ਵਿਚ ਰਖਦੇ ਹੋਏ Post & Telegraph ਮਹਿਕਮੇ ਵਿਚ ਨੌਕਰ ਹੋ ਗਏ ਪਰ ਸਰਵਿਸ ਵਿਚ ਹੁੰਦੇ ਹੋਏ ਵੀ ਉਹ ਆਪਣੀ ਬ੍ਰਾਦਰੀ ਦੀ ਉਨਤੀ ਤੇ ਕੋਝੀਆਂ ਰਸਮਾਂ ਤੋਂ ਇਸ ਨੂੰ ਬਚਾਣ ਅਥਵਾ ਭਾਈ ਚਾਰੇ ਦੇ ਪੱਥ ਪ੍ਰਦਰਸਕ/ਰਾਹਨੁਮਾ ਸਮਾਚਾਰ ਨੂੰ ਸਦਾ ਹੀ ਚੜ੍ਹਦੀਆਂ ਕਲਾਵਾਂ ਵਿਚ ਲਿਜਾਣ ਲਈ ਯਤਨ ਸ਼ੀਲ ਰਹੇ । ਸਮਾਚਾਰ ਵਿਚ ਬਾਕਾਇਦਗੀ ਨਾਲ ਛਪਦੇ ਆਪ ਦੇ ਲੇਖਾਂ ਨੇ ਆਪਣੇ ਭੈਣ ਭਰਾਵਾਂ ਦੇ ਦਿਲਾਂ ਵਿਚ ਗਹਿਰੀ ਦਿਲਚਸਪੀ ਪੈਦਾ ਕੀਤੀ ਜਿਥੇ ਉਹ ਕਾਫ਼ੀ ਸੰਖਿਆ ਵਿਚ ਇਸ ਦੇ ਸਮਰਥਕ ਬਣੇ । ਜਿਥੇ ਕਾਫ਼ੀ ਸਾਲ ਤੀਕ ਅੰਮ੍ਰਿਤਸਰ ਦੀ ਬਰਾਦਰੀ ਦੇ ਆਪ ਸਕਤਰ ਰਹੇ ਉਥੇ ਗੁਰੂ ਕੀ ਨਗਰੀ ਵਿਚ ਹੋਈ ਬ੍ਰਾਹਮਣ ਸਿਖ ਕਾਨਫਰੰਸ਼ ਦੀ ਸਵਾਗਤੀ ਕਮੇਟੀ ਦੇ ਪ੍ਰਧਾਨ ਨਿਯੁਕਤ ਹੋ ਇਸ ਦੀ ਸਫਲਤਾ ਦੇ ਸੇਹਰੇ ਦੇ ਪਾਤਰ ਵੀ ਬਣੇ । 1941 ਵਿਚ ਆਪ ਦੀ ਸਪੁਤ੍ਰੀ, ਬੀਬੀ ਕੁਲਦੀਪ ਕੌਰ ਜੀ ਦੀ ਸ਼ਾਦੀ ਗਿ:

# ਰੋਗੀਆਂ ਦੇ ਦਾਰੂ ਗਿ. ਲਾਭ ਸਿੰਘ ਜੀ ਵੈਦ

ਲੋਰੇ ਪਿੰਡ ਦੇ ਭਾ: ਆਸਾ ਸਿੰਘ ਜੀ ਸੂਦਨ ਦੀ ਧਰਮ ਪਤਨੀ ਮਾਤਾ ਹੁਸ਼ਨਾਕ ਕੌਰ ਜੀ ਦੀ ਕੁਖੋਂ 1903 ਵਿਚ ਆਪ ਦਾ ਜਨਮ ਹੋਇਆ। ਮੁਢਲਾ ਗਿਆਨ ਅਖਰ ਮੁਕਾਮੀ ਸਕੂਲ ਤੇ ਗੁਰਦਵਾਰਾ ਸਾਹਿਬ ਦੇ ਗਰੰਥੀ ਜੀ ਤੋਂ ਪ੍ਰਾਪਤ ਕੀਤਾ ਤਥਾ ਗਰੰਥੀ ਜੀ ਦੀ ਕਿਰਪਾ ਸਦਕੇ ਉਚ ਕੋਟੀ ਦੇ ਅਖੰਡ ਪਾਠੀ ਵੀ ਬਣੇ। ਨਿਆਣੀ ਉਮਰ ਤੋਂ ਹੀ ਪਿੰਡ ਆਂਦੇ ਸੰਤਾਂ ਸਾਧਾਂ ਦੀ ਚਰਨੀ ਜੁੜੇ ਰਹਿਣ ਤੇ ਆਪ ਦੀ ਚਿੰਤਨ ਸ਼ਕਤੀ ਧਾਰਮਿਕ ਵਿਚਾਰਾਂ ਦੀ ਬਣ ਗਈ। ਅਜੇ ਕਮਸਿਨ ਹੀ ਸਨ ਕਿ ਬੁਰਜ ਚਕ 55, ਜ਼ਿਲਾ ਲਾਇਲਪੁਰ ਦੇ ਗੁਰਦਵਾਰੇ ਦੀ ਸੇਵਾ ਸੰਭਾਲ ਵਿਚ ਲਗ ਗਏ। ਇਸੇ ਦੌਰਾਨ ਹੀ ਅਕਾਲੀ ਲਹਿਰ ਦਾ ਅਰੰਭ ਹੋਇਆ ਜਿਸ ਦੇ ਅੰਤਰ ਗਤ ਜਿਥੇ ਨਨਕਾਣਾ ਸਾਹਿਬ ਦੇ ਮੋਰਚੇ ਵਿਚ ਭਾਗ ਲਿਆ ਉਥੇ ਭਾਈ ਫੇਰੂ ਦੇ ਮੋਰਚੇ ਵਿਚ ਵੀ ਆਪ ਇਕ ਜਥੇ ਦੀ ਅਗਵਾਈ ਕਰਦੇ ਹੋਏ ਗੋਰੀ ਸਰਕਾਰ ਦੇ ਕੈਦੀ ਬਣੇ। ਜੇਲੋਂ ਰਿਹਾ ਹੋਣ ਮਗਰੋਂ ਕਥਿਤ ਗੁਰਦਵਾਰੇ ਦੇ ਗਰੰਥੀ ਹੋਣ ਤੋਂ ਇਲਾਵਾ ਹਿਕਮਤ ਦੇ ਫ਼ਲਸਫ਼ੇ ਵਿਚ ਦਿਲ ਚਸਪੀ ਲੈਂਦੇ ਰਹਿਣ ਤੇ ਇਸ ਕਲਾ ਵਿਚ ਵੀ ਖ਼ਾਸੀ ਸਫਲਤਾ ਹਾਸਲ ਕਰ ਲਈ ਤੇ ਇੰਜ ਜਿਥੇ ਉਹ ਰੱਬ ਦੀ ਹਸਤੀ ਤੋਂ ਅਣਜਾਨ ਤਥਾ ਅਗਿਆਨਤਾ ਦੇ ਗਹਿਹੀ ਖਾਈ ਵਿਚ ਗੋਤੇ ਖਾ ਰਹੇ ਵਿਅਕਤੀਆਂ ਨੂੰ ਰੂਹਾਨੀ ਆਹਾਰ ਪੌਂਹਚਾ ਪਰਮਾਰਥੀ ਸੇਧ ਦੇਂਦੇ ਰਹੇ ਉਥੇ ਸਰੀਰਕ ਦੁਖ਼ਾਂ ਨੂੰ ਹਿਕਮਤ ਦੇ ਤਤ ਗਿਆਨ ਦਵਾਰਾ ਸਫ਼ਾ ਯਾਬ ਕਰਦੇ ਰਹੇ।



ਦੇਸ਼ ਦੇ ਦੋ ਹਿਸੇ ਜਾਣ ਤੇ ਆਪ ਅਲਵਰ ਜ਼ਿਲੇ ਦੇ ਖਲੋਰਾ ਪਿੰਡ ਵਿਚ ਆ ਆਬਾਦ ਹੋਏ ਪਰ ਇਸ ਪਛੜੇ ਇਲਾਕੇ ਦੀ ਜੰਤਾ ਨੂੰ ਜਦ ਤਰ੍ਹਾਂ ਤਰ੍ਹਾਂ ਦੇ ਰੋਗਾਂ ਵਿਚ ਘਿਰਿਆ ਦੇਖਿਆ ਤਾਂ ਪਰਉਪਕਾਰੀ ਤੇ ਉਦਾਰ ਚਿਤ ਵੈਦ ਜੀ ਨੇ ਸਾਈਕਲ ਤੇ ਆਪਣੇ ਪਿੰਡ ਤੋਂ ਸਵਾਰ ਹੋ ਦਿਲੀ ਤੀਕ 80-85 ਮੀਲ ਰਸਤੇ ਪੈਂਦੇ ਪਿੰਡਾਂ ਦਾ ਰਟਨ ਕਰਦੇ ਹੋਏ ਹਜ਼ਾਰਾਂ ਮਰੀਜਾਂ ਨੂੰ ਬਿਨਾ ਕਿਸੇ ਲੋਭ ਲਾਲਚ ਦੇ ਤੰਦਰੁਸਤ ਕੀਤਾ ਤੇ ਕਰੀਬ 16 ਸਾਲ ਤੀਕ ਆਪ ਨੇ ਇਸ ਮਹਾਨ ਮਾਨਵੀ ਸੇਵਾ ਨੂੰ ਨਿਭਾਦਿਆਂ

ਰਾਮ ਕਿਸ਼ਨ ਸਿੰਘ ਆਫ਼ ਪਟਿਆਲਾ ਦੇ ਬਰਖ਼ੁਰਦਾਰ ਸ: ਜੋਧ ਸਿੰਘ ਨਾਲ ਹੋਈ। ਆਪ ਜੀ ਅੰਮ੍ਰਿਤਸਰ ਸ਼ਹਿਰ ਤੋਂ ਪੋਸਟ ਮਾਸਟਰ ਦੀ ਉਚ ਪਦਵੀ ਤੋਂ ਰੀਟਾਇਰ ਹੋਏ। 90 ਸਾਲ ਦੀ ਅਵਸਥਾ ਦੇ ਹੋ ਜਾਣ ਤੇ ਵੀ ਆਪ ਦਾ ਦਿਲ ਤੇ ਦਮਾਗ ਅਜੇ ਵੀ ਪਹਿਲਾ ਵਾਂਗ ਹੀ ਜਵਾਨ ਹੈ ਉਥੇ ਆਪ ਜੀ ਆਪ ਆਪਣੀ ਬਰਾਦਰੀ ਤਥਾ ਸਮਾਚਾਰ ਦੀ ਚੜਦੀ ਕਲਾ ਦੇ ਇਛਕ ਹਨ।

# ਬਖ਼ਸ਼ੀ ਰਘਬੀਰ ਸਿੰਘ ਜੀ ਸਾਸਨ

ਆਪ ਦਾ ਜਨਮ ਪਿੰਡ ਬਲਹਾੜ ਦੇ ਸ: ਗੁਰਦਿਤ ਸਿੰਘ ਸਾਸਨ ਦੀ ਧਰਮ ਪਤਨੀ ਮਾਤਾ ਚੈਨ ਦੇਵੀ ਦੀ ਕੁਖੋਂ 1917 ਈ: ਵਿਚ ਹੋਇਅ। ਮੁਢਲੀ ਵਿਦਿਆ ਆਪਣੇ ਪਿੰਡ ਦੇ ਸਕੂਲ ਵਿਚੋਂ ਪ੍ਰਾਪਤ ਕਰਕੇ ਆਪ ਮਿਲਟਰੀ ਦੀ M.E.S, ਬ੍ਰਾਂਚ ਵਿਚ ਭਰਤੀ ਹੋ ਗਏ ਇਸ ਉਪ੍ਰੰਤ ਆਪ ਪੋਸਟ ਐਂਡ ਟੈਲੀਗ੍ਰਾਫ਼ ਦੀ ਵਰਕਸ਼ਾਪ ਵਿਚ ਨੋਕਰ ਹੋਏ। ਆਪਣੀ ਅਣਥਕ ਮੇਹਨਤ, ਈਮਾਨਦਾਰੀ ਤਥਾ ਸਟਾਫ਼ ਵਿਚ ਮਿਠ ਪਿਆਰ ਨੂੰ ਸਦਾ ਹੀ ਮਾਨਤਾ ਦੇਂਦੇ ਹੋਏ ਫ਼ੋਰਮੈਨ ਦੇ ਪਦ ਤੋਂ ਸੇਵਾ ਨਵਿਰਤ ਹੋਏ।



ਹੋਸ਼ ਸੰਭਾਲਦੇ ਹੀ ਆਪ ਨੇ ਬਰਾਦਰੀ ਨੂੰ ਚੜਦੀਆਂ ਕਲਾ ਵਿਚ ਲੈ ਜਾਣ ਲਈ ਬਰਾਦਰੀ ਦੇ ਮੁਖੀਆਂ ਨੂੰ ਸਦਾ ਹੀ ਸੁਖਾਵਾਂ ਯੋਗਦਾਨ ਦਿਤਾ ਤਥਾਂ ਕਦੀ ਵੀ ਕਿਸੇ ਪਦਵੀ ਨੂੰ ਪ੍ਰਾਪਤ ਕਰਨ ਲਈ ਹਥ-ਪੈਰ ਨਹੀਂ ਮਾਰੇ। ਆਪ ਦਿਲੀ ਭਾਈਚਾਰੇ ਦੇ ਦੋ ਸਾਲ ਸਕਤਰ ਰਹੇ ਅਥਵਾ ਸੈਂਟਰਲ ਕਮੇਟੀ ਦੇ ਤਾਂ ਕਾਫ਼ੀ ਸਾਲਾਂ ਤੋਂ ਬੜੇ ਸੁਘੜ (ਅੰਤ੍ਰਗ) ਮੈਂਬਰ ਚਲੇ ਆ ਰਹੇ ਹਨ।

ਆਪਣੇ ਭਾਈ ਚਾਰੇ ਦੇ ਬੱਚੇ ਬਚੀਆਂ ਨੂੰ ਆਪਣੀ ਬਰਾਦਰੀ ਵਿਚ ਹੀ ਵਿਆਹ ਕਰਾਣ ਲਈ ਆਪ ਸਦਾ ਹੀ ਯਤਨਸ਼ੀਲ ਰਹੇ ਅਥਵਾ ਇਸ ਤਰ੍ਹਾਂ ਦਾ ਨਿਸ਼ਕਾਮ ਪਰਉਪਕਾਰ ਕਰਦੇ ਹੋਏ ਆਪ ਨੇ ਅਨੇਕਾਂ ਰਿਸ਼ਤੇ ਨਾਤੇ ਆਪਣੇ ਭਾਈ ਚਾਰੇ ਵਿਚ ਕਰਾਏ ਤੇ ਹੁਣ ਵੀ ਜਦ ਕਿ ਉਹ ਸਤਗੁਰ ਦੀ ਕਿਰਪਾ ਸਦਕੇ ਆਪਣੇ ਜੀਵਨ ਕਾਲ ਦੀਆਂ 73 ਬਹਾਰਾਂ ਬੜੀ ਖ਼ੁਸ ਅਸਲੂਬੀ ਨਾਲ ਗੁਜਾਰ ਚੁਕੇ ਹਨ ਕਰ ਰਹੇ ਹਨ। ਸਾਡੀ ਅਕਾਲ ਪੁਰਖ ਜੀ ਦੇ ਪਵਿਤਰ ਚਰਨਾ ਵਿਚ ਅਰਦਾਸ ਹੈ ਕਿ ਅਜੇਹੇ ਪ੍ਰਉਪਕਾਰੀ ਵਿਅਕਤੀ ਨੂੰ ਨੂੰ ਹੋਰ ਵਡੀ ਉਮਰ ਬਖਸ਼ਨ।

# ਪ੍ਰਸਿਧ ਟ੍ਰਾਂਸਪੋਰਟਰ ਸ: ਕਾਹਨ ਸਿੰਘ ਜੀ ਆਫ਼ ਜੰਮੂ-ਤਵੀ

(ਸ: ਪ੍ਰੇਮ ਸਿੰਘ ਸਾਸਨ ਦੀ ਕਲਮ ਤੋਂ)

ਬਚਪਨ ਤੇ ਪੰਥਕ ਸਰਗਰਮੀਆਂ :—ਆਪ ਦਾ ਜਨਮ ਪਿੰਡ ਛਤਰ, ਤਹਿਸੀਲ ਬਾਗ-ਪੁਣਛ ਦੇ ਬਾਬਾ ਠਾਕਰ ਸਿੰਘ ਜੀ ਦੇ ਗ੍ਰਿਹ ਵਿਖੇ 1907 ਨੂੰ ਹੋਇਆ। ਮਸੇ 12 ਕੁ ਸਾਲ ਦੇ ਹੀ ਹੋ ਪਾਏ ਸਨ ਕਿ ਰਾਵਲ ਪਿੰਡੀ 2-3 ਸਾਲ ਰਹਿ ਦਿਲੀਓਂ ਜਾ ਡਰਾਇਵਰੀ ਸਿਖੀ ਤੇ ਇਕ ਅੰਗਰੇਜ਼ ਦੇ ਕਾਰ ਡਰਾਇਵਰ ਬਣ ਗਏ ਪਰ ਛੇਤੀ ਹੀ ਜਦ ਅਕਾਲੀ ਲਹਿਰ ਦੇ ਪਰਚਾਰ ਤੋਂ ਪ੍ਰਭਾਵਤ ਹੋ ਕਾਲੀ ਦਸਤਾਰ ਸਜਾਣੀ ਸ਼ੁਰੂ ਕੀਤੀ ਤਾਂ ਨੌਕਰੀ ਤੋਂ ਜਵਾਬ ਮਿਲ ਗਿਆ ਜਿਸ ਤੇ ਆਪ ਅੰਮ੍ਰਿਤਸਰ ਚਲੇ ਆਏ ਤੇ ਕੁਝ ਸਮਾ ਬਤੀਤ ਕਰਨ ਉਪ੍ਰੰਤ 1922 ਵਿਚ ਗੁਰੂ ਕੇ ਬਾਗ ਦੇ ਮੋਰਚੇ ਵਿਚ ਸ਼ਾਮਲ ਹੋਣ ਦੀ ਪਾਦਾਸ਼ ਵਿਚ ਦੋ ਸਾਲ ਕੈਦ ਸਖ਼ਤ ਤੇ ਪੰਜ ਸੌ ਰੁਪੇ ਜੁਰਮਾਨੇ ਦੀ ਸਜ਼ਾ ਮਿਲੀ। ਬਾਲਕਾ ਹੋਣ ਤੇ ਵੀ ਮਾਫ਼ੀ ਨਾਂ ਮੰਗਣ ਕਾਰਨ ਆਪ ਨੂੰ ਅੰਬਾਲਾ ਜੇਲ੍ਹ ਵਿਚ ਤਰ੍ਹਾਂ-ਤਰ੍ਹਾਂ ਦੇ ਤਸੀਹੇ ਦਿਤੇ ਗਏ ਅਥਵਾ 18 ਸੇਰ ਕਣਕ ਤੇ ਇਤਨੇ ਹੀ ਛੋਲੇ ਰੋਜ਼ਾਨਾ ਚੱਕੀ ਵਿਚ ਪਿਸਵਾਏ ਜਾਂਦੇ ਰਹੇ। ਜਦ ਕੈਦ ਕਟ ਘਰ ਪਰਤੇ ਤਾਂ 5 ਸੌ ਰੁਪੇ ਜੁਰਮਾਨੇ ਦੀ ਵਸੂਲੀ ਬਦਲੇ ਘਰ ਦੇ ਮਾਲ-ਮਵੇਸ਼ੀ ਆਦਿਕ ਕੁਰਕ ਕਰ ਲਏ ਗਏ ਪਰ ਖ਼ੁਸ ਕਿਸਮਤੀ ਸਦਕਾ ਨਾ ਬਾਲਗ ਹੋਣ ਦੀ ਦਰਸਾਈ ਦਲੀਲ ਨਾਲ ਇਤਫ਼ਾਕ ਰਖਦੇ ਹੋਏ ਮਹਾਰਾਜਾ ਪੁਣਛ ਨੇ ਜੁਰਮਾਨਾ ਮਾਫ਼ ਕਰਵਾ ਦਿਤਾ।

ਇਸੇ ਦੋਰਾਨ ਮਾਤਾ ਪਿਤਾ ਨੇ ਆਪਣੇ ਨੋ-ਨਿਹਾਲ ਦੀ ਸ਼ਾਦੀ ਕਰ ਦਿਤੀ ਜਿਸ ਤੇ ਕੁਝ ਸਮੇਂ ਮਗਰੋਂ ਆਪ ਰਾਵਲ ਪਿੰਡੀ ਆ ਇਕ ਵਕੀਲ ਦੇ ਡਰਾਈਵਰ ਬਣੇ ਪਰ ਜਲਦੀ ਹੀ ਜੈਤੋ ਵਿਖੇ ਲਗੇ ਪੰਥਕ ਮੋਰਚੇ ਦੀ ਸੋਅ ਪੈਣ ਤੇ ਨੌਕਰੀ ਨੂੰ ਤਲਾਂਜਲੀ ਦੇ ਇਸ ਧਰਮ ਯੁਧ ਵਿਚ ਸ਼ਾਮਲ ਹੋਣ ਲਈ ਜੈਤੋ ਪੁਜੇ ਮਗਰ ਨਿਆਣਾ ਸਮਝਦੇ ਹੋਏ ਜਦ ਮੋਰਚੇ ਦੇ ਪਰਬੰਧਕਾਂ ਨੇ ਆਪ ਨੂੰ ਭਾਗ ਲੈਣ ਦੀ ਆਗਿਆ ਨਾਂ ਦਿਤੀ ਤਾਂ ਦਿਲਗੀਰ ਹੋ ਆਪ ਅੰਮ੍ਰਿਤਸਰ ਚਲੇ ਗਏ ਤੇ ਭਾਈ ਫੇਰੂ ਦੇ ਮੋਰਚੇ ਵਿਚ ਸ਼ਾਮਲ ਹੋਣ ਤੇ ਢਾਈ ਸਾਲ ਕੈਦ ਬ-ਮੁਸ਼ਕਤ ਦੀ ਸਜ਼ਾ ਮਿਲੀ ਜਿਸ ਨੂੰ ਆਪ ਨੇ ਪੰਜਾਬ ਦੀਆਂ



ਕਈ ਜੇਲ੍ਹਾਂ ਯਾਨੀ ਅੰਮ੍ਰਿਤਸਰ, ਲਾਹੌਰ, ਰਾਵਲ ਪਿੰਡੀ, ਕੈਮਲ ਪੁਰ ਤਥਾ ਮੁਲਤਾਨ ਵਿਖੇ ਅਤਿ ਅੰਤ ਜੋਖਮ ਤੇ ਤਸੀਹੇ ਝਾਗ-ਝਾਗ (ਜਿਨ੍ਹਾਂ ਦੀ ਤਾਬ ਨਾ ਲਾ ਸਕਣ ਤੇ ਕੋਹਲੂ ਅਗੇ ਜੋਤਿਆ ਗਿਆ, ਮੁਲਤਾਨ ਵਿਖੇ ਸਖ਼ਤ ਗਰਮੀ ਸਮੇਂ ਹਜ਼ਾਰਾਂ ਕੀੜੀਆਂ ਨਾਲ ਭਰੀ ਖੰਡ ਦੀ ਖ਼ਾਲੀ ਬੋਰੀ ਨੂੰ ਨੰਗੇ ਸਰੀਰ ਤੇ ਪਵਾਈ ਰਖਣਾ ਜਿਸ ਤੇ ਕੀੜੀਆਂ ਜੁਸੇ ਨਾਲ ਚਿਮੜ ਜਾਣ ਤੋਂ ਛੁਟਕਾਰਾ ਪਾਣ ਲਈ ਪਿੰਡੇ ਨੂੰ ਪੇੜਾਂ ਨਾਲ ਰਗੜ-ਰਗੜ ਜਿਸਮ ਦੀ ਚਮੜੀ ਵੀ ਉਧੜ ਜਾਂਦੀ ਸੀ ਅਥਵਾ ਇਕ ਮਹੀਨਾ ਕਾਲ ਕੋਠੜੀ ਦੀ ਯਾਤਰਾ ਵੀ ਸ਼ਾਮਲ ਹੈ) ਪੂਰਾ ਕੀਤਾ ।

**ਕਾਰ ਵਿਹਾਰ :**—ਅਤਿ ਨਿਆਣੀ ਅਵਸਥਾ ਦੇ ਸ: ਕਾਹਨ ਸਿੰਘ ਨੂੰ ਇਤਨੀਆਂ ਕਰੜੀਆਂ ਸਜ਼ਾਵਾਂ ਖਿੜੇ ਮਥੇ ਭੋਗਣ ਦੀ ਕਦਰ ਕਰਦੇ ਹੋਏ ਸ੍ਰੀ ਅਕਾਲ ਤਖ਼ਤ ਸਾਹਿਬ ਵਲੋਂ ਸਰੋਪਾ ਤੇ ਪ੍ਰਸ਼ੰਸਾ ਪੱਤਰ ਦੀ ਬਖਸ਼ਿਸ਼ ਹੋਈ ਜਿਸ ਨੂੰ ਮਾਣਦੇ ਹੋਏ ਘਰ ਪੁਜ ਕੁਝ ਸਮਾ ਅਰਾਮ ਕੀਤਾ ਤੇ ਫਿਰ 1926 ਵਿਚ ਇਕ ਪਚੀ ਸੌ (2500/-) ਰੁਪੇ ਦੀ ਨਵੀਂ ਗਡੀ ਲਾਰੀ ਦੀ ਖ਼ਰੀਦ ਕੀਤੀ ਤੇ 1927 ਦੇ ਮਧ ਵਿਚ ਜੰਮੂ ਵਿਖੇ ਪਬਲਿਕ ਟ੍ਰਾਂਸਪੋਰਟ ਨਾਮੀ ਕੰਪਨੀ ਦੀ ਨੀਂਹ ਰਖੀ ਜਿਸ ਤੋਂ ਪਰਭਾਵਤ ਹੋ ਸਮੁਚੀ ਰਿਆਸਤ ਖ਼ਾਸ ਕਰ ਪੁਣਛ ਭਾਈ ਚਾਰੇ ਦੇ ਸਿੰਘਾਂ ਨੇ ਦੂਰ ਨੇੜੇ ਦੀਆਂ ਨੌਕਰੀਆਂ ਨੂੰ ਛਡ ਕਥਿਤ ਕੰਪਨੀ ਵਿਚ ਜੋਕ ਦਰ ਜੋਕ ਸ਼ਾਮਲ ਹੋ ਆਪਣਾ ਕੰਮ ਰੋਜ਼ਗਾਰ ਸ਼ੁਰੂ ਕਰ ਦਿਤਾ ਛੇ ਹੌਲੀ-ਹੌਲੀ ਇਹ ਕੰਪਨੀ ਤਰਕੀ ਤੇ ਸਫਲਤਾਵਾਂ ਦੀਆਂ ਮੰਜ਼ਲਾਂ ਫਲਾਂਘਦੀ ਕੁਝ ਕੁ ਸਮੇਂ ਵਿਚ ਹੀ ਰਿਆਸਤ ਜੰਮੂ ਕਸ਼ਮੀਰ ਵਿਚ ਹੀ ਮਸ਼ਹੂਰ ਨਾਂ ਹੋਈ ਸਗੋਂ ਇਸ ਪਬਲਿਕ ਮੋਟਰ ਸਰਵਿਸ ਦੀਆਂ ਗਡੀਆਂ ਹੀ ਜੰਮੂ ਤੋਂ ਪੁਣਛ, ਹਾਜੀ ਪੀਰ ਦੇ ਰਸਤੇ ਸ੍ਰੀ ਨਗਰ ਤੋਂ ਪੁਣਛ ਸ੍ਰੀ ਨਗਰ ਤੋਂ ਰਾਵਲ ਪਿੰਡੀ ਦੇ ਰੂਟਾਂ ਤੇ ਚਲਦੀਆਂ ਸਨ । 1947 ਦੇ ਘਲੂ ਘਾਰੇ ਉਪ੍ਰੰਤ ਅਜ ਕਲ ਜੰਮੂ ਕਸ਼ਮੀਰ ਵਿਚ ਜਿੰਨੀ ਵੀ ਟ੍ਰਾਂਸਪੋਰਟ ਸਰਵਿਸ ਹੈ ਉਸ ਦੇ ਬਾਨੀ-ਮੁਬਾਨੀ ਯੈਨੀ ਮੋਢੀ ਸ: ਕਾਹਨ ਸਿੰਘ ਹੀ ਹਨ ਜਿਨ੍ਹਾਂ ਨੇ 1947-48 ਵਿਚ ਪੁਣਛ ਮੁਜ਼ਫਰਾਬਾਦ ਇਤ ਆਦਿਕ ਥਾਵਾਂ ਤੋਂ ਉਜੜ ਕੇ ਆਏ ਆਪਣੇ ਭਰਾਵਾਂ ਦੀ (ਦੂਜੇ ਮੁਖੀ ਆਗੂਆਂ ਨਾਲ ਮਿਲ) ਤਨ, ਮਨ ਤੇ ਧਨ ਦਵਾਰਾ ਸੇਵਾ ਕੀਤੀ ।

1958 ਵਿਚ ਆਪ ਨੇ ਨੀਪਾਲ ਦੇਸ਼ ਵਿਚ ਟ੍ਰਾਂਸਪੋਰਟ ਦਾ ਕੰਮ ਸ਼ੁਰੂ ਕੀਤਾ ਜੋ 30 ਸਾਲ ਗੁਜ਼ਰ ਜਾਣ ਤੇ ਵੀ ਆਪ ਦਾ ਉਕਤ ਬਿਜ਼ਨਸ ਕਾਮਯਾਬੀ ਦੀ ਸਿਖਰ ਤੇ ਹੈ । ਆਪ ਦੇ ਸਪੁਤਰ ਸ: ਪ੍ਰੀਤਮ ਸਿੰਘ 30 ਸਾਲਾਂ ਤੋਂ ਨਿਪਾਲ ਦੇਸ਼ ਵਿਚ ਹੀ ਰਿਹਾਇਸ਼ ਰਖਦੇ ਹਨ ਤੇ ਉਸ ਦੇਸ਼ ਦੇ ਆਰਥਿਕ, ਸਭਿਆਚਾਰਕ ਅਵਥਾ ਰਾਜ-ਨੀਤਕ ਕੰਮਾ ਵਿਚ ਪੂਰਾ-ਪੂਰਾ ਯੋਗਦਾਨ ਦੇ ਰਹੇ ਹਨ । ਸ: ਪ੍ਰੀਤਮ ਸਿੰਘ ਜੀ ਦੀ ਉਚੀ-ਸੁਚੀ ਸ਼ਖਸੀਅਤ ਕਾਰਨ ਹੀ ਨੀਪਾਲ ਦੇਸ਼ ਵਿਚ ਸਿਖਾਂ ਦੀ ਖ਼ਾਸ ਥਾਂ ਹੈ । ਆਪ ਦੀ ਬਦੌਲਤ ਜਿਥੇ ਸੈਂਕੜੇ ਬਰਾਦਰੀ ਦੇ ਗੁਰ ਸਿਖ ਤਥਾ ਨੀਪਾਲੀ ਚੰਗੇ ਪਾਏ ਦਾ ਕੰਮ ਰੋਜ਼ਗਾਰ ਕਰ ਰਹੇ ਹਨ ਉਥੇ ਸ: ਸਾਹਿਬ ਨੇ ਉਕਤ ਦੇਸ਼ ਵਿਚ ਥਾਂ-ਥਾਂ

ਗੁਰਦਵਾਰੇ (ਬੀਰ ਗੰਜ, ਕਾਠਮੰਡੂ, ਬੁਟਵਲ ਤੇ ਧਾਨਗੜ੍ਹ ਆਦਿਕ ਵਿਖੇ) ਬਣਵਾ ਰਖੇ ਹਨ ਜਿਨ੍ਹਾਂ ਦੇ ਨਾਲ ਮੁਸਾਫ਼ਰਾਂ ਦੇ ਠਹਿਰਨ ਲਈ ਕਮਰੇ ਤਥਾ ਸੁਖਾਵੇਂ ਲੰਗਰ ਦਾ ਵੀ ਪਰਬੰਧ ਹੈ।

ਸ: ਕਾਹਨ ਸਿੰਘ ਉਰਾਂ ਦੇ ਦੂਜੇ ਸਪੁਤਰ ਸ: ਰੰਗੀਲ ਸਿੰਘ ਜੀ ਦਾ ਭਾਰਤ ਦੀ ਰਾਜ ਨੀਤੀ ਵਿਚ ਪ੍ਰਥਮ ਦਰਜਾ ਹੈ ਜਿਸ ਦਾ ਸੰਖੇਪ ਜ਼ਿਕਰ ਇਸ ਪੁਸਤਕ ਵਿਚ ਵਖਰੇ ਅੰਕਤ ਕੀਤਾ ਗਿਆ ਹੈ। ਉਕਤ 2 ਸਪੁਤਰਾਂ ਤੋਂ ਛੁਟ ਆਪ ਜੀ ਦੇ ਤਿੰਨ ਹੋਰ ਲੜਕੇ ਤੇ ਇਕ ਲੜਕੀ ਵੀ ਹਨ ਜੋ ਸਾਰੇ ਹੀ ਪੂਰਨ ਗੁਰ ਸਿਖ ਹਨ। ਸ: ਸਾਹਿਬ ਜੀ ਨੇ ਮਹਾਰਾਨੀ ਚੰਦ ਕੌਰ ਖ਼ਾਲਸਾ ਹਾਈ ਸਕੂਲ ਦੀ ਇਮਾਰਤ ਦੀ ਤਿਆਰੀ ਵਿਚ ਭਾਰੀ ਯੋਗ ਦਾਨ ਦਿਤਾ। ਆਪ ਗੁ: ਸਿੰਘ ਸਭਾ ਜੰਮੂ ਦੇ ਪ੍ਰਧਾਨ ਵੀ ਰਹੇ ਹਨ। ਕਥਿਤ ਸਰਗਰਮੀ ਤੋਂ ਸਮਾ ਕਢ ਆਪ ਨੇ ਯੂਰਪ ਦੇ ਕਈ ਦੇਸ਼ਾਂ (ਇੰਗਲੈਂਡ, ਫਰਾਂਸ, ਜਰਮਨੀ ਤੇ ਸਵਿਟਜ਼ਰ ਲੈਂਡ ਆਦਿਕ), ਅਮਰੀਕਾ ਤਥਾ ਕਨੇਡਾ ਦਾ ਰਟਨ ਵੀ ਕੀਤਾ ਹੈ।

# ਸ: ਦਰਸ਼ਨ ਸਿੰਘ ਜੀ ਈਸਰ ਨਵੀਂ ਦਿਲੀ

ਵਡੇ ਵਡੇ ਸ਼ਹਿਰਾਂ ਕਸਬਿਆਂ ਦੀ ਚੋਖੀ ਵਿਥ ਤੇ ਵਸਦੇ ਪਿੰਡ ਬਠਲ ਜ਼ਿਲਾ ਹਜ਼ਾਰਾ ਵਿਖੇ ਗੁਰੂ ਘਰ ਦੇ ਇਕ ਸਿਦਕੀ ਪਰਿਵਾਰ ਭਾਵ ਭਾ: ਮੂਲ ਸਿੰਘ ਜੀ ਦੀ ਧਰਮ ਪਤਨੀ ਮਾਤਾ ਸਤ ਭਰਾਵਾਂ ਦੀ ਕੁਖੋਂ ਇਕ ਸੁੰਦਰ ਤੇ ਸੁਨੱਖੇ ਮਾਸੂਮਣੇ ਦਾ 1917 ਨੂੰ ਜਨਮ ਹੋਇਆ। ਘਰ ਵਿਚ ਭੁਲੇਠੀ ਦਾ ਪੁਤਰ ਹੋਣ ਕਰਕੇ ਸਾਰੇ ਪਿੰਡ ਵਿਚ ਖੁਸ਼ੀਆਂ ਦੀ ਲਹਿਰ ਦੌੜ ਗਈ। ਘੁੰਬਰਾਂ, ਗਿਧਿਆਂ, ਢੋਲ-ਢਮਾਕਿਆਂ ਤੇ ਸ਼ਹਿਨਾਈ ਦੀਆਂ ਮਿਠੀਆਂ ਮਿਠੀਆਂ ਮਸਤੀਲੀਆਂ ਤਾਨਾਂ ਨੇ ਦੋ ਪਹਾੜੀਆਂ ਵਿਚਾਲੇ ਵਸਦੇ ਇਸ ਛੋਟੇ ਜਿਹੇ ਪਿੰਡ ਨੂੰ ਗੁੰਬਦ ਦੀ ਆਵਾਜ ਵਾਂਗ ਗੂੰਜਾ ਦਿਤਾ। ਇਕ-ਡੇਢ ਮਹੀਨੇ ਮਗਰੋਂ ਗੁਰੂ ਵਿਧੀ ਅਨੁਸਾਰ ਬਾਲਕੇ ਦਾ ਨਾਂ ਦਰਸ਼ਨ ਸਿੰਘ ਸਿਧ ਹੋਇਆ ਤੇ ਚੰਦ ਦਿਨ ਹੋਰ ਖ਼ੁਸ਼ੀਆਂ ਤਰੰਗਾਂ ਵਿਚ ਬੀਤ ਗਏ ਤੇ ਫਿਰ ਬਾਲਕਾ ਮਸੇਂ ਤਿੰਨ ਕੁ ਮਹੀਨੇ ਦਾ ਹੀ ਹੋ ਪਾਇਆ ਸੀ ਕਿ ਅਤਨ-ਚੇਤ ਹਾਸਿਆਂ ਵਾਲੇ ਗੀਤ ਵੈਣਾਂ ਵਿਚ ਬਦਲ ਗਏ ਤੇ ਖ਼ੁਸ਼ੀਆਂ ਦੀ ਥਾਂ ਘਰ ਵਿਚ ਮਾਤਮ ਦੀ ਸਫ਼ ਵਿਛ ਗਈ ਯੈਨੀ ਕਾਕੇ ਦੇ ਸਿਰ ਤੋਂ ਸੰਘਣੀ ਛਾਂ ਹਟ ਗਈ ਅਥਵਾ ਉਹ ਪਿਤਾ ਦੀ ਸ਼ਫ਼ਕਤ ਤੋਂ ਸਦਾ ਲਈ ਵਾਂਝ ਦਿਤਾ ਗਿਆ ਭਾਵ ਸ: ਮੂਲ ਸਿੰਘ ਜੀ ਭਰ ਜਵਾਨੀ ਵਿਚ ਆਪਣੀ

ਨੌਜਵਾਨ ਪਤਨੀ ਤੇ ਅਤਿ ਨਿਕੜੇ ਲਖ਼ਤੇ ਜਿਗਰ ਨੂੰ ਉਹਨਾਂ ਦੀ ਤਕਦੀਰ ਦੇ ਹਵਾਲੇ ਕਰ ਖ਼ੁਦ ਅਕਾਲ ਪੁਰਖ ਜੀ ਦੇ ਚਰਨਾਂ ਵਿਚ ਜਾ ਬਿਰਾਜੇ ।

ਸ: ਮੂਲ ਸਿੰਘ ਉਰਾਂ ਦੀ ਪਿੰਡ ਵਿਚ ਕਾਫ਼ੀ ਸਾਰੀ ਜਾਇਦਾਦ ਤੇ ਸੁਖਾਂਵੀਂ ਜ਼ਮੀਨ ਸੀ ਜਿਸ ਦੀ ਦੇਖ-ਰੇਖ ਦਾ ਸਾਰਾ ਭਾਰ ਉਹਨਾਂ ਦੀ ਵਿਧਵਾ ਪਤਨੀ ਤੇ ਆ ਪਿਆ । ਵਿਰਸੇ ਵਿਚੋਂ ਵਰੋਸਾਏ ਸਿਦਕ ਤੇ ਭਰੋਸੇ (ਮਾਤਾ ਜੀ ਪਰਸਿਧ ਵਿਦਵਾਨ ਗਿ: ਹਰਦਿਤ ਸਿੰਘ ਤਥਾ ਗਿ: ਹਰਨਾਮ ਸਿੰਘ ਬਲਬ ਦੇ ਭੈਣ ਸਨ) ਦੇ ਫਲ ਸਰੂਪ ਅਕਾਲ ਪੁਰਖ ਦੇ ਵਰਤਾਏ ਭਾਣੇ ਨੂੰ ਬੜੇ ਠਰ੍ਹਮੇ ਨਾਲ ਸਿਰ ਮਥੇ ਮਨਦੇ ਹੋਏ ਨਾਂ ਕੇਵਲ ਆਪਣੀ ਰੋਟੀ-ਰੋਜ਼ੀ ਦੇ ਮਸਲੇ ਨੂੰ ਹੀ ਕਾਬੂ ਵਿਚ ਲਿਆਂਦਾ ਸਗੋਂ ਆਪਣੇ ਬੱਚੇ ਦੇ ਪਾਲਨ-ਪੋਸਨ ਤੇ ਪੜ੍ਹਾਨ ਲਿਖਾਣ ਦੀ ਜ਼ਿਮੇਵਾਰੀ ਨੂੰ ਵੀ ਸ਼ਲਾਘਾ ਭਰਪੂਰ ਤਰੀਕੇ ਨਾਲ ਸੰਪੂਰਨ ਕੀਤਾ ।



ਛੇ ਸਾਲ ਦਾ ਹੋ ਜਾਣ ਤੇ ਦਰਸ਼ਨ ਸਿੰਘ ਨੂੰ ਸਕੂਲ ਵਿਚ ਦਾਖਲ ਕਰਾ ਦਿਤਾ ਗਿਆ ਜਿਸ ਨੇ ਲੋਰੇ ਦੇ ਮਿਡਲ ਸਕੂਲ ਦੀ ਵਿਦਿਆ ਸੰਪੂਰਨ ਕਰ ਲਈ ਤੇ ਇੰਜ 14-15 ਸਾਲ ਦਾ ਹੋ ਜਾਣ ਤੇ ਘਰ ਦੇ ਅਥਵਾ ਖੇਤੀ ਬਾੜੀ ਦੇ ਕਠਨ ਕੰਮ ਨੂੰ ਆਪਣੇ ਕੋਮਲ ਹਥਾਂ ਵਿਚ ਲੈ ਲਿਆ । ਇਸੇ ਹੀ ਸਮੇ ਬਿਜ਼ਨਸ ਦੀ ਰੁਚੀ ਮਨ ਵਿਚ ਰਖਦੇ ਹੋਏ ਦਰਸ਼ਨ ਸਿੰਘ ਜੀ ਨੇ ਆਪਣੇ ਮਾਮਿਆਂ ਪਾਸ ਦਿਲੀ ਆ ਤਜਰਬਾ ਹਾਸਲ ਕਰਨ ਲਈ ਪਹਿਲਾਂ ਕੁਝ ਚਿਰ ਲਈ ਇਕ ਫ਼ਰਮ ਵਿਚ ਨੌਕਰੀ ਕਰ ਲਈ ਪਰ ਪਿਛੇ ਘਰ ਦੇ ਕਾਰਜਾਂ ਤਥਾ ਆਪਣੀ ਮਾਤਾ ਦੇ ਮਜਬੂਰ ਕਰਨ ਤੇ ਮੁੜ ਆਪਣੇ ਪਿੰਡ ਪਰਤ ਗਏ ।

ਜਵਾਨ ਅਵਸਥਾ ਵਿਚ ਪੈਰ ਰਖਣ ਤੇ ਅਕਲ-ਦਾਨਸ਼ ਨੇ ਵੀ ਦਮਾਗ਼ ਵਿਚ ਆ ਵਾਸਾ ਕੀਤਾ ਤੇ ਗ਼ਰੀਬ-ਗੁਰਬੇ ਤੇ ਹਾਜਤ ਮੰਦਾਂ ਦੀ ਮਦਦ-ਇਮਦਾਦ ਕਰਨ ਤੇ ਮਿਠੇ ਸੁਭਾ ਕਾਰਨ ਆਪ ਦਾ ਹਰ ਪਾਸੇ ਇਜ਼ਤ ਸਤਿਕਾਰ ਹੋਣ ਲਗ ਪਿਆ ਅਥਵਾ ਘਰੋਂ ਖ਼ਾਸੇ ਆਸੂਦਾ ਹੋਣ ਕਰਕੇ ਛੋਟੇ-ਵਡੇ ਸਭੀ ਸਰਕਾਰੀ ਕਰਮਚਾਰੀਆਂ ਨੂੰ ਆਪਣੇ ਘਰ ਬੁਲਾ ਖ਼ਾਤਰਦਾਰੀ ਕਰਦੇ ਰਹਿਣ ਸਦਕੇ ਜ਼ਿਲੇ ਦੇ ਉਚਅਧਿਕਾਰੀ ਨੇ ਸ: ਜੀ ਦੇ ਇਸ ਤਰੀਕਾ ਬਰਤਾਉ ਤੇ ਹੁਸਨੇ ਸਲੂਕ ਤੋਂ ਕਾਫ਼ੀ ਪਰਭਾਵਤ ਹੋ ਆਪ ਨੂੰ ਅਸੇਸਰ ਦੀ ਪਦਵੀ ਨਾਲ ਸਨਮਾਨਤ ਕੀਤਾ ।

1943 ਵਿਚ ਆਪ ਦੀ ਸ਼ਾਦੀ ਸਰਦਾਰਨੀ ਬਸੰਤ ਕੌਰ ਸਪੁਤਰੀ ਸੱਚ ਖੱਡ ਨਿਵਾਸੀ ਸ: ਸੁੰਦਰ ਸਿੰਘ ਸੂਦਨ ਆਫ ਕੁਟਲੀ ਪਿੰਡ ਨਾਲ ਹੋਈ ।

ਦੇਸ਼ ਦੇ ਦੋ ਟੁਕੜੇ ਹੋ ਜਾਣ ਤ ਆਪ ਪਕੇ ਤੌਰ ਤੇ ਦਿਲੀ ਆ ਵਸੇ ਤੇ ਟਰਾਂਸਪੋਰਟ ਦਾ ਬਿਜ਼ਨਿਸ ਸ਼ੁਰੂ ਕਰ ਦਿਤਾ ਜਿਸ ਚੋਂ ਚੰਗਾ ਨਾਵਾਂ ਤੇ ਨਾਮਣਾ ਖਟ ਰਹੇ ਹਨ।

1959 ਵਿਚ ਭਾਈਚਾਰੇ ਦੀ ਹੋਈ ਕਾਨਫਰੰਸ ਸਮੇਂ ਆਪ ਨੂੰ ਸਰਵ ਸਮਤੀ ਨਾਲ ਪ੍ਰਧਾਨ ਦੇ ਪਦ ਨਾਲ ਸਨਮਾਨਤ ਕੀਤਾ ਗਿਆ। ਆਪ ਸਣੇ ਪਰਿਵਾਰ ਈਸਟ ਪਟੇਲ ਨਗਰ ਨਵੀਂ ਦਿਲੀ ਵਿਖੇ ਆਪਣੀ ਦੋ ਮੰਜ਼ਲਾ ਸੁੰਦਰ ਕੋਠੀ ਵਿਚ ਰਿਹਾਇਸ਼ ਰਖਦੇ ਹਨ। ਭਾਈ ਚਾਰੇ, ਸਾਕ ਸਰਬੰਧੀਆਂ ਤੇ ਮਿਤਰਾਂ ਸਨੇਹੀਆਂ ਵਿਚ ਆਪ ਦੀ ਸਖ਼ਸੀਅਤ ਤੇ ਹਮਦਰਦੀ ਭਰੇ ਜਜ਼ਬੇ ਦੀ ਕਦਰ ਸ਼ਨਾਸੀ ਵਜੋਂ ਆਪ ਨੂੰ ਕਾਫੀ ਮਾਣ ਸਤਕਾਰ ਹਾਸਲ ਹੈ।

ਆਪ ਦੀਆਂ ਦੋ ਪੁਤਰੀਆਂ (ਵਡੀ ਪੰਜਾਬੀ ਦੇ ਮਹਾਨ ਲੇਖਕ ਪ੍ਰਿੰ: SS Amol ਦੇ ਵਡੇ ਬੱਚੇ ਨਾਲ ਵਿਆਹੀ ਹੋਈ ਹੈ ਤੇ ਦੂਜੀ ਵੀ ਸ਼ਾਦੀ ਸ਼ੁਦਾ ਹੈ) ਤੇ ਚਾਰ ਬਰਖ਼ੁਰਦਾਰ ਹਨ ਜੋ ਸਭੀ ਸ਼ਾਦੀ ਸ਼ੁਦਾ ਤੇ ਆਪਣੇ ਆਪਣੇ ਬਿਜ਼ਨਸ ਕਰ ਰਹੇ ਹਨ। 'ਸਾਸਨ'

# ਟ੍ਰਾਂਸਪੋਰਟਰ ਸ: ਪ੍ਰੀਤਮ ਸਿੰਘ ਸੂਦਨ

ਆਪ ਦਾ ਜਨਮ ਕੁਟਲੀ ਪਿੰਡ, ਜ਼ਿਲਾ ਹਜ਼ਾਰਾ ਦੇ ਵਾਸੀ ਸ: ਮਈਆ ਸਿੰਘ ਸੂਦਨ ਦੀ ਧਰਮ ਪਤਨੀ ਮਾਤਾ ਮਾਇਆ ਦੇਵੀ ਦੇ ਉਦਰੋਂ 1929 ਵਿਚ ਹੋਇਆ। 6 ਕੁ ਸਾਲਾ ਦਾ ਹੋਣ ਤੇ ਆਪ ਨੂੰ ਲਾਗਲੇ ਪਿੰਡ ਲੋਰਾ ਦੇ ਮਿਡਲ ਸਕੂਲ ਵਿਚ ਦਾਖ਼ਲ ਕੀਤਾ ਗਿਆ। ਕੌਣ ਜਾਣਦਾ ਸੀ ਕਿ ਇਸ 6–7 ਸਾਲ ਦੇ ਨਵੇ, ਜੋ ਪੜਨ ਲਈ 4–5 ਮੀਲ ਦਾ ਪ੍ਰਤਿ ਦਿਨ ਸਫ਼ਰ ਕਰਕੇ ਆਂਦਾ ਹੈ, ਦੇ ਦਰਵਾਜਿਆਂ ਅਗੇ ਸਕੂਟਰ, ਮੋਟਰ ਕਾਰਾਂ ਤੇ ਟਰਕ ਗਡੀਆਂ ਹਰ ਵੇਲੇ ਖੜੀਆਂ ਰਿਹਾ ਕਰਨਗੀਆਂ। ਬਲਵਾਨ ਹੋਣੀ ਦੇ ਨਿਯਮਾਂ ਅਨੁਸਾਰ ਇਸੇ ਦੌਰਾਨ ਕੁਦਰਤ ਨੇ ਮਾਸੂਮਣੇ ਪ੍ਰੀਤਮ ਸਿੰਘ ਦੇ ਸਿਰੋਂ ਉਸ ਦੇ ਪੂਜ ਪਿਤਾ ਦਾ ਸਾਇਆ ਚੁਕ ਲਿਆ।



ਦੋ ਮਾਤਾਵਾਂ, ਤਿੰਨ ਭੈਣਾ ਤੇ ਚਾਰ ਭਰਾਵਾਂ ਜੋ ਸਾਰੇ ਹੀ ਨਿਆਣੇ ਸਨ ਅਥਵਾ ਕ੍ਰਿਤ ਕਰਨ ਜੋਗਾ ਕੋਈ ਨਹੀਂ ਸੀ ਪਿਛੇ ਰਹਿ ਜਾਣ ਤੇ ਸ: ਪ੍ਰੀਤਮ ਸਿੰਘ ਨੂੰ ਪੰਜਵੀਂ

ਪਾਸ ਕਰਨ ਤੇ ਸਕੂਲ ਛਡ ਕੰਮ ਰੋਜ਼ਗਾਰ ਦੀ ਭਾਲ ਵਿਚ ਰਾਵਲ ਪਿੰਡੀ ਆਣਾ ਪਿਆ । ਆਪਣੇ ਤਾਇਆ ਜਾਦ ਭਰਾਵਾਂ ਤੇ ਸਚ ਖੰਡ ਨਿਵਾਸੀ ਪੰਡਤ ਕਾਂਸ਼ੀ ਰਾਮ ਰਿਸ਼ੀ ਜੀ ਦੇ ਯਤਨਾਂ ਨਾਲ ਆਪ ਨੇ ਅਖ਼ਬਾਰਾਂ-ਮੈਗਜ਼ੀਨਾਂ ਦੀ ਏਜੰਸੀ ਲੈ ਲਈ ਤੇ ਕੈਨਟੀਨ ਲਾਗੇ ਬੈਠਦੇ ਇਕ ਸਰਦਾਰ ਜੀ ਤੋਂ ਫੁਰਸਤ ਸਮੇਂ ਘੜੀਆਂ ਠੀਕ ਕਰਨ ਦੀ ਜਾਚ ਸਿਖਦੇ ਰਹੇ ।

ਦੇਸ਼ ਦੀ ਵੰਡ ਮਗਰੋਂ ਦਿਲੀ ਆ ਘੜੀਆਂ ਦਾ ਬਿਜ਼ਨਸ ਸ਼ੁਰੂ ਕਰਨ ਲਈ ਕੋਟਲੇ (ਲੋਧੀ) ਰੋਡ ਨੇੜੇ ਇਕ ਛੋਟੀ ਜਿਹੀ ਦੁਕਾਨ ਲੈ ਲਈ । 1950-51 ਵਿਚ ਯੂਸਫ ਸਰਾਏ, ਮਹਿਰੌਲੀ ਰੋਡ, ਵਿਖੇ ਇਕ ਵਡੀ ਦੁਕਾਨ ਲੈ ਉਕਤ ਕੰਮ ਦੇ ਨਾਲ-ਨਾਲ ਆਪ ਸੂਦਨ ਸਿਲਾਈ ਮਸ਼ੀਨਾ ਤੇ ਸੂਦਨ ਰੇਡੀਓ-ਟ੍ਰਾਂਸਿਸਟਰਜ਼ Manufacture ਕਰਦੇ ਰਹੇ । ਨੇਕ ਨੀਤੀ, ਈਮਾਨਦਾਰੀ ਸਦਕੇ ਆਲੇ-ਦੁਆਲੇ ਚੰਗੀ ਸਾਖ ਕਾਇਮ ਹੋ ਜਾਣ ਤੇ ਵਿਕਰੀ ਵਿਚ ਕਈ ਗੁਣਾਂ ਵਾਧਾ ਹੋਣ ਲਗ ਪਿਆ ਜਿਸ ਤੋਂ ਪ੍ਰੇਰਤ ਹੋ ਇਸ ਕਿਰਤੀ ਪੰਡਤ ਦੀ ਰੁਚੀ ਨੇ ਇਕ ਹੋਰ ਪਲਟਾ ਲਿਆ ਜਿਸ ਤੇ ਜਿਥੇ ਸ: ਪ੍ਰੀਤਮ ਸਿੰਘ ਨੇ ਦਿਲੀ ਦੀਆਂ Posh ਬਸਤੀਆਂ ਵਿਚ ਪਲਾਟਾਂ ਦੀ ਖ਼ਰੀਦੋ-ਫਿਰੋਖ਼ਤ ਅਰੰਭ ਦਿਤੀ ਉਥੇ ਟ੍ਰਾਂਸਪੋਰਟ (ਸੂਦਨ ਟ੍ਰਾਂਸਪੋਰਟ) ਦਾ ਕੰਮ ਵੀ ਸ਼ੁਰੂ ਕਰ ਦਿਤਾ । ਇਸੇ ਸਮੇਂ ਆਪ ਨੇ ਬੋਕਾਰੋ ਸਟੀਲ ਪਲਾਂਟ ਵਿਖੇ Leveling ਦਾ ਠੇਕਾ ਜਾ ਲਿਆ । 1965 ਵਿਚ ਠੇਕੇ ਦਾ ਕੰਮ ਸੰਪੂਰਨ ਕਰ ਮੁੜ ਦਿਲੀ ਪ੍ਰਤ ਜਿਥੇ ਮਾਲਵੀਆ ਨਗਰ ਨਵੀਂ ਦਿਲੀ ਵਿਖੇ ਦੋ ਮੰਜ਼ਲੀ ਸੁੰਦਰ ਕੋਠੀ ਤਾਮੀਰ ਕਰਾਈ ਉਥੇ already ਚਲ ਰਹੇ ਬਿਜ਼ਨਸ ਵਿਚ ਕਾਫ਼ੀ ਵਾਧਾ ਕਰ ਲਿਆ ਅਥਵਾ Electronics ਵਸਤੂਆਂ ਦੀਆਂ ਕਈ ਅਜੈਂਸੀਆਂ ਲੈ ਲਈਆਂ ਜਿਨਾਂ ਵਿਚ ਨਾ ਕੇਵਲ ਆਪਣੇ ਭਾਈ ਚਾਰੇ ਦੇ ਹੀ ਸਗੋਂ ਦਰਜਨਾਂ ਦੂਜੇ ਯੁਵਕਾਂ ਨੂੰ ਵੀ ਕੰਮ ਸਿਖਲਾ ਆਪਣੇ ਪੈਰਾਂ ਤੇ ਖੜੇ ਕਰਨ ਦਾ ਸੁਚਜਾ ਉਪਰਾਲਾ ਕੀਤਾ ।

ਕੁਝ ਅਰਸੇ ਤੋਂ ਹੋਰ ਸਾਰੇ ਕੰਮ ਛਡ ਕੇਵਲ ਟ੍ਰਾਂਸਪੋਰਟ ਦਾ ਬਿਜ਼ਨਸ ਹੀ ਜਾਰੀ ਕਰ ਰਖਿਆ ਹੈ ਤੇ ਵਾਹਿਗੁਰੂ ਦੀ ਕਿਰਪਾ ਸਦਕੇ ਚੜ੍ਹਦੀਆਂ ਕਲਾਂ ਵਿਚ ਹਨ । 1947-48 ਵਿਚ ਆਪ ਦੀ ਸ਼ਾਦੀ ਸਰਦਾਰਨੀ (ਤੀਰਥ ਕੌਰ) ਸਪੁਤਰੀ ਸ: ਭਗਤ ਸਿੰਘ ਈਸਰ ਨਾਲ ਹੋਈ ਜਿਨ੍ਹਾਂ, ਦੀ ਕੁਖੋਂ ਦੋ ਸਪੁਤ੍ਰਿਆ ਤੇ ਦੋ ਹੀ ਲੜਕਿਆਂ ਦਾ ਜਨਮ ਹੋਇਆ ਹੈ । ਦੋਵੇਂ ਬੱਚੀਆਂ ਜਿਥੇ ਸ਼ਾਦੀ ਸ਼ੁਦਾ ਹਨ ਉਥੇ ਵਡਾ ਕਾਕਾ ਮੰਗਾ ਦਿਲੀ ਦੇ ਪ੍ਰਸਿਧ ਟ੍ਰਾਂਸਪੋਰਟਰ ਪੰਡਤ ਹਰਬੰਸ ਸਿੰਘ ਦਾ ਦਾਮਾਦ ਹੈ । 'ਸਾਸਨ'

## ਟ੍ਰਾਂਸਪੋਰਟਰ ਪੰਡਤ ਹਰਬੰਸ ਸਿੰਘ ਜੀ ਕਾਲਾ

ਆਪ ਦਾ ਜਨਮ ਪਿੰਡ ਚਕ ਘਗਰੋਟ, ਜ਼ਿਲਾ ਰਾਵਲ ਪਿੰਡੀ ਦੇ ਇਕ ਸੰਜਮੀ

ਗੁਰਸਿਖ ਸ: ਗੋਪਾਲ ਸਿੰਘ ਜੀ ਦੀ ਧਰਮ ਪਤਨੀ ਮਾਤਾ ਲਖਮੀ ਦੇਵੀ ਦੀ ਕੁਖੋਂ 1925 ਵਿਚ ਹੋਇਆ। ਆਪ ਦੇ ਪੂਜ ਦਾਦਾ ਸ: ਗੁਰਮੁਖ ਸਿੰਘ ਜੀ ਤੇ ਪੜਦਾਦਾ ਸ: ਮਹਾਂ ਸਿੰਘ ਜੀ ਆਪਣੇ ਅਤਿ ਦੁਸ਼ਵਾਰ ਗੁਜਾਰ (ਆਬਾਈ) ਪਹਾੜੀ ਪਿੰਡ ਡੁਬਰਾਨ (ਜ਼ਿਲਾ ਹਜ਼ਾਰਾ), ਜਿਥੋਂ ਦੇ ਕਿ ਪਰਸਿਧ ਮਹਾ ਪੁਰਖ ਬਾਬਾ ਕੱਲਾ ਜੀ ਵੀ ਸਨ, ਤੋਂ ਉਠ ਕੁਰੰਗ ਨਦੀ ਲਾਗਲੇ ਉਕਤ ਰਮਣੀਕ ਪਿੰਡ ਵਿਚ ਆ ਵਸੇ ਸਨ।

ਪਾਕਿਸਤਾਨ ਬਣ ਜਾਣ ਤੇ ਪੰਡਤ ਜੀ ਦਿਲੀ ਆ ਵਸੇ ਤੇ ਟ੍ਰਾਂਸਪੋਰਟ ਦੇ ਕੰਮ ਵਿਚ ਤੀਬਰ ਰੁਚੀ ਰਖਦੇ ਹੋਏ ਇਸ ਗਿਆਨ ਵਿਦਿਆਂ ਨੂੰ ਪਹਿਲੇ ਕਲੀਨਰ ਤੇ ਫਿਰ ਡਰਾਇਵਰ ਬਣ ਕੇ ਪ੍ਰਾਪਤ ਕੀਤਾ। ਕਠਨ ਮਿਹਨਤ, ਈਮਾਨਦਾਰੀ ਫ਼ਰਮਾ-ਬਰਦਾਰੀ ਤਥਾ ਪੂਰਨ ਸਿਖੀ ਸਰੂਪ ਨੇ ਟ੍ਰਾਂਸ-ਪੋਰਟ ਕੰਮਪਨੀ (ਓਕਾੜਾ) ਦੇ ਮਾਲਕਾਂ ਦੇ ਦਿਲਾਂ ਵਿਚ ਕਾਫ਼ੀ ਉਦਾਰਤਾ ਭਰੀ ਥਾਂ ਬਣਾ ਲਈ ਜਿਸ ਤੇ ਹੌਲੇ-ਹੌਲੇ ਆਪ ਇਕ ਸਫ਼ਲ ਤੇ ਪ੍ਰਸਿਧ ਟ੍ਰਾਂਸਪੋਰਟਰ ਬਣ ਗਏ।



ਭਲੇ ਹੀ ਸਕੂਲ ਤੋਂ ਜਿਆਦਾ ਤਾਲੀਮ ਨਾ ਪਾ ਸਕਣ ਤੇ ਵੀ ਈਸ਼ਵਰੀ ਕਿਰਪਾ ਸਦਕੇ ਤੀਖਣ ਬੁਧੀ ਤੇ ਰੌਸ਼ਨ ਦਮਾਗ਼ੀ, ਝੂਠ ਦਾ ਦੁਸ਼ਮਨ ਤੇ ਸੱਚ ਦਾ ਯਾਰ ਅਥਵਾ ਗ਼ੈਰ ਜਾਨਬਦਾਰੀ ਦੇ ਅਮੁਲੇ ਗੁਣ ਹੋਣ ਸਦਕੇ ਆਪ ਵਡੀਆਂ ਵਡੀਆਂ ਪੰਚਾਇਤਾਂ ਵਿਚ ਬੈਠ ਗੁੰਝਲਦਾਰ ਝਗੜਿਆਂ ਨੂੰ ਸਫ਼ਲਤਾ ਪੂਰਨ ਨਬੇੜ ਦੋਨਾਂ ਧਿਰਾਂ ਤੋਂ ਤਾਹਸੀਨ ਸਦ ਆਫ਼ਰੀਨ ਪ੍ਰਾਪਤ ਕਰਦੇ ਹਨ।

ਜਿਥੇ ਆਪ ਭਾਈ ਚਾਰੇ ਦੇ ਹਰ ਸੁਖ-ਦੁਖ ਤੇ ਲੋੜ ਸਮੇਂ ਹਰ ਮਦਦ ਇਮਦਾਦ ਲਈ ਸਦਾ ਤਤਪਰ ਰਹਿੰਦੇ ਹਨ ਉਥੇ ਰਹਿਮ ਦਿਲੀ ਤੇ ਪਰਉਪਕਾਰੀ ਜਜ਼ਬਾ ਅਥਵਾ ਆਪਣੇ ਪਰਮ ਪੂਜ ਮਾਤਾ ਪਿਤਾ ਦੀਆਂ ਸੁਭ ਅਸੀਸਾਂ ਸਦਾ ਅੰਗ-ਸੰਗ ਹੋਣ ਸਦਕੇ ਆਪਣੇ-ਪਰਾਇਆ ਦੇ ਦਿਲਾਂ ਵਿਚ ਚੋਖੀ ਇਜ਼ਤ ਤੇ ਮਾਣ ਸਤਕਾਰ ਹੈ।

ਆਪ ਨੇ ਕੁਝ ਸਾਲ ਪਹਿਲਾਂ ਈਸਟ ਪੰਜਾਬੀ ਬਾਗ਼, ਨਵੀਂ ਦਿਲੀ ਵਿਖੇ ਇਕ ਕੋਠੀ ਖ਼ਰੀਦ, ਕਾਫ਼ੀ ਸਮਾ ਉਸ ਵਿਚ ਰਹੇ ਤੇ ਅਜ ਕਲ ਪਟਿਆਲੇ ਸ਼ਹਿਰ ਵਿਖੇ ਆਪਣੀ ਸੁੰਦਰ ਤੇ ਕੁਸ਼ਾਦਾ ਕੋਠੀ ਬਣਵਾ ਉਸ ਵਿਚ ਰਿਹਾਇਸ਼ ਰਖਦੇ ਹਨ। ਸਾਸਨ

# ਸ: ਲਾਭ ਸਿੰਘ ਜੀ ਸੂਦਨ ਜਬਲਪੁਰ



ਆਪ ਜੀ ਦਾ ਜਨਮ ਪਿੰਡ ਬਸਾਲੀ ਜ਼ਿਲਾ ਰਾਵਲ ਪਿੰਡੀ ਵਿਖੇ ਸੂਦਨ ਖਾਨਦਾਨ ਵਿਚ ਹੋਇਆ ਆਪ ਜੀ ਬਚਪਨ ਤੋਂ ਹੀ ਬੜੇ ਹੋਨਹਾਰ ਤੇ ਹਰਮਨ ਪਿਆਰੇ ਤੇ ਮੇਹਨਤੀ ਸਨ। ਮਾਤਾ ਪਿਤਾ ਦਾ ਸਾਇਆ ਉਠ ਗਿਆ। ਆਪ ਮਿਸਤ੍ਰੀ ਅਮੀਰ ਸਿੰਘ ਜੀ ਸੂਦਨ ਜੋ ਪਿੰਡ ਟਾਹਲੀਆ ਜ਼ਿਲਾ ਰਾਵਲ ਪਿੰਡੀ ਦੇ ਵਸਨੀਕ ਸਨ ਅਤੇ ਕੋਇਟਾ ਵਿਖੇ ਟ੍ਰਾਂਸਪੋਰਟਰ ਸਨ ਤੇ ਉਹਨਾਂ ਦਾ ਡਾਕ ਦਾ ਠੇਕਾ ਸੀ ਉਨ੍ਹਾਂ ਪਾਸ ਕੋਇਟਾ ਵਿਖੇ ਰਹਿ ਕਰ ਟ੍ਰਾਂਸਪੋਰਟ ਦਾ ਕੰਮ ਬੜੀ ਮੇਹਨਤ ਨਾਲ ਸਿਖਿਆ। ਮਿਸਤ੍ਰੀ ਜੀ ਨੇ ਇਹਨਾਂ ਨੂੰ ਆਪਣੇ ਬਚਿਆਂ ਵਾਂਗੂ ਕੰਮ ਸਿਖਾਇਆ ਤੇ ਇਹ ਇਸ ਕੰਮ ਵਿਚ ਸਪੂਨ ਹੋ ਗਏ।

ਪਾਰਟੀਸਨ (1947) ਦੇ ਵਕਤ ਮਿਸਤ੍ਰੀ ਜੀ ਤਾਂ ਆਪ ਦਿਲੀ ਆ ਗਏ ਅਤੇ ਆਪ ਜਬਲਪੁਰ ਚਲੇ ਗਏ। ਜਬਲਪੁਰ ਆਪ ਜੀ ਦੀ ਭੈਣ ਹੁੰਦੀ ਹੈ ਜੋ ਕੈਪਟਨ ਖ਼ੁਸ਼ਹਾਲ ਸਿੰਘ ਜੀ ਨਾਲ ਵਿਵਾਹੀ ਹੋਈ ਹੈ। ਜਬਲਪੁਰ ਜਾ ਕਰ ਆਪ ਨੇ ਟ੍ਰਾਸਪੋਰਟ ਦਾ ਕੰਮ ਸ਼ੁਰੂ ਕਰ ਦਿਤਾ ਤੇ ਦਿਨ ਬਦਿਨ ਤਰਕੀ ਕਰਦੇ ਗਏ ਸਤਿਗੁਰਾ ਦੀ ਬਖਸ਼ਸ਼ ਹੋਈ ਆਪ ਬੜੇ ਕਾਮਯਾਬ ਟ੍ਰਾਸਪੋਰਟਰ ਸਿਧ ਹੋਏ।

ਆਪ ਜੀ ਬਰਾਦ੍ਰੀ ਨਾਲ ਬੜਾ ਪ੍ਰੇਮ ਭਾਵ ਕਰਦੇ ਹਨ ਤੇ ਹਰ ਸਮੇਂ ਆਪ ਵਧ ਚੜ ਕਰ ਬਰਾਦ੍ਰੀ ਨੂੰ ਡੋਨੇਸ਼ਨ ਦਿੰਦੇ ਹਨ। ਆਪ ਜੀ ਨੇ ਆਪਣੇ ਬਚੇ ਬਚੀਆਂ ਆਪਣੇ ਭਾਈਚਾਰੇ ਵਿਚ ਹੀ ਵਿਆਹੇ। ਆਪ ਦੇ ਸਾਰੇ ਬਚੇ ਚੜਦੀਆਂ ਕਲਾ ਵਿਚ ਹਨ।

# ਸ: ਦਵਿੰਦਰ ਸਿੰਘ ਸਾਸਨ ਨਵੀਂ ਦਿਲੀ

ਕਲਸੀਆ ਰਿਆਸਤ ਦੇ ਕਸਬਾ ਛਛਰੌਲੀ ਵਿਖੇ ਬਰਾਦ੍ਰੀ ਦੇ ਪਾਕਿਸਤਾਨੋਂ (1947 ਦੇ ਪਾਰਟੀਸ਼ਨ ਸਮੇਂ) ਸੈਂਕੜੇ ਪਰਿਵਾਰਾਂ ਸਣੇ ਆ ਕੇ ਵਸੇ ਸ: ਕਿਰਪਾਲ ਸਿੰਘ ਸਤਨਾਮੀ ਦੀ ਧਰਮ ਪਤਨੀ ਸਰਦਾਰਨੀ ਦਰਸ਼ਨ ਕੌਰ ਦੀ ਕੁਖੋਂ 15-5-1951

ਨੂੰ ਇਕ ਰੂਪ ਵੰਤ ਬਾਲਕੇ ਦਾ ਜਨਮ ਹੋਇਆ ਜਿਸ ਦਾ ਗੁਰੂ ਪ੍ਰਥਾ ਅਨੁਸਰ ਦਵਿੰਦਰ ਸਿੰਘ ਨਾਮ ਰਖਿਆ ਗਿਆ । ਨੰਨ੍ਹੀ ਅਵਸਥਾ ਦੇ ਮਾਸੂਮਣੇ ਨੂੰ ਟਾਂਗੇ ਤੇ ਸਵਾਰ ਆਪਣੀ ਮਾਂ ਦੀ ਝੋਲੀ ਵਿਚ ਦੇਖ ਇਕ ਰਸਤਾ ਗੁਜ਼ਰਦੇ ਅਲਮਸਤ ਸੂਫੀ ਨੇ ਨੀਝ ਨਾਲ ਤਕਿਆ ਤਾਂ ਬੇਖ਼ੁਦੀ ਦੇ ਅੰਦਾਜ਼ ਵਿਚ ਆ ਸੁਭਾਨ ਅੱਲਾ ਵਿਰਦਾ ਕਰਦੇ ਹੋਏ ਨਿਆਣੇ ਦੇ ਬਾਪ ਨੂੰ ਕਿਹਾ ਕਿ ਸਰਦਾਰਾ ਤੇਰਾ ਇਹ ਲੜਕਾ ਚੰਗੇ ਭਾਗ ਲੈ ਕੇ ਆਇਆ ਹੈ ਛੋਟੀ ਅਵਸਥਾ ਵਿਚ ਹੀ ਇਸ ਦੀਆਂ ਜੇਬਾਂ ਜਿਥੇ ਨੋਟਾਂ ਨਾਲ ਭਰੀਆਂ ਰਹਿਣਗੀਆਂ ਉਥੇ ਆਪਣੇ ਮਾਲਕ ਨੂੰ ਵੀਇਹ ਚੇਤੇ ਰਖੇਗਾ। ਸਤਨਾਮੀ ਜੀ ਨੇ ਸਾਂਈਂ ਨੂੰ ਫ਼ੁਕਰਾ ਮਲੰਗ ਅਨਭਵ ਕਰਦੇ ਹੋਏ ਜਦ ਇਕ ਅਠਨੀ ਦੇਣੀ ਚਾਹੀ ਤਾਂ ਵਜਦ ਵਿਚ ਆ ਉਸ ਨੇ ਅਕਾਸ਼ ਵਲ ਉਂਗਲੀ ਉਠਾਈ ਤੇ ਬਿਨਾ ਪੈਸੇ ਲਏ ਮਨ ਵਿਚ ਕੁਝ ਗੁਣ ਗੁਣਾਂਦੇ ਹੋਏ ਸੋਮ ਨਦੀ ਵਲ ਨਿਕਲ ਗਿਆ।

1972 ਵਿਚ ਬੀ.ਏ. ਦੀ ਉਪਾਧੀ ਪ੍ਰਾਪਤ ਕਰਨ ਉਪ੍ਰੰਤ ਪ੍ਰਿੰਟਿੰਗ ਪ੍ਰੈਸ ਲਗਾ ਛਪਵਾਈ ਦਾ ਧੰਦਾ ਸ਼ੁਰੂ ਕੀਤਾ ਪਰ ਛੇਤੀ ਹੀ ਮਨ ਭਰ ਜਾਣ ਤੇ ਉਸ ਨੇ ਮਿਕਸੀਆਂ ਤਿਆਰ ਕਰਨ ਦਾ ਕਾਰਖ਼ਾਨਾ ਲਗਾ ਲਿਆ। ਕਠਨ ਮੇਹਨਤ ਤੇ ਕੰਮ 'ਚ ਦਿਲ ਚਸਪੀ ਲੈਣ ਕਾਰਨ ਛੇਤੀ ਹੀ ਇਸਦੇ ਵਾਰੇ-ਨਿਆਰੇ ਹੋਣ ਲਗ ਪਏ। ਇਸ ਬਿਜ਼ਨਸ ਤੋਂ ਛੁਟ ਆਪਣੀ ਚਿੰਤਨ ਸ਼ਕਤੀ ਤੋਂ ਕੰਮ ਲੈਂਦੇ ਹੋਏ ਰਿਹਾਇਸ਼ੀ ਪਲਾਟਸ ਤਥਾ ਫ਼ਾਰਮ ਲੈਂਡ ਦੀ ਖ਼ਰੀਦੋ ਫ਼ਰੋਖ਼ਤ ਵੀ ਅਰੰਭ ਕਰ ਦਿਤੀ ਜਿਸ ਦੇ ਮੋਕਸ਼ ਫਲ ਵਜੋਂ ਸਫ਼ਲਤਾ ਤੇ ਖ਼ੁਸ਼ਹਾਲੀ ਨੇ ਹਥ ਫੜਾ ਤੇ ਇਸ ਦੀ ਕਦਮ ਬੋਸੀ ਕੀਤੀ। ਚੂੰ ਕਿ ਆਪਣੀ ਆਦਤ ਅਨੁਸਾਰ ਦਵਿੰਦਰ ਸਿੰਘ ਲਕੀਰ ਦੇ ਫ਼ਕੀਰ ਬਣੇ ਰਹਿਣ ਤੇ ਵਿਸ਼ਵਾਸ ਨਾਂ ਰਖਦੇ ਹੋਏ ਕਿਸੇ ਇਕੋ ਧੰਦੇ ਨੂੰ ਹੀ ਅਪਨਾਈ ਰਖਣ ਤੇ ਉਕਤਾ ਉਠਦਾ ਹੈ ਇਸ ਲਈ ਅਜ ਕਲ ਉਹ ਪਲਾਸਟਕ ਦੇ Automatic Toys ਤੇ Remote Control Car, ਦੇ ਖਿਲੌਨਿਆਂ ਦੀ ਫ਼ੈਕਟਰੀ ਚਲਾ ਰਿਹਾ ਹੈ ਜਿਸ ਤੇ ਰੱਬ ਦਾ ਉਸ ਉਤੇ ਬੜਾ ਫ਼ਜ਼ਲ ਹੈ ਕਿਉਂਕਿ ਤਕਦੀਰ ਤੇ ਤਦਬੀਰ ਪੂਰੀ ਤਰ੍ਹਾਂ ਉਸ ਦਾ ਸਾਥ ਦੇ ਰਹੀਆਂ ਹਨ।

ਦਿਲੀ ਵਿਖੇ ਕਾਫ਼ੀ ਜਾਇਦਾਦ ਦਾ ਮਾਲਕ ਅਥਵਾ ਸੋਨੇ ਦੀ ਚਮਚ ਮੂੰਹ ਵਿਚ ਹੁੰਦੇ ਹੋਇਆਂ ਵੀ ਦਵਿੰਦਰ ਸਿੰਘ ਹਮੇਸ਼ਾ ਹੀ ਸਤਿਗੁਰੂ ਜੀ ਨੂੰ ਚੇਤੇ ਰਖਦਾ ਹੈ। ਪ੍ਰਭਾਤ ਵੇਲੇ ਉਠ ਅਕਾਲ ਪੁਰਖ ਦੇ ਸਿਮਰਨ ਨੂੰ ਤਾਂ ਉਸ ਨੇ ਆਪਣੀ ਰੋਜ਼-ਮਰਾ ਦੀ ਆਦਤ ਬਣਾ ਰਖੀ ਹੈ। ਉਹ ਸਾਫ਼ ਸੁਖਰਾ ਤੇ ਸ਼ੁਧ ਅਖੰਡ ਪਾਠੀ ਵੀ ਹੈ ਤਥਾ

ਸਭ ਤੋਂ ਵਡੀ ਖੂਬੀ ਹੈ ਉਸ ਦੀ ਸ਼ਹਿਦ ਮਿਠੀ ਤੇ ਅਤਿ ਸੁਰੀਲੀ ਆਵਾਜ਼ ਜੋ ਬਦੋ-ਬਦੀ ਪਾਠ ਸੁਣਨ ਵਾਲਿਆਂ ਨੂੰ ਵੀ ਇਹ ਕੁਝ ਕਰਨ ਲਈ ਉਤਸਾਹਤ ਕਰਦੀ ਹੈ। ਉਸ ਦੇ ਮਾਤਾ ਜੀ ਵੀ ਬਿਲਾ ਨਾਗਾ ਬੰਗਲਾ ਸਾਹਿਬ ਦੀ ਹਾਜ਼ਰੀ ਭਰਦੇ ਹਨ।

2-9-1975 ਵਿਚ ਪੂਜ ਪਿਤਾ ਦੇ ਅਚਾਨਕ ਸਦੀਵੀ ਵਿਛੋੜਾ ਦੇ ਜਾਣ ਤੇ ਚਾਰ ਭੈਣਾਂ, ਇਕ ਭਾਈ ਤੇ ਮਾਤਾ ਜੀ ਦੀ ਸਾਰੀ ਜ਼ਿਮੇਵਾਰੀ ਦਵਿੰਦਰ ਸਿੰਘ ਦੇ ਕੋਮਲ ਮੋਢਿਆ ਤੇ ਆ ਪਈ ਜਿਸ ਨੂੰ ਕਰਤਾਰ ਦਾ ਭਾਣਾ ਮਹਿਸੂਸ ਕਰਦੇ ਹੋਏ ਪੁਰਸ਼ਾਰਥ ਵਲ ਕਦਮ ਵਧਾਏ ਤੇ ਅਕਾਲ ਪੁਰਖ ਨੇ ਉਸ ਦੀ ਸਹਾਇਤਾ ਕੀਤੀ ਤੇ ਹਰ ਮੈਦਾਨ ਵਿਚ ਸਫ਼ਲਤਾ ਬਖਸ਼ੀ।

1981 ਵਿਚ ਸਾਸਨ ਖ਼ਾਨਦਾਨ ਦੇ ਇਸ ਨੌ ਨਿਹਾਲ ਦੀ ਸ਼ਾਦੀ ਭਾਈ ਚਾਰੇ ਦੇ ਪ੍ਰਸਿਧ ਘਰਾਨੇ ਯੈਨੀ ਸੱਚ ਖੰਡ ਨਿਵਾਸੀ ਮੇਜਰ (INA) ਅਮਰ ਸਿੰਘ ਜੀ, ਸੁਤੰਤਰਤਾ ਸੰਗਰਾਮੀ ਦੇ ਸਪੁਤਰ ਸ: ਜਸਵੰਤ ਸਿੰਘ ਈਸਰ, ਮਨੇਜਰ ਬ੍ਰਾਹਮਣ ਸਿਖ ਸਮਾਚਾਰ ਤੇ ਜ: ਸਕਤਰ ਦਿਲੀ ਭਾਈ ਚਾਰੇ ਦੀ ਅਜ਼ੀਜ਼ੀ ਬੀਬੀ ਹਰਮਹਿੰਦਰ ਕੌਰ ਬੀ. ਏ. ਨਾਲ ਹੋਈ ਜਿਸ ਦੇ ਉਦਰੋਂ ਇਕ ਲੜਕੀ ਤੇ ਦੋ ਲੜਕਿਆਂ ਦਾ ਜਨਮ ਹੋਇਆ।

ਦਵਿੰਦਰ ਸਿੰਘ ਵਾਸਤੱਵ ਵਿਚ ਹੀ ਬੜਾ ਦਾਨਾ-ਬੀਨਾ, Self Made ਤੇ ਭਾਈ ਚਾਰੇ ਦਾ ਹਰਮਨ ਪਿਆਰਾ ਨਰੋਆ ਅੰਗ ਹੈ ਜੋ ਹਰ ਲੋੜ ਸਮੇਂ ਤਨ-ਮਨ ਤੇ ਧਨ ਨਾਲ ਸੇਵਾ ਕਰਨੀ ਆਪਣਾ ਪਹਿਲਾ ਫ਼ਰਜ਼ ਸਮਝਦਾ ਹੈ। ਬਰਾਦਰੀ ਦੀ ਅਜੋਕੀ ਪੀੜੀ ਤੇ ਅਗਲੇ ਸਮੇਂ ਦੀ ਨਿਸਰਦੀ ਪੁਨੀਰੀ ਇਸ 40 ਵਰਸ਼ੀਏ ਯੁਵਕ ਦੇ ਪ੍ਰੇਰਨਾ ਭਰੇ ਜੀਵਨ ਤੋਂ ਬਹੁਤ ਕੁਝ ਪ੍ਰਾਪਤ ਕਰ ਸਕਦੀ ਹੈ। 'ਸਾਸਨ'

# ਬਾਬੂ ਪ੍ਰਤਾਪ ਸਿੰਘ ਈਸਰ

ਪੂਜ ਦਾਦਾ ਜੀ ਦੇ ਨਾਂ ਨਾਲ ਪਰਸਿਧ ਚਕ ਬੀੜਾ ਸਿੰਘ ਨਾਮਿਕ ਗਰਾਮ ਵਿਖੇ ਮਾਤਾ ਗੁਰ ਦੇਵੀ (ਧਰਮ ਪਤਨੀ ਸੱਚ ਖੰਡ ਨਿਵਾਸੀ ਨੰਬਰਦਾਰ ਪ੍ਰਭਾ ਸਿੰਘ ਈਸਰ) ਜੀ ਦੇ ਉਦਰੋਂ ਉਕਤ ਨਾਮੀ-ਗਰਾਮੀ ਹਸਤੀ ਦਾ 13 ਜਨਵਰੀ 1908 ਨੂੰ ਜਨਮ ਹੋਇਆ। ਲੋਕਲ ਸਕੂਲੋਂ ਪ੍ਰਾਇਮਰੀ ਪਾਸ ਕਰਕੇ 1926 ਵਿਚ ਖ਼ਾਲਸਾ ਹਾਈ ਸਕੂਲ ਰਾਵਲ ਪਿੰਡੀ ਤੋਂ ਦਸਵੀਂ ਚੰਗੇ ਨੰਬਰਾਂ ਤੇ ਪਾਸ ਕੀਤੀ ਤੇ ਫ਼ਿਰ ਟਾਈਪ ਸਿਖ ਕੇਂਦਰੀ ਬਿਜਲੀ ਬੋਰਡ ਰਾਵਲ ਪਿੰਡੀ ਦਾ ਸਰਵਿਸ ਟੈਸਟ ਪਾਸ ਕਰ ਕੇ ਬਿਜਲੀ ਘਰ ਵਿਚ Accounts Clerk ਲਗ ਗਏ ਤੇ 1947 ਤੀਕ ਇਸ ਪਦਵੀ ਤੇ ਰਹਿੰਦੇ ਹੋਏ ਮਹਲੇ ਅਮਰ ਪੁਰੇ ਵਿਖੇ ਆਪਣੇ ਉਸਾਰੇ ਮਕਾਨ ਵਿਚ ਰਿਹਾਇਸ਼ ਰਖਦੇ ਹੋਇਆਂ



ਮਹਲੇ ਦੇ ਗੁਰਦਵਾਰੇ ਦੇ ਕਈ ਸਾਲ ਤੀਕ ਖ਼ਜ਼ਾਨਚੀ ਤੇ ਸੈਕਰੇਟਰੀ ਰਹੇ ਅਥਵਾ ਆਪਣੇ ਪਿੰਡ ਦੀ ਗਰਾਮ ਪੰਚਾਇਤ ਦੇ ਪੰਚ ਤੇ ਫਿਰ 1937 ਤੋਂ 1947 ਤੀਕ (ਦੋ ਹੋਰ ਪਿੰਡਾਂ ਰਾਵਲ ਤੇ ਚਕ ਘਗਰੋਟ ਸਣੇ) ਸਰਪੰਚ ਰਹਿ ਇਥੋਂ ਦੇ ਵਸਨੀਕਾਂ ਦੀ ਨਿਸ਼ਕਾਮ ਸੇਵਾ ਕੀਤੀ । 1925 ਵਿਚ ਜਦ ਕਿ ਆਪ ਅਜੇ ਦਸਵੀਂ ਵਿਚ ਪੜ੍ਹ ਰਹੇ ਸਨ, ਬਰਾਦਰੀ ਦੇ ਪਰਸਿਧ ਆਗੂ ਕੈਪਟਨ ਗੁਰਦਿਤ ਸਿੰਘ ਜੀ ਨੇ, ਉਸ ਵੇਲੇ ਦੇ ਅਸੁਖਾਵੇਂ ਹਾਲਾਤ ਜੋ ਬਰਾਦਰੀ ਦੀ ਹੋਂਦ ਲਈ ਹਾਨੀ ਕਾਰਕ ਸਿਧ ਹੋ ਰਹੇ ਸਨ, ਰਾਵਲ ਪਿੰਡੀ ਵਿਖੇ ਬ੍ਰਾਹਮਣ ਸਿਖ ਕਮੇਟੀ ਦੀ ਸਥਾਪਨਾਂ ਕੀਤੀ ਤਾਂ ਯੁਵਾ ਅਵਸਥਾ ਵਿਚ ਪੈਰ ਰਖ ਰਹੇ ਪ੍ਰਤਾਪ ਸਿੰਘ ਜੀ ਨੇ ਕਮੇਟੀ ਦੇ ਕੰਮਾਂ ਲਈ ਆਪਣੇ ਆਪ ਨੂੰ ਹਾਜ਼ਰ ਕੀਤਾ ਅਥਵਾ ਬਰਾਦਰੀ ਦੇ ਸਰਕਰਦਾ ਆਗੂਆਂ, ਕੈਪਟਨ ਗੁਰਦਿਤ ਸਿੰਘ, ਬਾਬੂ ਖ਼ਜ਼ਾਨ ਸਿੰਘ, ਸ: ਨੰਦ ਸਿੰਘ, ਕੈਪਟਨ ਬਲਦੇਵ ਸਿੰਘ, ਭਾ ਕਰਮ ਸਿੰਘ ਤਥਾ ਬਾਬੂ ਜਸਵੰਤ ਸਿੰਘ ਆਦਿਕ ਦੇ ਕੰਧਿਆਂ ਨਾਲ ਆਪਣਾ ਮੋਢਾ ਜੋੜ ਭਾਈਚਾਰੇ ਦੀ ਤਨੋਂ ਮਨੋਂ ਸੇਵਾ ਕਰਨ ਦਾ ਅਵਸਰ ਪ੍ਰਾਪਤ ਕੀਤਾ । 1940-41 ਵਿਚ ਲੋਰੇ ਪਿੰਡ ਵਿਖੇ ਹੋਈ ਕਾਨਫਰੰਸ ਸਮੇਂ ਵੀ ਆਪ ਨੇ ਵੱਧ-ਚੱੜ ਕੇ ਹਿਸਾ ਲਿਆ । ਉਹਨਾਂ ਦਿਨਾਂ ਵਿਚ ਹੀ ਪੰਜਾਬੀ ਦੇ ਮਹਾਨ ਕਵੀ ਗਿ: ਬਾਲਕ ਸਿੰਘ ਦੁਖੀ ਜੀ ਨਾਲ ਭੇਂਟ ਹੋਈ । 1943 ਤੇ 1946 ਦੀਆਂ ਕਾਨਫਰੰਸਾਂ ਸਮੇਂ ਵੀ ਆਪ ਨੇ ਆਪਣਾ ਯੋਗਦਾਨ ਦਿਤਾ ਕਾਨਫਰੰਸਾਂ ਦੇ ਪ੍ਰਧਾਨ ਸ: ਦਿਆਲ ਸਿੰਘ ਭਾਈ ਕੇ ਮਟੂ ਤੇ ਜ: ਸਕਤਰ ਗਿਆਨੀ ਹਾਕਮ ਸਿੰਘ ਜੀ ਨੇ ਆਪ ਦੇ ਗ੍ਰਿਹ ਵਿਖੇ ਵਿਸਰਾਮ ਕਰਨ ਤੇ ਦੋਨਾਂ ਮੁਖੀਆਂ ਨੂੰ ਆਪ ਨੇ ਨਿਘਾ ਤੇ ਢੁਕਵਾਂ ਆਦਰ ਤੇ ਮਾਣ ਦਿਤਾ ।

1947 ਵਿਚ ਹੋਏ ਦੇਸ਼ ਦੇ ਬਟਵਾਰੇ ਤੇ ਆਪ ਪਟਿਆਲੇ ਆ ਗਏ । ਆਪ ਤੇ ਬਾਬੂ ਖਜ਼ਾਨ ਸਿੰਘ ਜੀ ਨੇ ਜ਼ਿਲੇ ਹਜ਼ਾਰੇ ਤੋਂ ਉਜੜ ਕੇ ਆਏ ਭਰਾਵਾਂ ਦੀ ਤਰਸ ਯੋਗ ਹਾਲਤ ਤੋਂ ਪ੍ਰਭਾਵਤ ਹੋ ਰਿਆਸਤ ਦੇ ਉਚ ਅਧਿਕਾਰੀਆਂ ਨੂੰ ਆਪਣੇ ਭਰਾਵਾਂ ਦੇ ਰਹਿਣ-ਸਹਿਣ, ਖਾਣ-ਪੀਣ ਤੇ ਦਵਾ ਦਾਰੂ ਦਾ ਤਸੱਲੀ ਬਖਸ਼ ਪਰਬੰਧ ਕਰਾਇਆ ਤੇ ਫ਼ਿਰ ਜਮੀਨਾਂ ਅਲਾਟ ਕਰਾਨ ਦਾ ਵੀ ਯਤਨ ਕੀਤਾ ਪਰ ਤਸਲੀ ਬਖ਼ਸ਼ ਸਫਲਤਾ ਨਾਂ ਮਿਲੀ ਦੇਖ, ਆਪ ਜੀ, ਮੇਜਰ (I,N.A.) ਅਮਰ ਸਿੰਘ, ਸੂਬੇਦਾਰ ਤਾਰਾ ਸਿੰਘ ਬਾਬੂ ਦੁਰਲਭ ਸਿੰਘ (ਜੋ ਬਾਅਦ ਵਿਚ ਰਾਜਸਥਾਨ ਵਿਧਾਨ ਸਭਾ ਦੇ ਮੈਂਬਰ ਬਣੇ) ਤੇ ਅਧਾਰਤ ਇਕ ਵਫ਼ਦ ਦਿਲੀ ਪੁਜ ਪੂਰਬ ਵਿਸ਼ੇ ਸੰਬੰਧੀ ਮਹਾਤਮਾ ਗਾਂਧੀ ਜੀ ਨੂੰ ਮਿਲਿਆ । ਚੰਗੇਂ ਭਾਗੀਂ ਉਸ ਵੇਲੇ ਮਹਾਤਮਾ ਜੀ ਪਾਸ ਰਿਆਸਤ ਅਲਵਰ ਦੇ ਪ੍ਰਧਾਨ ਮੰਤਰੀ ਡਾਕਟਰ GB Khare ਵੀ ਮੌਜੂਦ ਸਨ ਜੋ ਇਸ ਡੈਪੋਟੇਸ਼ਨ ਦੀ ਦਰਦਭਰੀ ਗਾਥਾ ਸੁਣ ਕੇ ਬੜੇ ਪ੍ਰਭਾਵਤ ਹੋਏ ਤੇ ਉਹਨਾਂ ਨੇ ਸਾਰੇ ਦੁਖੀ ਪਰਿਵਾਰਾਂ ਨੂੰ ਅਲਵਰ ਆ ਵਸਣ ਦਾ ਸੱਦਾ ਦਿਤਾ ਜਿਸ ਦੇ ਫਲ ਸਰੂਪ ਕਰੀਬ 300 ਕੁੰਬਿਆਂ ਨੂੰ ਸਪੈਸ਼ਲ ਟਰੇਨ ਰਾਹੀਂ 23-11-47 ਨੂੰ ਅਲਵਰ ਸਟੇਸ਼ਨ ਤੇ ਲੈ ਆਂਦਾ ਤੇ ਤਹਿਸੀਲ ਰਾਮ ਗੜ ਵਿਖੇ ਪਕੇ ਤੋਰ ਤੇ ਵਸਾ ਦਿਤਾ । ਇੰਜ ਬਾਬੂ ਪਰਤਾਪ ਸਿੰਘ ਜੀ ਵੀ ਕੁਝ

ਘਰਾਨਿਆਂ ਸਣੇ ਪਟਿਆਲਾ ਛਡ ਨੌਗਾਵਾਂ ਕਸਬੇ ਵਿਚ ਆ ਅਲਾਟ ਹੋਏ ਤੇ ਦੂਜੇ ਭਰਾਵਾਂ ਦੀ ਆਬਾਦਕਾਰੀ ਵਿਚ ਜੁਟ ਗਏ। ਜ਼ਿਮੇਂਦਾਰੀ ਤੋਂ ਛੁਟ ਆਪ ਨੇ ਟ੍ਰਾਂਸਪੋਰਟ ਦਾ ਬਿਜ਼ਨਸ ਵੀ ਸ਼ੁਰੂ ਕੀਤਾ ਕੁਝ ਸਮੇਂ ਮਗਰੋਂ ਆਪ ਅਲਵਰ ਆ ਗਏ ਤੇ ਨਵੀਂ ਬਣੀ ਗੁਡਸ ਟ੍ਰਾਂਸਪੋਰਟ ਯੂਨੀਅਨ ਦੇ ਪਹਿਲੇ ਸੈਕਰੇਟਰੀ ਬਣਾਏ ਗਏ। ਈਸਰ ਸਾਹਿਬ ਕਰੀਬ 30 ਸਾਲ ਤੋਂ ਸੈਂਟਰਲ ਕਮੇਟੀ ਦੇ ਅੰਤਰੰਗ ਮੈਂਬਰ ਚਲੇ ਆ ਰਹੇ ਹਨ ਤੇ ਬ੍ਰਾਦਰੀ ਦੀ ਹਰ ਲੋੜ ਤੇ ਵੰਗਾਰ ਸਮੇਂ ਆਪ ਇਸ ਦੀ ਇਖ਼ਲਾਕੀ ਤੇ ਮਾਇਕੀ ਮਦਦ ਕਰਨੀ ਆਪਣਾ ਗੌਰਵ ਅਨੱਭਵ ਕਰਦੇ ਹਨ। ਸ਼ਕ ਨਹੀਂ ਕਿ ਆਪ ਕਾਫ਼ੀ ਉਮਰ ਰਸੀਦਾ ਹੋ ਜਾਣ ਤੇ ਵੀ ਆਪਣੇ ਭਾਈ ਚਾਰੇ ਲਈ ਅਜੇ ਵੀ ਜਵਾਨ ਹਿਰਦਾ ਰਖਦੇ ਹੋਏ ਆਪਣੇ ਭਰਾਵਾਂ ਦੇ ਹਰ ਸੁਖ-ਦੁਖ ਦੀ ਸਾਂਝ ਕਰਨ ਤੇ ਤਾਤਪਰ ਰਹਿੰਦੇ ਹਨ।

ਆਪ ਦੇ ਵੀਰ ਸ: ਮੋਹਨ ਸਿੰਘ ਜੀ ਕਾਫ਼ੀ ਚਿਰ ਤੀਕ ਬੈਂਕ ਦੇ ਖ਼ਜ਼ਾਨਚੀ ਰਹਿਣ ਉਪ੍ਰੰਤ ਪਰ ਲੋਕ ਗਮਨ ਕਰ ਚੁਕੇ ਹਨ ਜਿਨਾਂ ਦੇ ਸਪੁਤਰ ਚੰਗੇ ਸੁਖਾਂਵੇ ਰੁਤਬਿਆਂ (ਇਕ ਪੰਜਾਬ ਪੋਲੀਸ ਵਿਚ DSP ਹਨ) ਤੇ ਲਗੇ ਹੋਏ ਹਨ।

ਬਾਬੂ ਜੀ ਦੀ ਧਰਮ ਪਤਨੀ ਸਰਦਾਰਨੀ ਬਸੰਤ ਕੌਰ ਜੀ (ਸਪੁਤਰੀ ਸ: ਮਦਨ ਸਿੰਘ ਟਾਹਲੀਆਂ ਵਾਲੇ) ਕਈ ਸਾਲ ਹੋਏ ਉਹਨਾਂ ਨੂੰ ਸਦੀਵੀ ਵਿਛੋੜਾ ਦੇ ਗਏ ਹਨ।

ਈਸਰ ਸਾਹਿਬ ਦੇ 5 ਸਪੁਤਰ ਹਨ, ਸਭ ਤੋਂ ਵਡੇ ਰਾਜਸਥਾਨ ਹਾਈ ਕੋਰਟ ਦੇ ਐਡਵੋਕੇਟ ਹਨ, ਤਿਨ ਆਪਣਾ ਬਿਜਨਸ ਕਰਦੇ ਹਨ ਤੇ ਸਭ ਤੋਂ ਛੋਟੇ ਸਰਦਾਰ ਇੰਦਰਜੀਤ ਸਿੰਘ ਜੀ 'ਸੁਖੀ' ਗੌਵਰਨਮੈਂਟ ਕਾਲਜ ਨਾਭਾ (ਪੰਜਾਬ) ਵਿਖੇ ਪ੍ਰੋਫੈਸਰ ਹਨ। ਜਿਨ੍ਹਾਂ ਦਾ ਸੰਖੇਪ ਜੀਵਨ ਬਿਰਤਾਂਤ ਇਸੇ ਪੁਸਤਕ ਦੇ ਪਨਿਆਂ ਵਿਚ ਅਗਲ ਤੋਰ ਤੇ ਅੰਕਤ ਹੈ।

## ਠੇਕੇਦਾਰ ਸ: ਅਵਤਾਰ ਸਿੰਘ ਸੂਦਨ

1920-21 ਵਿਚ ਆਪ ਦਾ ਜਨਮ ਪਿੰਡ ਤਰਹਾੜੀ, ਇਲਾਕਾ ਮਲਾਛ (ਹਜ਼ਾਰਾ) ਦੇ ਪਰਸਿਧ ਮਹਾ ਪੁਰਖ ਬਾਬਾ ਜਵਾਹਰ ਸਿੰਘ ਦੀ ਧਰਮ ਪਤਨੀ ਮਾਤਾ ਕਰਤਾਰ ਕੌਰ ਦੀ ਕੁਖੋਂ ਹੋਇਆ। ਆਪ ਅਜੇ ਕੇਵਲ ਸੱਤ ਸਾਲ ਦੇ ਹੀ ਹੋ ਪਾਏ ਸਨ ਕਿ ਮਾਂ ਦੀ ਸ਼ਫ਼ਕਤ ਤੇ ਮਮਤਾ ਤੋਂ ਸਖਣੇ ਕਰ ਦਿਤੇ ਗਏ। ਸਕੂਲ ਦੀ ਵਿਦਿਆ ਭਲੇ ਹੀ ਜ਼ਿਆਦਾ ਪ੍ਰਾਪਤ ਨਾਂ ਹੋ ਸਕੀ ਪਰ ਗੁਰ ਸਿਖ ਪਿਤਾ ਦੀ ਛਤਰ ਛਾਇਆ ਹੇਠ ਰਹਿਣ



ਤਥਾ ਪਿੰਡ ਵਿਚ ਆਂਦੇ ਜਾਂਦੇ ਸੰਤਾਂ-ਮਹਾ ਪੁਰਖਾਂ ਦੀ ਸੰਗਤ ਦਾ ਚੰਗਾ ਅਸਰ ਪੈਣ ਕਾਰਨ ਬਾਲੜੀ ਅਵਸਥਾ ਵਿਚ ਹੀ ਆਪ ਦੀ ਰੁਚੀ ਧਾਰਮਕ ਵਿਦਿਆ ਨਾਲ ਜੁੜੀ ਰਹੀ। 18 ਸਾਲ ਦੇ ਹੋ ਜਾਣ ਤੇ ਆਪ ਪੋਲੀਸ ਵਿਚ ਭਰਤੀ ਹੋ ਗਏ ਤੇ ਚਾਰ ਹਜ਼ਾਰ ਅਨਪੜ ਪੋਲੀਸ ਮੈਨਾਂ ਵਿਚੋਂ ਆਪ ਨੂੰ Illiterate Best in Law ਦੇ ਸਰਟੀਫਕੇਟ ਨਾਲ ਸਨਮਾਨਤ ਕੀਤਾ ਗਿਆ।। ਦੋ ਸਾਲ ਦੀ ਨੌਕਰੀ ਉਪ੍ਰੰਤ ਆਪ ਨੇ ਇਸ ਨੂੰ ਛੋੜ ਆਪਣਾ ਕੰਮ ਸ਼ੁਰੂ ਕੀਤਾ। 1943 ਵਿਚ ਸ: ਸੰਪੂਰਨ ਸਿੰਘ ਪੁੰਜ ਦੀ ਸਪੁਤ੍ਰੀ ਸਰਦਾਰਨੀ ਆਗਿਆ ਕੌਰ ਨਾਲ ਆਪ ਦੀ ਸ਼ਾਦੀ ਹੋਈ ਜਿਨ੍ਹਾਂ ਤੋਂ ਦੋ ਬਚੀਆਂ ਤੇ ਪੰਜ ਲੜਕਿਆਂ ਨੇ ਜਨਮ ਲਿਆ।

ਦੇਸ਼ ਦੇ ਬਟਵਾਰੇ ਕਾਰਨ ਆਪ ਜ਼ਿਲੇ ਅਲਵਰ ਦੀ ਤਹਿਸੀਲ ਰਾਮਗੜ ਦੇ ਇਕ ਪਿੰਡ ਪੱਪਰੋਲੀ ਵਿਚ ਆ ਕੇ ਆਬਾਦ ਹੋਏ ਜਿਥੇ ਕਿ ਕਰੀਬ 160 ਘਰਾਨੇ ਮੁਸਲਮਾਨਾਂ ਦੇ ਸਨ। ਚਾਰ ਸਾਲ ਦੀ ਵਿਥ ਉਪ੍ਰੰਤ ਆਪ ਪਿੰਡਾਂ ਦੀ ਪੰਚਾਇਤ ਦੇ ਸਰਵ ਸਮਤੀ ਨਾਲ ਸਰਪੰਚ ਚੁਣੇ ਗਏ ਤੇ 14-15 ਸਾਲ ਇਸ ਪਦ ਤੇ ਰਹਿਣ ਦੇ ਕਾਰਨ ਆਪ ਨੇ ਪਿੰਡਾਂ ਦੇ ਵਾਸੀਆਂ ਦੀਆਂ ਕਈ ਮੁਸ਼ਕਲਾ ਨੂੰ ਭਾਂਪਦੇ ਹੋਏ ਆਪ ਨੇ ਨਹਿਰਾਂ (ਜੋ ਦੋ ਪਹਾੜਾਂ ਵਿਚਾਲੇ ਸਟੋਰ ਕੀਤੇ ਬਰਖਾ ਦੇ ਪਾਣੀ ਨਾਲ ਚਲਦੀਅ ਹਨ) ਤੇ ਟੀਊਬਵੈਲਾਂ ਦੇ ਕਠਨ ਕੰਮ ਨੂੰ ਸੰਪੂਰਨ ਕਰਾਇਆ ਅਥਵਾ ਰਿਆਸਤ ਦੇ ਹਰ ਛੋਟੇ-ਵਡੇ ਅਧਿਕਾਰੀ ਨਾਲ ਸੰਪਰਕ ਕਾਇਮ ਕੀਤੇ। 1959 ਵਿਚ ਆਪ ਨੇ ਸੰਗ ਮਰਮਰ ਦੀਆਂ ਖਾਣਾਂ ਤੇ ਕਰਸ਼ਰ ਲਗਵਾ ਚਿਪਸ ਦੀ ਠੇਕੇਦਾਰੀ ਸ਼ੁਰੂ ਕੀਤੀ ਤੇ ਵਾਹ-ਵਾਹ ਕੰਮ ਚਲਿਆ।

ਆਪਣੇ ਪੂਜ ਪਿਤਾ ਬਾਬਾ ਜਵਾਹਰ ਸਿੰਘ ਜੀ ਦੀ ਯਾਦ ਵਿਚ ਰਾਮਗੜ ਵਿਚਲੇ ਗੁਰਦਵਾਰੇ ਦੇ ਪਲਾਟ ਵਿਚ ਇਕ ਖੁਲਾ-ਮੋਕਲਾ ਹਾਲ ਕਮਰਾ ਬਣਵਾਇਆ ਜਿਸ ਵਿਚ ਅਜ ਕਲ ਮਹਾਰਾਜ ਦਾ ਪ੍ਰਕਾਸ਼ ਹੁੰਦਾ ਹੈ।

1971 ਵਿਚ ਆਪ ਦੀ ਧਰਮ ਪਤਨੀ ਸਰਦਾਰਨੀ ਆਗਿਆ ਕੌਰ ਅਚਾਨਕ ਹੀ ਸਮੂਹ ਪਰਿਵਾਰ ਨੂੰ ਸਦੀਵੀ ਵਿਛੋੜਾ ਦੇ ਹੁਕਮ ਸਤ ਹੋ ਗਏ। 1980 ਵਿਚ ਅਲਵਰ ਛੋੜ ਦਿਲੀ ਆ ਗਏ ਤੇ C-50, ਮਹਾਰਾਣਾ ਪ੍ਰਤਾਪ ਐਨਕਲੇਵ, ਨੇੜੇ ਸਕੂਰ ਪੁਰ, ਨਵੀਂ ਦਿਲੀ-110034 ਵਿਖੇ ਰਹਿ Chemical Products

windex–61 ਨਾਮੀ ਨੁਸਖ਼ੇ ਨਾਲ ਆਪਣਾ ਕੰਮ ਸ਼ੁਰੂ ਕੀਤਾ ਜੋ ਸਿਖਰ ਨੂੰ ਛੋਹ ਰਿਹਾ ਹੈ ਤੇ ਹਰ ਵਡੇ ਸ਼ਹਿਰ ਵਿਚ ਇਸ ਦੀ ਬਹੁਤ ਡੀਮਾਂਡ ਹੈ।

ਠੇਕੇਦਾਰ ਸ: ਅਵਤਾਰ ਸਿੰਘ ਉਰਾਂ ਨੂੰ ਜਿਥੇ ਰੱਬ ਨੇ ਰੱਜ ਕੇ ਧੰਨ ਦੇ ਰਖਿਆ ਹੈ ਉਥੇ ਖੁਲ ਦਿਲੀ ਦੀ ਦਾਤ ਵੀ ਜਿਸ ਸਦਕੇ ਆਪ ਹਰ ਭਾਈ ਚਾਰਕ ਤੇ ਸਮਾਜਕ ਲੋੜ ਦੀ ਪੂਰਤੀ ਲਈ ਵੱਧ-ਚੜ੍ਹਕੇ ਮਾਇਕ ਮਦਦ-ਇਮਦਾਦ ਕਰਨ ਵਿਚ ਹਮੇਸ਼ਾ ਹੀ ਮੋਹਰਲੀ ਸਫ਼ ਵਿਚ ਨਜ਼ਰੀ ਪੈਂਦੇ ਹਨ। ਇਹ ਸਾਰੀਆਂ ਪ੍ਰਾਪਤੀਆਂ ਉਹਨਾਂ ਨੂੰ ਆਪਣੇ ਮਹਾਨ ਪਿਤਾ ਬਾਬਾ ਜਵਾਹਰ ਸਿੰਘ ਜੀ ਤੋਂ ਵਿਰਸੇ ਵਿਚ ਪ੍ਰਾਪਤ ਹਨ ਜਿਨ੍ਹਾਂ ਬਾਰੇ ਨਿਮਨ ਲਿਖਤ ਚੰਦ ਸ਼ਰਧਾ ਵਲੋਂ ਹਾਜਰ ਹਨ।

## ਸੰਖੇਪ ਵਾਰਤਾ ਸੱਚ ਖੰਡ ਨਿਵਾਸੀ ਬਾਬਾ ਜਵਾਹਰ ਸਿੰਘ ਜੀ

ਆਪ ਦਾ ਆਗਮਨ ਅੰਦਾਜ਼ਨ 1889 ਈ: ਵਿਚ ਬਾਬਾ ਗੁਛਾ ਸਿੰਘ ਜੀ ਦੇ ਗ੍ਰਿਹ ਵਿਖੇ ਹੋਇਆ। ਆਪਣੀ ਸੰਤਾਨ ਨਾਂਹ ਹੋਣ ਕਾਰਣ ਬਾਬਾ ਅਜਾਇਬ ਸਿੰਘ ਜੀ ਨੇ ਆਪਣੇ ਭਤੀਜੇ ਭਾ: ਜਵਾਹਰ ਸਿੰਘ ਜੀ ਨੂੰ ਗੋਦ ਲੈ ਆਪਣੀ ਸਾਰੀ ਜਾਇਦਾਦ, ਜਿਸ ਵਿਚ ਸੌ ਕਨਾਲ ਭੂਮੀ ਵੀ ਸੀ, ਦਾ ਵਾਹਿਦ ਵਾਰਸ ਬਣਾ ਦਿਤਾ। ਹੋਸ਼ ਸੰਭਾਲਦੇ ਹੀ ਕੇਵਲ ਗੁਰਮੁਖੀ ਪੜ੍ਹ ਲਿਖ ਕੇ ਆਪਣੇ ਧਰਮ ਪਿਤਾ ਤਾਇਆ ਜੀ ਦੇ ਸੰਪਰਕ ਵਿਚ ਰਹਿ ਆਤਮਕ ਗਿਆਨ ਪ੍ਰਾਪਤ ਕੀਤਾ ਤੇ ਖ਼ੁਦ ਅੰਮ੍ਰਿਤ ਛਕ ਬਹੁਤ ਸਾਰਿਆਂ ਨੂੰ ਅੰਮ੍ਰਿਤ ਛਕਾ ਗੁਰੂ ਵਾਲਾ ਬਣਾਇਆ। ਆਪਣੇ ਚੌਗਿਰਦੇ ਵਸਦੇ ਲੋਕਾਂ ਨੂੰ ਕੇਵਲ ਗੁਰਮਤ ਨੂੰ ਅਪਨਾਣ ਦਾ ਆਦੇਸ਼-ਉਪਦੇਸ਼ ਦਿਤਾ। ਕਸਬਾ ਹਵੇਲੀਆਂ ਤਹਿਸੀਲ ਐਬਟਆਬਾਦ ਵਿਖੇ ਹੋਈ ਇਕ ਭਾਰੀ ਸਿਖ ਕਾਨਫਰੰਸ ਨੂੰ ਸੰਬੋਧਨ ਕਰਦਿਆਂ ਹਜਾਰਾਂ ਸ਼ਰੋਤਿਆਂ ਨੂੰ ਪੁਰਾਣੇਂ ਰਸਮੋਂ-ਰਿਵਾਜਾਂ ਨੂੰ ਛਡ ਤਥਾ ਵੇਦੀਆਂ ਰਾਹੀਂ ਹੁੰਦੀਆਂ ਲਾਵਾਂ ਦੇ ਬਜਾਏ ਸ੍ਰੀ ਗੁਰੂ ਰਾਮ ਦਾਸ ਜੀ ਦੇ ਦਰਸਾਏ ਗੁਰਮਤ ਫਿਲਾਸਫ਼ੀ ਅਨੁਸਾਰ ਸ਼ਾਦੀਆਂ ਕਰਨ ਦੀ ਪ੍ਰੇਰਨਾਂ ਦਿਤੀ। ਆਪ ਆਪਣੇ ਜੀਵਨ ਕਾਲ ਸਮੇਂ ਦੇ ਪਰਸਿਧ ਦਾਨੀ ਵੀ ਸਨ। ਆਪਣੇ ਤਾਇਆ ਜੀ ਨੂੰ ਆਤਮਕ ਗਿਆਨ ਦੀ ਪ੍ਰਾਪਤੀ ਹੁੰਦੀ ਵੇਖ ਭਾਈ ਜਵਾਹਰ ਸਿੰਘ ਜੀ ਵੀ ਨਾਮ ਖ਼ੁਮਾਰੀ ਦੀ ਸਾਰ ਪ੍ਰਾਪਤ ਕਰਨ ਵਿਚ ਰੁਝ ਗਏ। 1947 ਨੂੰ ਦੇਸ਼ ਦੇ ਹੋਣ ਵਾਲੇ ਵੰਡਾਰੇ ਤੋਂ ਪੈਦਾ ਹੋਣ ਵਾਲੇ ਖਤਰਨਾਕ ਹਾਲਾਤ ਬਾਰੇ ਆਪ ਨੇ ਚੋਖਾ ਚਿਰ ਪਹਿਲਾਂ ਹੀ ਆਪਣੇ ਇਲਾਕੇ ਦੀ ਸਿਖ ਵਸੋਂ ਨੂੰ ਚੌਕਸ ਕਰਦੇ ਹੋਏ ਇਕ ਥਾਂ ਅਕਠੇ ਹੋਣ ਦਾ ਸੰਕੇਤ ਦੇ ਦਿਤਾ ਸੀ।

1964 ਵਿਚਸ: ਅਵਤਾਰ ਸਿੰਘ ਜੀ ਪਾਸ ਰਹਿੰਦੇ ਹੋਏ ਜਦ ਆਪ ਨੇ ਦੁਨਿਆਵੀ ਚੋਲਾ ਛਡਿਆ ਤਾਂ ਪੰਜ ਹਜ਼ਾਰ ਤੋਂ ਵੀ ਅਧਿਕ ਹਿੰਦੂ, ਮੁਸਲਮ ਤੇ ਸਿਖਾਂ ਨੇ ਰਲ ਮਿਲ ਅਗਨੀ ਭੇਟ ਕੀਤਾ ਸੀ।

'ਸਾਸਨ'

# ਠੇਕੇਦਾਰ ਬਲਬੀਰ ਸਿੰਘ ਜੀ ਰੀਣ ਮੁਹਾਲੀ

ਆਪ ਦਾ ਜਨਮ ਭਾਈ ਚਾਰੇ ਦੇ ਪਰਸਿਧ ਹਤੈਸ਼ੀ ਤੇ ਦਰਦ ਮੰਦ ਸੱਚ ਖੰਡ ਨਿਵਾਸੀ ਸ: ਨਰੈਣ ਸਿੰਘ ਜੀ ਦੀ ਧਰਮ ਪਤਨੀ ਸ੍ਰੀ ਮਤੀ ਗੁਰਚਰਨ ਕੌਰ ਜੀ ਦੀ ਕੁਖੋਂ ਪਿੰਡ ਮੁਹਾੜੀ, ਜ਼ਿਲਾ, ਹਜਾਰਾ ਵਿਖੇ 1929 ਵਿਚ ਹੋਇਆ। ਅਰੰਭਕ ਵਿਦਿਆ ਨੇੜੇ ਦੇ ਲਗਦੇ ਪਿੰਡ ਚੰਦੋ-ਮੈਰਾ ਤੋਂ ਹਾਸਲ ਕਰਨ ਮਗਰੋਂ ਆਪਣੇ ਪਿਤਾ (ਜੋ ਐਮ-ਈ- ਐਸ ਦੇ ਮਹਿਕਮੇ ਵਿਚ ਨੌਕਰ ਸਨ) ਜੀ ਪਾਸ ਆ ਗਏ ਤੇ 2 ਸਾਲ ਤੀਕ ਇਸੇ ਮਹਿਕਮੇ ਵਿਚ ਨੌਕਰੀ ਕੀਤੀ।



ਇਸੇ ਦੌਰਾਨ ਦੇਸ਼ ਦੀ ਦੋ ਹਿਸਿਆਂ ਵਿਚ ਵੰਡ ਹੋ ਜਾਣ ਤੇ ਸਣੇ ਪਰਿਵਾਰ ਆਪ ਡੇਰਾ ਬਾਬਾ ਜਸਾ ਸਿੰਘ (ਪਟਿਆਲਾ) ਦੇ ਪੁਰਸ਼ਾਰਥੀ ਕੈਂਪ ਵਿਚ ਆ ਗਏ ਤੇ ਉਜੜ ਕੇ ਆਏ ਦੁਖੀ ਭੈਣ ਭਰਾਵਾਂ ਦੀ ਵਧ ਚੜ ਕੇ ਸੇਵਾ ਕੀਤੀ ਇਸ ਤੇ ਕੈਂਪ ਦੇ ਉਚ ਅਧਿਕਾਰੀਆਂ ਨੇ ਕੈਂਪ ਦੇ ਇਕ ਹਿਸੇ ਦਾ ਕਮਾਂਡਰ ਥਾਪ ਦਿਤਾ ਜਿਸ ਤੋਂ ਪ੍ਰਭਾਵਤ ਹੋ ਆਪ ਨੇ ਦੁਖੀ, ਬੇਕ ਸਾਂ ਤੇ ਬੇ ਸਹਾਰਾਂ ਵਿਅਕਤੀਆਂ ਦੀ ਦੇਖ-ਰੇਖ ਕੀਤੀ। ਕੁਝ ਸਮੇਂ ਮਗਰੋਂ ਮਹਾਰਾਜ ਪਟਿਆਲਾ ਜੀ ਦੀ ਪ੍ਰੇਰਨਾ ਤੇ ਪੰਜ-ਛੇ ਸੋ ਬਰਾਦਰੀ ਦੇ ਘਰਾਂ ਦੇ ਕਲਸੀਆ (ਛਛਰੋਲੀ) ਆ ਵਸਣ ਤੇ ਆਪ ਵੀ ਇਥੇ ਜੈਹਦਰ ਵਿਚ ਆ ਵਸੇ ਜਿਸ ਦੌਰਾਨ ਆਪ ਦੀ ਸ਼ਾਦੀ ਬੀਬੀ ਸਤਵੰਤ ਕੌਰ ਸਪੁਤਰੀ ਸ: ਰਵੇਲ ਸਿੰਘ ਜੀ ਨਾਲ ਹੋਈ।

ਦਿਲੀ ਵਿਖੇ ਖੋਹਲੇ ਹੋਟਲ ਦਾ ਕਾਰੋਬਾਰ ਨਾ ਚਲਣ ਕਾਰਨ ਆਪ ਨੇ ਪਟਿਆਲੇ ਜਾ ਆਪਣੇ ਇਕ ਨਿਜ਼ੀ ਦੋਸਤ (ਸ: ਮਾਨ ਸਿੰਘ) ਨਾਲ ਮਿਲ ਚੌਕ ਅਨਾਰਦਾਨਾ ਵਿਖੇ ਹੋਟਲ ਦਾ ਕੰਮ ਸ਼ੁਰੂ ਕੀਤਾ। ਚੰਗੀਗੜ ਦੀ ਉਸਾਰੀ ਸਮੇਂ ਇਥੇ ਆ ਪੀ-ਜੀ-

ਆਈ ਹਸਪਤਾਲ ਵਿਖੇ ਸਾਈਕਲ ਸਟੈਂਡ ਦੀ ਠੇਕੇਦਾਰੀ ਸ਼ੁਰੂ ਕੀਤੀ ਤੇ 1962-1963 ਵਿਚ ਬਾਵਾ ਹਰੀ ਸਿੰਘ ਜੀ ਨਾਲ ਸੰਪਰਕ ਹੋ ਜਾਣ ਤੇ ਉਨ੍ਹਾਂ ਨੇ ਆਪਣੇ ਅਸਰ ਰਸੂਖ ਨਾਲ ਹਸਪਤਾਲ ਵਿਚ ਮਰੀਜ਼ਾਂ ਲਈ ਰਾਸ਼ਨ ਸਪਲਾਈ ਕਰਨ ਦਾ ਠੇਕਾ ਲੈ ਲਿਆ ਜੋ ਚੰਗਾ ਲਾਹੇ ਵੰਦ ਰਿਹਾ । 1974-75 ਵਿਚ (11-12 ਸਾਲਾਂ ਉਪਰੰਤ) ਆਪ ਨੇ ਠੇਕੇਦਾਰੀ ਛਡ ਹਸਪਤਾਲ ਦੀਆਂ ਸਾਰੀਆਂ (8-9) ਕੈਨਟੀਨਾਂ ਦਾ ਕੰਮ ਸਭਾਲ ਲਿਆ ਜਿਨਾਂ ਵਿਚ 45-50 ਕਾਰੀਗਰ ਤੇ ਵਰਕਰ ਕੰਮ ਕਰ ਕੇ ਆਪਣੇ ਪਰਿਵਾਰਾਂ ਲਈ ਰੋਟੀ ਕਮਾ ਰਹੇ ਹਨ । ਕੁਝ ਸਾਲ ਪਹਿਲਾਂ ਆਪ ਨੇ ਮੁਹਾਲੀ ਸ਼ਹਿਰ ਵਿਖੇ ਇਕ ਢਾਈ ਮੰਜ਼ਲਾ ਆਲੀਸ਼ਾਨ ਕੋਠੀ ਬਣਵਾ ਸਣੇ ਪਰਿਵਾਰ ਇਥੇ ਆ ਵਸੇ । ਨਵੰਬਰ 1984 ਦੇ ਦੰਗਿਆਂ ਕਾਰਨ ਜਦ ਸੈਂਕੜੇ ਸਿਖ ਘਰਾਨੇ ਭੈ ਭੀਤ ਹੋ ਪੰਜਾਬ ਵਿਚ ਸਹਾਰੇ ਦੀ ਤਲਾਸ਼ ਵਿਚ ਮਾਰੇ-ਮਾਰੇ ਫਿਰ ਰਹੇ ਸਨ ਤਾਂ ਠੇਕੇਦਾਰ ਜੀ ਨੇ ਉਹਨਾਂ ਪਾਸ ਆਏ ਦਰਜਨਾਂ ਪਰਿਵਾਰਾਂ ਨੂੰ ਆਪਣੀ ਕੋਠੀ ਵਿਚ ਟਿਕਾ ਉਹਨਾਂ, ਲਈ ਲੰਗਰ ਪਰਸਾਦ ਦਾ ਸਾਰਾ ਖਰਚਾ, ਜੋ ਹਜ਼ਾਰਾਂ ਵਿਚ ਬੈਠਿਆ, ਆਪ ਨੇ ਖਿੜੇ ਮਥੇ ਬਰਦਾਸ਼ਤ ਕੀਤਾ । ਆਪਣੀ ਕੋਠੀ ਵਿਚ ਸ਼ਰਨ ਦੇਣ ਬਾਰੇ ਜਦ ਪੰਜਾਬ ਦੀ ਵਕਤੀ ਸਰਕਾਰ ਨੂੰ ਪਤਾ ਚਲਿਆ ਤਾਂ ਸਰਕਾਰੀ ਅਧਿਕਾਰੀਆਂ ਨੇ ਸ: ਬਲਬੀਰ ਸਿੰਘ ਤੇ ਉਹਨਾਂ ਦੇ ਬਚਿਆਂ ਨੂੰ ਡਰਾਨ-ਧਮਕਾਨ ਦਾ ਕੋਝਾ ਯਤਨ ਕਰਦੇ ਹੋਏ ਕੋਠੀ ਵਿਚੋਂ ਸਭੀ ਦੁਖੀਆਂ ਨੂੰ ਨਿਕਾਲ ਦੇਣ ਦਾ ਹੁਕਮ ਦਿਤਾ ਪਰ ਠੇਕੇਦਾਰਾ ਜੀ ਨੇ ਇਸ ਡਰਾਵੇ ਦੀ ਕੋਈ ਪ੍ਰਵਾਹ ਨਾ ਕਰਦੇ ਹੋਏ ਜਦ ਤੀਕ ਕਿ ਦੰਗਾ ਪੀੜਤ ਆਪਣੀ ਮਰਜ਼ੀ ਨਾਲ ਇਨ੍ਹਾਂ ਪਾਸ ਰਹੇ ਪੂਰੀ ਹਮਦਰਦੀ ਨਾਲ ਉਹਨਾਂ ਲੋਕਾਂ ਦੀ ਤਨ-ਮਨ ਤੇ ਧਨ ਨਾਲ ਸੇਵਾ ਕੀਤਾ । ਆਪ ਦੇ ਦੋ ਬਚੇ, ਇਕ ਬੀ ਏ ਕਰਕੇ ਪਿਤਾ ਦਾ ਹਥ ਵਟਾ ਰਿਹਾ ਹੈ ਤੇ ਦੂਜਾ ਹਾਈ ਕਲਾਸ ਵਿਚ ਪੜ ਰਿਹਾ ਹੈ ।

## ਸ. ਲਛਮਣ ਸਿੰਘ ਜੀ ਰੀਹਨ ਨਵੀਂ ਦਿਲੀ

ਆਪ ਦਾ ਜਨਮ 1-4-1914 ਵਿਚ ਸ: ਅਮੀਰ ਸਿੰਘ ਰੀਹਨ ਜਾਬੇ (ਜ਼ਿਲਾ ਹਜ਼ਾਰਾ) ਵਾਲਿਆਂ ਦੇ ਗਰਿਹ ਵਿਖੇ ਹੋਇਆ । ਮਾਸੂਮਣੀ ਅਵਸਥਾ ਵਿਚ ਹੀ ਗੁਰਮੁਖੀ ਵਿਦਿਆ ਤੇ ਗੁਰਬਾਣੀ ਆਪਣੇ ਪੂਜ ਪਿਤਾ ਜੀ ਤੋਂ ਗ੍ਰਹਿਣ ਕੀਤੀ । 1931 ਵਿਚ ਐਬਟਾਅਬਾਦ ਜਾ ਪੋਲੀਸ ਵਿਚ ਭਰਤੀ ਹੋ ਗਏ ਤੇ ਸਰਵਿਸ ਦੋਰਾਨ ਹੀ ਦਸਵੀ ਵੀ ਪਾਸ ਕਰ ਲਈ । 1937 ਵਿਚ ਬਹਾਦਰੀ ਦਖਾਣ ਤੇ ਪੋਲੀਸ ਮੈਡਲ ਨਾਲ ਸਨਮਾਨਤ ਕੀਤੇ ਗਏ । ਸਮੇਂ ਸਮੇਂ ਕਈ ਹੋਰ ਮੈਡਲ ਤੇ Commendation

Certificates ਪ੍ਰਾਪਤ ਕੀਤੇ। 1938 ਵਿਚ ਆਪ ਨੂੰ ਹੈਡ ਕਾਂਸਟੇਬਲ ਨਿਯੁਕਤ ਕੀਤਾ ਗਿਆ । 1947 ਦੀ ਮੁਲਕੀ ਵੰਡ ਕਾਰਨ ਆਪ ਦਿਲੀ ਵਿਚ ਆ ਵਸੇ ਤੇ ਇਥੋਂ ਦੀ ਪੋਲੀਸ ਫ਼ੋਰਸ Join ਕਰ ਲਈ ਅਥਵਾ 1970 ਵਿਚ ਜਦ ਕਿ ਆਪ ਸੱਬ-ਇੰਸਪੈਕਟਰ ਦੀ ਪੋਸਟ ਤੇ ਸਨ Service Tenure ਭਾਵ ਕਾਰਜ ਕਾਲ ਸਮਾਪਤ ਹੋ ਜਾਣ ਤੇ 1970 ਵਿਚ ਹੀ ਆਪ ਰੀਟਾਇਰ ਹੋਏ। ਸ: ਲਛਮਣ ਸਿੰਘ ਰਹੇ ਤਾਂ 39 ਸਾਲ ਤੀਕ ਪੋਲੀਸ ਦੇ ਮਹਿਕਮੇ ਵਿਚ ਪਰ ਪਰਤੀਤ ਇੰਜ ਹੁੰਦਾ ਹੈ ਕਿ ਆਪ ਜਿਵੇਂ ਸਿਖ ਧਰਮ ਦੇ ਉਪਦੇਸ਼ਕ ਰਹੇ ਹੋਣ। ਪ੍ਰਮਾਣ ਵਜੋਂ ਗਾਹੇ-ਬਗਾਹੇ ਸਮਾਚਾਰ ਵਿਚ ਉਹਨਾਂ ਦੇ ਪ੍ਰਕਾਸ਼ਤ ਹੁੰਦੇ ਲੇਖ ਪੂਰਵ ਲਿਖੇ ਦੀ ਸ਼ਾਹਦੀ ਵਜੋਂ ਕਾਫ਼ੀ ਹਨ। ਰੀਹਣ ਸਾਹਿਬ ਦੀ ਧਾਰਮਕ ਰੁਚੀ ਤੇ ਗੁਰਬਾਣੀ ਦੇ ਗਿਆਨ ਖੇਤਰ ਵਿਚ ਬਾਹਲੇ ਬੋਧ ਦੇ ਅੰਤਰਗਤ ਆਪ ਨਾ ਕੇਵਲ ਆਪਣੇ ਭਾਈਚਾਰੇ ਤੇ ਆਲੇ-ਦੁਆਲੇ ਵਿਚ ਹੀ ਸਗੋਂ ਆਪਣੇ ਡੀਪਾਰਟਮੈਂਟ ਦੇ ਸਹਿਕਾਰੀਆਂ ਵਿਚ ਵੀ ਬੜੀ ਇਜ਼ਤ ਤੇ ਆਦਰ ਸਤਕਾਰ ਨਾਲ ਦੇਖੇ ਜਾਂਦੇ ਹਨ। ਆਪ ਬਰਾਦਰੀ ਵਿਚ ਵੱਧ ਚੜ ਕੇ ਹਿਸਾ ਲੈਂਦੇ ਹਨ । ਆਪ ਦੀਆਂ ਤਿੰਨ ਲੜਕੀਆਂ ਤੇ ਤਿੰਨ ਲੜਕੇ ਹਨ ਜੋ ਸਭੀ ਸ਼ਾਦੀ ਸ਼ੁਦਾ ਹਨ। ਆਪ ਆਪਣੇ ਸੁੰਦਰ ਮਕਾਨ ਵਾਕਿਆ G. Block ਹਰੀ ਨਗਰ ਨਵੀਂ ਦਿਲੀ ਵਿਖੇ ਰਹਿੰਦੇ ਹਨ।



# ਸ: ਮਹਿਤਾਬ ਸਿੰਘ ਜੀ ਰੀਹਣ

ਜ਼ਿਲਾ ਮੁਜ਼ਫ਼ਰਾਬਾਦ ਦੇ ਇਕ ਪਿੰਡ ਵਿਖੇ ਸ: ਗੋਪਾਲ ਸਿੰਘ ਦੇ ਘਰ 1928 ਨੂੰ ਆਪ ਦਾ ਜਨਮ ਹੋਇਆ । ਮੁਕਾਮੀ ਸਕੂਲ ਤੋਂ ਵਿਦਿਆ ਪ੍ਰਾਪਤ ਕਰਨ ਦੇ ਨਾਲ-ਨਾਲ ਜਿਥੇ ਆਪਣੇ ਪੂਜ ਪਿਤਾ ਦੀ ਖੇਤੀ ਬਾੜੀ ਵਿਚ ਹਥ ਵਟਾਂਦੇ ਉਥੇ ਸਵੇਰੇ ਸ਼ਾਮ ਗੁਰਦਵਾਰੇ ਦੀ ਹਾਜ਼ਰੀ ਭਰ ਗਰੰਥੀ ਸਾਹਿਬ ਤੋਂ ਧਾਰਮਕ ਵਿਦਿਆ ਵੀ ਪ੍ਰਾਪਤ ਕਰਦੇ।

ਆਪ 19 ਕੁ ਸਾਲ ਦੇ ਹੀ ਸਨ ਕਿ ਅਕਤੂਬਰ 1947 ਵਿਚ ਆਪ ਦੇ ਜ਼ਿਲੇ

ਰਸਤੇ ਤੋਂ ਭਟਕ ਗਏ ਜਿਸ ਸਦਕੇ ਪਹਿਲਾਂ ਸ਼ੌਕ ਪੂਰਾ ਕਰਨ ਤੇ ਹੁਣ Medical Grounds ਤੇ ਉਹਨਾਂ ਨੂੰ ਆ ਟਿਕਣਾ ਪਿਆ।

ਸ਼ਸ਼ਤਰ ਵਿਦਿਆ : ਦਿਲੀ ਆਣ ਉਪ੍ਰੰਤ ਆਪਣੀ ਰਖਿਆ ਲਈ ਇਸ Art ਨੂੰ ਲਾਭ ਦਾਇਕ ਸਮਝਦੇ ਹੋਏ ਆਪ ਨੇ ਪਹਿਲਾਂ ਗਿ: ਸਰਵਣ ਸਿੰਘ ਤੇ ਫਿਰ ਭਾਈ ਬੇਅੰਤ ਸਿੰਘ ਬਿਰਦੀ ਜੀ ਤੋਂ ਹਾਸਲ ਕਰਨ ਮਗਰੋ ਆਪਣੇ ਸ਼ਸਤਰ ਆਚਾਰੀਆ ਤੋਂ ਅਨੁਮਤੀ ਲੈ ਦਿਲੀ ਦੇ ਬਹੁਤ ਸਾਰੇ ਯੁਵਕਾਂ, ਕਈ ਬੀਬੀਆਂ, ਛਛਰੌਲੀ, ਬਲਾ ਝੋਰ, ਖਾਰਵਨ ਅਥਵਾ ਪਟਿਆਲਾ ਦੇ ਖ਼ਾਲਸਾ ਬੀਰਾਂ ਨੂੰ ਜੀ ਖੋਹਲ ਕੇ ਇਹ ਗੜ੍ਹੇ ਵੰਡੇ।

ਸਿਆਸਤ ਵਿਚ ਹਿੱਸਾ : ਆਪ ਦੀ ਰੁਚੀ ਮੁਢ (ਪੰਜਾਵੀਂ ਕਲਾਸ) ਤੋਂ ਹੀ ਭਾਰਤ ਦੀ ਰਾਜ ਨੀਤੀ ਵਲ ਖਿਚੀ ਹੋਈ ਸੀ। ਦੇਸ਼ ਵਾਸੀਆਂ ਖ਼ਾਸ ਕਰ ਇੰਡੀਅਨ ਨੈਸ਼ਨਲ ਕਾਂਗਰਸ ਤੇ ਅਕਾਲੀ ਪਾਰਟੀ ਦੇ ਨਿਹੱਥੇ ਵਰਕਰਾਂ ਤੇ ਆਏ ਦਿਨ ਗੋਰੀ ਸਰਕਾਰ ਤੇ ਉਸ ਦੇ ਪਿਠੂਆਂ ਵਲੋਂ ਢਾਏ ਜਾਂਦੇ ਅਤਿਆਚਾਰਾਂ ਨੂੰ ਪੜ ਸੁਣ ਸਾਸਨ ਜੀ ਦਾਬੇ ਬਸ ਤੇ ਮਾਸੂਮਣਾ ਹਿਰਦਾ ਕੁਰਲਾ ਉਠਦਾ ਸੀ । 1940 ਵਿਚ ਦੇਸ਼ ਪੂਜਾ ਪੰਡਤ ਨਹਿਰੂ ਦੇ ਇਲਾਕਾ ਗ਼ੈਰ ਦੇ ਦੌਰੇ ਸਮੇਂ ਉਥੋਂ ਦੇ ਸੁਤਰੇ ਬੇਮੁਹਾਰ ਪਠਾਣਾਂ ਵਲੋਂ ਹਮਲੇ ਸਮੇਂ ਜਿਥੇ ਸਰਹੱਦੀ ਗਾਂਧੀ ਤੇ ਬੇਸ਼ੁਮਾਰ ਸੁਰਖ਼ਪੋਸ਼ ਪੰਡਤ ਜੀ ਦੀ ਢਾਲ ਬਣਨ ਤੇ ਪਠਾਣਾਂ ਦੇ ਪਥਰਾਓ ਨਾਲ ਜ਼ਖਮੀ ਹੋਏ ਉਥੇ ਖ਼ਾਲਸਾ ਹਾਈ ਸਕੂਲ ਤੋਂ 15–16 ਵਿਦਿਆਰਥੀਆਂ ਨਾਲ ਗਏ ਪ੍ਰੇਮ ਸਿੰਘ ਦੇ ਮਥੇ ਨੂੰ ਵੀ ਇਕ ਪੱਥਰ ਆ ਚੁਮਿਆ। ਰਾਵਲ ਪਿੰਡੀ ਆ ਸਾਸਨ ਜੀ ਪਹਿਲਵਾਨ ਹਰੀ ਚੰਦ ਦੇ ਸ਼ਕਤੀ ਦਲ (ਇਹ ਦਲ ਤੇ ਅਕਾਲ ਸੈਨਾ ਖ਼ਾਕ ਸਾਰ ਪਾਰਟੀ ਦੇ ਮੁਕਾਬਲੇ ਵਜੂਦ ਵਿਚ ਆਏ ਸਨ) ਵਿਚ ਸ਼ਾਮਲ ਹੋਏ ਤੇ ਫ਼ਿਰ ਦਿਲੀ ਆ ਸ਼ਰੋਮਣੀ ਅਕਾਲੀ ਦਲ ਦੇ ਸਥਾਪਤ ਕੀਤੇ ਸ਼ਹੀਦੀ ਦਲ, ਜਿਸ ਦਾ ਮੁਖ ਉਦੇਸ਼ ਮੁਸਲਮ ਲੀਗ ਦੀ ਨੀਮ ਫ਼ੌਜੀ ਜਮਾਤ ਮੁਸਲਿਮ ਨੈਸ਼ਨਲ ਗਾਰਡਸ ਦੀਆਂ ਖ਼ਰ ਮਸਤੀਆਂ ਤੋਂ ਸੁਤੰਤਰ ਰਖ ਸਹਿਮੇ ਹੋਏ ਹਿੰਦੂ ਸਿਖਾਂ ਵਿਚ ਮੁੜ ਸਾਹਸ ਤੇ ਵਿਸ਼ਵਾਸ ਪੈਦਾ ਕਰਨਾ, ਦਿਲੀ ਪ੍ਰਸ਼ਾਸਨ ਨੂੰ ਨੇਤਕ ਮਿਲ ਵਰਤਨ ਦੇਣ ਅਥਵਾ ਕੌਮੀ ਲੀਡਰਾਂ ਦੀ ਨੀਤੀ ਨੂੰ ਅਪਨਾਣਾ ਸੀ, ਵਿਚ ਸ਼ਾਮਲ ਹੋਣ ਤੇ ਕਰੋਲ ਬਾਗ਼ ਏਰੀਆ ਕਮਾਂਡਰ ਨਿਯੁਕਤ ਕੀਤੇ ਗਏ।

11-3-47 ਨੂੰ ਸ਼ਹੀਦੀ ਦਲ ਵਲੋਂ, ਹਿੰਦੂ ਸਿਖਾਂ ਦੇ ਸਹਿਯੋਗ ਨਾਲ Anti Pakstan Day ਮਨਾਂਦੇ ਹੋਏ ਦਿਲੀ ਬੰਦ ਨੂੰ ਸਫ਼ਲ ਹੋਇਆ ਵੇਖ ਮੁਸਲਮ ਲੀਗ ਨੇ ਵੀ 23-3-47 ਨੂੰ Pakistan Day ਦਾ ਸ਼ੋਸ਼ਾ ਛੋੜ ਜਾਮਾ ਮਸਜਿਦ ਸਾਹਮਣੇ ਦੇ ਉਰਦੂ ਪਾਰਕ ਵਿਖੇ ਤਿੰਨ ਵਜੇ ਜਲਸਾ, ਜਿਸ ਵਿਚ ਕਾਇਦੇ ਆਜ਼ਮ ਮਿਸਟਰ ਜਨਾਹ ਨੇ ਵੀ ਬੋਲਣਾ ਸੀ, ਕਰਨਾ ਚਾਹਿਆ ਪਰ ਉਸ ਤੋਂ ਕੁਝ ਹੀ ਦੇਰ ਪਹਿਲਾਂ ਜਦ ਚੰਦ ਦੇਸ਼ ਭਗਤ ਏਸ਼ੀਅਨ ਕਾਨਫਰੰਸ ਵਿਚ ਸ਼ਾਮਲ ਹੋਣ ਜਾ ਰਹੇ ਸਨ ਕਿ ਹਰੇ

ਦੇ ਪਿੰਡਾਂ ਉੱਤੇ ਪਾਕੀ ਫ਼ੌਜ ਤੇ ਕਬਾਇਲੀ ਪਠਾਣਾਂ ਦੇ ਹਮਲੇ ਦੇ ਅੰਤਰ ਗਤ 80-85 ਪ੍ਰਤਿਸ਼ਤ ਬਰਾਦਰੀ ਸਿਖ ਵਸੋਂ ਨੂੰ ਸ਼ਹੀਦ ਕਰ ਦਿਤਾ ਗਿਆ ਜਿਨ੍ਹਾਂ ਵਿਚ ਕਿ ਆਪ ਦੇ ਪਿਤਾ ਵੀ ਸ਼ਾਮਲ ਸਨ ਪਰ ਬਾਕੀ ਦੇ ਮੈਂਬਰਜ਼ ਬੜੀ ਮੁਸ਼ਕਿਲ ਬਚ ਬਚਾ ਦਿਲੀ ਆ ਗਏ ।

ਪੀ ਬਲਾਕ ਦੇ ਸਾਹਮਣੇ ਵਾਲੀ ਮਾਰਕਟ ਵਿਖੇ ਹੋਟਲ (ਚਾਹ) ਦਾ ਚੰਗਾ ਕੰਮ ਚਲ ਪਿਆ ਪਰ ਮਾਰਕਟ ਨੂੰ ਤੋੜ ਦਿਤੇ ਜਾਣ ਤੇ ਆਪ ਨੂੰ ਕਦਵਾਈ ਨਗਰ ਦੀ ਮਾਰਕਟ ਵਿਖੇ ਦੁਕਾਨ ਅਲਾਟ ਹੋ ਜਾਣ ਤੇ ਆਪ ਨੇ ਮਿਠਾਈ ਤੇ ਚਾਹ ਪਾਣੀ ਦਾ ਧੰਦਾ ਸ਼ੁਰੂ ਕਰ ਦਿਤਾ ਫ਼ਿਰ ਉਥੇ ਹੀ ਇਕ ਹੋਰ ਦੁਕਾਨ ਆਟੇ ਦੀ ਚੱਕੀ ਚਾਲੂ ਕਰ ਦਿਤੀ । ਅਣਥਕ ਮਿਹਨਤ ਤੇ ਗੁਰੂ ਘਰ ਤੇ ਨਿਸ਼ਚਾ (ਆਪ ਰੋਜ਼ਾਨਾ ਬੰਗਲਾ ਸਾਹਿਬ ਦੀ ਹਾਜ਼ਰੀ ਭਰਦੇ ਹਨ) ਰਖਣ ਦੇ ਫਲ ਸਰੂਪ ਅਥਵਾ ਸਾਰੇ ਬੱਚੇ ਹੋਸ਼ਿਆਰ ਹੋਣ ਕਰਕੇ ਇਹਨਾਂ ਨੇ ਯੂਸਫ਼ ਸਰਾਏ ਵਿਖੇ ਟਾਇਰ ਸੋਲਿੰਗ ਤੇ ਨਵੇਂ ਪੁਰਾਣੇ ਟਾਇਰਾਂ ਦੀ ਖ਼ਰੀਦ ਫਰੋਖ਼ਤ ਵੀ ਸ਼ੁਰੂ ਕਰ ਦਿਤੀ ਅਥਵਾ ਇਸ ਤੋਂ ਛੁਟ 2-3 ਟੂਰਿਸਟ ਬਸਾਂ ਵੀ ਚਾਲੂ ਕੀਤੀਆਂ ਹਨ, ਜਿਸ ਤੇ ਦਾਤੇ ਦੀ ਕਿਰਪਾ ਸਦਕੇ ਕਾਫ਼ੀ ਆਸੂਦਾ ਹਾਲ ਹਨ ।

ਸ: ਜੀ ਜਿਥੇ ਬੜੇ ਸੁਘੜ-ਸਿਆਣੇ ਕਾਰੋਬਾਰੀ ਹਨ ਤੇ ਗੁਰੂ ਘਰ ਦੇ ਨਿਰਮਾਣ ਸੇਵਕ ਹਨ ਉਥੇ ਉਹ ਆਪਣੀ ਬਰਾਦਰੀ ਖ਼ਾਸ ਕਰ ਰਿਆਸਤ ਜੰਮੂ ਕਸਮੀਰ ਭਾਈ ਚਾਰੇ ਵਿਚ ਬੜੇ ਪਿਆਰੇ ਸਨਮਾਨੇ ਜਾਂਦੇ ਹਨ । ਮਾਲਵੀਆਂ ਨਗਰ ਵਿਖੇ ਆਪਣੀ ਸ਼ਾਨਦਾਰ ਕੋਠੀ ਵਿਖੇ ਰਿਹਾਇਸ਼ ਰਖਦੇ ਹਨ ।

## ਸ. ਜਸਵੰਤ ਸਿੰਘ ਈਸਰ ਮੁਬਾਰਕ ਪੁਰ ਅਲਵਰ



ਆਪ ਦਾ ਜਨਮ ਸੀਰ ਪਿੰਡ ਦੀ ਬਸਤੀ ਸੰਧ ਜ਼ਿਲਾ ਹਜ਼ਾਰਾ ਦੇ ਵਾਸੀ ਭਾਈ ਰੂਪ ਸਿੰਘ ਦੇ ਗ੍ਰਿਹ ਵਿਖੇ ਹੋਇਆ । ਪਿੰਡ ਦੇ ਗੁਰਦਵਾਰੇ ਦੀ ਸੇਵਾ ਸੰਭਾਲ ਆਪ ਦੇ ਪੂਜ ਪਿਤਾ ਵਲੋਂ ਕਰਦੇ ਹੋਣ ਕਰਕੇ ਆਪ ਤੇ ਵੀ ਕਾਫ਼ੀ ਪ੍ਰਭਾਵ ਪਿਆ ਜਿਸ ਤੇ ਗੁਰਦਵਾਰਾ ਸਾਹਿਬ ਵਿਖੇ ਝਾੜੂ ਦੇਣਾ ਤੇ ਜੋੜਿਆਂ ਦੀ ਸੇਵਾ ਆਪਣੇ ਜ਼ਿਮੇ ਲੈ ਰਖੀ ਸੀ ਬਚਪਨ ਤੋਂ ਹੀ ਇਸ ਕੁਝ ਦੇ ਹੋਣ ਕਾਰਨ ਆਪ ਦੀ ਰੁਚੀ ਕਥਾ ਵਿਆਖਿਆ ਕਰਨਾ, ਤਥਾ ਧਾਰਮਿਕ ਪੁਸਤਕਾਂ ਦਾ ਅਧਿਐਨ ਕਰਨ ਨਾਲ ਜੁੜੀ ਹੋਈ ਹੈ । ਆਪ ਦੇ ਦਾਦਾ ਭਾਈ ਹਰੀ ਸਿੰਘ ਬੜੀ ਕਰਨੀ ਵਾਲੇ ਪਰਮ ਪੁਰਖ ਸਨ । ਸੱਬ

ਦੇ ਚਸ਼ਮੇ ਸਥਿਤ ਆਪ ਦੀ ਸਮਾਧ ਬਣੀ ਹੋਈ ਸੀ। ਲੋਕ ਆਪਣੀਆਂ ਮੰਗੀਆਂ ਮੁਰਾਦਾਂ ਪੂਰੀਆਂ ਹੋ ਜਾਣ ਤੇ ਮਿਠੀਆਂ ਰੋਟੀਆਂ ਦਾ ਪ੍ਰਸ਼ਾਦ ਨਜ਼ਰਾਨੇ-ਸ਼ੁਕਰਾਨੇ ਵਜੋਂ ਵਰਤਾਂਦੇ ਸਨ ਤਥਾ ਸਮਾਧ ਤੇ ਸਾਲ ਵਿਚ ਦੋ ਵੇਰ ਖੁਲਾ ਲੰਗਰ ਹੋਇਆ ਕਰਦਾ ਸੀ।

ਆਪ 1955 ਤੋਂ 1960 ਤੀਕ ਆਪਣੇ ਪਿੰਡ ਦੇ ਸਰਪੰਚ ਰਹੇ ਤੇ ਚੰਗਾ ਨਾਮਣਾ ਖਟਿਆ। ਆਪ ਮੁਕਾਮੀ ਗੁਰਦਵਾਰੇ ਦੇ ਪਰਧਾਨ ਰਹਿ ਚੁਕੇ ਹਨ ਅਥਵਾ ਆਪ ਦੇ ਭਾਈ ਸ: ਮਦਨ ਸਿੰਘ ਵੀ ਗੁਰਦਵਾਰੇ ਦੇ ਪ੍ਰਧਾਨ ਰਹੇ। ਆਪ ਦੀ ਧਰਮ ਪਤਨੀ ਸਰਦਾਰਨੀ ਮਹਿੰਦਰ ਕੌਰ 1965 ਤੋਂ 1970 ਤੀਕ ਪਿੰਡ ਦੀ ਪੰਚਾਇਤ ਦੇ ਪੰਚ ਰਹੇ। 1947 ਵਿਚ ਸ: ਦੁਰਲਭ ਸਿੰਘ ਜੀ ਐਕਸ ਐਮ. ਐਲ. ਏ. (ਜੋ ਪਰਲੋਕ ਗਮਨ ਕਰ ਚੁਕੇ ਹਨ) ਨਾਲ ਮਿਲ ਕੇ ਆਪ ਨੇ ਜ਼ਮੀਨਾਂ ਅਲਾਟ ਕਰਾਈਆਂ ਤਥਾ ਬਰਾਦਰੀ ਦੇ ਭਰਾਵਾਂ ਦੇ ਨਵੇਂ ਪਟੇ ਕਰਵਾਏ।

## ਭਾਈ ਚਾਰੇ ਦੇ ਉਹਨਾਂ ਚੰਦ ਪ੍ਰਸਿਧ ਵਿਅਕਤੀਆਂ, ਜਿਨ੍ਹਾਂ ਦੇ ਜੀਵਨ ਬ੍ਰਿਤਾਂਤ ਜਤਨ ਕਰਨ ਤੇ ਵੀ ਮਿਲ ਨਾਂ ਪਾਏ ਯਾ ਫਿਰ ਬਹੁਤ ਲੇਟ ਪੁਜਣ ਕਾਰਨ, ਤੇ ਪੁਸਤਕ ਦੇ ਪੰਨਿਆਂ ਦੀ ਥੁੜ ਕਰਕੇ ਛਪ ਨਹੀਂ ਪਾਏ ਨਾਲ, ਜਾਣ ਪਛਾਣ।

Lt. Gen. (Rtd) ਐਮ. ਐਲ. ਛਿਬਰ ਆਪ ਪਰਮ ਗੁਰ ਸਿਖ ਸ਼ਹੀਦ ਭਾਈ ਮਤੀ ਦਾਸ ਜੀ ਦੇ ਵਿਰਸੇ ਤੋਂ ਹਨ ਜੋ ਭਾਰਤੀ ਥੱਲ ਸੈਨਾਂ ਦੇ ordnance Branch ਦੇ ਡਾਇਰੈਕਟਰ ਜਨਰਲ ਦੀ ਉਚ ਪਦਵੀ ਤੋਂ ਸੇਵਾ ਨਿਵਰਤ ਹੋਏ।

Lt. Gen. (Rtd) ਮੋਹਨ ਲਾਲ ਬਾਲੀ : ਆਪ ਨੇ ਮੁਢਲਾ ਗਿਆਨ (ਦਸਵੀਂ) ਐਬਟਆਬਾਦ ( ਜ਼ਿਲੇ ਹਜ਼ਾਰੇ ) ਦੇ DAV ਹਾਈ ਸਕੂਲ ਤੋਂ 1941 ਵਿਚ ਸਮਾਪਤ ਕੀਤਾ ਤੇ ਫਿਰ ਉਚ ਵਿਦਿਆ ਪ੍ਰਾਪਤ ਕਰ ਕੇ ਇੰਡੀਅਨ ਕਮਿਸ਼ਨ, ਭਾਰਤੀ ਫੌਜ ਦੀ ਥੱਲ ਸੈਨਾ ਵਿਚ ਹਾਸਲ ਕੀਤਾ। ਸਰਵਿਸ ਦੌਰਾਨ ਕਈ ਲੜਾਈਆਂ ਵਿਚ ਹਿਸਾ ਲੈ ਨਾਮਣਾ ਖਟਿਆ ਅਥਵਾ ਆਪਣੀ ਸੂਝ ਸ਼ਕਤੀ ਤੇ ਕਠਨ ਮਿਹਨਤ ਸਦਕੇ ਆਰਮੀ ਹੈਡ ਕਵਾਰਟਰਜ਼ ਦੀ A.G. Branch ਦੇ ਆਪ ਐਜੂਟੈਂਟ ਜਨਰਲ ਦੀ ਪੋਸਟ ਤੇ ਰਹਿ ਰੀਟਾਇਰ ਹੋਏ।

Maj Gen. (Rtd) ਗੁਰਬਖਸ਼ ਸਿੰਘ ਸਾਸਨ (VSM) : ਜਨਰਲ ਸਾਸਨ ਭਾਰਤੀ ਸੈਨਾ ਦੇ Ord Corps ਵਿਚ ਅਫ਼ਸਰ ਭਰਤੀ ਹੋਏ ਤੇ ਕਈ ਜੰਗੀ ਮੁਹਾਜ਼ਾਂ ਤੇ ਵੈਰੀ ਦੀਆਂ ਫ਼ੌਜਾਂ ਨਾਲ ਲੋਹਾ ਲੈ ਜਿਤਾਂ ਪ੍ਰਾਪਤ ਕੀਤੀਆਂ ਜਿਸ ਸਦਕੇ

ਜਿਥੇ ਆਪ ਨੇ ਕਥਿਤ ਰੁਤਬੇ ਨੂੰ ਹਾਸਲ ਕੀਤਾ ਉਥੇ ਵਸ਼ਿਸ਼ਟ ਸੇਵਾ ਮੈਡਲ ਦੇ ਪਰੁਸਕਾਰ ਨਾਲ ਵੀ ਸਨਮਾਨਤ ਹੋਏ।

Grup. Capt. (Rtd) ਗੁਰਬਚਨ ਸਿੰਘ : ਆਪ ਸ: ਗਿਆਨ ਸਿੰਘ ਆਫ਼ ਨਲੂਛੀ (ਜੰਮੂ) ਦੇ ਸਪੁਤਰ ਤੇ ਡਾ: ਜਸਵੰਤ ਸਿੰਘ M.B.B.S., ਆਜ਼ਾਦ ਮਾਰਕਿਟ ਦਿਲੀ ਦੇ ਭਰਾਤਾ ਹਨ। ਆਪ ਕਾਫੀ ਸਮੇਂ ਤੀਕ ਭਾਰਤੀ ਹਵਾਈ ਸੈਨਾ ਵਿਚ ਨੌਕਰੀ ਕਰਨ ਮਗਰੋਂ ਸੇਵਾ ਨਿਵਿਰਤ ਹੋ, No. 11, ਭਗਵਾਨ ਦਾਸ ਰੋਡ, ਨਵੀਂ ਦਿਲੀ ਵਿਖੇ ਰਿਹਾਇਸ਼ ਰਖਦੇ ਹਨ।

Wg.Cdr. ਰਾਕੇਸ਼ ਸ਼ਰਮਾ : ਸੁਤੰਤਰ ਭਾਰਤ ਦੀ ਹਵਾਈ ਸੈਨਾ ਦੇ ਆਪ ਪਹਿਲੇ ਪੁਲਾੜ ਯਾਤਰੀ ਹਨ ਜਿਨ੍ਹਾਂ ਨੇ ਅਕਾਸ਼ ਦੇ ਮਹਾਸਾਗਰ ਵਿਚ ਕਈ ਦਿਨਾ ਤੀਕ ਜੀ ਭਰ ਕੇ ਤਾਰੀਆਂ ਲਾਈਆਂ। ਆਪ ਭਾਈਚਾਰੇ ਦੇ ਉਘੇ ਆਗੂ ਮਾ: ਉਤਮ ਸਿੰਘ ਰੈਂਸ ਦੀ ਸਕੀ ਭਾਣਜੀ ਦੇ ਲਖ਼ਤੇ ਜਿਗਰ ਹਨ ਤਥਾ ਗੁਰੂ ਘਰ ਉਤੇ ਅਟੁਟ ਵਿਸ਼ਵਾਸ ਰਖਣ ਵਾਲੇ ਪੂਰਨ ਸਹਿਜ ਧਾਰੀ ਸਿਖ ਹਨ।

ਸ: ਐਨ. ਐਸ. 'ਰਤਨ' I.A.S. : ਆਪ ਸ: ਮਹਿੰਦਰ ਸਿੰਘ ਛਾਪੇਖ਼ਾਨੇ ਵਾਲਿਆਂ ਦੇ ਨੋ ਨਿਹਾਲ ਤੇ ਪ੍ਰਸਿਧ ਹਸਤੀ ਗਿ: ਬੁਧ ਸਿੰਘ ਅੰਮ੍ਰਿਤਸਰੀ ਦੇ ਬਰਖ਼ੁਰਦਾਰ ਪੋਤਰੇ ਹਨ। ਪੰਜਾਬ ਕੈਡਰ ਦੇ ਸੀਨਿਅਰ I.A.S. ਅਫ਼ਸਰ ਹੋਣ ਨਾਤੇ ਕਈ ਉਚ ਪਦਵੀਆਂ, ਅਡੀਸ਼ਨਲ ਵਿਤ ਸਕਤਰ ਆਦ ਤੇ ਰਹਿਣ ਮਗਰੋਂ ਅਜ ਕਲ ਆਪ ਫ਼ਿਰੋਜ਼ਪੁਰ ਡਵੀਜ਼ਨ ਦੇ ਕਮਿਸ਼ਨਰ ਹਨ।

ਸ: ਜੇ. ਐਸ. ਕੇਸਰ I.A.S. : ਆਪ ਵੀ ਪੰਜਾਬ ਕੈਡਰ ਦੇ ਕਾਫ਼ੀ ਸੀਨਿਅਰ I.A.S. ਹਨ ਜੋ ਜਲੰਧਰ ਦੇ D.C. ਰਹੇ ਤੇ ਫ਼ਿਰ ਹਰਿਮੰਦਰ ਸਾਹਿਬ ਦੇ ਬਾਹਰਲੇ ਕਮਪਲੈਕਸ ਨੂੰ ਸੁੰਦਰ ਬਨਾਣ ਲਈ ਖ਼ਾਸ ਤੌਰ ਤੇ ਆਪ ਨੂੰ 'ਅਫ਼ਸਰ ਆਨ ਸਪੈਸ਼ਲ ਡੀਊਟੀ' (O.S.D.) ਮੁਕਰਰ ਕੀਤਾ ਗਿਆ। ਅਜ ਕਲ ਉਹ ਕਿਸ ਪੋਸਟ ਤੇ ਹਨ ਪਤਾ ਨਹੀਂ ਲਗ ਸਕਿਆ।

ਸ: ਹਰਭਜਨ ਸਿੰਘ M.L.A. ਤਥਾ ਸਟੇਟ ਮੰਤਰੀ ਜੰਮੂ ਕਸ਼ਮੀਰ।

ਸ: ਗੁਰਬਖ਼ਸ਼ ਸਿੰਘ, ਰਾੜਾ ਡਿਪਟੀ ਵਜ਼ੀਰ ਤੇ ਚੇਅਰਮੈਨ ਹਾਊਸਿੰਗ ਤੇ ਕੈਨਾਲ ਬੋਰਡ ਜੇ ਐਂਡ ਕੇ

ਸ: ਬਲਬੀਰ ਸਿੰਘ ਐਕਸ M.L.A, ਤੇ M.L.C. ਪੁਨਛ ਜੇ ਐਂਡ ਕੇ

ਸ: ਹਰਸਰਨ ਸਿੰਘ ਬਾਲੀ M.L.A. ਤਥਾ Rtd Suptg Engr. ਜੰਮੂ ਕਸ਼ਮੀਰ

ਸ: ਪੁਰਦਮਨ ਸਿੰਘ ਆਜ਼ਾਦ M.L.A.: ਜੰਮੂ ਕਸ਼ਮੀਰ

ਸ: ਜੁਗਿੰਦਰ ਸਿੰਘ ਸੂਦਨ (Rtd) Suptg Engineer, O.N.G.C. ਬੜੋਦਾ

ਸ: ਸੁਵਰਨ ਸਿੰਘ (Rtd) ਚੀਫ਼ ਇੰਜਨੀਅਰ ਜੰਮੂ-ਕਸ਼ਮੀਰ

ਸ: ਸਰਵਨ ਸਿੰਘ ਚੀਫ਼ ਇੰਜਨੀਅਰ ਜੰਮੂ ਕਸ਼ਮੀਰ

ਸ: ਸੋਹਨ ਸਿੰਘ (Rtd) ਚੀਫ਼ ਕਨਸਰਵੇਟਰ ਆਫ਼ ਜੰਗਲਾਤ ਜੰਮੂ-ਕਸ਼ਮੀਰ

ਸ: ਪ੍ਰੇਮ ਸਿੰਘ ਕਨਸਰਵੇਟਰ ਆਫ਼ ਜੰਗਲਾਤ ਜੰਮੂ-ਕਸ਼ਮੀਰ

ਸ: ਸਰਨ ਸਿੰਘ ਫ਼ਾਰਿਸਟਸ ਕਨਸਰਵੇਟਰ ਜੇ. ਐਂਡ. ਕੇ,

ਸ: ਉਜਾਗਰ ਸਿੰਘ ਫ਼ਾਰਿਸਟਸ ਕੰਸਰਵੇਟਰ

ਸ: ਮੋਤੀ ਸਿੰਘ, ਅਮੋਰ (Rtd) S.P. ਜੰਮੂ-ਕਸ਼ਮੀਰ

ਸ: ਹਰਜਿੰਦਰ ਸਿੰਘ ਸੂਦਨ (Rtd) S.P., ਦਿਲੀ

ਸ: ਦਲੇਰ ਸਿਘ (Rtd) S.P. ਜੰਮੂ-ਕਸ਼ਮੀਰ

ਸ: ਪ੍ਰਤਾਪ ਸਿੰਘ (Rtd) D.S.P. ਮੁਹਾਲੀ

ਸਿੰਘ ਸਾਹਿਬ ਗਿਆਨੀ ਸਾਹਿਬ ਸਿੰਘ ਜੀ ਹੈਡ ਗਰੰਥੀ ਸ੍ਰੀ ਦਰਬਾਰ ਸਾਹਿਬ : ਗੁਰਮਤ ਗਿਆਨ ਤੇ ਵਿਦਵਤਾ ਦੇ ਅਜ਼ੀਮ Scholar ਹੋਣ ਨਾਤੇ ਆਪ ਕੁਝ ਸਾਲ ਸ੍ਰੀ ਹਰਿਮੰਦਰ ਸਾਹਿਬ ਦੇ ਹੈਡ ਗਰੰਥੀ ਰਹਿ ਆਪਣੇ ਪ੍ਰਵਚਨਾਂ ਦਵਾਰਾ ਸਰੋਤਿਆਂ ਨੂੰ ਪ੍ਰਮਾਰਥੀ ਮਾਰਗ ਦੀ ਸੇਧ ਦੇਂਦੇ ਰਹੇ ਪਰ ਜ਼ਾਤੀ ਵਾਦ ਦੇ ਬਖੇੜੇ ਖੜੇ ਕਰ ਦਿਤੇ ਜਾਣ ਤੇ ਆਪ ਉਹਨਾਂ ਤੋਂ ਸੁਤੰਤਰ ਰਹਿੰਦੇ ਹੋਏ ਤਿਆਗ ਪੱਤਰ ਦੇ ਗਏ ।

ਹਜ਼ੂਰੀ ਰਾਗੀ ਭਾਈ ਸਾਹਿਬ ਬਚਿੱਤਰ ਸਿੰਘ : ਆਪ ਕਈ ਸਾਲਾਂ ਤੋਂ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਹਜ਼ੂਰੀ ਰਾਗੀ ਦੇ ਤੌਰ ਤੇ ਦਾਤਾਰ ਸਤ ਗੁਰੂ ਜੀ ਦੀ ਬਖ਼ਸ਼ੀ ਸੁਰੀਲੀ ਆਵਾਜ਼ ਦਵਾਰਾ ਰੱਬੀ ਬਾਣੀ ਦਾ ਗਾਇਨ ਕਰਦੇ ਹੋਏ ਆਈ ਸੰਗਤ ਦੇ ਮਨਾਂ ਨੂੰ ਠੰਡ ਪੋਹਚਾਂਦੇ ਹਨ ।

ਗਿ: ਕਰਤਾਰ ਸਿੰਘ ਸਾਸਨ ਵਾਚ ਐਕਸਪਰਟ ਪਟਿਆਲਾ : ਜ਼ਿਲੇ ਹਜ਼ਾਰੇ ਦੇ ਸੁਨੇ ਜਿਹੇ ਪਿੰਡ ਦਬੁਖਸ਼ੇਲ ਵਿਖੇ ਜਨਮ ਲੈ ਆਪ ਨੇ 501 ਕਮਾਂਡ ਆਈ. ਈ. ਐਮ. ਈ. ਵਰਕਸ਼ਾਪ ਰਾਵਲ ਪਿੰਡੀ ਤੋਂ ਘੜੀਆਂ ਦੀ ਮੁਰਮਤ ਕਰਨ ਦੀ ਕਲਾ ਨੂੰ ਗ੍ਰਹਿਣ ਕੀਤਾ ਤੇ ਫਿਰ ਦੇਸ਼ ਦੇ ਦੋ ਹਿੱਸੇ ਹੋ ਜਾਣ ਤੇ ਆਪ ਨੇ ਪਟਿਆਲੇ ਸ਼ਹਿਰ ਦੇ ਅਦਾਲਤ ਬਾਜ਼ਾਰ ਵਿਖੇ ਆਪਣੀ ਪ੍ਰਾਪਤੀ ਨੂੰ ਉਘਾੜਨ ਲਈ ਦੁਕਾਨ ਚਾਲੂ ਕੀਤੀ ਜੋ ਵਾਹ-ਵਾਹ ਚਲ ਪਈ । ਭਾਈ ਚਾਰੇ ਵਿਚ ਚੰਗੀ ਸਾਖ ਰਖਣ ਸਦਕੇ ਸੈਂਟਰਲ ਕਮੇਟੀ ਦੀ ਸਰਬ ਹਿੰਦ ਕਾਨਫਰੰਸ ਛਛਰੌਲੀ ਸਮੇਂ ਆਪ ਨੂੰ ਸੈਂਟਰਲ ਕਮੇਟੀ ਦਾ ਜ: ਸਕਤਰ ਥਾਪਿਆ ਗਿਆ ।

ਸੰਤ ਇੰਦਰ ਸਿੰਘ ਚਕਰਵਰਤੀ : ਆਪ ਭਲੇ ਹੀ ਨਾਮਧਾਰੀ ਦਰਬਾਰ ਦੇ ਉਪਾਸ਼ਕ ਹੋਣ ਸਦਕੇ ਉਕਤ ਸਮਪ੍ਰਦਾਏ ਦੀ ਸਿਫ਼ਤ ਸਲਾਹ ਹੀ ਕਰਦੇ ਹਨ ਪਰ

ਆਪ ਦੇ ਆਲਮਾਨਾ ਤੇ ਫ਼ਿਲਾਸਫ਼ਾਨਾਂ ਲੈਕਚਰ ਸੁਣ ਕੋਈ ਵੀ ਵਿਅਕਤੀ ਪ੍ਰਭਾਵਤ ਹੋਏ ਬਿਨਾ ਨਹੀਂ ਰਹਿ ਸਕਦਾ।

ਗਿਆਨੀ ਅੰਮ੍ਰਿਤ ਸਿੰਘ : ਆਪ ਰਿਆਸਤ ਕਲਸੀਆ ਵਿਚ ਆਏ ਜ਼ਿਲੇ ਹਜ਼ਾਰੇ ਦੇ ਜ਼ਿਮੀਦਾਰਾਂ ਦੇ ਜ: ਸਕਤਰ ਰਹੇ ਹਨ। ਚੰਗੇ ਗੁਣੀ ਗਿਆਨੀ, ਲੈਕਚਰਾਰ ਤੇ ਕੀਰਤਨੀਏ ਹਨ । ਕਈ ਸਾਲਾਂ ਤੋਂ ਆਪ ਸਣੇ ਪਰਿਵਾਰ ਲੰਡਨ ਵਿਖੇ ਜਾ ਵਸੇ ਹਨ।

ਗਿਆਨੀ ਭਗਤ ਸਿੰਘ ਸ਼ਾਂਤ : ਆਪ ਉਚ ਕੋਟੀ ਦੇ ਵਿਦਵਾਨ ਤਥਾ ਗੁਰਮਤ ਗਿਆਨ ਦੇ ਸਫ਼ਲ ਖੋਜੀ ਹਨ। ਇਸ ਵਿਸ਼ੇ ਤੇ ਆਪ ਨੇ ਕਈ ਪੁਸਤਕਾਂ ਨੂੰ ਕਲਮ ਬੰਦ ਕੀਤਾ ਹੈ। ਅਜ ਕਲ ਆਪ ਡਗਿਆਨਾ ਆਸ਼ਰਮ ਜੰਮੂ ਵਿਖੇ ਨਿਵਾਸ ਰਖਦੇ ਹਨ।

ਗਿਆਨੀ ਬਲਵੰਤ ਸਿੰਘ ਪੁੰਜ ਅੰਬਾਲਾ : ਦੇਸ਼ ਦੇ ਦੋ ਹਿੱਸੇ ਬਣ ਜਾਣ ਉਪ੍ਰੰਤ ਬ੍ਰਾਹਮਣ ਸਿਖ ਸਮਾਚਾਰ ਪੂਰਬੀ ਪੰਜਾਬ ਦੇ ਸ਼ਹਿਰਾਂ ਵਿਚ ਬੇ ਸਰੋ ਸਮਾਨਗੀ ਦੀ ਹਾਲਤ ਵਿਚ ਜਦ ਸ਼ਰ-ਗਰਦਾਨ ਸੀ ਤਾਂ ਗਿਆਨੀ ਜੀ ਨੇ ਇਸ ਦੀ ਵਾਗ ਡੋਰ ਸੰਭਾਲ ਅੰਬਾਲੇ ਤੋਂ ਚਾਲੂ ਕੀਤਾ ਤਥਾ ਕਠਨ ਮਿਹਨਤ ਕਰਕੇ ਇਸ ਨੂੰ ਮੁੜ ਆਪਣੇ ਪੈਰਾਂ ਤੇ ਖੜਾ ਕੀਤਾ। ਆਪ ਨੇ ਸਮਾਚਾਰ ਦਾ ਜੁਬਲੀ ਅੰਕ ਪ੍ਰਕਾਸ਼ਤ ਕਰ ਚੰਗੀ ਸ਼ੋਹਰਤ ਹਾਸਲ ਕੀਤੀ।

ਪ੍ਰੋ: ਜਸਪਾਲ ਸਿੰਘ ਜੀ ਡਬਲ ਐਮ. ਏ. ਪੀ. ਐਚ. ਡੀ. : ਆਪ ਖ਼ਾਲਸਾ ਕਾਲਿਜ ਦਿਲੀ ਦੇ ਸੀਨਿਅਰ ਪ੍ਰੋਫ਼ੈਸਰ ਹਨ। ਇਸ ਤੋਂ ਇਲਾਵਾ ਜਿਥੇ ਆਪ ਦਿਲੀ ਅਕਾਲੀ ਦਲ ਦੇ ਜ: ਸਕਤਰ ਰਹੇ ਉਥੇ ਦਿਲੀ ਗੁਰਦਵਾਰਾ ਮੈਨਿਜਮੈਂਟ ਕਮੇਟੀ ਦੇ ਵੀ ਜ: ਸਕਤਰ ਹਨ। ਹੁਣੇ ਜਿਹੇ ਹੀ ਖ਼ਾਲਸਾ ਪਾਲੇਟੈਕਸ ਤੇ ਲਿਖੀ ਪੁਸਤਕ "ਰਾਜ ਦਾ ਸਿਖ ਸੰਕਲਪ" ਤੋਂ ਪ੍ਰਭਾਵਤ ਹੋ ਪੰਜਾਬ ਯੂਨੀਵਰਿਸਿਟੀ ਨੇ ਜਵਾਂ ਸਾਲ ਪ੍ਰੋ: ਸਿੰਘ ਨੂੰ ਪੀ. ਐਚ. ਡੀ. (ਡਾਕਟਰ) ਦੇ ਪੁਰਸਕਾਰ ਨਾਲ ਸਨਮਾਨਤ ਕੀਤਾ ਹੈ।

ਡਾ: ਹਰਚਰਨ ਕੌਰ ਸਾਸਨ, M.A, P.H.D. : ਆਪ ਸੱਚ ਖੰਡ ਨਿਵਾਸੀ ਸ: ਹਰਨਾਮ ਸਿੰਘ ਰੀਹਣ, D.S.P. ਦੀ ਸਪੁਤਰੀ ਤਥਾ ਪ੍ਰੋ: ਸਤਪਾਲ ਸਿੰਘ ਸਾਸਨ ਦੀ ਧਰਮ ਪਤਨੀ ਹਨ ਜੋ ਚੰਡੀਗੜ ਵਿਖੇ ਸੀਨਿਅਰ ਪ੍ਰੋਫ਼ੈਸਰ ਹਨ।

ਪ੍ਰੋ: ਸਤਪਾਲ ਸਿੰਘ ਸਾਸਨ, M.A. P.H.D., ਆਪ ਸ੍ਰੀ ਗੁਰੂ ਨਾਨਕ ਦੇਵ ਕਾਲਿਜ ਚੰਡੀਗੜ ਵਿਖੇ ਪ੍ਰੋਫ਼ੈਸਰ ਦੀ ਪਦਵੀ ਤੇ ਲਗੇ ਹੋਏ ਹਨ। ਆਪ ਜੀ ਦੀ ਇਕ ਸਪੁਤਰੀ :—

ਬੀਬੀ ਪੂਨਮ (ਪੂਰਾ ਨਾਮ ਮਿਲ ਨਹੀਂ ਸਕਿਆ) : ਨੂੰ ਪੰਜਾਬ ਇੰਜਨੀਅਰਿੰਗ ਕਾਲਿਜ ਚੰਡੀਗੜ ਤੋਂ Eng. Degree ਹਾਸਲ ਕਰਨ ਸਮੇਂ Distinction

ਪ੍ਰਾਪਤ ਹੋਣ ਕਾਰਨ ਗੌਵਰਨਮੈਂਟ ਨੇ Further Higher Study ਲਈ Japan ਭੇਜ ਰਖਿਆ ਹੈ।

ਮਾ: ਅਮਰੀਕ ਸਿੰਘ ਸੂਦਨ : ਆਪ ਦੇ ਪੂਰਵਜ ਰਿਆਸਤ ਪੁਣਛ ਦੇ ਬਾਸ਼ਿੰਦੇ ਸਨ ਜੋ ਮੁਲਕੀ ਤਕਸੀਮ ਕਰਕੇ ਤਹਿਸੀਲ ਰਾਮਗੜ ਦੇ ਪਿੰਡ ਬਿਲਾਸ ਪੁਰ ਆ ਵਸੇ। MABT ਕਰਨ ਮਗਰੋਂ ਆਪ ਕਈ ਸਾਲਾਂ ਤੋਂ ਰਾਮਗੜ ਦੇ ਮੁਕਾਮੀ ਸਕੂਲ ਵਿਚ ਪ੍ਰੋਫ਼ੈਸਰ ਲਗੇ ਹੋਏ ਹਨ। ਭਾਰਤ ਦੀਆਂ ਕਈ ਹੋਰ ਰਿਆਸਤਾਂ ਵਾਂਗ ਰਾਜਸਥਾਨ ਸਰਕਾਰ ਨੇ ਵੀ ਯਕੀਨਨ ਹੀ ਪੰਜਾਬੀ ਭਾਸ਼ਾ ਨਾਲ ਮਤ੍ਰੇਈ ਮਾਂ ਵਰਗਾ ਸਲੂਕ ਕਰਦੇ ਹੋਏ ਰਿਆਸਤ ਨਕਾਲਾ ਕਰ ਦੇਣਾ ਸੀ ਪਰ ਭਲਾ ਹੋਵੇ ਪੋ: ਸਿੰਘ ਦਾ ਜਿਨ੍ਹਾਂ ਨੇ ਦਮਾਗੀ ਸੂਝ, ਕਠਨ ਮਿਹਨਤ, ਨਠ ਭੱਝ ਤਥਾ ਹਰ ਹੀਲਾ ਯਤਨ ਵਰਤ ਜਿਥੇ ਇਸ ਕੁਝ ਨੂੰ ਨਾਂ ਹੋਣ ਦਿਤਾ ਉਥੇ ਆਪਣੀ ਮਾਂ ਬੋਲੀ ਦੇ ਸ਼ੈਦਾਈ ਹੁੰਦੇ ਹੋਏ ਹਮੇਸ਼ਾ ਹੀ ਬ੍ਰਾਦਰੀ ਦੇ ਜੁੜੇ ਸਮਾਗਮਾਂ ਸਮੇਂ ਸਭੀ ਬਾਲ ਬੱਚੇਦਾਰ ਮਾਈ ਭਾਈ ਨੂੰ, ਫ਼ਿਲਾਸਫ਼ਰਾਨਾਂ ਅੰਦਾਜ਼ ਵਿਚ, ਇਹ ਪ੍ਰੇਰਨਾ ਦਿਤੀ ਕਿ ਉਹ ਆਪਣੇ ਸਕੂਲ ਜਾਂਦੇ ਬੱਚਿਆਂ ਨੂੰ ਨਿਸ਼ਚਿਤ ਹੀ ਪੰਜਾਬੀ ਪੜ੍ਹਾਨ ਦਾ ਉਦਮ ਕਰਨ ਤਾ ਕਿ ਕੌਮ ਦੀ ਮੌਜੂਦਾ ਪੀੜ੍ਹੀ ਕਿਤੇ ਆਪਣੇ ਕਲਚਰ ਤੋਂ ਹਥ ਨਾ ਧੋ ਬੈਠੇ।

ਡਾ: ਪਰਮਿੰਦਰ ਸਿੰਘ ਈਸਰ MBBS, MD : ਆਪ ਦਾ ਜਨਮ ਸੱਚ ਖੱਡ ਨਿਵਾਸੀ ਸ: ਭਗਤ ਸਿੰਘ ਈਸਰ ਆਫ਼ ਬਿਲਾਸ ਪੁਰ, ਜਿਲਾ ਅਲਵਰ, ਦੇ ਗ੍ਰਿਹਿ ਵਿਖੇ ਹੋਇਆ। ਚਿੰਤਨ ਸ਼ਕਤੀ, ਵਡਿਆਂ ਦੀ ਆਸ਼ੀਰਵਾਦ ਅਥਵਾ ਸਤਿਗੁਰੂ ਜੀ ਦੀ ਕਿਰਪਾ ਸਦਕੇ ਆਪ ਨੇ ਕਥਿਤ ਡਿਗਰੀਆਂ ਪ੍ਰਾਪਤ ਕੀਤੀਆਂ ਤੇ ਅਜ ਕਲ ਅਲਵਰ ਦੇ ਸਿਵਲ ਹਸਪਤਾਲ ਵਿਖੇ ਮਾਨਵਤਾ ਦੀ ਸੇਵਾ ਵਿਚ ਮਗਨ ਹਨ।

ਸ: ਸੁਖਦੇਵ ਸਿੰਘ ਜੀ ਪੁੰਜ, BALLB, LLM : ਆਪ ਪ੍ਰਸਿਧ ਟ੍ਰਾਂਸਪੋਰਟਰ ਸ: ਪਰੈਹਲਾਦ ਸਿੰਘ ਜੀ ਦੇ ਛੋਟੇ ਭਾਈ ਹਨ। ਕਠਨ ਮਿਹਨਤ ਕਰਕੇ ਜਿਸ ਉਪਾਧੀ ਨੂੰ ਆਪ ਨੇ ਪ੍ਰਾਪਤ ਕੀਤਾ ਉਹ ਭਾਰਤ ਦੇਸ਼ ਦੇ ਥੋਹੜੇ ਹੀ ਵਕੀਲਾਂ ਪਾਸ ਹੈ।

ਠੇਕੇਦਾਰ ਸ: ਸੰਪੂਰਨ ਸਿੰਘ ਈਸਰ, ਮੁਬਾਰਕ ਪੁਰ, ਅਲਵਰ : ਜ਼ਿਲੇ ਹਜ਼ਾਰੇ ਦੇ ਪ੍ਰਸਿਧ ਪਿੰਡ 'ਸੀਰ' ਦੇ ਆਪ ਜਮ-ਪਲ ਹਨ। ਹੋਸ਼ ਸੰਭਾਲਦੇ ਹੀ ਫ਼ੌਜੀ ਕੈਨਟੀਨਾਂ ਦੀ ਠੇਕੇਦਾਰੀ ਸ਼ੁਰੂ ਕੀਤੀ ਪਰ ਪਾਰਟੀਸ਼ਨ ਮਗਰੋਂ ਠੇਕੇਦਾਰੀ ਛਡ ਟ੍ਰਾਂਸਪੋਰਟਰ ਬਣ ਗਏ ਅਥਵਾ ਆਪਣੇ ਪੁਤ੍ਰਾਂ ਨੂੰ ਵੀ ਇਸੇ ਬਿਜ਼ਨਸ ਵਿਚ ਪਾ ਦਿਤਾ। ਨੇਕ ਸੀਰਤ ਹੋਣ ਕਾਰਨ ਹਾਜਤ ਮੰਦਾਂ ਦੀ ਮਦਦ ਕਰਨੀ ਆਪਣਾ ਗੌਰਵ ਸਮਝਦੇ ਹਨ।

ਲੀਡਰ ਸ: ਕੇਸਰ ਸਿੰਘ ਕਾਲਾ ਮੁਬਾਰਕ ਪੁਰ : ਆਪ ਗੁਫ਼ਤਾਰ ਦੇ ਨਹੀਂ ਕਿਰਦਾਰ ਦੇ ਲੀਡਰ ਹਨ। ਮਾਨਵਤਾ ਦੇ ਹਮਦਰਦ ਸ: ਕਾਲਾ ਭਾਵੇਂ ਸਰਪੰਚ ਰਹਿ

ਚੁਕੇ ਹਨ ਪਰ ਦਰ ਹਕੀਕਤ ਸੰਸਾਰਕ ਪਦਵੀਆਂ ਤੋਂ ਦੂਰ ਰਹਿੰਦੇ ਹਨ ਜਿਸ ਤੋ ਆਪ ਦੀ ਬਰਗਜ਼ੀਦਗੀ ਯੈਨੀ ਬੜਪਨ ਉਘੜ-ਉਘੜ ਪੈਂਦਾ ਹੈ।

ਸਰਪੰਚ ਸ: ਗੁਰਦੀਪ ਸਿੰਘ ਈਸਰ ਪਿੰਡ ਪਾਟਾ, ਜ਼ਿਲਾ ਅਲਵਰ : ਚਾਰੇ ਤਰਫ਼ਾਂ ਤੋਂ ਪਾਰਟੀ ਬਾਜ਼ੀ ਤੇ ਆਪਸੀ ਘਿਰਨਾ ਦੀ ਦਲਦਲ ਵਿਚ ਘਿਰੇ ਹੋਣ ਤੇ ਵੀ ਇਹ ਜਵਾਨ ਕੰਵਲ ਦੇ ਫੁਲ ਵਾਂਗ ਨਿਆਰਾ ਤੇ ਸਵੱਛ ਹੈ।

ਸ: ਇੰਦਰ ਸਿੰਘ ਰਿਸ਼ੀ ਦਿਲੀ : ਆਪ ਗੁਰਮਤ ਵਿਦਿਆਲਾ ਦਿਲੀ ਤੋਂ ਸੰਗੀਤ ਕਲਾ ਤੇ ਸ਼ੁਧ ਸ੍ਰੀ ਅਖੰਡ ਪਾਠ ਕਰਨ ਦੀ ਉਪਾਧੀ ਗਿ: ਹਰਦਿਤ ਸਿੰਘ ਜੀ ਤੋਂ ਪ੍ਰਾਪਤ ਕਰ ਕੇ ਖ਼ਾਲਸਾ ਕਾਲਿਜ ਦੇਵ ਨਗਰ ਵਿਖੇ ਨੌਕਰ ਹੋ ਗਏ। ਆਪਣੀ ਚਿੰਤਨ ਸ਼ਕਤੀ ਦਵਾਰਾ ਹਾਇਰ ਸਕੈਂਡਰੀ ਤੇ ਅਕਾਊਂਟਸ ਦੀ ਡਿਗਰੀ ਪ੍ਰਾਪਤ ਕਰਕੇ ਇਸੇ ਹੀ ਕਾਲਿਜ ਵਿਚ ਅਕਾਊਂਟੈਂਟ ਲਗ ਗਏ। ਬੜੇ ਬੜੇ ਸਰਦਾਰਾਂ ਦੇ ਘਰ ਅਖੰਡ ਪਾਠ ਤੇ ਕੀਰਤਨ ਕਰਕੇ ਨਾਮਣਾ ਤੇ ਨਾਵਾਂ ਪ੍ਰਾਪਤ ਕਰਦੇ ਹਨ। ਖੁਸ਼ ਮਜ਼ਾਜੀ ਕਾਰਣ ਬ੍ਰਾਦਰੀ ਆਪ ਨੂੰ ਮਾਣਦੀ ਸਤਕਾਰਦੀ ਹੈ।

ਸਰਪੰਚ ਸ: ਹਰਮਹਿੰਦਰ ਸਿੰਘ ਪਾਂਧਾ ਬੀਜਵਾ, ਅਲਵਰ : ਵਿਰਸੇ ਤੋਂ ਮਿਲੀ ਦਮਾਗੀ ਸੂਝਬੂਝ, ਦਰਿੜ ਨਿਸਚਾ ਅਥਵਾ ਮਨੁਖਤਾ ਦਾ ਜਿਗਰੀ ਦੋਸਤ ਹੋਣ ਨਾਤੇ ਇਹ ਯੁਵਕ ਵਾਸਤਵ ਵਿਚ ਹੀ ਉਸ ਕੁਝ ਨੂੰ ਪਾਣ ਦਾ ਯੋਗ ਹਕਦਾਰ ਹੈ ਜੋ ਇਲਾਕੇ ਦੇ ਮਾਈ ਭਾਈ ਨੇ ਉਸ ਦੀ ਝੋਲੀ ਵਿਚ ਪਾ ਰਖਿਆ ਹੈ। ਭਾਈ ਚਾਰੇ ਨੂੰ ਵਿਸ਼ਵਾਸ ਹੈ ਕਿ ਇਥੇ (ਸਰਪੰਚੀ) ਤੀਕ ਹੀ ਸੀਮਤ ਨਾ ਰਹਿੰਦੇ ਹੋਏ ਮਿਸਟਰ ਪਾਂਧਾ ਅਗਲੀ ਮੰਜ਼ਲ ਨੂੰ ਛੇਤੀ ਹੀ ਫਲਾਂਗ ਲਏਗਾ।

ਸ: ਹਰਨਾਮ ਸਿੰਘ ਕਾਲੀਆ : ਆਪ ਨੇ ਰੇਲਵੇ ਦੇ ਲੇਖਾ ਪ੍ਰੀਖਿਅਕ ਮਹਿਕਮੇ ਵਿਚ ਸਰਵਿਸ ਦਾ ਆਰੰਭ ਕੀਤਾ ਤੇ ਕਈ ਸੀੜ੍ਹੀਆਂ ਫਲਾਂਗ ਆਪਣੇ ਹੁਸਨੇ ਲਿਆਕਤ ਸਦਕੇ ਉਚੇ ਮੁਰਾਤਬੇ ਦੀ ਕੁਰਸੀ ਪ੍ਰਾਪਤ ਕੀਤੀ। ਸੰਸ਼ਲ ਰੁਚੀਆਂ ਦੇ ਸ਼ੈਦਾਈ ਹੋਣ ਨਾਤੇ ਨੌਕਰੀ ਅਥਵਾ ਇਸ ਤੋਂ ਰੀਟਾਇਰ ਹੋਣ ਉਪ੍ਰੰਤ ਵੀ ਇਸ ਆਦਰਸ਼ਕ ਫ਼ਰਜ਼ ਨੂੰ ਸਦਾ ਹੀ ਚੇਤੇ ਰਖਿਆ। ਪ੍ਰਮਾਣ ਵਜੋਂ ਜਿਥੇ ਸੈਂਟਰਲ ਕਮੇਟੀ ਦੇ ਆਪ Auditor ਤੇ ਇਤਿਹਾਸ ਸਬ ਕਮੇਟੀ ਦੇ ਸਰਕਦਾ ਰੁਕਨ ਹਨ ਉਥੇ ਦਿਲੀ ਲੋਕਲ ਬਰਾਦਰੀ ਦੇ ਉਪ ਪ੍ਰਧਾਨ ਵੀ ਹਨ।

F/O (Hony) ਸ: ਪਰਸਾ ਸਿੰਘ ਜੀ : ਆਪ ਭਾਰਤੀ ਹਵਾਈ ਸੈਨਾ ਦੀ ਟੈਕਨੀਕਲ ਬ੍ਰਾਂਚ 'ਚ Air man ਭਰਤੀ ਹੋਏ। ਆਪਣੀ ਅਕਲ ਤੇ ਇਲਮੀਅਤ ਸਦਕੇ ਨੌਕਰੀ ਦੀ ਗਰਮ ਸਰਦ ਹਵਾਵਾਂ ਨਾਲ ਝੂਜਦੇ ਹੋਏ M.W.O. ਦੀ ਪਦਵੀ ਪ੍ਰਾਪਤ ਕਰਕੇ ਸੇਵਾਨਿਵਿਰਤ ਹੋਏ। ਆਪਣੀ ਸ਼ਲਾਘਾ ਯੋਗ ਸਰਵਿਸ ਦੀ ਭਰਪੂਰ

ਕਦਰ ਸਨਾਸੀ ਵਜੋਂ ਭਾਰਤੀ ਸਰਕਾਰ ਨੇ ਆਪ ਨੂੰ ਫਲਾਇੰਗ ਅਫਸਰ ਦੇ ਆਨਰੇਰੀ ਰੈਂਕ ਨਾਲ ਸਨਮਾਨਤ ਕੀਤਾ ਹੈ। ਬਰਾਦਰੀ ਦੇ ਸਰਕਰਦਾ ਮੈਂਬਰ ਤੇ ਇਤਿਹਾਸ ਸਬ ਕਮੇਟੀ ਦੇ ਰੁਕਨ ਵੀ ਹਨ।

## ਸ: ਭਗਵੰਤ ਸਿੰਘ ਸਫ਼ਰੀ ਚੰਡੀਗੜ

12-2-1929 ਨੂੰ ਭਾ: ਸੰਤ ਸਿੰਘ ਕੋਟ ਨਜੀਬੁਲਾ ਦੀ ਧਰਮ ਪਤਨੀ ਮਾਤਾ ਉਤਮ ਕੌਰ ਦੀ ਕੁਖੋਂ ਜਨਮ ਲੈ B. Com ਤੇ ਗਿਆਨੀ ਆਨਰਜ਼ ਕਰਨ ਉਪ੍ਰੰਤ ਪੰਜਾਬ ਯੂਥ ਕਾਂਗਰਸ ਦੇ ਸਕੱਤਰ/ਪ੍ਰਧਾਨ ਰਹੇ ਤੇ ਫ਼ਿਰ ਸਰਭ ਭਾਰਤ ਯੂਥ ਕਾਂਗਰਸ ਦੇ ਵੀ ਜ: ਸਕਤਰ ਬਣੇ। 1952 ਤੋਂ 1963 ਤੀਕ ਸਵਾਏ **U.S.A.** ਦੇ ਬਾਕੀ ਦੇਸ਼ਾਂ ਵਿਖੇ ਡੈਲੀਗੇਟ, ਸਕਤਰ ਤੇ ਦੋ ਵਾਰ ਡੈਲੀ ਗੇਸ਼ਨ ਦੇ Head ਦੇ ਤੌਰ ਤੇ ਸ਼ਾਮਲ ਹੋਏ। 1946 ਤੋਂ 1949 ਤੀਕ ਸਰਕਾਰੀ ਨੌਕਰੀ ਕਰਨ ਉਪ੍ਰੰਤ ਉਕਤ ਸ਼ਹਿਰ ਵਿਖੇ ਆਪਣਾ ਪ੍ਰਿੰਟਿੰਗ ਪ੍ਰੈਸ ਚਾਲੂ ਕੀਤਾ। 1952 ਵਿਚ ਆਪ ਦੀ ਸ਼ਾਦੀ ਸਰਦਾਰ ਭਗਵਾਨ ਸਿੰਘ ਆਫ਼ ਰਾਵਲ ਪਿੰਡੀ ਦੀ ਸਪੁਤਰੀ ਨਾਲ ਹੋਈ। ਆਪ ਕੁਝ ਸਮੇਂ ਲਈ ਸਮਾਚਾਰ ਦੇ ਐਡੀਟਰ ਵੀ ਰਹਿ ਚੁਕੇ ਹਨ।

## ਸ: ਪਿਰਤਪਾਲ ਸਿੰਘ ਈਸਰ

ਹੋਸ਼ ਸੰਭਾਲਦੇ ਹੀ ਕਠਨ ਮਿਹਨਤ ਕਰਕੇ Ladies Tailoring ਦੀ ਅਜੋਕੀ ਟ੍ਰੇਨਿੰਗ ਪ੍ਰਾਪਤ ਕਰਨ ਮਗਰੋਂ ਗਰੇਟਰ ਕੈਲਾਸ਼ ਤੇ ਫਿਰ ਕਵੈਤ ਵਿਖੇ ਆਪਣੇ ਆਰਟ ਦੀ ਨੁਮਾਇਸ਼ ਕਰਦੇ ਹੋਏ ਕਾਫ਼ੀ ਨਾਮਣਾ ਤੇ ਨਾਵਾਂ ਖਟਿਆ ਪਰ ਸ਼ੂਮੀਏ ਕਿਸਮਤ ਇਰਾਕ ਦੇਸ਼ ਦੇ ਕਵੈਤ ਤੇ ਕਬਜ਼ਾ ਕਰ ਲੈਣ ਦੀ ਉਥਲ ਪੁਥਲ ਦੇ ਫ਼ਲ ਸਰੂਪ ਲਖਾਂ ਰੁਪੇ ਦਾ ਨੁਕਸਾਨ ਉਠਾ (ਹੋਰਨਾਂ ਭਾਰਤੀਆਂ ਵਾਂਗ) ਸਣੇ ਪਰਿਵਾਰ ਆਪ ਬਾਲ-ਬਾਲ ਬਚਕੇ ਬੇ ਸਰੋ ਸਾਮਾਨੀ ਦੀ ਹਾਲਤ ਵਿਚ ਵਾਪਸ ਦਿਲੀ ਪਰਤ ਆਏ। ਇਤਨਾ ਨੁਕਸਾਨ ਹੋ ਜਾਣ ਤੇ ਵੀ ਇਸ ਸੰਜਮੀ ਗੁਰਸਿਖ ਨੇ ਹੌਸਲਾ ਨਾਂ ਹਾਰਦੇ ਹੋਏ ਦਿਲੀ ਵਿਖੇ ਕੰਮ ਕਰਨ ਦਾ ਪ੍ਰੋਗਰਾਮ ਨਿਸ਼ਚਿਤ ਕੀਤਾ ਹੈ। ਸ: ਈਸਰ ਇਕ ਸੁਲਝੇ ਹੋਏ ਸੋਸ਼ਲ ਵਿਅਕਤੀ, ਭਾਈਚਾਰੇ ਤੇ ਮਾਨਵਤਾ ਦੇ ਦਰਦ ਮੰਦ ਅਥਵਾਂ ਸੈਂਟਰਲ ਕਮੇਟੀ ਦੇ ਅੰਤ੍ਰਗ ਮੈਂਬਰ ਹਨ ਜਿਨਾਂ, ਉਤੇ ਯਕੀਨਨ ਹੀ ਸਤਿਗੁਰੂ ਜੀ ਆਪਣਾ ਮਿਹਰ ਭਰਿਆ ਹੱਥ ਰਖ ਕਿਰਤ ਕਮਾਈ ਵਿਚ ਵਾਧਾ ਕਰਨਗੇ!

## ਸਾਬਕਾ ਸਬ-ਇੰਸਪੈਕਟਰ ਸ: ਜਸਵੰਤ ਸਿੰਘ ਰੀਹਣ ਨਵੀਂ ਦਿਲੀ

ਪਿੰਡ ਜਾਬੇ ਦੇ ਸ: ਚੇਤ ਸਿੰਘ ਜੀ ਦੇ ਗ੍ਰਿਹ ਵਿਖੇ ਜਨਮ ਲੈ ਚੰਦੋ ਮੈਰੇ ਸਕੂਲ ਤੋਂ ਵਿਦਿਆ ਹਾਸਲ ਕਰਕੇ ਆਪ ਪੋਲੀਸ ਵਿਚ ਭਰਤੀ ਹੋਏ। ਦੇਸ਼ ਦੀ ਤਕਸੀਮ ਕਾਰਨ ਆਪ ਦਿਲੀ ਪੋਲੀਸ ਵਿਚ ਨੌਕਰੀ ਕਰਦੇ ਹੋਏ ਕਥਿਤ ਰੈਂਕ ਤੋਂ ਸੇਵਾ

ਨਿਵਿਰਤ ਹੋਏ । ਬਰਾਦਰੀ ਵਿਚ ਦਿਲਚਸਪੀ ਰਖਣ ਕਾਰਨ ਜਿਥੇ ਆਪ ਦੋ ਵੇਰ ਦਿਲੀ ਬਰਾਦਰੀ ਦੇ ਪ੍ਰਧਾਨ ਥਾਪੇ ਗਏ ਉਥੇ ਸੈਂਟਰਲ ਕਮੇਟੀ ਦੇ ਅੰਤਰੰਗ ਮੈਂਬਰ ਵੀ । ਅਜ ਕਲ ਆਪ ਹਰੀ ਨਗਰ ਨਵੀਂ ਦਿਲੀ ਵਿਖੇ ਨਿਵਾਸ ਰਖਦੇ ਹਨ ।

## ਸ: ਉਜਾਗਰ ਸਿੰਘ ਸਾਸਨ ਰਾਮਗੜ (ਅਲਵਰ)

ਸ਼ੁਧ ਸੰਪਟ ਪਾਠੀ ਤੇ ਰੱਬੀ ਬਾਣੀ ਦੇ ਗਾਇਨ ਦੀ ਕਲਾ ਵਿਚ (ਵਿਰਸੇ ਤੋਂ) ਸੰਪਨ ਕਥਿਤ ਯੁਵਕ ਨੇ ਨੈਨੀਤਾਲ ਛਡ ਕੇ ਰਾਮਗੜ ਆ ਜਿਥੇ ਆਪਣੀ ਸੋਚ ਸ਼ਕਤੀ ਦੇ ਬਲ ਬੋਤੇ 30-35 ਦੇ ਕਰੀਬ ਦੁਕਾਨਾਂ, ਖੁਲਾ-ਮੋਕਲਾ ਮਕਾਨ ਤੇ ਚੋਖੀ ਸਾਰੀ ਉਪਜਾਊ ਭੂਮੀ ਖ਼ਰੀਦੀ ਉਥੇ ਟਰਾਂਸਪੋਰਟ ਇਤ ਆਦਿਕ ਦੇ ਬਿਜ਼ਨਿਸ ਵਿਚ ਪੈ ਆਪਣੇ ਆਪ ਨੂੰ ਇਕ ਪਤਵੰਤੇ ਸ਼ਹਿਰੀ ਦੇ ਰੂਪ ਵਿਚ ਉਘਾੜਿਆ ਹੈ । ਇਸ ਤੋਂ ਛੁਟ ਜਦ ਰਾਮਗੜ ਵਿਖੇ ਸਾਲਾਂ ਤੋਂ ਉਜਾੜ ਪਏ ਗੁਰਦਵਾਰੇ ਦੇ ਪਲਾਟ ਤੇ ਇਕ ਸੁੰਦਰ ਗੁਰੂ ਘਰ ਉਸਾਰਨ ਲਈ ਕੁਝ ਸਜਨਾਂ ਤੋਂ ਆਪਣੇ ਇਸ ਦ੍ਰਿੜ੍ਹ ਸੰਕਲਪ ਨੂੰ ਅਮਲੀ ਰੂਪ ਦੇਣ ਲਈ ਭਰੋਸਾ ਮੰਗਿਆ ਤਾਂ ਰਾਮਗੜ ਤੇ ਇਸ ਨਾਲ ਲਗਦੇ ਪਿੰਡਾਂ ਦੇ ਨੌਜਵਾਨ ਸਿੰਘਾਂ ਨੇ ਇਸ ਸ਼ੁਭ ਮੰਤਵ ਲਈ ਉਜਾਗਰ ਸਿੰਘ ਉਰਾਂ ਨੂੰ ਆਪਣਾ ਪ੍ਰਧਾਨ ਥਾਪ ਲਖਾਂ ਰੁਪੇ ਅਕਠੇ ਕਰ ਕੇ ਗੁਰਦਵਾਰੇ ਦੀ ਆਲੀਸ਼ਾਨ ਇਮਾਰਤ ਤਿਆਰ ਕਰਵਾ ਆਪਣੇ ਪਰਾਏ ਤੇ ਛੋਟੇ ਵਡੇ ਸਭੀ ਵਿਅਕਤੀਆਂ ਤੋਂ (ਪ੍ਰਧਾਨ ਸਾਹਿਬ ਤੇ ਉਹਨਾਂ ਦੇ ਸਹਿ-ਯੋਗੀਆਂ ਨੂੰ) ਸ਼ਲਾਘਾ ਤੇ ਆਫ਼ਰੀਨ ਪ੍ਰਾਪਤ ਕੀਤੀ ।

ਪੂਰਵ ਦਰਸਾਏ ਵਿਅਕਤੀਆਂ ਤੋਂ ਇਲਾਵਾ ਬਰਾਦਰੀ ਦੇ ਅਣ ਗਿਣਤ ਭਾਈ ਸਜਨ ਅਜਿਹੇ ਹਨ ਜਿਨ੍ਹਾਂ ਦਾ ਪੰਨਿਆਂ ਦੀ ਅਤਿ ਥੁੜ ਕਾਰਨ ਪੁਸਤਕ ਵਿਚ ਜ਼ਿਕਰੇ ਖ਼ੈਰ ਨਹੀਂ ਕਰ ਸਕੇ । ਜਿਵੇਂ ਕਿ :

## ਠੇਕੇਦਾਰ ਸ੍ਰ: ਜਸਵੰਤ ਸਿੰਘ ਜੀ ਈਸਰ

ਆਪ ਨੇ ਭਾਰਤੀ ਫੌਜ ਤੋਂ ਰੀਟਾਇਰ ਹੋ ਕੇ ਸ਼ੀਲਾਂਗ ਜਾ ਪਹਿਲਾਂ ਇਕ ਠੇਕੇਦਾਰ ਨਾਲ ਮਿਲ ਕੇ ਠੇਕੇਦਾਰੀ ਸ਼ੁਰੂ ਕੀਤੀ ਤੇ ਫਿਰ ਇਸ ਲਾਈਨ ਦਾ ਤਜ਼ਰਬਾ ਹੋ ਜਾਣ ਤੇ ਵਿਅਕਤੀਗਤ ਤੌਰ ਤੇ ਇਹ ਕੁਝ ਕਰਕੇ ਆਸਾਮ/ਮੈਗਾਲਿਆ ਦੇ ਪ੍ਰਸਿੱਧ ਠੇਕੇਦਾਰਾਂ ਵਿਚੋਂ ਇਕ ਗਿਣੇ ਜਾਣ ਲਗੇ । ਠੇਕੇਦਾਰ ਹੋਣ ਤੋਂ ਛੁਟ ਆਪ ਨਾਮੀ ਟ੍ਰਾਂਸਪੋਰਟਰ ਵੀ ਹਨ ।

**ਭਾਈ ਦਰਸ਼ਨ ਲਾਲ ਈਸਰ** : 1984 ਦੇ ਦੰਗਿਆਂ 'ਚ ਦਿੱਲੀ ਵਿਚਲੇ ਹੋਰਨਾਂ ਗੁਰਦਵਾਰਿਆਂ ਵਾਂਗ ਜਦ ਨਜਫਗੜ ਦੀ ਸੂਦਨ ਕਾਲੋਨੀ ਦੇ ਗੁਰਦਵਾਰੇ ਨੂੰ ਵੀ ਅਗਨੀ ਭੇਟ ਕਰ ਦਿਤਾ ਗਿਆ ਤਾਂ ਪੰਡਤ ਦਰਸ਼ਨ ਲਾਲ ਈਸਰ ਨੇ ਇਸ ਦਾ ਸਖਤ ਦੁਖ ਮਹਿਸੂਸ ਕੀਤਾ ਤੇ ਕੁਝ ਹੀ ਸਮੇਂ ਉਪ੍ਰੰਤ ਗੁਰੂ ਦਰਬਾਰ ਨੂੰ ਮੁੜ ਉਸਾਰਨ ਲਈ ਗੁਰਦਵਾਰੇ ਦੇ ਪ੍ਰਧਾਨ ਸ੍ਰ: ਅਮਰਜੀਤ ਸਿੰਘ ਸੂਦਨ ਸਪੁੱਤਰ ਸੱਚਖੰਡ ਨਿਵਾਸੀ

ਸ੍ਰ: ਹਰਨਾਮ ਸਿੰਘ ਸੂਦਨ, ਸ: ਰਾਜਾ ਸਿੰਘ ਈਸਰ ਤੇ ਨਜਫਗੜ ਦੇ ਚੰਦ ਹੋਰ ਪਤਵੰਤੇ ਸਹਿਜਧਾਰੀ ਗੁਰ ਸਿਖਾਂ ਨਾਲ ਸਲਾਹ ਮਸ਼ਵਰਾ ਕਰਕੇ ਗੁਰਦਵਾਰੇ ਨੂੰ ਨਵੇਂ ਸਿਰਿਓਂ ਬਨਵਾਣਾ ਅਰੰਭ ਕਰਨ ਲਈ ਆਪਣੇ ਵਲੋਂ 1,00,000 ਰੁਪੈ ਹਾਜ਼ਰ ਕੀਤੇ ਅਥਵਾ ਇਸ ਉਪ੍ਰੰਤ ਵੀ ਕਈ ਹਜ਼ਾਰ ਰੁਪੈ ਭੇਟ ਕਰ ਚੁਕੇ ਹਨ।

**ਬਾਬਾ ਕਲਾ ਸਿੰਘ ਜੀ ਦਾ ਅਸਥਾਨ ਦਿੱਲੀ ਵਿਚ** : ਲੇਖਕ ਨੇ ਇਸ ਮਹਾਨ ਅੰਤਰਯਾਮੀ ਬਾਰੇ ਇਸ ਪੁਸਤਕ ਦੇ ਪੰਨਾ 137 ਤੇ ਪਹਿਲਾਂ ਹੀ ਜ਼ਿਕਰ ਕਰ ਰਖਿਆ ਹੈ ਪਰ ਅਚਾਨਕ ਹੀ ਤੇ ਕਾਫ਼ੀ ਲੇਟ ਜਾਣਕਾਰੀ ਪ੍ਰਾਪਤ ਹੋਣ ਤੇ ਪਾਠਕਾਂ ਦੇ ਗਿਆਤ ਲਈ ਇਸ ਨੂੰ ਅੰਕਤ ਕਰਨਾ ਜ਼ਰੂਰੀ ਹੈ :

ਕੁਝ ਸਾਲ ਪਹਿਲਾਂ ਨਜਫਗੜ ਦੇ ਪ੍ਰਸਿੱਧ ਆਗੂ ਪੰਡਤ ਦੌਲਤ ਰਾਮ ਜਦ ਆਪਣੇ ਇਲਾਕੇ ਨੂੰ ਵੇਖਣ ਗਏ ਉਹ ਪੂਰਵ ਮਹਾਤਮਾ ਦੀ ਸਮਾਧ ਤੇ ਵੀ ਗਏ ਤੇ ਆਂਦੀ ਵੇਰ ਪੂਰੀ ਵਿਧੀ ਅਨੁਸਾਰ (ਲੋਰੇ ਥਾਣੇ ਵਾਲਿਆਂ ਤੋਂ ਆਗਿਆ ਲੈ) ਸਮਾਧ ਨੂੰ ਖੋਦ ਉਸ ਵਿਚਲਾ ਕੁਝ ਹਿਸਾ ਆਪਣੀ ਚਾਦਰ ਵਿਚ ਲਪੇਟ ਨਜਫਗੜ ਲੈ ਆਏ ਸਨ ਤਾਂ ਹੀ ਸ: ਰਾਜਾ ਸਿੰਘ ਈਸਰ ਨੇ ਆਪਣੇ ਪਲਾਟ ਦੀ ਇਕ ਸਾਈਡ ਤੇ ਪੰਡਤ ਦੌਲਤ ਰਾਮ ਦੀ ਲਿਆਂਦੀ ਵਸਤੂ ਨੂੰ ਦਬਾ ਬਾਬਾ ਕਲਾ ਸਿੰਘ ਦੀ ਯਾਦਗਾਰ ਕਾਇਮ ਕਰ ਦਿਤੀ ਜਿਸ ਤੇ ਹਰ ਸਕਰਾਂਤੀ ਨੂੰ ਬੇਸ਼ੁਮਾਰ ਲੋਕ ਆ ਮੰਗੀਆਂ ਮੁਰਾਦਾਂ ਪਾਂਦੇ ਹਨ ਅਤੇ ਕੜਾਹ ਪ੍ਰਸਾਦ ਦੀ ਦੇਗ ਵਰਤਾਈ ਜਾਂਦੀ ਹੈ। ਇਕ ਖ਼ਾਸ ਗਲ ਜਿਸ ਦਾ ਵਰਣਨ ਕਰਨਾ ਉਚਿਤ ਹੈ ਉਹ ਇਹ ਕਿ ਜਦ ਸ: ਰਾਜਾ ਸਿੰਘ ਉਰਾਂ ਨੇ ਯਾਦਗਾਰ ਉਤੇ ਛਤ ਪਾਣ ਦੀ ਸੋਚੀ ਤਾਂ ਸੁਪਨੇ ਵਿਚ ਦਰਸ਼ਨ ਦੇ ਸ: ਰਾਜਾ ਸਿੰਘ ਨੂੰ ਇਹ ਕੁਝ ਕਰਨ ਤੋਂ ਮਨ੍ਹਾ ਕਰ ਦਿਤਾ ਅਥਵਾ ਲੋਰੇ ਦੀ ਸਮਾਧ ਵਾਂਗ ਹੀ ਉਪਰਲੇ ਹਿਸੇ ਨੂੰ ਖੁਲ੍ਹੇ ਰਹਿਣ ਦਾ ਸੰਕੇਤ ਦਿਤਾ।

## ਸ: ਮਨਜੀਤ ਸਿੰਘ ਸੂਦਨ ਡੇਹਰਾਦੂਨ

42 ਸਾਲਾਂ ਗੁਰਸਿਖ ਜਵਾਨ ਨੇ ਸਕੂਲ ਦੀ ਵਿਦਿਆ ਉਪ੍ਰੰਤ ਪਹਿਲਾਂ ਆਪਣੇ ਪੂਜਯ ਪਿਤਾ ਸ: ਮੁਕੰਦ ਸਿੰਘ ਸੂਦਨ, ਜਿਨ੍ਹਾਂ ਨੇ ਉਤਰ ਪ੍ਰਦੇਸ਼ ਦੇ-ਪ੍ਰਸਿੱਧ (ਹਿਲ ਸਟੇਸ਼ਨ) ਮਸੂਰੀ ਵਿਖੇ 275 ਏਕੜ ਜ਼ਮੀਨ ਤੇ ਵੰਨਸਵਨੇ ਹਜ਼ਾਰਾਂ ਫਲਦਾਰ ਪੌਦੇ ਲਗਵਾ ਇਕ ਅਤਿ ਸੁੰਦਰ 'ਸੂਦਨ ਫ਼ਰੂਟ ਗਾਰਡਨ' ਬਣਾ ਰਖਿਆ ਸੀ ਤੇ ਜਿਸ ਵਿਚ 4 ਪ੍ਰਾਕ੍ਰਿਤਕ ਸੋਮੇ ਵੀ ਹਨ, ਦੇ ਕੰਮ ਵਿਚ ਹੱਥ ਵਟਾਂਦੇ ਰਹੇ ਤੇ ਫਿਰ ਡੇਹਰਾਦੂਨ ਆ ਇਮਾਰਤੀ ਲਕੜੀ ਦੀ ਠੇਕੇਦਾਰੀ ਸ਼ੁਰੂ ਕੀਤੀ। ਪਰ ਕੁਝ ਹੀ ਸਮੇਂ ਬਾਅਦ ਜਦ ਸਰਕਾਰ ਵਲੋਂ ਦਰਖਤਾਂ ਦੀ ਕਟਾਈ ਤੇ ਰੋਕ ਲਗ ਗਈ ਤਾਂ ਆਪ ਟ੍ਰਾਂਸਪੋਰਟਰ ਬਣ ਗਏ। ਖ਼ੁਦਾ ਤਰਸ, ਮਾਨਵਤਾ ਦੇ ਹਮਦਰਦ, ਗੁਰੂ ਦਰਬਾਰ ਦੇ ਸੱਚੇ-ਸੁਚੇ ਸ਼ੈਦਾਈ ਅਤੇ ਕਿਤਨੀ ਹੀ ਵੇਰ ਨੰਗੇ ਪੈਰੀਂ ਪੈਦਲ ਚਲ ਆਪਣੇ ਕਾਮਲ ਮੁਸ਼ਕਲ ਕੁਸ਼ਾ ਮੁਰਸ਼ਦ ਦੇ ਮਹਾਨ ਤਪੋ ਸਥਾਨ ਭਾਵ ਸ੍ਰੀ ਹੇਮ ਕੁੰਡ ਸਾਹਿਬ ਜੀ ਦੀ ਮੁਕਦਸ ਧਰਤੀ ਨਾਲ ਮਸਤਕ ਜੋੜਦੇ ਰਹਿਣ ਦੇ ਅੰਤਰਗਤ ਸੂਦਨ ਸਾਹਿਬ ਜਿਥੇ ਰੱਬ

ਸੱਚੇ ਦੇ ਫਜ਼ਲ ਨਾਲ ਦਰਜਨ ਤੋਂ ਵਧ ਟੱਰਕਾਂ ਦੇ ਵਾਹਿਦ ਮਾਲਕ ਹਨ ਉਥੇ ਆਪਣੀ ਉੱਤਮ ਸੂਝਬੂਝ, ਚੰਗੀ ਸਾਖ ਤੇ ਸੁਚੱਜੇ ਵਿਹਾਰ ਸਦਕੇ ਡੇਹਰਾਦੂਨ ਦੇ ਪਤਵੰਤੇ ਸ਼ਹਿਰੀਆਂ ਵਿਚ ਵੀ ਉਹ ਉੱਚਾ ਮੁਕਾਮ ਰੱਖਦੇ ਹਨ। ਅਚਾਨਕ ਹੀ ਵੱਡੇ ਵੀਰ ਸ: ਪ੍ਰਤਾਪ ਸਿੰਘ ਹੋਰਾਂ ਦੇ ਚੜ੍ਹਾਈ ਕਰ ਜਾਣ ਤੇ ਉਨ੍ਹਾਂ ਦੇ ਬਾਲ-ਬੱਚਿਆਂ ਦੀ ਸੰਭਾਲ ਵੀ ਉਹ ਹੀ ਕਰ ਰਹੇ ਹਨ। 'ਸਾਸਨ'

## ਸ: ਤਰਵਿੰਦਰ ਸਿੰਘ ਈਸਰ ਨਵੀਂ ਦਿੱਲੀ

ਸ: ਜੋਧ ਸਿੰਘ ਈਸਰ ਦੀ ਧਰਮ ਪਤਨੀ ਮਾਤਾ ਜਸਵੰਤ ਕੌਰ ਦੇ ਉਦਰੋਂ 5-8-1952 ਨੂੰ ਸੰਸਾਰ ਤੇ ਉਪਜੇ ਕਥਿਤ ਯੁਵਕ ਨੂੰ ਵਿਰਸੇ ਤੋਂ ਮਿਲੀ ਮਿਹਨਤ ਤੇ ਪੁਰਸਾਰਥ ਦੇ ਗੁਣਾਂ ਨੇ ਉਸ ਉਤੇ ਸਫਲਤਾ ਦਾ ਕਾਫ਼ੀ ਨਿਖਾਰ ਲਿਆ ਰਖਿਆ ਹੈ। ਬੱਚਪਨ ਵਿਚ ਹੀ ਮਾਂ ਦੀ ਮਮਤਾ ਤੋਂ ਵਾਂਜੇ ਕਰ ਦਿਤੇ ਜਾਣ ਤੇ ਦਾਦੀ ਮਾਂ ਦੀ ਦੇਖ-ਰੇਖ ਵਿਚ ਪ੍ਰਵਾਨ ਚੜ੍ਹੇ ਮਿਸਟਰ ਕਾਲੇ (ਪਰਿਚਿਤ ਨਾਂ) ਨੇ **BA** ਪਾਸ ਕਰਨ ਮਗਰੋਂ ਸਰਕਾਰੀ ਨੌਕਰੀ ਦੀ ਬਜਾਏ ਆਪਣਾ ਕਾਰੋਬਾਰ ਕਰਨ ਨੂੰ ਚੰਗੇਰਾ ਸਮਝ ਪ੍ਰਿੰਟਿੰਗ ਪ੍ਰੈਸ ਤੇ ਕਈ ਹੋਰ ਸ਼ੁਗਲ ਅਰੰਭਦੇ ਹੋਏ ਆਖ਼ਰ ਇਕ ਰਬੜ ਫ਼ੈਕਟਰੀ ਤੇ ਆ ਪੈਰ ਜਮਾਏ ਹਨ ਜੋ ਆਪਣੀ ਚਿੰਤਨ ਸ਼ਕਤੀ ਤੇ ਪ੍ਰਭੂ ਦੀ ਰਹਿਮਤ ਸਦਕੇ ਕਾਫ਼ੀ ਲਾਹੇਵੰਦ ਸਾਬਤ ਹੋ ਰਹੀ ਹੈ।

ਤਰਵਿੰਦਰ ਸਰਦਾਰ ਰੱਬ ਨੂੰ ਸਦਾ ਚੇਤੇ ਰੱਖਦੇ ਹੋਏ ਕਿਰਤ ਕਰਕੇ ਵੰਡ ਛੱਕਣ ਦੀ ਗੁਰੂ ਸਿਖ ਫ਼ਿਲਾਸਫ਼ੀ ਦਾ ਬੜਾ ਕਦਰਦਾਨ ਹੈ। 'ਸਾਸਨ'

ਸਰਕਾਰੀ ਕਰਮਚਾਰੀ : ਸਰਵ ਸਰਦਾਰ ਪ੍ਰਮਜੀਤ ਸਿੰਘ ਈਸਰ, ਡਿਪਟੀ ਡਾਇਰੈਕਟਰ ਅਵਤਾਰ ਸਿੰਘ ਕਾਲਾ, ਅਮਰਜੀਤ ਸਿੰਘ ਈਸਰ, ਅਲਵਰ, ਹਰਭਜਨ ਸਿੰਘ ਈਸਰ ਪਟਿਆਲਾ ਤੇ ਕੁਲਦੀਪ ਸਿੰਘ ਰੀਹਣ ਕਾਰਖ਼ਾਨੇਦਾਰ ਇੰਦੌਰ। ਟ੍ਰਾਂਸ-ਪੋਰਟਰਜ਼ : ਸ੍ਰਵ ਸਰਦਾਰ ਰਾਜਬੀਰ ਸਿੰਘ ਈਸਰ ਸੰਭਲ ਪੁਰ, ਤੀਰਥ ਸਿੰਘ ਸੂਦਨ ਬੰਬਈ, ਤਥਾ ਪ੍ਰਹਲਾਦ ਸਿੰਘ ਪੁੰਜ, ਹਰਜੀਤ ਸਿੰਘ, ਤਰਲੋਕ ਸਿੰਘ, ਰਘਬੀਰ ਸਿੰਘ ਈਸਰ, ਵਰਜੀਤ ਸਿੰਘ, ਤਾਰਾ ਸਿੰਘ, ਤੇ ਅਮਰਪਾਲ ਸਿੰਘ ਸਾਸਨ। ਗੁਣੀ ਗਿਆਨੀ ਤੇ ਰਾਗੀ ਇਤ ਆਦਿਕ ਗਿ: ਅਵਤਾਰ ਸਿੰਘ ਸਾਥੀ : ਸਰਵ ਗਿਆਨੀ ਅਤਰ ਸਿੰਘ ਯਮੁਨਾ ਨਗਰ, ਸ਼ਿਵਾ ਸਿੰਘ ਰਿਸ਼ੀ ਤੇ ਅਤਰ ਸਿੰਘ ਪੁੰਜ ਛਛਰੌਲੀ, ਰਾਜਿੰਦਰ ਸਿੰਘ, ਅੰਮ੍ਰਿਤ ਸਿੰਘ ਸਾਸਨ ਦਿਲੀ, ਅਮਰੀਕ ਸਿੰਘ ਵਾਸਦੇਵ, ਉਪਕਾਰ ਸਿੰਘ ਤਥਾ ਕਾਮਰੇਡ ਜਸਵੰਤ ਸਿੰਘ ਸਾਸਨ ਅਲਵਰ। ਅਥਵਾ ਸ: ਮਹਿੰਦਰ ਸਿੰਘ M. L. C. UP ਕਾਨਪੁਰ। "ਸਾਸਨ"

ਤੀਜੇ ਭਾਗ ਦੀ ਬਾਕੀ

# ਸੰਤ ਧਰਮ ਸਿੰਘ ਜੀ

ਆਪ ਦਾ ਜਨਮ ਜਿਲੇ ਹਜਾਰੇ ਦੇ ਪਿੰਡ ਲੋਰਾ 'ਚ ਪੰਡਤ ਜਵਾਹਰ ਲਾਲ ਦੇ ਗ੍ਰਿਹ ਵਿਖੇ 1875 ਨੂੰ ਹੋਇਆ। ਗਭਰੇਟੇ ਹੋ ਜਾਣ ਤੇ ਕੁਝ ਸਮਾ ਘਰ ਰਹਿ ਖੇਤੀ ਬਾੜੀ ਦਾ ਕੰਮ ਕੀਤਾ ਤੇ ਫਿਰ ਯੁਵ-ਅਵਸਥਾ, ਵਿਚ ਹੀ ਤਹਿਸੀਲ ਲਾਇਲ ਪੁਰ ਦੇ ਗਿਲ ਪਿੰਡ ਜਾ 18 ਸਾਲ ਤੀਕ ਗੁਰਦਵਾਰੇ ਦੀ ਸੇਵਾ ਸੰਭਾਲ ਕੀਤੀ। ਗਰੰਥੀ ਪੁਣੇ ਤੋਂ ਛੁਟ ਆਪ ਹਿਕਮਤ ਰਾਹੀਂ (ਜੋ ਆਪ ਨੇ ਭਾਈ ਆਸਾ ਸਿੰਘ ਜੀ ਤੋਂ ਪ੍ਰਾਪਤ ਕੀਤੀ ਸੀ) ਮਾਨਸਕ ਬੀਮਾਰੀਆਂ ਦੇ ਮੁਬਤਲਾ ਰੋਗੀਆਂ ਦਾ ਇਲਾਜ ਵੀ ਕਰਦੇ ਰਹੇ। ਇਸ ਉਪ੍ਰੰਤ ਇਸੇ ਤਹਿਸੀਲ ਦੇ ਪਿੰਡ ਸੋਹਲ ਵਿਖੇ ਆ ਜਿਥੇ ਆਪ ਗਰੰਥੀ ਦੇ ਤੌਰ ਤੇ ਗੁਰਦਵਾਰੇ ਦੀ ਸੇਵਾ ਕਰਦੇ ਰਹੇ ਉਥੇ ਵੈਦ ਗੀਰੀ ਦਾ ਕੰਮ ਵੀ ਜਾਰੀ ਰਖਿਆ ਤੇ ਚੋਖਾ ਨਾਮਣਾ ਖਟਿਆ। ਮਿਸਾਲ ਵਜੋਂ ਪਿੰਡ ਮੋਦੀ ਜ਼ਿਲਾ ਝੰਗ ਦੇ ਇਕ ਵਡੇ ਜਮੀਨਦਾਰ ਦੀ ਲੜਕੀ, ਜਿਸ ਨੂੰ ਲਾਹੌਰ ਦੇ ਨਾਮੀ ਗਰਾਮੀ ਡਾਕਟਰਾਂ ਨੇ ਲਾਇਲਾਜ ਦਰਸਾ ਵਾਪਸ ਕਰ ਦਿਤਾ ਸੀ, ਨੂੰ ਕੇਵਲ ਪੰਜ ਪੁੜੀਆਂ ਨਾਲ ਸਫਾ ਯਾਬ ਕਰ ਦੇਣ ਤੇ ਜ਼ਿਮੀਨਦਾਰ ਤੋਂ ਇਕ ਵਧੀਆ ਘੋੜੀ ਤੋਹਫ਼ੇ ਦੇ ਤੌਰ ਤੇ ਹਾਸਲ ਕੀਤੀ ਸੀ।

ਆਪ ਕੇਵਲ ਵੈਦ ਤੇ ਗਰੰਥੀ ਹੀ ਨਹੀਂ ਸਗੋਂ ਉਚ ਪਾਏ ਦੇ ਪਰਉਪਕਾਰੀ ਪੁਰਖ ਵੀ ਸਨ ਜਿਵੇਂ ਕਿ ਸਰ-ਸਮੇਂ ਰੇਲਵੇ ਸਟੇਸ਼ਨ ਤੇ ਪਾਣੀ ਦੀ ਸਖ਼ਤ ਕਿਲਤ ਨੂੰ ਮੁਖ ਰਖ ਇਕ ਖੂਹ ਖੁਦਵਾਇਆ ਜਿਸ ਤੇ ਸੰਗਤ ਨੇ ਆਪ ਦੇ ਨਾਮ ਦਾ ਪੱਥਰ ਲਗਾ ਰਖਿਆ ਸੀ।

ਜ਼ਿਲੇ ਦੇ ਪਿੰਡਾਂ ਕਸਬਿਆਂ ਵਿਖੇ ਅੰਮ੍ਰਿਤ ਪ੍ਰਚਾਰ ਕਰਕੇ ਹਜ਼ਾਰਾਂ ਵਿਅਕਤੀਆਂ ਨੂੰ ਆਪ ਨੇ ਅਮ੍ਰਿਤ ਛਕਾ ਗੁਰੂ ਵਾਲਾ ਬਣਾਇਆ। ਨਿਤ ਨੇਮੀ ਹੁੰਦੇ ਹੋਏ ਜਦ ਕੋਈ ਰਾਹ ਗੁਜ਼ਰੂ ਗੁਰਦਵਾਰੇ ਵਿਚ ਰਾਤ ਗੁਜ਼ਾਰਦਾ ਤਾਂ ਉਸ ਨੂੰ ਪ੍ਰਭਾਤ ਵੇਲੇ ਉਠਾ ਇਸ਼ਨਾਨ ਪਾਣੀ ਕਰਾ ਨਿਤ ਨੇਮ ਕਰਾਂਦੇ ਸਨ। ਅਖੰਡ ਪਾਠ ਕਰਨ ਵਾਲੇ ਪਾਠੀ ਸਿੰਘਾਂ ਨੂੰ ਕੇਸੀ ਇਸ਼ਨਾਨ ਕਰਾ ਵਾਰੀ ਤੇ ਬੈਠਣ ਦੀ ਆਗਿਆ ਦੇਂਦੇ ਸਨ। ਆਪਸੀ ਝਗੜਿਆਂ ਨੂੰ ਦੋਨਾਂ ਧਿਰਾਂ ਦਾ ਤਸਲੀ ਬਖਸ਼ ਨਿਪਟਾਰਾ ਕਰਾ ਅਦਾਲਤਾਂ ਦੇ ਚਕਰਾਂ ਤੋਂ ਬਚਾ ਲੈਂਦੇ ਸਨ। ਆਪ ਨੂੰ ਗੋਰੀ ਸਰਕਾਰ ਨੇ ਕਾਮਾਗਾਟਾ ਜਹਾਜ਼ ਦੇ ਹੀਰੋ ਬਾਬਾ ਗੁਰਦਿਤ ਸਿੰਘ ਸਮਝ ਫੜ ਲਿਆ ਪਰ ਪਤਾ ਲਗ ਜਾਣ ਤੇ ਜ਼ਿਲੇ

ਦੇ ਉਚ ਅਧਿਕਾਰੀ ਨੇ ਆਪ ਨੂੰ ਬਾ ਇਜ਼ਤ ਬਰੀ ਕਰ ਦਿਤਾ ਸੀ। ਆਪ ਜਿਸ ਕਿਸੇ ਕਾਰਜ ਲਈ ਅਰਦਾਸ ਕਰਦੇ ਉਹ ਪੂਰੀ ਹੋ ਜਾਣ ਤੇ ਛੋਟੇ-ਵਡੇ ਸਭੀ ਉਹਨਾਂ ਨੂੰ ਰੱਬ ਦਾ ਸੱਚਾ-ਸੁਚਾ ਫ਼ਕੀਰ ਸਮਝਦੇ ਸਨ।

ਪਾਰਟੀਸ਼ਨ ਤੋਂ ਕੁਝ ਸਮਾ ਪਹਿਲਾਂ ਪਿੰਡ ਮੈਹਲ ਵਿਖੇ ਆਪ ਪਰਲੋਕ ਗਮਨ ਕਰ ਗਏ। ਜੈਤੋ ਦੇ ਮੋਰਚੇ ਸਮੇਂ ਆਪ ਦੇ ਸਪੁਤਰ ਜਥੇਦਾਰ ਜਗਤ ਸਿੰਘ 500 ਸਿੰਘਾਂ ਦਾ ਜਥਾ ਲੈ ਅਕਾਲ ਤਖ਼ਤ ਸਾਹਿਬ ਤੋਂ ਅਰਦਾਸਾ ਸੋਧ ਮੋਰਚੇ ਵਿਚ ਸ਼ਾਮਲ ਹੋਏ ਜਿਸ ਤੇ ਡੇੜ ਸਾਲ ਦੀ ਕੈਦ ਸਖ਼ਤ ਦੀ ਸਜਾ ਆਪ ਨੂੰ ਨਾਭਾ ਜੇਲ ਵਿਚ ਭੁਗਤਣੀ ਪਈ ਤੇ ਫਿਰ ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਸ਼ਾਮਲ ਹੋਣ ਤੇ 9 ਮਹੀਨਿਆਂ ਦੀ ਕੈਦ ਭੁਗਤਣ ਲਈ ਆਪ ਨੂੰ ਕੈਮਲ ਪੁਰ ਜੇਲ ਵਿਚ ਬੰਦ ਰਖਿਆ ਗਿਆ।

'ਸਾਸਨ'

# ਸੰਤ ਗੁਰਮੁਖ ਸਿੰਘ ਜੀ

ਆਪ ਸੰਤ ਧਰਮ ਸਿੰਘ ਉਰਾਂ ਦੇ ਤੀਜੇ ਸਪੁਤਰ ਸਨ। ਆਪਣੇ ਮਹਾਨ ਪਿਤਾ ਦੇ ਚਰਨਾਂ ਵਿਚ ਜੁੜੇ ਰਹਿਣ ਦਾ ਸੁਭਾਗ ਮਾਣਦੇ ਰਹਿਣ ਕਾਰਨ ਬਾਲੜੀ ਅਵਸਥਾ ਤੋਂ ਹੀ ਆਪ ਤੇ ਪੂਰਣ ਗੁਰ ਸਿਖੀ ਦੀ ਛਾਪ ਚੜ ਚੁਕੀ ਹੋਈ ਸੀ। ਪਾਕਿਸਤਾਨ ਬਣਨ ਤੇ ਆਪ ਪਿੰਡ ਖਿਲੋਰਾ ਜ਼ਿਲਾ ਅਲਵਰ ਵਿਖੇ ਆ ਵਸੇ ਤਥਾ ਕੁਝ ਸਮਾ ਖੇਤੀ ਬਾੜੀ ਵੀ ਕੀਤੀ ਪਰ ਮਾਨਵ ਸੇਵਾ ਦੇ ਵਿਰਸੇ ਵਿਚ ਪ੍ਰਾਪਤ ਹੋਏ ਸੁਨਹਿਰੀ ਆਦਰਸ਼ ਨੂੰ ਮੁਖ ਰਖ ਮੁੜ ਆਪਣੀ ਸਿਖੀ ਸੇਵਕੀ ਵਿਚ ਜੰਡਿਆਲੇ ਜ਼ਿਲਾ ਅੰਮ੍ਰਿਤਸਰ ਆ ਗਏ ਤੇ ਸ੍ਰੀ ਤਰਨਤਾਰਨ ਦੀ ਇਕ ਚੁੰਗੀ ਦੀ ਚੌਕੀ ਨੇੜੇ ਜ਼ਮੀਨ ਖ਼ਰੀਦ ਸੰਤ ਧਰਮ ਸਿੰਘ ਦੇ ਨਾਂ ਦਾ ਡੇਰਾ ਕਾਇਮ ਕੀਤਾ। ਸੰਤ ਧਰਮ ਸਿੰਘ ਜੀ ਦੇ ਪੂਰਨਿਆਂ ਤੇ ਚਲਦੇ ਹੋਏ ਜਿਥੇ ਹਜ਼ਾਰਾਂ ਰੋਗੀਆਂ ਨੂੰ ਦਵਾ ਦਾਰੂ ਰਾਹੀਂ ਠੀਕ ਕੀਤਾ ਉਥੇ ਗੁਰਮਤ ਦਾ ਭਾਰੀ ਪ੍ਰਚਾਰ ਕਰਕੇ ਸੈਂਕੜੇ ਭੁਲੜੇ ਮਨ ਮਤੀ ਵਿਅਕਤੀਆਂ ਨੂੰ ਰੂਹਾਨੀ ਆਹਾਰ ਦੇ ਗੁਰੂ ਚਰਨਾਂ ਨਾਲ ਜੋੜਿਆ।



ਆਪ ਜੀ ਨੇ ਤਿੰਨ ਵੇਰ ਮਲੇਸ਼ੀਆ ਜਾ ਗੁਰਸਿਖ ਫ਼ਿਲਾਸਫੀ ਦਾ ਪ੍ਰਚਾਰ ਕਰ

ਕੇ ਬੇ-ਸ਼ੁਮਾਰ ਵਿਅਕਤੀਆਂ ਨੂੰ ਅੰਮ੍ਰਿਤ ਛਕਾ ਗੁਰੂ ਵਾਲਾ ਬਣਾਇਆ। ਆਪ ਦੀ ਇਸ ਘਾਲਨਾ ਤੋਂ ਪਰਭਾਵਤ ਹੋ ਉਸ ਦੇਸ਼ ਦੀ ਸਿਖ ਸੰਗਤ ਨੇ ਸਤਕਾਰ ਵਜੋਂ 1982 ਵਿਚ ਇਕ ਨਵੀ ਅਮਬੈਸੇਡਰ ਕਾਰ ਭੇਟ ਕੀਤੀ।

1984 ਵਿਚ ਮਲਾਇਸ਼ੀਆ ਵਿਖੇ ਦੀ ਸੰਗਤ ਨੂੰ ਗੁਰੂ ਸਿਖੀ ਦਾ ਉਪਦੇਸ਼ ਦੇਣ ਵਿਚ ਮਗਨ ਸਨ ਕਿ ਅਚਾਨਕ ਹੀ ਸ੍ਰੀ ਅਕਾਲ ਪੁਰਖ ਜੀ ਦਾ ਹੁਕਮ ਆ ਜਾਣ ਤੇ ਕੁਆਲੰਪਰ ਵਿਖੇ ਹੁਕਮ ਸਤ ਹੋ ਗਏ ਜਿਸ ਤੇ ਉਥੋਂ ਦੀ ਸੰਗਤ ਨੇ ਆਪ ਦਾ ਸਸਕਾਰ ਕਰ ਆਤਮਾ ਦੀ ਸ਼ਾਂਤੀ ਲਈ ਸ੍ਰੀ ਅਖੰਡ ਪਾਠ ਦੇ ਭੋਗ ਉਪ੍ਰੰਤ ਸੰਗਤੀ ਅਰਦਾਸ ਕੀਤੀ।

ਜੰਡਿਆਲੇ ਵਿਖੇ ਵੀ 14-10-1984 ਨੂੰ ਆਪ ਜੀ ਦੇ ਨਮਿਤ ਸ੍ਰੀ ਅਖੰਡ ਪਾਠ ਦਾ ਭੋਗ ਪਾਇਆ ਗਿਆ ਜਿਸ ਤੇ ਭਾਰੀ ਗਿਣਤੀ ਵਿਚ ਸੰਗਤਾਂ ਡੇਰੇ ਵਿਖੇ ਸ਼ਾਮਲ ਹੋਈਆਂ। ਡੇਰੇ ਦੀ ਦੇਖ ਰੇਖ ਅਜ ਕਲ ਸੰਤਾਂ ਦੇ ਦੋਹਤੇ ਸੰਤ ਕੁਲਵੰਤ ਸਿੰਘ ਜੀ "ਜੰਗੀ ਖਾਲਸਾ" ਸਪੁਤਰ ਸ: ਬੀਰ ਸਿੰਘ ਜੀ ਈਸਰ ਪਿੰਡ ਖਲੌਰਾ, ਅਲਵਰ ਵਾਲੇ ਕਰ ਰਹੇ ਹਨ। ਸਾਸਨ

# ਗਿਆਨੀ ਲਛਮਨ ਸਿੰਘ ਜੀ ਪੁੰਜ

ਆਪ ਦਾ ਜਨਮ ਨਗਰੀ ਟੁਟਿਆਲ (ਜ਼ਿਲਾ ਹਜ਼ਾਰਾ) ਦੇ ਇਕ ਸਾਧਾਰਨ ਪੁੰਜ ਘਰਾਨੇ ਵਿਚ 1880 ਨੂੰ ਹੋਇਆ। ਅਜੇ ਬਾਲੜੀ ਅਵਸਥਾ ਤੋਂ ਪੈਰ ਨਹੀਂ ਕਢ ਪਾਏ ਸਨ ਕਿ ਕਾਦਰੇ ਮੁਤਲਕ ਦੇ ਆਪਣੇ ਵਰਤਾਏ ਭਾਣੇ ਅਨੁਸਾਰ ਸ਼ਫ਼ਕਤੇ ਪਿਦਰੀ ਤੋਂ ਸਦਾ ਲਈ ਵਿਛੋੜ ਦਿਤੇ ਗਏ। ਡੇਰਾ ਨਿਗਾਲੀ ਦੇ ਸੰਤ ਪੁਰਖਾਂ ਵਲੋਂ ਪਹਾੜੀ ਪਿੰਡਾਂ ਵਿਖੇ ਕੀਤੇ ਜਾ ਰਹੇ ਗੁਰਮਤ ਪ੍ਰਚਾਰ ਤੋਂ ਪ੍ਰਭਾਵਤ ਹੋ ਉਕਤ ਪਿੰਡ ਦੇ ਸਭ ਤੋਂ ਪਹਿਲੇ ਜੋ 20 ਸਾਲਾ ਯੁਵਕ ਅੰਮ੍ਰਿਤ ਪਾਨ ਕਰ ਕੇ ਸਿੰਘ ਸਜੇ ਉਹ ਲਛਮਨ ਸਿੰਘ ਦੇ ਨਾਮ ਨਾਲ ਪ੍ਰਸਿਧ ਹੋਏ।



ਅਕਾਲ ਪੁਰਖ ਜੀ ਵਲੋਂ ਬਖਸ਼ੀ ਸੁਰੀਲੀ ਆਵਾਜ ਅਥਵਾ ਸਿਖ ਫ਼ਿਲਾਸਫ਼ੀ ਪਾਣ ਦੀ ਅਭਿਲਾਸ਼ਾ ਸਦਕੇ ਪੂਰਵ ਡੇਰੇ ਦੇ ਮਹਾਤਮਾਵਾਂ ਦੀ ਸੰਗਤ ਵਿਚ ਰਹਿ ਜਿਥੇ ਸ਼ਬਦ ਕੀਰਤਨ ਵਿਚ ਮਹਾਰਤ ਪ੍ਰਾਪਤ ਕੀਤੀ ਉਥੇ ਸ਼ੁਧ ਸ੍ਰੀ

ਅਖੰਡ ਪਾਠ ਤੇ ਗੁਰਬਾਣੀ ਦੇ ਅਰਥਾਂ ਦੀ ਸੋਝੀ ਨੂੰ ਵੀ ਹਾਸਲ ਕਰ ਲਿਆ ਜਿਸ ਉਪ੍ਰੰਤ ਘਰ ਮੁੜ ਆਪਣੇ ਭਰਾ-ਭਤੀਜਿਆਂ ਅਥਵਾਂ ਪਿੰਡ ਦੇ ਕਈ ਹੋਰ ਇਛਕ ਵਿਅਕਤੀਆਂ ਨੂੰ ਜਿਥੇ ਅੰਮ੍ਰਿਤ ਛਕਾ ਸ੍ਰੀ ਦਸਮੇਸ਼ ਜੀ ਦੇ ਚਰਨਾਂ ਨਾਲ ਜੋੜਿਆ ਉਥੇ ਆਪਣੇ ਖਰਚੇ ਤੇ ਇਕ ਸੁੰਦਰ ਗੁਰਦਵਾਰਾ ਬਣਵਾ ਪਿੰਡ ਵਿਚ ਗੁਰ ਸਿਖੀ ਦਾ ਕੇਂਦਰ ਕਾਇਮ ਕੀਤਾ।

ਮਨ ਵਿਚ ਗੁਰਮਤ ਪ੍ਰਚਾਰ ਦੀ ਤੀਬਰ ਕਾਮਨਾ ਰਖਦੇ ਹੋਏ ਆਪ ਨੇ ਅੰਮ੍ਰਿਤਸਰ ਆ ਪੰਥਕ ਆਗੂਆਂ ਬਾਬਾ ਖੜਕ ਸਿੰਘ ਤਥਾ ਮਾਸਟਰ ਤਾਰਾ ਸਿੰਘ ਜੀ ਨਾਲ ਸਿਧਾ ਸੰਪ੍ਰਕ ਕਾਇਮ ਕੀਤਾ। ਉਸ ਵੇਲੇ ਪੰਜਾਬ ਵਿਚ ਚਲ ਰਹੀ ਅਕਾਲੀ ਲਹਿਰ ਅਥਵਾ ਇਤਿਹਾਸਕ ਗੁਰਦਵਾਰਿਆਂ ਨੂੰ ਬਦ ਕਿਰਦਾਰ ਮਹੰਤਾਂ ਦੇ ਸ਼ੈਤਾਨੀ ਪੰਜੇ ਤੋਂ ਛੁੜਾਨ ਲਈ ਲਗੇ ਕਈ ਮੋਰਚਿਆਂ ਵਿਚ ਆਪਣੇ ਇਲਾਕੇ ਦੇ ਪ੍ਰਤੀਨਿਧ ਬਣ ਯਕੇ ਬਾਅਦ-ਦੀਗਰੇ ਯੋਗ ਹਿਸਾ ਲਿਆ ਜਿਸ ਤੇ ਮਹੰਤਾਂ ਦੀਆਂ ਲਾਠੀਆਂ ਤੇ ਗੋਰੀ ਸਰਕਾਰ ਦੀਆਂ ਕਾਲ ਕੋਠੜੀਆਂ ਵਿਚ ਕਈ ਸਾਲ ਤੀਕ ਬੰਦੀ ਰਹੇ ਜਿਸ ਦੋਰਾਨ ਉਹ ਜੇਹਲ ਦੇ ਸਿੰਘ ਕੈਦੀਆਂ ਨੂੰ ਗੁਰ ਸਿਖ ਫ਼ਿਲਾਸਫ਼ੀ ਦੇ ਉਪਦੇਸ਼ ਦੇਂਦੇ ਰਹੇ।

ਖ਼ਾਲਸਾ ਪੰਥ ਦੀ ਹਰ ਮੈਦਾਨ ਵਿਚ ਜਿਤ ਉਪ੍ਰੰਤ ਜਦ ਆਪ ਕੈਦ ਪੂਰੀ ਕਰ ਕੇ ਸ੍ਰੀ ਦਰਬਾਰ ਸਾਹਿਬ ਹਾਜ਼ਰ ਹੋਏ ਤਾਂ ਆਪ ਦੀ ਕੁਰਬਾਨੀ ਤੇ ਵਿਦਵਤਾ ਤੋਂ ਪ੍ਰਭਾਵਤ ਹੋ ਸ਼ਰੋਮਣੀ ਕਮੇਟੀ ਨੇ ਆਪ ਨੂੰ ਪ੍ਰਚਾਰਕ ਨਿਯੁਕਤ ਕੀਤਾ।

ਦੇਸ਼ ਦੀ ਵੰਡ ਉਪ੍ਰੰਝ ਆਪ ਜੀ ਰਿਆਸਤ ਕਲਸੀਆ ਦੇ ਪਿੰਡ ਮਾਮੂਦ ਪੁਰ ਵਿਖੇ ਆ ਵਸੇ। ਆਪ ਨੇ ਜਿਥੇ ਰਿਆਸਤ ਵਿਚ ਅਕਾਲੀ ਜਥੇ ਦੀ ਬ੍ਰਾਂਚ ਕਾਇਮ ਕੀਤੀ ਤੇ ਆਪ ਇਸ ਦੇ ਸਪਰਸਤ ਬਣੇ ਉਥੇ ਕਲਸੀਆਂ ਰਿਆਸਤ ਦੀ ਹਜ਼ਾਰਾ ਜਿਮੀਂਦਾਰ ਬਰਾਦਰੀ ਦੀ ਵਰਕੰਗ ਕਮੇਟੀ ਦੇ ਕਈ ਵਖ ਵਖ ਔਹਦਿਆਂ ਤੇ ਬਿਰਾਜਮਾਨ ਰਹੇ ਤਥਾ ਜਦ ਵਕਤੀ ਸਰਕਾਰ ਨੇ ਇਨ੍ਹਾਂ ਪੁਰਸ਼ਾਰਥੀਆਂ ਨੂੰ ਉਜਾੜਨਾ ਚਾਹਿਆ ਤਾਂ ਇਸ ਕੁਝ ਨੂੰ ਰੋਕਣ ਲਈ ਆਪ ਨੇ ਸਭ ਤੋਂ ਪਹਿਲਾਂ ਗਰਿਫ਼ਤਾਰੀ ਦਿਤੀ। ਪੰਜਾਬੀ ਸੂਬੇ ਦੇ ਮੋਰਚੇ ਸਮੇਂ ਆਪ ਨੇ ਗਰਿਫ਼ਤਾਰ ਹੋ ਛੇ ਮਹੀਨਿਆਂ ਦੀ ਸਜ਼ਾ ਨੂੰ ਖਿੜੇ ਮਥੇ ਭੁਗਤਿਆ।

ਆਪ ਜਿਥੇ ਇਤਿਹਾਸਕ ਅਸਥਾਨ ਗੁ: ਕਪਾਲ ਮੋਚਨ ਦੇ ਕਾਫ਼ੀ ਚਿਰ ਹੈਡ ਗਰੰਥੀ ਰਹੇ ਉਥੇ ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੀ ਟਿਕਟ ਤੇ ਗੁਰਦਵਾਰੇ ਦੀ ਲੋਕਲ ਕਮੇਟੀ ਦੀ ਅਲੈਕਸ਼ਨ ਵੀ ਲੜੀ।

ਬਹੁ ਪੱਖੀ ਸ਼ਖਸੀਅਤ, ਨਿਰੋਲ ਧਾਰਮਕ ਜੀਵਨ, ਨਿਧੜਕ ਤੇ ਦਲੇਰ ਆਗੂ ਤਥਾ ਸ੍ਰੀ ਗੁਰੂ ਦਸ਼ਮੇਸ਼ ਪਿਤਾ ਜੀ ਦੇ ਆਪ ਸਿਰੜੀ ਸਿੰਘ ਸਨ ਜਿਨ੍ਹਾਂ ਨੇ ਗੁਰਮਤ ਪ੍ਰਚਾਰ ਦੇ ਮੁਤਵਾਲੇ ਹੋਂਦੇ ਹੋਏ ਕਈ ਗੁਰਦਵਾਰੇ ਬਣਵਾਏ।

ਆਪ ਕੇਵਲ ਜ਼ਾਤ ਦੇ ਪੁੰਜ ਹੀ ਨਹੀਂ ਕਿਰਦਾਰ ਦੇ ਵੀ ਪੁੰਜ ਸਨ।

ਇਕ ਪੁਸ਼ਟੀ ਅਨੁਸਾਰ ਕੁਝ ਸਮਾ ਪਹਿਲਾਂ ਹੀ ਆਪ ਨੇ ਦੁਨਿਆਵੀ ਚੋਲੇ ਨੂੰ ਛਡਣ ਦਾ ਇਸ਼ਾਰਾ ਕਰ ਦਿਤਾ ਸੀ ਤੇ ਇੰਜ 15 ਜਨਵਰੀ 1972 ਨੂੰ ਸਦੀਵੀ ਵਿਛੋੜਾ ਦੇ ਗਏ ।

# ਮੁਕਦਮ ਮਲਕ ਗੰਗੂ ਸਿੰਘ ਜੀ ਰੀਹਣ

ਆਪ ਪਹਾੜੀ ਇਲਾਕੇ ਦੇ ਪਰਸਿਧ ਪਿੰਡ ਮੋਹਰੀ ਵਡ ਭੈਣ ਦੇ ਰੀਹਣ ਖ਼ਾਨਦਾਨ ਤੋਂ ਸਨ । ਆਪਣੇ ਇਲਾਕੇ ਵਿਚ ਆਪ ਦੀ ਸ਼ਾਨ ਸ਼ੌਕਤ ਤੇ ਦਬਦਬਾ ਆਪਣੀ ਮਿਸਾਲ ਆਪ ਸੀ । ਰਾਜ ਦਰਬਾਰ ਵਲੋਂ ਬੜਾ ਆਦਰ ਸਨਮਾਨ ਪ੍ਰਾਪਤ ਸੀ । ਦਸਿਆ ਜਾਂਦਾ ਹੈ ਕਿ ਅੰਗਰੇਜ਼ ਹੁਕਮਰਾਨਾਂ ਨੇ ਆਪ ਦੀ ਦਮਾਗ਼ੀ ਸੂਝ–ਬੂਝ ਤਥਾ ਚਿੰਤਨ ਸ਼ਕਤੀ ਦੀ ਕਦਰ ਕਰਦੇ ਹੋਏ ਆਨਰੇਰੀ ਮੈਜਿਸਟਰੇਟ ਦੇ ਸਾਂਵੇਂ ਦੇ ਇਖ਼ਤਿਆਰ ਸੌਂਪ ਰਖੇ ਸਨ ਜਿਸ ਦੇ ਅੰਤਰਗਤ ਵਡੇ ਤੋਂ ਵਡੇ ਤਥਾ ਗੁੰਝਲਦਾਰ ਝਗੜੇ ਨੂੰ ਨਜਿਠਣ ਵਿਚ ਆਪ ਨੂੰ ਕਮਾਲ ਹਾਸਲ ਸੀ । ਕੋਈ ਸਾਧਾਰਨ ਵਿਅਕਤੀ ਹੋਵੇ ਯਾ ਅਫ਼ਸਰ ਆਪ ਦੇ ਘਰ ਪੁਜ ਜਾਣ ਤੇ ਦੋਨਾਂ ਨੂੰ ਇਕੋ ਜਿਹਾ ਮਾਣ ਸਨਮਾਨ ਤੇ ਖ਼ਾਤਰ ਤਵਾਜ਼ੋ ਹੁੰਦੀ ਸੀ । ਕਾਫ਼ੀ ਜਾਇਦਾਦ ਦੇ ਮਾਲਕ ਹੋਣ ਅਥਵਾ ਸਰਕਾਰੋਂ ਪ੍ਰਾਪਤ ਹੋਏ ਅਖ਼ਤਿਆਰਾਂ ਦੇ ਬਾਵਜੂਦ ਉਹ ਕਿਸੇ ਨੂੰ ਫਿਕਾ ਨਹੀਂ ਸਨ ਬੋਲਦੇ । ਹਾਜਤ ਮੰਦ ਦੀ ਹਤਲਵਸਾ ਪੂਰੀ-ਪੂਰੀ ਮਦਦ ਕਰਨ ਨੂੰ ਆਪਣਾ ਕਰਤਵ ਸਮਝਦੇ ਸਨ । ਆਪ ਦੇ ਇਕ ਸਪੁਤਰ ਸ: ਹਰੀ ਸਿੰਘ ਜੋ ਛੋਟੀ ਹੀ ਸੁਵਰਗਵਾਸ ਹੋ ਗਏ ਨੂੰ ਜਿਰਗੇ ਦੀ ਪਦਵੀ ਪ੍ਰਾਪਤ ਸੀ । ਦੂਜੇ ਸਪੁਤਰ ਮਲਕ ਸਿੰਘ ਹੋਰਾਂ ਦੇ ਲੜਕੇ ਸ: ਬਖਸ਼ੀ ਸਿੰਘ ਛਛਰੌਲੀ ਵਾਲਿਆਂ ਨੂੰ ਪਿੰਡ ਰਾਈਆਂ ਵਾਲਾ ਵਿਖੇ ਚੋਖੀ ਜ਼ਮੀਨ ਮਿਲੀ ਹੋਈ ਹੈ ।

## ਡਾ: ਹਰਸਰਨ ਸਿੰਘ ਲਾਇਲਪੁਰੀ (ਐਮ.ਬੀ.ਬੀ.ਐਸ.)

ਭਾਈ ਚਾਰੇ ਦੇ ਅਜ਼ੀਮ ਬਜ਼ੁਰਗ ਮਾਸਟਰ ਲਾਭ ਸਿੰਘ ਸ੍ਰੀਧਰ, ਹਾਫ਼ਜ਼ਾਬਾਦੀ (ਜਿਨ੍ਹਾਂ ਨੇ ਸਰਕਾਰੀ ਨੌਕਰੀ ਵਿਚ ਹੋਣ ਦੇ ਬਾਵਜੂਦ ਹਰ ਪੰਥਕ ਵੰਗਾਰ ਭਾਵ ਸ੍ਰੀ ਰਕਾਬ ਗੰਜ ਦਿਲੀ, ਸ੍ਰੀ ਨਨਕਾਣਾ ਸਾਹਿਬ ਤਥਾ ਜੈਤੋ ਆਦਕ ਦੇ ਮੋਰਚਿਆਂ ਸਮੇਂ ਬਾਬਾ ਖੜਕ ਸਿੰਘ, ਮਾ: ਤਾਰਾ ਸਿੰਘ, ਗਿ: ਹੀਰਾ ਸਿੰਘ ਦਰਦ ਤੇ ਸ: ਹਰਚੰਦ ਸਿੰਘ ਰਈਸ, ਲਾਇਲਪੁਰੀ ਵਰਗੇ ਪਰਸਿਧ ਸਿਖ ਆਗੂਆਂ ਦੀ ਕਤਾਰ ਵਿਚ ਸ਼ਾਮਲ ਹੋ ਗੋਰੀ ਸਰਕਾਰ ਦੀਆਂ ਕਾਲ ਕੋਠੜੀਆਂ ਦੀਆਂ ਕੈਦਾਂ ਹੀ ਨਾਂ ਕਟੀਆਂ ਬਲਕਿ ਉਹ ਸਰਵਿਸ ਤੋਂ ਵੀ ਡਿਸਮਿਸ ਕਰ ਦਿਤੇ ਗਏ ਸਨ) ਦੇ ਗ੍ਰਿਹ ਵਿਖੇ 1896 ਵਿਚ ਆਪ (ਡਾ: ਸਾਹਿਬ) ਦਾ ਜਨਮ ਹੋਇਆ ।

B.A. ਪਾਸ ਕਰਨ ਉਪ੍ਰੰਤ 1920 ਵਿਚ M.B.B.S. ਦੀ ਡਿਗਰੀ ਹਾਸਲ ਕਰਕੇ ਆਪ ਨੇ ਲਾਇਲਪੁਰ ਜਾ ਡਾਕਟਰੀ ਦੀ ਪ੍ਰੈਕਟਿਸ ਸ਼ੁਰੂ ਕਰ ਦਿਤੀ ਪਰ ਵਿਰਸੇ ਤੋਂ ਪ੍ਰਾਪਤ ਹੋਏ ਖ਼ਾਲਸਈ ਜਜ਼ਬੇ ਦੇ ਲਾਵੇ ਵਾਂਗ ਉਮਡ ਪੈਣ ਤੇ ਆਪ ਅਕਾਲੀ ਲਹਿਰ ਤੇ ਪੰਥਕ ਮੋਰਚਿਆਂ ਸਮੇਂ ਕੌਮੀ ਆਗੂਆਂ, ਖ਼ਾਸ ਕਰ ਬਾਬਾ ਖੜਕ ਸਿੰਘ ਉਰਾਂ ਦੇ ਕੰਧੇ ਨਾਲ ਕੰਧਾ ਮਿਲਾ ਆਪਣੇ ਖ਼ਾਲਸਾ ਪੰਥ ਦੀ ਤਨ-ਮਨ ਤੇ ਧਨ ਨਾਲ ਸੇਵਾ ਕੀਤੀ । ਜਿਥੇ 1924-25 ਵਿਚ ਸ: ਹੁਕਮ ਸਿੰਘ ਜੀ ਨਾਲ ਮੀਆਂ ਵਾਲੀ ਜੇਲ ਵਿਚ 6 ਮਹੀਨਿਆਂ ਦੀ ਸਖ਼ਤ ਕੈਦ ਦੀ ਸਜ਼ਾ ਭੁਗਤੀ ਉਥੇ ਗੁਰੂ ਕੇ ਬਾਗ, ਭਾਈ ਫੇਰੂ ਅਥਵਾ ਨਨਕਾਣਾ ਸਾਹਿਬ ਦੇ ਮੋਰਚਿਆਂ ਵਿਚ ਬਾਬਾ ਖੜਕ ਸਿੰਘ, ਮਾ: ਤਾਰਾ ਸਿੰਘ, ਸ: ਕਰਤਾਰ ਸਿੰਘ ਝੱਬਰ, ਗਿਆਨੀ ਹੀਰਾ ਸਿੰਘ ਦਰਦ ਤਥਾ ਸ: ਹਰਚੰਦ ਸਿੰਘ ਰਈਸ ਲਾਇਲ-ਪੁਰ ਇਤ ਆਦਿਕ ਨੂੰ ਆਪਣਾ ਯੋਗਦਾਨ ਦੇ ਕਾਫ਼ੀ ਸਮਾਂ ਜੇਹਲਾਂ ਦੀਆਂ ਸਜ਼ਾਵਾਂ ਭੁਗਤੀਆਂ ।



ਜਿਥੇ ਬਾਬਾ ਖੜਕ ਸਿੰਘ ਆਪ ਨੂੰ ਆਪਣਾ ਸੱਚਾ-ਸੁਚਾ ਸਹਿਯੋਗੀ ਤਥਾ ਪ੍ਰਤਿ ਕੂਲਤਾ ਸਮੇਂ ਦਾ ਵਫ਼ਾਦਾਰ ਹਮਰਾਹੀ ਸਮਝਦੇ ਸਨ ਉਥੇ ਡਾ: ਹਰਸਰਨ ਸਿੰਘ ਨੇ ਵੀ ਬਾਬਾ ਜੀ ਨੂੰ ਈਮਾਨਦਾਰ ਦੇਸ਼ ਭਗਤ ਤੇ ਖ਼ਾਲਸਾ ਪੰਥ ਦਾ ਹਕੀਕੀ ਦਰਦਮੰਦ ਅਨੁਭਵ ਕਰਦੇ ਹੋਏ ਬਾਬਾ ਜੀ ਤੋਂ ਲਾਇਲਪੁਰ ਵਿਖੇ ਬਣਵਾਈ ਕੋਠੀ ਦਾ ਨੀਂਹ ਪੱਥਰ ਰਖਵਾਇਆ ਅਥਵਾ ਆਪਣੇ ਸਪੁਤਰ ਸ: ਦੁਰਲਭ ਸਿੰਘ ਨੂੰ ਕਾਲੀ ਦਸਤਾਰ ਵੀ ਉਹਨਾਂ ਤੋਂ ਬੰਨ੍ਹਵਾਈ ।

ਪਾਰਟੀਸ਼ਨ ਹੋ ਜਾਣ ਤੇ ਆਪ ਕੁਝ ਸਮੇਂ ਲਈ ਜਗਾਧਰੀ ਮਿਯੂਨਸਪਲ ਕਮੇਟੀ ਦੇ ਹੈਲਥ ਅਫ਼ਸਰ ਰਹੇ ਤੇ ਫਿਰ ਦਿਲੀ ਆ ਪਹਿਲਾਂ ਪਹਾੜ ਗੰਜ ਤੇ ਫਿਰ ਬਾੜਾ ਹਿੰਦੂ ਰਾਓ ਵਿਖੇ ਆਪਣੇ ਕਲੀਨਕ ਖੋਹਲੇ ਪਰ ਕੰਮ ਢਿਲਾ ਮਠਾ ਰਹਿਣ ਤੇ ਵੀ ਆਪ ਸਦਾ ਹੀ ਸੰਤੁਸ਼ਟ ਤੇ ਹਸ਼ਾਸ਼-ਬਸ਼ਾਸ਼ ਰਹੇ ਅਥਵਾ ਆਪਣੇ ਭਾਈ ਚਾਰੇ ਨੂੰ ਉਨਤੀ ਸ਼ੀਲ ਦੇਖਣ ਦੇ ਸਦਾ ਹੀ ਇਛਕ ਰਹੇ । ਆਪ ਨੇ ਅਕਾਲੀ ਲਹਿਰ ਸਮੇਂ ਕਾਲੀ ਦਸਤਾਰ ਸਜਾਈ ਸੀ ਜਿਸ ਨੂੰ ਅੰਤਮ ਸਮੇਂ ਤੀਕ (ਬਿਨਾ ਕਿਸੇ ਹੋਰ ਰੰਗ ਦੀ ਦਸਤਾਰ ਸਜਾਏ) ਅਪਨਾਈ ਰਖਿਆ । ਚਾਰ ਪੰਜ ਸਾਲ ਪਹਿਲਾਂ ਪਥਰੀ

ਦੇ ਉਪ੍ਰੇਸ਼ਨ ਵਿਚ ਪਸ ਪੈ ਜਾਣ ਤੇ ਆਪ 6 ਸਤੰਬਰ 1968 ਨੂੰ ਪਰਲੋਕ ਗਮਨ ਕਰ ਗਏ ।

ਨੋਟ : ਅਕਾਲੀ ਲਹਿਰ ਸਮੇਂ ਕੀਤੇ ਸੰਕਲਪ ਅਨੁਸਾਰ ਪਰਾਨ ਤਿਆਗਣ ਤੀਕ ਆਪ ਨੇ ਕਾਲੀ ਦਸਤਾਰ ਨੂੰ ਹੀ ਸਿਰ ਤੇ ਸਜਾਈ ਰਖਿਆ । 'ਸਾਸਨ'

# ਸੁਤੰਤ੍ਰਤਾ ਸੰਗਰਾਮੀ ਮੇਜਰ (I.N.A.) ਅਮਰ ਸਿੰਘ ਈਸਰ

ਆਪ ਦਾ ਜਨਮ ਪਰਸਿਧ ਪਹਾੜੀ ਪਿੰਡ ਲੋਰਾ ਦੇ ਸ: ਪ੍ਰੇਮ ਸਿੰਘ ਦੀ ਧਰਮ ਪਤਨੀ ਮਾਤਾ ਕਰਤਾਰ ਕੌਰ ਜੀ ਦੀ ਕੁਖੋਂ ਜੁਲਾਈ 1910 ਨੂੰ ਹੋਇਆ । ਕੇਵਲ ਪੰਜ ਕੁ ਸਾਲ ਦੇ ਹੀ ਹੋ ਪਾਏ ਸਨ ਕਿ ਆਪ ਦੇ ਪੂਜ ਤਾਇਆ ਬਾਬਾ ਕਿਸ਼ਨ ਸਿੰਘ ਜੋ 87 ਪੰਜਾਬੀ ਪਲਟਨ ਦੇ ਗੁਰਦਵਾਰੇ ਦੇ ਗਰੰਥੀ ਸਨ, ਸੁਖਾਵੀਂ ਤਾਲੀਮ ਦਲਾਣ ਲਈ ਆਪਣੇ ਪਾਸ ਲੈ ਆਏ ਸਨ । ਕੁਝ ਸਾਲਾਂ ਵਿਚ ਜਿਥੇ ਅਮਰ ਸਿੰਘ ਜੀ ਨੇ ਆਪਣੇ ਤਾਇਆ ਜੀ, ਜਿਨ੍ਹਾਂ ਨੂੰ ਕਠਨ ਰਿਆਜ਼ਤ ਸਦਕੇ ਰੱਬ ਦਾ ਨੇੜ ਪ੍ਰਾਪਤ ਸੀ, ਤੋਂ ਗੁਰਮਤ ਗਿਆਨ ਅਖਰ ਦੀ ਸਾਰ ਤੇ ਸੁਧ ਅਖੰਡ ਪਾਠ ਕਰਨਾ ਸਿਖ ਲਿਆ ਉਥੇ 1929 ਵਿਚ ਜਲੰਧਰ ਤੋਂ ਦਸਵੀਂ ਫ਼ਸਟ ਕਲਾਸ ਪਾਸ ਕਰਨ ਉਪ੍ਰੰਤ ਕਥਿਤ ਪਲਟਨ ਵਿਚ ਹੀ ਭਰਤੀ ਵੀ ਹੋ ਗਏ । ਸਰਵਿਸ ਦੋਰਾਨ ਇੰਗਲਿਸ਼ ਕੌਰਸ Ist Division ਵਿਚ ਪਾਸ ਕਰ 13-14 ਸਾਲ ਤੀਕ ਬੜੇ ਠਾਠ ਨਾਲ ਭਾਰਤੀ ਫ਼ੌਜ ਵਿਚ ਨੌਕ ਰੀ ਕੀਤੀ ।

1942-43 ਵਿਚ ਜਦ ਕਿ ਵਿਸ਼ਵ ਦਾ ਦੂਜਾ ਵਡਾ ਯੁਧ ਪੂਰੇ ਜੋਬਨ ਤੇ ਸੀ ਭਾਵ ਜਰਮਨ ਤੇ ਇਟਲੀ ਦੀਆਂ ਫੋਜਾਂ ਯੂਰਪ ਮਹਾ ਦੀਪ ਦੇ ਕਈ ਛੋਟੇ-ਵਡੇ ਦੇਸ਼ਾਂ ਨੂੰ ਹੜੱਪਣ ਮਗਰੋਂ ਇਕ ਪਾਸੇ ਰੂਸ ਦੇ ਦਰਾਂ ਤੇ ਦਸਤਕ ਦੇਣ ਵਾਲੀਆਂ ਸਨ ਅਥਵਾ ਉਹਨਾਂ ਦੀ ਹਵਾਈ ਸੈਨਾ ਸਮੁਚੇ ਬਰਤਾਨੀਆ ਖ਼ਾਸ ਕਰ ਲੰਡਨ ਨੂੰ ਤਬਾਹ ਕਰ ਰਹੀ ਸੀ ਉਥੇ ਜਾਪਾਨ ਦੀ ਆਰਮੀ ਵੀ ਅੰਗਰੇਜ਼ੀ ਤੇ ਫ਼ਰਾਂਸੀਸੀ ਕਾਲੋਨੀਆਂ ਨੂੰ ਮਿਧਦੀਆਂ ਤੇ ਬਰਮਾਂ ਦੇਸ਼ ਨੂੰ ਪ੍ਰਾਜਿਤ ਕਰਦੀਆਂ ਭਾਰਤ ਦੇ ਪੂਰਵੀ ਸੈਕਟਰ ਵਲ ਵਧ ਹੀ ਰਹੀਆਂ ਸਨ ਕਿ ਦੇਸ਼ ਦੇ ਪਰਮੁਖ ਆਗੂ ਸ੍ਰੀ ਸੁਭਾਸ਼ ਚੰਦਰ ਬੋਸ ਨੇ ਜਰਮਨੀ ਪੁਜ ਆਜ਼ਾਦ ਹਿੰਦ ਫ਼ੌਜ, ਜਿਸ ਨੂੰ ਜਨਰਲ ਮੋਹਨ ਸਿੰਘ ਨੇ ਨੇਤਾ ਜੀ ਦੀ ਪੇਸ਼ਕਾਰੀ ਵਜੋਂ ਖੜਾ ਕੀਤਾ ਸੀ, ਦਾ ਚਾਰਜ ਸੰਭਾਲ ਲਿਆ ਤੇ ਇਸ ਉਪ੍ਰੰਤ ਜਾਪਾਨ ਜਾ ਇੰਡੀਅਨ ਨੈਸ਼ਨਲ ਆਰਮੀ, ਜਿਸ ਦਾ ਮੁਖੀ ਭਾਵ ਆਪਣੇ ਦੇਸ਼ ਨੂੰ ਅੰਗਰੇਜ਼ਾਂ ਦੀ ਗ਼ੁਲਾਮੀ ਤੋਂ ਸੁਤੰਤਰ ਕਰਾਨਾ ਸੀ, ਦੀ ਬੁਨਿਆਦ ਰਖਦੇ ਹੋਏ ਉਸ ਖੇਤਰ ਵਿਚ

ਜਾਪਾਨ ਵਿਰੁਧ ਲੜ ਰਹੇ ਭਾਰਤੀ ਫ਼ੌਜੀਆ ਨੂੰ ਆਪਣੀ ਦੇਸ਼ ਭਗਤ ਫ਼ੌਜ ਵਿਚ ਸ਼ਾਮਲ ਹੋਣ ਲਈ ਵੰਗਾਰਿਆ ਜਿਸ ਦੇ ਸਿਟੇ ਵਜੋਂ ਆਪਣੇ ਮਹਬੂਬ ਲੀਡਰ ਦੀ ਅਪੀਲ ਨੂੰ ਸਿਰ ਮਥੇ ਤੇ ਸਵੀਕਾਰਦੇ ਹੋਏ ਹਜ਼ਾਰਾਂ ਫੌਜੀ ਜੋਕ-ਦਰ ਜੋਕ ਭਾਰਤੀ ਫ਼ੌਜ ਵਿਚ ਸ਼ਾਮਲ ਹੋਣ ਲਗ ਪਏ । ਇਸ ਕੁਝ ਨੂੰ ਹੁੰਦਾ ਦੇਖ ਅਮਰ ਸਿੰਘ ਉਰਾਂ ਦਾ ਜਵਾਨ ਹਿਰਦਾ ਵੀ ਭਵਿਖ ਕਾਲ ਦੇ ਪਰਿਣਾਮ ਤੋਂ ਲਾ ਪ੍ਰਵਾਹ ਹੋ, ਹੁਬਲ ਵਤਨੀ ਤੇ ਦੇਸ਼ ਪਿਆਰ ਦੇ ਪਵਿਤਰ ਜਜ਼ਬੇ ਵਿਚ ਸਰਸ਼ਾਰ ਹੋ ਬਦੋ-ਬਦੀ ਉਛਾਲੇ ਮਾਰਨ ਲਗ ਪਿਆ ਜਿਸ ਸਦਕੇ, ਆਪ ਵੀ ਨੇਤਾ ਜੀ ਦੇ ਹੁਕਮ ਤੇ ਫੁਲ ਚੜ੍ਹਾ ਆਜਾਦ ਹਿੰਦ ਫ਼ੌਜ ਵਿਚ ਸ਼ਾਮਲ ਹੋ ਗਏ ।

ਕੁਝ ਸਮੇਂ ਮਗਰੋਂ ਆਪਣੀ ਅਣ ਥਕ ਮਿਹਨਤ ਅਥਵਾ ਖ਼ੁਦਾ ਦਾਦ ਹੁਸਨੇ ਲਿਆਕਤ ਦੇ ਬਲ ਬੋਤੇ ਜਿਥੇ ਆਪ ਮੇਜਰ ਦੀ ਪਦਵੀ ਨਾਲ ਸਨਮਾਨਤ ਕੀਤੇ ਗਏ ਉਥੇ ਸ਼ੇਸ਼;- ਵਿਸ਼ੇਸ਼ ਡੀਊਟੀ ਅਦਾ ਕਰਦੇ ਰਹਿਣ ਤੇ ਆਪ ਨੂੰ ਪੂਰਵ ਆਰਮੀ ਦੇ ਸੁਪਰੀਮ ਕਮਾਂਡਰ ਸ੍ਰੀ ਬੋਸ ਜੀ ਦਾ ਨਿਜੀ ਸਕਤਰ ਵੀ ਮੁਕਰਰ ਕੀਤਾ ਗਿਆ। ਇਸ ਉਚ ਰੁਤਬੇ ਤੇ ਲਗੇ ਹੋਣ ਤੇ ਆਪ ਨੇ ਆਪਣੇ ਬਾਸ ਦਾ ਦਿਲ ਜਿਤ ਲਿਆ ਸੀ ਪਰਮਾਣ ਵਜੋਂ ਨੇਤਾ ਜੀ ਨੇ ਮਾਂਡਲੇ ਤੋਂ ਰੁਖ਼ਸਤ ਹੋਣ ਲਗਿਆਂ ਮੇਜਰ ਸਾਹਿਬ ਦਾ ਧਨਵਾਦ ਕਰਦੇ ਹੋਏ ਅੰਗਰੇਜ਼ੀ ਵਿਚ ਇੰਜ ਸੰਬੋਧਨ ਕੀਤਾ ਸੀ :-
"I am very thankful to yon and your Staff who did a great Service for me" ।

ਲੜਾਈ ਜਿਤਨ ਉਪ੍ਰੰਤ ਗੋਰੀ ਸਰਕਾਰ ਨੇ ਆਈ-ਐਨ-ਏ ਦੇ ਬਹੁਤ ਸਾਰੇ ਸੀਨਿਅਰ ਅਫ਼ਸਰਾਂ ਨੂੰ, ਜਿਨ੍ਹਾਂ ਵਿਚ ਮੇਜਰ ਅਮਰ ਸਿੰਘ ਵੀ ਸਨ, ਬੰਦੀ ਬਣਾ ਦਿਲੀ ਦੇ ਇਤਿਹਾਸਕ ਲਾਲ ਕਿਲੇ ਲੈ ਆਂਦਾ ਤੇ ਪਹਿਲਾਂ ਤਿੰਨ ਉਚ ਕੋਟੀ ਦੇ ਅਫਸਰਾਂ ਜਨਰਲ ਸ਼ਾਹ ਨਿਵਾਜ਼ ਖ਼ਾਨ, ਜਨਰਲ ਪੀ-ਕੇ ਸੈਹਗਲ ਤੇ ਕਰਨਲ ਜੀ ਐਸ ਢਿਲੋਂ ਦਾ ਫ਼ੌਜੀ ਅਦਾਲਤ ਵਿਚ ਮੁਕਦਮਾ (ਕੋਰਟ ਮਾਰਸ਼ਲ) ਸ਼ੁਰੂ ਹੋਇਆ ਜਿਸ ਦੀ ਪੈਰਵੀ ਦੇਸ਼ ਦੇ ਪਰਸਿਧ ਵਕੀਲਾਂ ਮਿ: ਭੋਲਾ ਭਾਈ ਡੀਸਾਈ, ਪੰਡਤ ਨਹਿਰੂ ਤਥਾ ਮਿ: ਆਸਫ਼ ਅਲੀ ਆਦਿਕ ਨੇ ਕੀਤੀ ਫ਼ਿਰ ਵੀ ਫ਼ੌਜੀ ਟਿਰਬਿਊਨਲ ਨੇ ਭਾਵੇਂ ਤਿੰਨਾਂ ਨੂੰ ਉਮਰ ਕੈਦ ਦੀ ਸਜ਼ਾ ਸੁਣਾਈ ਪਰ ਉਸ ਵੇਲੇ ਦੇ ਭਾਰਤੀ ਕਮਾਂਡਰ ਇਨ-ਚੀਫ਼ ਜਨਰਲ ਸਰ (ਲਾਰਡ) ਆਕਲਨੇਕ ਨੇ ਕੇਵਲ ਉਕਤ ਅਫਸਰਾਂ ਨੂੰ ਹੀ ਨਹੀਂ ਬਲਕਿ ਸਭੀ ਬੰਦੀ ਅਫ਼ਸਰਾਂ ਨੂੰ ਬਾ-ਇਜ਼ਤ ਬਰੀ ਕਰ ਦਿਤਾ ।

ਲਾਲ ਕਿਲੇ ਤੋਂ ਬਾਹਰ ਆਂਦੇ ਹੀ ਮੇਜਰ ਅਮਰ ਸਿੰਘ ਬਿਨਾ ਸਸਤਾਏ ਸੈਂਕੜੇ ਕਾਮਰੇਡ ਸੈਨਕਾਂ ਦੀ ਆਬਾਦਕਾਰੀ ਵਿਚ ਜੁਟ ਗਏ ਤਥਾ ਕਾਫ਼ੀ ਸਮੇਂ ਤੀਕ ਦਿਲੀ ਆਈ. ਐਨ. ਏ. ਐਸੋਸੀਏਸ਼ਨ ਦੇ ਆਪ ਪ੍ਰਧਾਨ ਰਹੇ । ਜਨਰਲ ਜੇ ਕੇ ਭੌਂਸਲੇ ਦੀ ਬਣਾਈ ਨੈਸ਼ਨਲ ਡੀਫੈਂਸ ਸਰਵਿਸ ਵਿਚ ਤੇ ਰਾਸ਼ਟਰਪਤੀ ਭਵਨ ਵਿਖੇ ਵੀ ਕਈ ਸਾਲ ਕੰਮ ਕੀਤਾ । ਕਈਆਂ ਨੂੰ ਸਰਕਾਰੀ ਨੌਕਰੀਆਂ ਦਿਲਾਈਆਂ ਤੇ ਲਗਵਾਇਆ

ਅਥਵਾ ਦੇਸ਼ ਦੀ ਪ੍ਰਸਿਧ ਸੋਸ਼ਲ ਵਰਕਰ ਮਿਸ ਮਿਰਦੂਲਾ ਸਾਰਾ ਬਾਈ ਦੀ ਸ਼ਾਂਤੀ ਸੈਨਾ ਨਾਲ ਜੁੜ ਪਾਕਿਸਤਾਨ ਤੋਂ ਬਰਾਮਦ ਕੀਤੀਆਂ ਹਿੰਦੂ ਸਿਖ ਲੜਕੀਆਂ ਦੀ ਆਬਾਦਕਾਰੀ ਵਿਚ ਵੀ ਗਹਿਰੀ ਦਿਲ ਚਸਪੀ ਲਈ।

ਭਾਰਤ ਸਰਕਾਰ ਨੇ ਮੇਜਰ ਅਮਰ ਸਿੰਘ ਦੀਆਂ ਦੇਸ਼ ਤੇ ਕੌਮ ਪ੍ਰਤੀ ਕੀਤੀਆਂ ਅਮੁਲੀਆਂ ਸੇਵਾਵਾਂ ਦੀ ਕਦਰ ਕਰਦੇ ਹੋਏ ਜਿਥੇ ਆਪ ਨੂੰ ਮਹਾਨ ਫ਼ਰੀਡਮ ਫ਼ਾਈਟਰ ਸਿਧ ਕੀਤਾ ਉਥੇ ਤਾਮਰ ਪਤਰ ਨਾਲ ਵੀ ਸਨਮਾਨਤ ਕੀਤਾ।

ਆਪ ਨੂੰ ਦੋ ਪੈਨਸ਼ਨਾਂ ਮਿਲਦੀਆਂ ਸਨ ਇਕ ਭਾਰਤ ਵਿਚਲੀ ਸਰਵਿਸ ਦੀ ਤੇ ਦੂਜੀ ਆਈ. ਐਨ. ਏ. ਭਾਵ ਫ਼ਰੀਡਮ ਫਾਈਟਰ ਹੋਣ ਦੀ।

ਆਪ ਕਾਫ਼ੀ ਚਿਰ ਤੀਕ ਜਿਥੇ ਦਿਲੀ ਬਰਾਦਰੀ ਦੇ ਪ੍ਰਧਾਨ ਰਹੇ ਉਥੇ 1959 ਵਿਚ ਗੁਰਦਵਾਰਾ ਰਕਾਬ ਗੰਜ ਸਾਹਿਬ ਦਿਲੀ ਵਿਖੇ ਹੋਈ ਆਲ ਇੰਡੀਆ ਬ੍ਰਾਹਮਣ ਸਿਖ ਕਾਨਫ੍ਰੰਸ ਵਿਚ ਸੈਂਟ੍ਰਲ ਕਮੇਟੀ ਦੇ ਜਨਰਲ ਸਕੱਤਰ ਡੇ ਉੱਤਮ ਨਗਰ ਨਵੀਂ ਦਿਲੀ ਵਿਖੇ ਹੋਈ ਕਮੇਟੀ ਦੀ 13ਵੀਂ ਕਾਨਫ਼ਰੰਸ ਸਮੇਂ ਸਰਵ ਸਮਤੀ ਨਾਲ ਸਮੁਚੇ ਭਾਈ ਚਾਰੇ ਦੇ ਪ੍ਰਧਾਨ ਥਾਪੇ ਗਏ ਪਰ ਡੇਢ ਸਾਲ ਮਗਰੋਂ ਅਚਾਨਕ ਹੀ ਬੀਮਾਰ ਪੈ ਜਾਣ ਤੇ ਤਿਆਗ ਪੱਤਰ ਦੇ ਦਿਤਾ।

ਆਪ ਦੇ ਚਾਰ ਸੁਵ ਸ੍ਰੀ ਸਰਦਾਰ ਜਸਵੰਤ ਸਿੰਘ ਈਸਰ (ਮੈਨੇਜਰ ਸਮਾਚਾਰ), ਗੁਰਬਚਨ ਸਿੰਘ ਫਰੀਦਾਬਾਦ, ਚੌਧਰੀ ਹਰਜਿੰਦਰ ਸਿੰਘ ਤੇ ਪ੍ਰੀਤਮ ਸਿੰਘ ਟ੍ਰਾਸਪੋਰਟਰ ਰਾਮਗੜ ਸਪੁਤਰ ਹਨ ਜੋ ਸਭੀ ਬਾਲ ਬਚੇਦਾਰ ਤੇ ਕੰਮਾਂ ਰੋਜ਼ਗਾਰਾਂ ਤੇ ਲਗੇ ਹੋਏ ਹਨ।

ਆਪ ਬੜੇ ਸ਼ਾਂਤ ਸੁਭਾ ਤੇ ਸਹਿਨਸ਼ੀਲ ਮਨੁੱਖ ਸਨ। ਹਰ ਬੋਲ ਆਪ ਦਾ ਧੀਮਾ, ਮਿਠੜਾ ਤੇ ਸਿਆਣਪ ਭਰਿਆ ਹੁੰਦਾ ਸੀ। ਸਿਖੀ ਸਿਦਕ ਤੇ ਭਰੋਸੇ ਵਿਚ ਸੰਪਨ, ਭਗਤੀ ਰਸ ਦੇ ਮੁਤਵਾਲੇ ਅਥਵਾ ਅਰਦਾਸ ਵਿਚ ਅਟੱਲ ਨਿਸ਼ਚਾ ਰਖਣ ਵਾਲੇ ਇਕ ਪਰਭਾਵਸ਼ਾਲੀ ਤਥਾ ਆਦਰਸ਼ ਸਖਸੀਅਤ ਦੇ ਮਾਲਕ ਸਨ।

27-3-86 ਨੂੰ ਕਸਬਾ ਰਾਮਗੜ, ਜ਼ਿਲਾ ਅਲਵਰ ਵਿਖੇ ਭਾਵੇਂ ਆਪਣੇ ਪੰਜ ਭੂਤਕ ਸਰੀਰ ਨੂੰ ਤਿਆਗ ਆਪ ਦੀ ਪਵਿਤਰ ਜੀਵ ਆਤਮਾ ਰੱਬ ਦੇ ਚਰਨਾਂ ਨਾਲ ਜਾ ਜੁੜੀ ਪਰ ਉਸ ਨੇਕ ਕਿਰਦਾਰ ਮਾਨਵ ਸੇਵਕ ਦੀਆਂ ਸੇਵਾਵਾਂ ਸਦਾ ਹੀ ਸਜਰੀਆਂ ਰਹਿਣਗੀਆਂ। 'ਸਾਸਨ'

# ਲਾਇਨ ਅਫ਼ਸਰ ਸ. ਹਰੀ ਸਿੰਘ

ਆਪ ਦਾ ਜਨਮ ਭਾਈ ਬੂਟਾ ਸਿੰਘ ਆਫ ਪਿੰਡ ਮੁਹਾੜੀ ਜ਼ਿਲਾ ਹਜ਼ਾਰਾ ਦੇ ਗ੍ਰਿਹ ਵਿਖੇ ਹੋਇਆ। ਗਬਰੂ ਹੋ ਜਾਣ ਤੇ ਆਪ ਪੌਲੀਸ ਦੇ ਮਹਿਕਮੇ ਵਿਚ ਭਰਤੀ ਹੋ ਗਏ। ਅਤਿ ਸੁੰਦਰ ਸ਼ੋਭਨੀਕ, ਢੁਕਵੀਂ ਵਿਅਕਤਿਤਵ ਦੇ ਨਾਲ ਨਾਲ ਸੁਖਾਵੀਂ ਡੀਲਡੌਲ ਤਥਾ ਰੋਬ-ਦਾਬ ਵਾਲੀ ਗਰਜਵੀਂ ਆਵਾਜ਼ ਹੋਣ ਕਾਰਣ ਆਪ ਨੂੰ ਸਿਖਲਾਈ ਕੇਂਦਰ ਦਾ ਸਿੱਖਿਅਕ ਨਿਯੁਕਤ ਕੀਤਾ ਗਿਆ। ਕਠਨ ਮਿਹਨਤ ਤੇ ਨੇਕ ਨੀਅਤੀ ਸਦਕੇ ਆਪ ਨੂੰ ਛੇਤੀ ਹੀ ਲਾਂਇਨ ਅਫ਼ਸਰ ਦੀ ਪਦਵੀ ਨਾਲ ਸਨਮਾਨਤ ਕੀਤਾ ਗਿਆ। ਇਹ ਪੋਸਟ ਭਾਵੇਂ ਸਬ-ਇੰਸਪੈਕਟਰ ਰੈਂਕ ਦੇ ਤੁਲ ਹੀ ਹੁੰਦੀ ਸੀ ਪਰ ਉਸ ਵੇਲੇ ਇਸ ਨੂੰ ਬੜਾ ਮਹੱਤਵਪੂਰਨ ਸਮਝਿਆ ਜਾਂਦਾ ਸੀ।

ਲਾਇਨ ਅਫ਼ਸਰ ਸਾਹਿਬ ਦੀ ਆਊਟ ਸਟੈਂਡਿੰਗ ਸਰਵਿਸ ਤੋਂ ਪਰਭਾਵਿਤ ਹੋ ਵਕਤੀ ਸਰਕਾਰ ਨੇ ਆਪ ਨੂੰ King Police Medal ਹੌਸਲਾ ਅਫ਼ਜ਼ਾਈ ਵਜੋਂ ਇਨਾਮ ਦਿਤਾ।

ਸ: ਹਰੀ ਸਿੰਘ ਸਾਹਿਬ ਨੇ ਬ੍ਰਾਦਰੀ ਦੇ ਬੇਸ਼ੁਮਾਰ ਯੁਵਕਾਂ ਨੂੰ ਆਪਣੇ ਮਹਿਕਮੇ ਵਿਚ ਨੌਕਰ ਕਰਾਇਆ ਅਥਵਾ ਭਾਈ ਚਾਰੇ ਦੀ ਸੇਵਾ ਕਰਨੀ ਉਹ ਆਪਣਾ ਗੌਰਵ ਸਮਝਦੇ ਸਨ।

ਆਪ ਦੇ ਵਡੇ ਭਰਾਤਾ ਭਾਈ ਮੂਲ ਸਿੰਘ ਜੀ ਉਚ ਕੋਟੀ ਦੇ ਵਿਦਵਾਨ ਅਥਵਾ ਗੁਰੂ ਘਰ-ਦਰ ਦੀ ਸੇਵਾ ਸੰਭਾਲ ਕਰਨ ਵਾਲੇ ਇਕ ਅਦਰਸ਼ਕ ਗੁਰ ਸਿਖ ਸਨ। ਇਕ ਸਪਸ਼ਟੀ ਕਰਨ ਅਨੁਸਾਰ ਪਹਾੜੀ ਪਿੰਡਾਂ ਵਿਚ ਵਸਦੇ ਆਪਣੇ ਭਰਾਵਾਂ ਵਿਚਾਲੇ ਗੁਰਮਤ ਦਾ ਭਾਰੀ ਪਰਚਾਰ ਕਰਕੇ ਕਈ ਵਿਅਕਤੀਆਂ ਨੂੰ ਅੰਮ੍ਰਿਤ ਛਕਾਇਆ। ਇਸ ਤੋਂ ਛੁਟ ਮਲਕ ਗੱਗੂ ਸਿੰਘ ਇਤ ਆਦਿਕ ਪ੍ਰਸਿਧ ਵਿਅਕਤੀਆਂ ਨਾਲ ਹੋ ਵੇਦੀਆਂ ਦੇ ਵਿਆਹਾਂ ਦੀ ਪਰਚਲਤ ਰਸਮ ਨੂੰ ਬਦਲ ਗੁਰਮਤ ਫ਼ਿਲਾਸਫ਼ੀ ਅਨੁਸਾਰ ਸ਼ਾਦੀਆਂ ਦੀ ਪ੍ਰਥਾ ਨੂੰ ਚਾਲੂ ਕੀਤਾ।

ਜਿਥੇ ਲਾਇਨ ਅਫ਼ਸਰ ਸਾਹਿਬ ਦੇ ਸਪੁਤਰ ਸ: ਸੰਤ ਸਿੰਘ ਜੀ ਸਬ-ਇੰਸਪੈਕਟਰੀ ਦੀ ਪਦਵੀ ਤੋਂ ਰੀਟਾਇਰ ਹੋਏ ਹਨ ਉਥੇ ਭਾਈ ਸਾਹਿਬ ਦੇ ਇਕ ਬਰਖ਼ੁਰਦਾਰ ਸ: ਗੁਰਬਖਸ਼ ਸਿੰਘ ਜੀ ਭਾਰਤੀ ਸੈਨਾ ਦੀ ਸਿਖ ਰੈਜੀਮੈਂਟ ਵਿਚ ਸੂਬੇਦਾਰ-ਮੇਜਰ ਰਹਿ ਚੁਕੇ ਹਨ, ਦੂਜੇ ਲੜਕੇ ਸ: ਜੋਗਿੰਦਰ ਸਿੰਘ ਪੰਜਾਬ ਪੁਲੀਸ ਵਿਚੋਂ ਇੰਸਪੈਕਟਰੀ ਰੈਂਕ ਤੋਂ ਸੇਵਾ ਨਵਿਰਤ ਹੋਏ ਹਨ ਅਥਵਾ ਤੀਜੇ ਸਪੁਤਰ ਇੰਡੀਅਨ ਏਅਰ ਫੋਰਸ ਵਿਚ ਨੌਕਰੀ ਕਰ ਰਹੇ ਹਨ।

ਤਥਾ ਇਹ ਕੁਝ ਅਜੇ ਬਦਸਤੂਰ ਚਲ ਹੀ ਰਿਹਾ ਸੀ ਕਿ ਅਚਾਨਕ ਹੀ ਸਦਾ ਆ ਜਾਣ ਤੇ ਆਪ 1964 ਵਿਚ ਪਰਲੋਕ ਗਮਨ ਕਰ ਗਏ।

ਵੈਦ ਜੀ ਦੇ ਚਾਰ ਸਪੁਤਰ ਹਨ ਜੋ ਆਪਣੇ ਪੂਜ ਪਿਤਾ ਦੇ ਪਰਉਪਕਾਰਾਂ ਸਦਕੇ ਸਭੀ ਰਿਸ਼ਟ ਪੁਸ਼ਟ ਤੇ ਚੜ੍ਹਦੀਆਂ ਕਲਾਂ ਵਿਚ ਹਨ। ਨੇਤਾ ਸ: ਗੁਰਬਖ਼ਸ਼ ਸਿੰਘ ਪਿੰਡ ਖਲੋਰਾ ਅਲਵਰ ਵਿਖੇ ਫ਼ਾਰਮਿੰਗ ਕਰ ਰਹੇ ਹਨ, ਸ: ਅਜੀਤ ਸਿੰਘ ਦੀ ਮਾਇਆ ਪੁਰੀ ਦਿਲੀ ਵਿਚ ਰੋਲਿੰਗ ਸ਼ਟਰਜ਼ ਆਦਿਕ ਦੀ ਫ਼ੈਕਟਰੀ ਹੈ। ਆਪ ਜਿਥੇ ਉੱਤਮ ਨਗਰ ਗੁਰਦਵਾਰੇ, ਮੰਡਲ ਕਾਂਗਰਸ ਤਥਾ ਮਾਇਆ ਪੁਰੀ ਫ਼ੈਕਟਰੀ ਓਨਰਜ਼ ਐਸੋਸੀਏਸ਼ਨ ਦੇ ਪ੍ਰਧਾਨ ਤੇ ਜ: ਸਕੱਤਰ ਰਹੇ ਹਨ ਉਥੇ ਸੈਂਟਰਲ ਕਮੇਟੀ ਦੇ ਵੀ ਸਕਤਰ ਹਨ। ਸ: ਅਮਰੀਕ ਸਿੰਘ ਅਲਵਰ ਵਿਖੇ ਟ੍ਰਾਂਸਪੋਰਟਰ ਹਨ ਅਥਵਾ ਸ: ਗੁਰਨਾਮ ਸਿੰਘ ਦੀ ਵੀ ਉਤਮ ਨਗਰ ਵਿਖੇ ਰੋਲਿੰਗ ਸ਼ਟਰਜ਼ ਦੀ ਫ਼ੈਕਟਰੀ ਹੈ।

# ਨੰਬਰਦਾਰ ਮਲਕ ਲਛਮਣ ਸਿੰਘ ਜੀ ਰੀਹਣ

ਆਪ ਦਾ ਜਨਮ ਪਿੰਡ ਅਖਰੂਟਾ ਜ਼ਿਲਾ ਹਜ਼ਾਰਾ ਦੇ ਨੰਬਰਦਾਰ ਮਲਕ ਕਾਹਨ ਸਿੰਘ ਜੀ ਦੇ ਗ੍ਰਿਹ ਵਿਖੇ ਹੋਇਆ। ਆਪ ਦੇ ਦੋ ਭਰਾਵਾਂ ਤੇ ਤਿੰਨ ਭੈਣਾਂ ਵਿਚੋਂ ਕੇਵਲ ਇਕ ਭੈਣ ਸਰਹਦੀ ਜੀ ਦੀ ਧਰਮ ਪਤਨੀ ਜ਼ਿੰਦਾ ਹਨ। 31-1-1984 ਨੂੰ ਆਪਣੇ ਜੀਜਾ ਸਰਹੱਦੀ ਜੀ ਦੇ ਪਰਲੋਕ ਸਿਧਾਰ ਜਾਣ ਤੇ ਆਪ ਨੇ ਇਹ ਵਚਨ ਕਰਨੇ ਸ਼ੁਰੂ ਕਰ ਦਿਤੇ ਕਿ ਹੁਣ ਅਸਾਂ ਨੇ ਵੀ ਜਲਦੀ ਹੀ ਚਲੇ ਜਾਣਾ ਹੈ। ਆਪ ਚੰਦ ਦਿਨ ਮੰਜੇ ਤੇ ਰਹੇ ਤੇ 8-3-84 ਨੂੰ ਪਰਲੋਕ ਗਮਨ ਕਰ ਗਏ। ਮਰਨ ਤੋਂ ਪਹਿਲੇ ਦਿਨ ਆਪਣੇ ਪੁਤਰ ਨੂੰ ਚੰਡੀਗੜ੍ਹ ਜਾਣ ਤੋਂ ਰੋਕ ਲਿਆ ਸੀ।



ਆਪ 119 ਬਰਸ ਤੀਕ ਜ਼ਿੰਦਾ ਰਹੇ ਤਥਾ ਇਤਨੀ ਆਯੂ ਦੇ ਹੋਣ ਤੇ ਵੀ ਖੇਤੀ ਬਾੜੀ ਦਾ ਕਰੀਬ ਸਾਰਾ ਕੰਮ ਆਪ ਖ਼ੁਦ ਕਰਦੇ ਸਨ। ਆਪ ਦੀ ਦਾੜ੍ਹੀ ਦਾ ਕੋਈ ਕੋਈ ਵਾਲ ਹੀ ਚਿਟਾ ਦਿਖਾਈ ਦੇਂਦਾ ਸੀ ਅਤੇ ਅੱਖਾਂ ਦੀ ਨਜ਼ਰ ਵੀ ਬਦਸਤੂਰ ਕਾਇਮ ਸੀ। ਅੰਨ ਪਾਣੀ

ਕਰਨ ਉਪਰੰਤ ਉਹ ਨਿਤਾ ਪ੍ਰਤੀ ਬਿਨਾ ਐਨਕ ਦੇ ਆਪਣਾ ਨਿਤ ਨੇਮ ਤੇ ਸੁਖਮਨੀ ਸਾਹਿਬ ਦਾ ਪਾਠ ਕਰਦੇ ਸਨ। ਆਪਣੀ ਇਤਨੀ ਅਵਸਥਾ ਵਿਚ ਉਹਨਾਂ ਨੇ ਕਦੀ ਵੀ ਕੌੜੇ ਸ਼ਬਦ ਦੀ ਵਰਤੋਂ ਨਹੀਂ ਕੀਤੀ ਤੇ ਨਾਂ ਹੀ ਕਦੀ ਗ਼ੁਸੇ ਵਿਚ ਆਏ। ਮਾਨਵ ਸੇਵਾ ਤੇ ਮਨ ਨੂੰ ਅਕਾਲ ਪੁਰਖ ਨਾਲ ਜੋੜੀ ਰਖਣਾ ਉਹਨਾਂ ਦੇ ਨੇਮ ਸੀ।

## ਸ: ਬਾਲਕ ਸਿੰਘ ਜੀ 'ਦੁਖੀ'



ਸ: ਤੁਲਸੀ ਸਿੰਘ ਜੀ ਸੂਦਨ ਆਫ ਲੌਰਾ ਨਿਵਾਸੀ ਦੀ ਧਰਮ ਪਤਨੀ ਮਾਤਾ ਮੀਰਾ ਦੇਵੀ ਜੀ ਦੀ ਕੁਖੋਂ 10-3-1914 ਨੂੰ ਆਪ ਦਾ ਜਨਮ ਹੋਇਆ। 1-3-1929ਨੂੰ ਮੁਕਾਮੀ ਸਕੂਲ ਤੋਂ ਵਰਨੈਕੂਲਰ ਮਿਡਲ ਸਕੂਲ ਦੀ ਅੱਠਵੀਂ ਪਾਸ ਕਰ ਕੇ ਸਨਦ ਪ੍ਰਾਪਤ ਕੀਤੀ। ਆਪ ਦੀ ਪਹਿਲੀ ਸ਼ਾਦੀ ਬਠਲਾਂ ਦੇ ਸ: ਗੋਪਾਲ ਸਿੰਘ ਦੀ ਸਪੁਤਰੀ ਸਰਦਾਰਨੀ ਜਾਨਕੀ ਨਾਲ ਹੋਈ ਪਰ ਉਹਨਾਂ ਦੇ ਤਿੰਨ ਹੀ ਸਾਲ ਮਗਰੋਂ ਗੁਜ਼ਰ ਜਾਣ ਤੇ 24 ਸਾਲਾ ਬਾਲਕ ਸਿੰਘ ਦੀ ਦੂਜੀ ਸ਼ਾਦੀ ਬੀਬੀ ਮਾਨ ਕੌਰ (ਉਮਰ 9 ਸਾਲ) ਸਪੁਤਰੀ ਭਾਈ ਦੂਨਾਂ ਸਿੰਘ ਜੀ ਪੁੰਜ ਨਾਲ ਹੋਈ।

ਆਪ ਕੁਝ ਸਮਾਂ ਸੰਤ ਧਰਮ ਸਿੰਘ ਜੀ ਪਾਸ ਰਹੇ ਤੇ ਫਿਰ ਗੁਰਦਵਾਰਾ ਭਕਨਾ ਵਿਖੇ 15 ਸਾਲ, ਪਿੰਡ ਮਰੜ ਵਿਚ 2 ਸਾਲ ਅਥਵਾ ਪਿੰਡ ਕੋਟਲੇ ਵਿਖੇ 10 ਸਾਲ ਗਰੰਥੀ ਰਹੇ।

ਦੁਖੀ ਜੀ ਭਾਈਚਾਰੇ ਦੇ ਪਰਸਿਧ ਕਵੀਆਂ ਵਿਚੋਂ ਇਕ ਸੁਲਝੇ ਹੋਏ ਛੰਦਕਾਰ ਸਨ। ਆਪ ਸ੍ਰੀ ਨਨਕਾਣੇ ਸਾਹਿਬ ਦੀਆਂ ਸ਼ਹੀਦੀ ਕਾਨਫਰੰਸਾਂ, ਗੁ: ਸੱਚੇ ਸੌਦੇ ਵਿਖੇ ਜੁੜਦੇ ਜੋੜ ਮੇਲਿਆਂ ਤਥਾ ਵਡੇ ਘਲੂਘਾਰੇ ਸੰਬੰਧੀ ਕਾਨਫਰੰਸਾਂ ਵਿਚ ਸ਼ਾਮਲ ਹੋ ਨਾਮਣਾ ਤੇ ਪੁਰਸਕਾਰ ਪ੍ਰਾਪਤ ਕਰਦੇ ਰਹੇ। ਇਸ ਤੋਂ ਇਲਾਵਾ ਲੌਰਾ, ਰਾਮਗੜ੍ਹ, ਅਲਵਰ ਤੇ ਦਿਲੀ ਵਿਖੇ ਸੈਂਟਰਲ ਬ੍ਰਹਮਣ ਸਿਖ ਕਮੇਟੀ ਦੀਆਂ ਕਾਨਫਰੰਸਾਂ ਅਤੇ ਲੋਕਲ ਸਮਾਗਮਾਂ ਵਿਚ ਵੀ ਭਾਗ ਲੈ ਤਾਹਸੀਨ ਆਫਰੀਨ ਹਾਸਲ ਕਰਦੇ ਰਹੇ।

ਜਾਣਕਾਰ ਸੂਤਰਾਂ ਅਨੁਸਾਰ ਖ਼ਾਲਸਾ ਪੰਥ ਵਲੋਂ ਲਗਾਏ ਕਈ ਪੰਥਿਕ ਮੋਰਚਿਆਂ ਵਿਚ ਸ਼ਾਮਲ ਹੋ ਗੋਰੀ ਹਕੂਮਤ ਦੇ ਅਤਿਆਚਾਰਾਂ ਦੇ ਖ਼ਿਲਾਫ਼ ਸਦਾਏ ਹੱਕ ਬੁਲੰਦ ਕਰਨ ਦੇ ਦੋਸ਼ ਵਿਚ ਬੰਦੀ ਰਹੇ।

ਪਾਕਿਸਤਾਨ ਬਣ ਜਾਣ ਤੇ ਆਪ ਆਪਣੇ ਭੈਣਾਂ-ਭਰਾਵਾਂ ਨਾਲ ਪਿੰਡ ਖਲੋਰਾ, ਤਹਿਸੀਲ ਰਾਮਗੜ੍ਹ ਵਿਖੇ ਆ ਵਸੇ ਤੇ ਕਾਫ਼ੀ ਸਾਲ ਗਰੁਪ ਲੀਡਰ, ਗੁਰਦਵਾਰੇ ਦੀ ਸੇਵਾ ਸੰਭਾਲ ਤੇ ਪਿੰਡ ਵਿਚਲੇ ਡਾਕਖ਼ਾਨੇ ਦੇ ਪੋਸਟ ਮਾਸਟਰ ਰਹੇ।

ਸ: ਜਸਵੰਤ ਸਿੰਘ ਜੀ ਈਸਰ, ਮਨੇਜਰ ਸਮਾਚਾਰ ਦੇ ਦਰਸਾਏ ਅਨੁਸਾਰ "ਦੁਖੀ" ਜੀ ਜ਼ਰੂਰੀ ਸਾਧਨਾਂ ਦੀ ਨਾ ਉਪਲਭਦੀ ਕਾਰਨ ਆਪਣੀਆਂ ਅਮੁਲੀਆਂ ਕਵਤਾਵਾਂ ਦੇ ਕਈ ਅਣ ਛਪੇ ਖਰੜਿਆਂ ਨੂੰ ਛਪਵਾਣ ਦੀ ਹਸਰਤ ਮਨ ਵਿਚ ਹੀ ਦਬਾਏ 23-10-1984 ਨੂੰ ਅਚਾਨਕ ਹੀ ਪਰਲੋਕ ਸਿਧਾਰ ਗਏ। ਆਪ ਦੇ ਦੋਨੋਂ ਸਪੁਤਰ ਸ: ਅਮਰਜੀਤ ਸਿੰਘ ਤੇ ਸ: ਉਪਕਾਰ ਸਿੰਘ ਟ੍ਰਾਂਸਪੋਰਟਰ ਹਨ।

## ਭਾਈ ਗੋਪਾਲ ਸਿੰਘ ਸੂਦਨ ਆਫ਼ ਚਕ ਬੀੜਾ ਸਿੰਘ

ਆਪ ਦਾ ਜਨਮ ਭਾ: ਆਤਮਾ ਸਿੰਘ ਦੇ ਗ੍ਰਿਹ ਵਿਖੇ ਹੋਇਆ। ਭਾ: ਆਤਮਾ ਸਿੰਘ ਬਾਬਾ ਗਰੀਬ ਸਿੰਘ ਆਫ਼ ਦਨਾਹ ਦੇ ਪੋਤੇ ਸਨ ਜੋ ਖ਼ਾਲਸਾ ਫ਼ੌਜ ਵਿਚ ਵਡੇ ਫ਼ੌਜੀ ਅਫ਼ਸਰ ਸਨ ਤੇ ਦਨਾਹ ਤੋਂ ਉਠ ਪੂਰਵ ਪਿੰਡ ਵਿਚ ਆ ਵਸੇ ਸਨ।

ਉਚ ਕੋਟੀ ਦੇ ਵਿਦਵਾਨ ਹੋਣ ਸਦਕੇ ਭਾ: ਗੋਪਾਲ ਸਿੰਘ ਜੀ ਕਾਫ਼ੀ ਸਮੇਂ ਤੀਕ ਕੋਹਮਰੀ ਤੇ ਰਾਵਲ ਪਿੰਡੀ ਦੇ ਸਿੰਘ ਸਭਾ ਗੁਰਦਵਾਰੇ ਦੇ ਗਰੰਥੀ ਰਹੇ। ਇਕ ਸਪਸ਼ਟੀ ਕਰਨ ਅਨੁਸਾਰ ਜਦ ਗੋਰੀ ਸਰਕਾਰ ਨੇ ਤਲਵਾਰ ਤੇ ਲਗੀ ਪਾਬੰਦੀ ਨੂੰ ਹਟਾਣ ਲਈ ਸ੍ਰੀ ਤਖ਼ਤ ਸਾਹਿਬਾਂ ਦੇ ਹੁਕਮਨਾਮੇ ਮੰਗਵਾਏ ਤਾਂ ਆਪ ਸ੍ਰੀ ਹਜ਼ੂਰ ਸਾਹਿਬ ਜਾ ਤਖ਼ਤ ਸਾਹਿਬ ਦੇ ਜਥੇਦਾਰ ਤੋਂ ਹੁਕਮਨਾਮਾਂ ਲੈ ਆਏ ਸਨ ਹਾਲਾਂਕਿ ਪੈਹਲਾਂ ਜਥੇਦਾਰ ਇਹ ਕਰਨ ਤੋਂ ਇਨਕਾਰੀ ਸਨ। ਆਪ ਜਥੇਦਾਰ ਮਹਾਂ ਸਿੰਘ ਜੀ ਦੇ ਜਥੇ ਨਾਲ ਨਨਕਾਨਾ ਸਾਹਿਬ ਦੇ ਮੋਰਚੇ ਵਿਚ ਵੀ ਸ਼ਾਮਲ ਹੋਏ। 105 ਸਾਲਾਂ ਦੇ ਹੋ ਆਪਣੇ ਛੋਟੇ ਸਪੁਤਰ ਸ: ਕਰਤਾਰ ਸਿੰਘ ਦੇ ਘਰ ਪਠਾਨਕੋਟ ਵਿਖੇ ਆਪ ਪਰਲੋਕ ਸਿਧਾਰੇ।

## ਸ: ਮਖਣ ਸਿੰਘ ਜੀ ਰੀਹਣ

ਆਪ ਪਿੰਡ ਜਾਬਾ (ਜ਼ਿਲਾ ਹਜ਼ਾਰਾ) ਦੇ ਸ: ਚੇਤ ਸਿੰਘ ਉਰਾਂ ਦੇ ਸਪੁਤਰ ਤੇ ਸਿਖ ਵਸੋਂ ਦੇ ਪਹਾੜੀ ਪਿੰਡਾਂ ਦੇ ਪਰਸਿਧ ਫ਼ੌਲਾਦੀ ਇਨਸਾਨ ਸ: ਹੀਰਾ ਸਿੰਘ ਰੀਹਣ ਦੇ ਸਕੇ ਭਤੀਜੇ ਸਨ। ਗੱਭਰੂ ਅਵਸਥਾ ਵਿਚ ਪੈਰ ਰਖਦੇ ਹੀ ਆਪ ਫ਼ੌਜ ਵਿਚ ਨੌਕਰ ਹੋ ਗਏ ਪਰ ਕੁਝ ਹੀ ਸਮੇਂ ਉਪ੍ਰੰਤ ਸਿਖ ਨੇਤਾ ਤੇ ਸਰਕਾਫ਼ੀ ਲਹਿਜ਼ਾਂ,

ਤੇਨ ਫੁਟੀ ਤਲਵਾਰ ਤੇ ਲਗੀ ਪਾ ਬੰਦੀ ਅਥਵਾ ਕਾਂਗਰਸ ਵਲੋਂ ਦੇਸ਼ ਨੂੰ ਸੁਤੰਤਰ ਕਰਾਨ ਦੀ ਮੂਵਮੈਂਟ ਇਤ ਆਦਿਕ ਤੋਂ ਪ੍ਰਭਾਵਤ ਹੋ ਆਪ ਨੌਕਰੀ ਨੂੰ ਤਲਾਂਜਲੀ ਦੇ ਕੁਝ ਚਿਰ ਗੋਰੀ ਸਰਕਾਰ ਦੀ ਕੈਦ ਵਿਚ ਰਹੇ ਤੇ ਰਿਹਾ ਹੋ ਜਾਣ ਤੇ ਐਬਟਆਬਾਦ ਪੁਜ ਟਰਾਂਸਪੋਰਟ ਦਾ ਬਿਜ਼ਨਸ ਕਰਨ ਲਗ ਪਏ । ਆਪ ਜਿਥੇ ਕਈ ਸਿਖ ਜਥੇਬੰਦੀਆਂ ਨਾਲ ਜੁੜੇ ਹੋਏ ਸਨ ਉਥੇ ਮੁਕਾਮੀ ਕਾਂਗਰਸ ਦੇ ਉਘੇ ਵਰਕਰ ਵੀ ਸਨ । ਆਪਣੀ ਬਰਾਦਰੀ ਦੇ ਕਲਾਸ 'B' ਦੇ ਜ਼ਿਮੀਂਦਾਰਾਂ ਨੂੰ class 'A' ਵਿਚ ਲਿਆਣ ਦੀ ਜਦੋ-ਜਹਿਦ ਵਿਚ ਆਪ ਨੇ ਬੜਾ ਆਹਮ ਪਾਰਟ ਅਦਾ ਕੀਤਾ ।

ਦੇਸ਼ ਦਾ ਵੰਡਾਰਾ ਹੋਣ ਤੇ ਆਪ ਵੀ ਭਾਈਚਾਰੇ ਦੇ ਕਰੀਬ 6-7 ਸੌ ਪਰਿਵਾਰਾਂ ਸਣੇ ਛਛਰੌਲੀ, ਰਿਆਸਤ ਕਲਸੀਆ ਵਿਚ ਆ ਆਬਾਦ ਹੋਏ ਤੇ ਬਤੌਰ ਪ੍ਰਧਾਨ ਬਰਾਦਰੀ ਨੂੰ ਵਸਾਣ ਵਿਚ ਕਠਨ ਮਿਹਨਤ ਕਰਨ ਤੇ ਆਪ ਬੀਮਾਰ ਹੋ ਗਏ ਜਿਸ ਤੇ ਡਾਕਟਰਾਂ ਦੀ ਤਜਵੀਜ਼ ਤੇ ਆਪ ਸਾਰੇ ਰੁਝੇਵਿਆਂ ਨੂੰ ਛਡ ਦਿਲੀ ਆ ਗਏ ਤਥਾ ਕੁਝ ਠੀਕ ਹੋ ਜਾਣ ਤੇ ਉਤਮ ਨਗਰ ਨਵੀਂ ਦਿਲੀ ਵਿਖੇ ਬਿਲਡਿੰਗ ਮੈਟੀਅਰਲ ਦਾ ਕੰਮ ਸ਼ੁਰੂ ਕੀਤਾ ਜਿਸ ਵਿਚ ਆਪ ਨੂੰ ਕਾਫ਼ੀ ਸਫ਼ਲਤਾ ਮਿਲੀ ।

ਗੁਰੂ ਬਖਸ਼ੀ ਆਯੂ ਨੂੰ ਦੇਸ਼ ਭਗਤ, ਗੁਰ ਭਗਤ ਅਥਵਾ ਪਰਉਪਕਾਰੀ ਜੀਵਨ ਜੀ 7-9-79 ਨੂੰ ਆਪ ਗੁਰਪੁਰੀ ਸਿਧਾਰ ਗਏ । 'ਸਾਸਨ'

**ਬਾਬੂ ਨੰਦ ਲਾਲ ਜੀ ਈਸਰ :** ਆਪ ਦਾ ਜਨਮ ਪਿੰਡ ਤਰੂਠੀਆ ਤਹਿਸੀਲ ਕੋਹਮਰੀ ਵਿਖੇ ਹੋਇਆ । ਭਲੇ ਹੀ ਆਪ ਖ਼ੁਦ ਤਾਂ ਸਿੰਘ ਨਾਂ ਸਜ ਸਕੇ ਪਰ ਉਨ੍ਹਾਂ ਦੀ ਗੁਰੂ ਘਰ ਤੇ ਉੱਚੀ ਸੁਚੀ ਸ਼ਰਧਾ ਦਾ ਪ੍ਰਤਖ ਸਬੂਤ ਇਹ ਹੈ ਕਿ ਆਪਣੇ ਸਭੀ (5) ਬੱਚਿਆਂ ਸਰਵ ਸ: ਗੁਰਮੁਖ ਸਿੰਘ, ਰਘਬੀਰ ਸਿੰਘ, ਤਰਲੋਕ ਸਿੰਘ, ਰਣਜੀਤ ਸਿੰਘ ਤੇ ਅਮੋਲਕ ਸਿੰਘ ਨੂੰ ਸਿੰਘ ਸਜਾਇਆ । ਆਪ ਜੀ ਦੇ ਪਰਲੋਕ ਗਮਨ ਕਰ ਜਾਣ ਤੇ 47 ਸਾਲ ਬੀਤ ਜਾਣ ਤੇ ਵੀ ਉਨ੍ਹਾਂ ਦੀ ਧਰਮ ਪਤਨੀ ਮਾਤਾ ਕਰਤਾਰ ਕੌਰ ਜੀ ਤੇ ਪਰਿਵਾਰ ਆਪ ਦੀ ਯਾਦ ਸਜਰੀ ਕਰਦੇ ਹੋਏ ਹਰ ਸਾਲ ਸ੍ਰੀ ਅਖੰਡ ਪਾਠ ਜੀ ਦਾ ਭੋਗ ਪਵਾਂਦਾ ਹੈ ਜੋ ਉਨ੍ਹਾਂ ਦੀ ਗੁਰਸਿਖੀ ਸਿਦਕ ਦਾ ਪਰਤੀਕ ਹੈ ।

**ਸ: ਸੁਰਜੀਤ ਸਿੰਘ ਸੂਦਨ ਆਫ਼ ਮੋਹਰੀ ਬਡ ਭੈਣ :** ਯੁਵਾ ਅਵਸਥਾ ਵਿਚ ਪੈਰ ਰਖਦੇ ਹੀ ਆਪ ਫ਼ੌਜ ਵਿਚ ਭਰਤੀ ਹੋ ਗਏ ਤੇ ਉਸ ਤੋਂ ਸੇਵਾ ਨਿਵਰਤ ਹੋ ਕੇ ਖ਼ਾਲਸਾ ਇਤਿਹਾਸ ਦੀ ਖੋਜ ਵਿਚ ਜੁੜ ਗਏ । ਕਈ ਸਾਲਾਂ ਦੀ ਅਣਥਕ ਮਿਹਨਤ ਉਪ੍ਰੰਤ ਆਪ ਨੇ ਪੰਜਾਂ ਪਿਆਰਿਆਂ ਦੇ ਮੁਖੀ ਭਾਈ ਦਯਾ ਸਿੰਘ ਜੀ ਦੀ ਬੰਸਾਵਲੀ ਨੂੰ ਜਨਮ ਦੇ ਪੰਥ ਰਤਨ ਮਾਸਟਰ ਤਾਰਾ ਸਿੰਘ ਜੀ ਤੋਂ ਇਸ ਬੰਸਾਵਲੀ ਦੀ ਵਾਸਤਵਿਕਤਾ ਨੂੰ ਤਸਲੀਮ ਕਰਾਇਆ । ਆਪ ਦਾ ਇਕ ਬਰਖ਼ੁਰਦਾਰ ਲੜਕਾ ਸ: ਆਤਮ ਸਿੰਘ ਭੂਪਾਲ ਵਿਖੇ ਰਿਹਾਇਸ਼ ਰਖਦਾ ਹੈ ।

# ਸ਼ਹੀਦ ਸ: ਸੰਤੋਖ ਸਿੰਘ ਜੀ ਈਸਰ ਦੀ ਅਮਰ ਗਾਥਾ

ਪ੍ਰਕ੍ਰਿਤੀ ਨੇ ਆਪਣੀ ਦਿਆਲਤਾ ਸਦਕੇ ਗੁਰੂ ਘਰ ਦੇ ਸਿਦਕੀ ਟਹਿਲੀਏ ਭਾਈ ਫ਼ਕੀਰ ਸਿੰਘ ਈਸਰ, ਮਹੱਲਾ ਅਮਰਪੁਰਾ, ਰਾਵਲਪਿੰਡੀ ਦੀ ਅਰਧੰਗੀ ਮਾਤਾ ਦਯਾ ਕੌਰ ਜੀ ਦੀ ਗੋਦ ਹਰੀ ਕਰਦੇ ਹੋਏ 1935 ਨੂੰ ਸੁੰਦਰ ਮਲੂਕ ਬਾਲਕੇ ਸੰਤੋਖ ਸਿੰਘ ਨੂੰ ਜਨਮ ਦਿਤਾ, ਤੇ ਇੰਜ ਇਕੋ ਪਰਿਵਾਰ ਵਿਚ ਤਿੰਨ ਪ੍ਰਕਾਰ ਦੀਆਂ ਬਖ਼ਸ਼ਿਸ਼ਾਂ ਭਾਵ ਤਿਆਗ (ਫ਼ਕੀਰੀ), ਰਹਿਮ (ਦਇਆ) ਤੇ ਸਬਰ (ਸੰਤੋਖ) ਦਾ ਸੁਮੇਲ ਕਰਕੇ ਇਨ੍ਹਾਂ ਕੁਝਨਾਂ ਨੂੰ ਕ੍ਰਿਆਤਮਕ ਯਾਨਿ ਸਾਹਿਬੇ ਕਮਾਲ ਦਾਤਾਰ ਪਿਤਾ ਜੀ ਨੇ ਰੋਜ਼ਮਰਾ ਦੇ ਵਰਤਾਏ ਜਾਂਦੇ ਅਨੰਤਾਂ ਕਰਿਸ਼ਮਿਆਂ ਵਿਚੋਂ ਰਤੀ ਕੁਝ ਨੂੰ ਅਮਲੀ ਰੂਪ ਦਵਾਰਾ ਦ੍ਰਿਸ਼ਟੀ ਗੋਚਰ ਕੀਤਾ, ਜਿਸ ਤੇ ਦਿਨ-ਬ-ਦਿਨ ਉਨ੍ਹਾਂ ਦੀ ਸਾਖ ਤੇ ਕਦਰੋ ਕੀਮਤ ਨਿਖਰਦੀ ਗਈ।

ਮੁਲਕੀ ਤਕਸੀਮ ਦੇ ਤਲਖ਼ ਵਾਉ ਵਿਰੋਲਿਆਂ, ਕੈਂਪਾਂ ਦੀ ਅਤਿ ਕਠਨ ਗੁਜ਼ਰਾਨ, ਪਿਆਰੀ ਅੰਬੜੀ ਦੀ ਮਮਤਾ ਤੇ ਸ਼ਫ਼ਕਿਤ ਤੋਂ ਹੱਥ ਧੋ ਬੈਠਣ, ਛਛਰੌਲੀ ਆ ਟਾਂਗੇ ਵਾਹੀ ਕਰਨ, 4-5 ਭੈਂਸਾਂ ਦੀ ਦੇਖ ਰੇਖ ਤੇ ਫਿਰ ਉਨ੍ਹਾਂ ਲਈ ਜੰਗਲ ਤੋਂ ਘਾਸ ਕਟ ਕੇ ਲਿਆਉਣ ਆਦਿ ਸਿਰ ਤੇ ਪਈਆਂ ਜ਼ਿੰਮੇਵਾਰੀਆਂ ਦੇ ਬਾਵਜੂਦ ਸੰਤੋਖ ਸਿੰਘ ਨੇ ਮਾਤਾ ਪਿਤਾ ਦੀ ਅਸ਼ੀਰਵਾਰ ਅਤੇ ਆਪਣੀ ਚਿੰਤਨ ਸ਼ਕਤੀ ਆਸਰੇ ਮੁਕਾਮੀ ਹਾਈ ਸਕੂਲ ਤੋਂ 1953 ਵਿਚ ਹਾਈ ਕਲਾਸ ਸੈਕਿੰਡ ਡਵੀਜਨ ਵਿਚ ਦਸਵੀਂ ਪਾਸ ਕੀਤੀ ਜਿਸ ਉਪ੍ਰੰਤ ਖ਼ੁਰਜੇ ਸ਼ਹਿਰ ਤੋਂ ਇੰਟਰ ਕਰਦੇ ਹੀ ਦਿਲੀ ਆਪਣੀ ਭੂਆ ਜਾਏ ਭਾਈ (ਸਾਸਨ) ਪਾਸ ਰਹਿ ਟਾਈਪ/ਸ਼ਾਰਟ ਹੈਂਡ ਦਾ ਕੋਰਸ ਪੂਰਾ ਕਰ ਕੇ 1958 ਨੂੰ ਬੁਲੰਦ ਸ਼ਹਿਰ ਦੇ ਜ਼ਿਲਾ ਸੇਲਜ਼ ਟੈਕਸ ਅਧਿਕਾਰੀ ਦੇ ਪਹਿਲਾਂ ਸਟੈਨੋ ਤੇ ਫਿਰ ਪੀ. ਏ. ਨਿਯੁਕਤ ਹੋਏ। ਅੰਤਲੇ ਸਮੇਂ ਆਪ ਨੋਇਡੇ ਵਿਖੇ ਅਸਿਸਟੈਂਟ ਸੇਲਜ਼ ਟੈਕਸ ਅਫ਼ਸਰ ਦੀ ਪਦਵੀ ਤੇ ਲਗੇ ਹੋਏ ਸਨ। ਸਰਵਿਸ ਦੌਰਾਨ ਹੀ ਆਪ ਨੇ ਪ੍ਰਾਈਵੇਟ ਤੌਰ ਤੇ ਬੀ. ਏ. ਵੀ ਪਾਸ ਕੀਤੀ। 1954 ਵਿਚ ਮਿਸਟਰ ਈਸਰ ਦੀ ਸ਼ਾਦੀ ਸਿਖ ਜਗਤ ਦੇ ਪ੍ਰਸਿਧ ਮਹਾਤਮਾ ਸੰਤ ਸੰਗਤ ਸਿੰਘ ਕਮਾਲੀਏ ਵਾਲਿਆਂ ਦੀ ਭਾਂਣਜੀ ਸ੍ਰਦਾਰਨੀ ਹਰਬੰਸ ਕੌਰ ਬੀ. ਏ. ਨਾਲ ਹੋਈ, ਜਿਨ੍ਹਾਂ ਦੀ ਕੁਖੋਂ ਬੀਬੀ ਗੁਰਜੀਤ ਕੌਰ, ਕੰਵਲਜੀਤ ਸਿੰਘ, ਗੁਰਜੀਤ ਸਿੰਘ ਅਤੇ ਚਰਨਜੀਤ ਸਿੰਘ ਦਾ ਜਨਮ ਹੋਇਆ। ਤਿਜਾਰਤੀ ਸ਼ਹਿਰ ਹੋਣ ਨਾਤੇ ਪਾਟਰੀ ਤੇ ਬਿਜਲੀ ਦਾ ਸਾਮਾਨ ਤਿਆਰ ਕਰਨ ਦੀ ਸਨਅਤ ਨੂੰ ਸੁਖਾਵਾਂ ਵੇਖ ਈਸਰ ਜੀ ਨੇ ਜਿਥੇ ਆਪਣੇ ਬੱਚਿਆਂ ਲਈ ਖ਼ੁਰਜੇ ਦੇ ਮੁੰਡਾ ਖੇੜਾ ਸੜਕ ਦੇ ਚੁਰਾਹੇ ਸਥਿਤ ਜ਼ਮੀਨ ਖ਼ਰੀਦ ਕਥਿਤ ਬਿਜ਼ਨਸ ਲਈ ਦੋ ਫ਼ੈਕਟਰੀਆਂ ਤਾਮੀਰ ਕਰਾਈਆਂ ਉਥੇ ਦਰਜਨ ਦੇ ਕਰੀਬ ਦੂਕਾਨਾਂ ਵੀ ਬਣਵਾ ਕਿਰਾਏ ਤੇ ਚਾਹੜ ਦਿਤੀਆਂ ਜਿਸ ਦੇ ਅੰਤਰਗਤ ਖ਼ੁਸ਼ਹਾਲੀ ਨੇ ਇਸ ਖੁਸ਼ਕਿਸਮਤ ਪਰਿਵਾਰ ਦੀ ਕਦਮ ਬੋਸੀ ਸ਼ੁਰੂ ਕਰ ਦਿਤੀ।

ਆਪਣੇ ਨਿਸਚਿਤ ਨਿਯਮ ਦੀ ਪਾਲਨਾ ਵਜੋਂ ਸ: ਈਸਰ ਦਫ਼ਤਰ ਜਾਣ ਤੋਂ ਪਹਿਲਾਂ ਰੋਜ਼ਾਨਾ ਗੁਰਦਵਾਰੇ ਜਾ ਇਕ ਘੰਟਾ ਸ਼ਬਦ ਕੀਰਤਨ ਕਰਦੇ ਅਤੇ ਗੁਰੂ ਮਹਾਰਾਜ ਜੀ ਦਾ ਹੁਕਮਨਾਮਾ ਸੁਣਦੇ ਸਨ। ਦਾਤਾਰ ਪਿਤਾ ਨੇ ਆਪ ਦੇ ਗਲੇ ਵਿਚ ਇਤਨੀ ਕਸ਼ਿਸ਼ ਤੇ ਮਿਠਾਸ ਭਰ ਰਖੀ ਸੀ ਕਿ ਛਲਾਂਘਾਂ ਮਾਰਦੇ ਹਰ ਰਾਹੀ ਦੇ ਕਦਮ ਬਦੋ-ਬਦੀ ਰੁਕ ਜਾਂਦੇ ਸਨ। ਭਾਈਚਾਰੇ ਦੇ ਜਿਸ ਵੀ ਸਮਾਗਮ ਵਿਚ ਉਹ ਸ਼ਾਮਲ ਹੁੰਦੇ ਸਟੇਜ ਵਲੋਂ ਖੁਲ੍ਹਾ ਟਾਈਮ ਆਪ ਨੂੰ ਦਿਤਾ ਜਾਂਦਾ ਸੀ। ਸ਼ਬਦ ਕੀਰਤਨ ਦੀ ਸਾਰੀ ਰਕਮ ਉਹ ਸਮਾਚਾਰ ਨੂੰ ਹਾਜ਼ਰ ਕਰ ਦੇਂਦੇ ਸਨ।

ਦੇਸ਼ ਦੀ ਪ੍ਰਧਾਨ ਮੰਤਰੀ ਦੀ ਹਤਿਆ ਦਾ ਸੁਣ ਜਦ ਸਮੁੱਚੀ ਸਿਖ ਕੌਮ ਨੂੰ ਦੋਸ਼ੀ ਠਹਿਰਾ ਪਹਿਲੀ ਨਵੰਬਰ ਨੂੰ ਉਨ੍ਹਾਂ (ਸਿਖਾਂ) ਦਾ ਕਤਲੇਆਮ ਸ਼ੁਰੂ ਹੋਇਆ ਤਾਂ ਸ: ਸੰਤੋਖ ਸਿੰਘ, ਜੋ ਡੀਊਟੀ ਤੋਂ ਫ਼ਾਰਗ ਹੋ 31 ਅਕਤੂਬਰ ਸ਼ਾਮ ਨੂੰ ਆਪਣੇ ਭਾਈ (ਲੇਖਕ) ਅਤੇ ਦੂਜੇ ਭੈਣ ਭਰਾਵਾਂ ਨੂੰ ਮਿਲਣ ਗੁਲਾਬ ਬਾਗ਼ ਆਏ ਹੋਏ ਸਨ, ਵੀ ਇਸ ਭਿਅਕਰ ਤਬਾਹੀ ਦੀ ਲਪੇਟ ਵਿਚ ਆ ਗਏ ਯਾਨਿ ਦੋ ਹਜ਼ਾਰ ਤੋਂ ਵਧ ਦੇ ਹਜੂਮ ਨੇ ਗੁਲਾਬ ਬਾਗ਼ ਦੇ ਬਿਖਰੇ 8-10 ਘਰਾਂ ਨੂੰ ਘੇਰ ਲਿਆ ਤੇ ਕਈ ਹੋਰ ਨਿਰਦੋਸ਼ ਸਿੰਘਾਂ ਵਾਂਗ ਈਸਰ ਸਰਦਾਰ ਨੂੰ ਵੀ ਆਪਣੀ ਭੈਣ ਦੇ ਘਰੋਂ ਬਾਹਰ ਕਢ ਇੱਟਾਂ-ਪੱਥਰਾਂ ਇਤਆਦਿਕ ਦੁਆਰਾ 1-11-1984 ਨੂੰ ਸੰਗ ਸਾਰ (ਸ਼ਹੀਦ) ਕਰ ਦਿਤਾ।

**ਦੋ ਸ਼ਬਦ ਦਰਵੇਸ਼ ਸਿਫ਼ਤ ਭਾਈ ਫ਼ਕੀਰ ਸਿੰਘ ਲਈ :** ਅੰਦਾਜ਼ਨ 1900 'ਚ ਪਿੰਡ ਓਂਗਲ ਦੇ ਭਾ: ਇੰਦਰ ਸਿੰਘ ਜੀ ਦੇ ਗ੍ਰਿਹ ਵਿਖੇ ਆਪ ਦਾ ਜਨਮ ਹੋਇਆ। ਆਪ ਦੀ ਅਤਿ ਸੁਰੀਲੀ ਆਵਾਜ਼ ਤੋਂ ਪ੍ਰਭਾਵਤ ਹੋ ਪ੍ਰਸਿੱਧ ਵਿਦਵਾਨ ਭਾਈ ਮੋਹਰ ਸਿੰਘ ਜੀ ਵੈਦ ਆਪਣੇ ਨਾਲ ਹਦਵਾਲ ਲੈ ਆਏ ਜਿਨ੍ਹਾਂ ਤੋਂ ਗੁਰਸਿਖ ਫ਼ਿਲਾਸਫ਼ੀ, ਰਾਗ ਵਿਦਿਆ, ਗੁਰਬਾਣੀ ਦੇ ਅਰਥ ਬੋਧ ਤੋਂ ਛੁਟ ਵੈਦਗਿਰੀ ਦੀ ਸਾਰ ਵਿਚ ਵੀ ਨਿਪੁੰਨਤਾ ਹਾਸਲ ਕਰ ਹਦਵਾਲ, ਤਖ਼ਤ ਪੜੀ, ਬੰਦਾ ਬਸਾਲੀ ਤੇ ਝੰਗੀ ਮਹੱਲੇ ਆਦਿਕ ਗੁਰਦਵਾਰਿਆਂ ਵਿਖੇ ਗਰੰਥੀ ਰਹੇ ਤੇ ਫਿਰ ਪਾਰਟੀਸ਼ਨ ਮਗਰੋਂ ਖੁਰਜੇ ਆ ਅੰਤਲੇ ਸਵਾਸਾਂ ਤੀਕ ਗੁਰਦਵਾਰੇ ਦੀ ਸੇਵਾ ਸੰਭਾਲ ਜਾਰੀ ਰਖੀ।

ਆਪਣੇ ਜੀਵਨ ਕਾਲ ਸਮੇਂ ਆਪ ਨੇ ਕਈ ਗੁਰਦਵਾਰਿਆਂ, ਖ਼ਾਸ ਕਰ ਹਦਵਾਲ ਤੇ ਖੁਰਜੇ ਦੇ, ਜੋ ਉਨ੍ਹਾਂ ਦੇ ਵਿਸ਼ਵਾਸ, ਨਿਸਚੇ ਅਤੇ ਜ਼ਿੰਮੇਵਾਰੀ ਦੇ ਮੂੰਹ ਬੋਲਦੇ ਸੁੰਦਰ ਚਾਨਣ ਮੁਨਾਰੇ ਹਨ, ਨੂੰ ਆਪਣੀ ਨਿਗਰਾਨੀ ਹੇਠ ਬਣਵਾਇਆ। ਗੁਰੂ ਘਰ ਦੇ ਸੱਚੇ ਸੁਚੇ ਸ਼ਰਧਾਲੂ, ਕਥਨੀ ਕਰਣੀ ਵਿਚ ਨਿਪੁੰਨ, ਨਿਰਵੈਰ, ਹਾਜ਼ਤ ਮੰਦਾਂ ਦੇ ਸੱਜਣ, ਸਨੇਹੀ, ਲੋਭ-ਲਾਲਚ ਤੋਂ ਨਿਰਲੇਪ ਗਰਜ਼ ਇਹ ਕਿ ਭਾਈ ਫ਼ਕੀਰ ਸਿੰਘ ਵਾਸਤਵ ਵਿਚ ਹੀ ਇਸਮ-ਬਾ-ਮੁਸਮਾ ਸਨ ਜਿਨ੍ਹਾਂ ਦੇ ਜੀਵਨ ਚਿੱਤਰ ਜਾਂ life Qualities ਦਾ ਅਧਿਅਨ ਕਰਨ ਤੇ ਕਾਫ਼ੀ ਪ੍ਰੇਰਨਾ ਮਿਲਦੀ ਹੈ। ਆਪ 4-1-1976 ਨੂੰ ਪਰਲੋਕ ਸਿਧਾਰੇ।

ਭਾਈਚਾਰੇ ਦੇ ਚੰਦ ਪ੍ਰਸਿੱਧ ਪੁਰਖਾਂ, ਜੋ ਸਤਿਗੁਰ ਜੀ ਵੱਲੋਂ ਬਖਸ਼ੀ ਭਿੰਨ-ਭਿੰਨ ਸੇਵਾ ਨੂੰ ਸੰਪੂਰਨ ਕਰਕੇ ਪਰਲੋਕ ਗਮਨ ਕਰ ਗਏ ਅਥਵਾ ਕੋਸ਼ਿਸ਼ ਕਰਨ ਤੇ ਵੀ ਜਿਨ੍ਹਾਂ ਦੇ ਜੀਵਨ ਬ੍ਰਿਤਾਂਤ ਪ੍ਰਾਪਤ ਨਾ ਹੋ ਸਕੇ ਜਾਂ ਫਿਰ ਬਹੁਤ ਲੇਟ ਮਿਲਣ ਤੇ ਪੁਸਤਕ ਵਿਚ ਪੰਨਿਆਂ ਦੀ ਸਖ਼ਤ ਥੁੜ੍ਹ ਕਰਕੇ ਵਿਸਥਾਰ ਸਹਿਤ 'ਲਖਣ ਤੋਂ ਬੇਬਸ ਰਹੇ, ਨਾਲ ਸੰਖੇਪ ਜਾਣ ਪਛਾਣ।

'ਸਾਸਨ'

**ਸਿੰਘ ਸਾਹਿਬ ਗਿ: ਪ੍ਰਤਾਪ ਸਿੰਘ ਜੀ :** ਆਪ ਦਾ ਜਨਮ ਜ਼ਿਲੇ ਹਜ਼ਾਰੇ ਦੇ ਪਿੰਡ ਮੋਹਰੀ ਬੱਡ ਭੈਣ ਵਿਖੇ ਹੋਇਆ। ਬਾਲੜੀ ਅਵਸਥਾ ਤੋਂ ਪਹਿਲਾਂ ਮੁਕਾਮੀ ਗੁਰਦਵਾਰੇ ਦੇ ਗਰੰਥੀ ਸਾਹਿਬ ਤੋਂ ਗੁਰਮਤ ਗਿਆਨ ਦੀ ਵਾਕਫ਼ੀਅਤ ਹਾਸਲ ਕੀਤੀ ਤੇ ਫਿਰ ਖਾਲਸਾ ਪੰਥ ਦੇ ਕਈ ਮਹਾਨ ਵਿਦਵਾਨ ਪੁਰਖਾਂ ਦੀ ਸੰਗਤ ਵਿਚ ਰਹਿ ਕੇ ਨਿਪੁੰਨਤਾ ਪ੍ਰਾਪਤ ਕੀਤੀ। ਕਈ ਸਾਲ ਤਕ ਲਾਹੌਰ ਦੇ ਗੁ: ਮਾਡਲ ਟਾਊਨ ਵਿਖੇ ਹੈਡ ਗਰੰਥੀ ਰਹੇ ਤੇ ਫਿਰ ਪਾਰਟੀਸ਼ਨ ਉਪ੍ਰੰਤ ਦਿਲੀ ਆ ਗਏ। ਦਿਲੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧਕਾਂ ਨੇ ਆਪ ਦੇ ਆਲਮਾਨਾਂ ਧਾਰਮਕ ਲੈਕਚਰਾਂ ਦੀ ਵਿਦਵਤਾ ਤੇ ਰਹਿਣੀ, ਬਹਿਣੀ ਅਥਵਾ ਸਹਿਣੀ ਤੋਂ ਪ੍ਰਭਾਵਤ ਹੋ ਆਪ ਨੂੰ ਗੁ: ਸੀਸ ਗੰਜ ਸਾਹਿਬ ਜੀ ਦਾ ਸੁਪਰੀਮ ਹੈਡ ਨਿਯੁਕਤ ਕੀਤਾ ਪਰ ਦੋ ਕੁ ਸਾਲਾਂ ਬਾਅਦ ਆਪ ਰਿਆਸਤ ਰਾਮਪੁਰ ਵਿਖੇ ਜ਼ਰ ਖ਼ਰੀਦ ਜ਼ਮੀਨ ਵਿਚ ਚਲੇ ਗਏ ਤੇ ਜ਼ਿੰਦਗੀ ਦੇ ਵਫ਼ਾ ਨਾ ਕਰਨ ਤੇ ਆਪ ਹੁਕਮ ਸਤ ਹੋ ਗਏ।

**ਗਿ: ਗੋਪਾਲ ਸਿੰਘ ਜੀ ਚੰਡੀਗੜ੍ਹ :** ਆਪ ਰਿਆਸਤ ਜੰਮੂ ਕਸ਼ਮੀਰ ਦੇ ਨਿਵਾਸੀ ਸਨ ਜੋ ਕਈ ਸਾਲ ਤੀਕ ਚੰਡੀਗੜ੍ਹ, ਸੈਕਟਰ 22 ਦੇ ਗੁਰਦਵਾਰੇ ਵਿਚ ਹੈਡ ਗਰੰਥੀ ਰਹੇ। ਉਚ ਪਾਏ ਦੇ ਵਿਦਵਾਨ ਤੇ ਪ੍ਰਸਿੱਧ ਰਾਗੀ ਹੋਣ ਨਾਤੇ ਸਮੁੱਚੇ ਚੰਡੀਗੜ੍ਹ ਦੇ ਸਿੰਘਾਂ ਦੀ ਆਪ ਸਦਾ ਹੀ ਦਿਲ ਦੀ ਧੜਕਣ ਸਨ। ਆਪ ਕਈ ਸਾਲ ਤਕ ਚੰਡੀਗੜ੍ਹ ਦੀ ਬ੍ਰਾਦਰੀ ਦੇ ਪ੍ਰਧਾਨ ਰਹੇ। ਇਕ ਬਹੁਤ ਵਡੇ ਸਮਾਗਮ ਵਿਚ ਆਪ ਜੀ ਗੁਰਬਾਣੀ ਦੇ ਸ਼ਬਦ ਦਾ ਗਾਇਨ ਕਰ ਰਹੇ ਸਨ ਕਿ ਆਪਣੇ ਪ੍ਰਾਨ ਸਤਿਗੁਰ ਦੇ ਦਰਬਾਰ ਵਿਚ ਤਿਆਗ ਦਿਤੇ।

**ਅਕਾਲੀ ਈਸਰ ਸਿੰਘ ਜੀ :** ਆਪ ਬਹੁਤ ਸਮੇਂ ਤੀਕ ਮਹਲੇ ਅਮਰਪੁਰੇ (ਰਾਵਲਪਿੰਡੀ) ਦੇ ਦੁਰਦਵਾਰੇ ਵਿਚ ਗਰੰਥੀ ਰਹੇ। ਪਾਰਟੀਸ਼ਨ ਉਪ੍ਰੰਤ ਆਪ ਪਟਿਆਲੇ ਦੇ ਰਘੂਮਾਜਰੇ ਮੁਹਲੇ ਵਿਖੇ ਆ ਅਬਾਦ ਹੋਏ ਅਤੇ ਸ਼ਹਿਰੀ ਅਕਾਲੀ ਜਥੇ ਦੇ ਸਰਗਰਮ ਆਗੂ ਰਹੇ। ਸ਼ਰੋਮਣੀ ਅਕਾਲੀ ਦਲ ਵਲੋਂ ਚਲਾਈ ਹਰ *Movement*

(ਪੰਜਾਬੀ ਸੂਬੇ ਦੇ ਮੋਰਚੇ ਇਤਆਦਿਕ) ਵਿਚ ਵੱਧ ਚੜ੍ਹ ਕੇ ਹਿੱਸਾ ਲੈ ਕਈ ਵਾਰ ਕੈਦ ਹੋਏ। ਆਪ ਸੈਂਟ੍ਰਲ ਕਮੇਟੀ ਦੇ ਵਾਈਸ ਪ੍ਰੈਜ਼ੀਡੈਂਟ ਅਤੇ ਸਵਾਸ ਤਿਆਗਣ ਤੀਕ ਅੰਤ੍ਰਿੰਗ ਮੈਂਬਰ ਰਹੇ ਅਥਵਾ ਪਟਿਆਲੇ ਦੀ ਕਮੇਟੀ ਨੂੰ ਸਦਾ ਹੀ ਸੈਂਟ੍ਰਲ ਕਮੇਟੀ ਨਾਲ ਜੁੜੇ ਰਹਿਣ ਦੀ ਸੇਧ ਦੇਂਦੇ ਰਹੇ।

**'ਜਿੰਦਾ ਸ਼ਹੀਦ' ਭਾਈ ਅਮਰ ਸਿੰਘ ਜੀ ਧਮਤੋੜ :** ਮਹੰਤ ਸੁੰਦਰ ਦਾਸ ਦੇ ਮੁਨਕਰ ਹੋ ਜਾਣ ਤੇ 8 ਅਗਸਤ 1922 ਨੂੰ ਜਦ ਗੁਰੂ ਕੇ ਬਾਗ਼ ਦਾ ਮੋਰਚਾ ਅਰੰਭ ਹੋਇਆ ਤਾਂ ਪਹਿਲਵਾਨ ਲਛਮਨ ਦਾਸ ਜੀ ਵੀ ਐਬਟ ਆਬਾਦ ਦੇ ਗੁਰਦਵਾਰੇ (ਕਿਸੇ ਨਿਵਾਈ ਪਿੰਡ ਵਿਖੇ ਕੁਸ਼ਤੀ ਦਾ ਪ੍ਰੋਗਰਾਮ ਕੈਂਸਲ ਕਰ) ਪੁਜ 35 ਸਿੰਘਾਂ ਦੇ ਜਥੇ ਨਾਲ 5-9-22 ਨੂੰ ਮੋਰਚੇ ਵਿਚ ਸ਼ਾਮਲ ਹੋ ਗ੍ਰਿਫ਼ਤਾਰ ਹੋ ਗਏ।

ਮੋਰਚਾ ਫਤਹਿ ਹੋ ਜਾਣ ਤੇ 12 ਦਸੰਬਰ 1922 ਨੂੰ ਭਾਈ ਲਛਮਨ ਦਾਸ ਜੀ ਅਕਾਲ ਤਖ਼ਤ ਸਾਹਿਬ ਜਾ ਅੰਮ੍ਰਿਤ ਛੱਕ ਸਿੰਘ ਸਜ ਕੇ ਭਾਈ ਅਮਰ ਸਿੰਘ ਬਣ ਗਏ ਇਸ ਤੇ ਉਨ੍ਹਾਂ ਦੇ ਇਕ ਸਾਥੀ ਨੇ ਘਰ ਤਾਰ ਭੇਜ ਦਿਤੀ ਕਿ ਲਛਮਨ ਦਾਸ ਉਰੀਂ ਤਾਂ ਸ਼ਹੀਦ ਹੋ ਗਏ ਹਨ ਪਰ ਭਾਈ ਅਮਰ ਸਿੰਘ ਜੀਉਂਦੇ ਹਨ। ਘਰ ਵਿਚ ਕਈ ਦਿਨਾਂ ਤੀਕ ਦੀ ਪਈ ਸੋਗ ਦੀ ਫੂੜੀ ਉਪ੍ਰੰਤ 25 ਦਸੰਬਰ 22 ਨੂੰ ਜਦ ਮੁਕਾਮੀ ਗੁਰਦਵਾਰੇ ਵਿਚ ਵਿਛੜੀ ਜੀਵ ਆਤਮਾ ਦੀ ਸ਼ਾਂਤੀ ਲਈ ਸੰਗਤੀ ਅਰਦਾਸ ਹੋ ਹੀ ਰਹੀ ਸੀ ਕਿ ਭਾਈ ਲਛਮਨ ਦਾਸ ਭਾਈ ਅਮਰ ਸਿੰਘ ਦੇ ਜਾਮੇ ਵਿਚ ਨਿਸ਼ਾਨ ਸਾਹਿਬ ਪਕੜੇ ਸਣੇ ਕਈ ਹੋਰ ਸਿੰਘਾਂ ਦੇ ਆ ਵਾਰਦ ਹੋਏ। ਇਸ ਕੁਝ ਨੂੰ ਦੇਖ ਮਾਤਮੀ ਸਮਾਗਮ ਖ਼ੁਸ਼ੀ ਦੇ ਦੀਵਾਨ ਇਚ ਬਦਲ ਗਿਆ ਜਿਸ ਨੂੰ ਸੰਬੋਧਨ ਕਰਦੇ ਹੋਏ ਜ਼ਿਲੇ ਹਜ਼ਾਰੇ ਦੇ ਮੁਮਤਾਜ਼ ਸਿਖ ਆਗੂ ਭਗਤ ਦੁਨਾਂ ਸਿੰਘ ਜੀ ਨੇ ਭਾਈ ਅਮਰ ਸਿੰਘ ਜੀ ਨੂੰ ਹਾਰਦਿਕ ਵਧਾਈ ਦੇ ਕੇ ਉਨ੍ਹਾਂ ਨੂੰ ਜਿੰਦਾ ਸ਼ਹੀਦ ਦੀ ਉਪਾਧੀ ਨਾਲ ਸਨਮਾਨਤ ਕੀਤਾ।

**ਠੇਕੇਦਾਰ ਸ: ਮੈਂਹਗਾ ਸਿੰਘ ਜੀ ਕਾਨਪੁਰ :** ਵਿਸ਼ੇਸ਼ ਚਿੰਤਨ ਸ਼ਕਤੀ ਤੇ ਕਠਨ ਮਿਹਨਤ ਸਦਕੇ ਪ੍ਰਭੂ ਪ੍ਰਮੇਸ਼ਵਰ ਜੀ ਨੇ ਜਿਥੇ ਆਪ ਨੂੰ *Millionaire* ਬਣਾਇਆ ਸੀ ਉਥੇ ਆਪ ਨੇ ਵੀ ਗ਼ਰੀਬ ਮਾਨਵਤਾ ਦੀ ਪੂਰੀ ਸਿਦਕਦਿਲੀ ਨਾਲ ਸੇਵਾ ਤੇ ਮਦਦ ਇਮਦਾਦ ਕਰਨ ਵਿਚ ਕੋਈ ਕਸਰ ਨਾ ਛੱਡੀ, ਇਥੋਂ ਤੀਕ ਕਿ ਨਹਿਰੂ ਖ਼ਾਨਦਾਨ ਦੇ ਅਲਾਹਬਾਦ ਸਥਿਤ ਸਵਰਾਜ ਤੇ ਆਨੰਦ ਭਵਨਾਂ ਵਰਗੇ ਆਪਣੇ ਕਰੋੜਾਂ ਦੀ ਮਾਲੀਅਤ ਦੇ ਖੁਲੇ-ਮੋਕਲੇ ਤੇ ਅਤਿ ਸੁੰਦਰ ਸਦਨ ਨੂੰ ਅੱਖਾਂ ਦੇ ਹਸਪਤਾਲ ਲਈ *Donate* ਕਰ ਦਿਤਾ। ਉਮਰ ਦੀ ਇਕਰਾਰਸ਼ਿਕਨੀ ਕਰਕੇ ਕੁਝ ਸਾਲ ਪਹਿਲਾਂ ਆਪਣੇ ਪੂਰਵਜਾਂ ਅਤੇ ਸਮੁੱਚੇ ਭਾਈਚਾਰੇ ਦਾ ਨਾਮ ਰੋਸ਼ਨ ਕਰਦੇ ਹੋਏ ਅਜ਼ੀਮ ਦਾਨੀ ਸ: ਮੈਂਹਗਾ ਸਿੰਘ ਹੁਕਮ ਸਤ ਹੋ ਗਏ। ਆਪ ਦੇ ਸਪੁੱਤਰ ਸ: ਮਹਿੰਦਰ ਸਿੰਘ ਯੂ. ਪੀ. ਵਿਖੇ *MLC* ਹਨ।

**ਕਰਨਲ ਰਾਮੇਸ਼ਰ ਸਿੰਘ ਸਾਸਨ :** ਆਪ *Rtd Mag Genl*. ਸ: ਗੁਰਬਖਸ਼ ਸਿੰਘ ਦੇ ਭਾਈ ਸਨ । ਭਾਰਤੀ ਸੈਨਾ ਤੋਂ ਫੁਲ ਕਰਨਲ ਦੀ ਉੱਚ ਪਦਵੀ ਤੋਂ ਸੇਵਾ ਨਿਵਿਰਤ ਹੋ ਸੈਂਕਟਰ 5 ਚੰਡੀਗੜ ਵਿਖੇ ਸੈਟਲ ਹੋ ਛੇਤੀ ਹੀ ਪਰਲੋਕ ਸਿਧਾਰ ਗਏ ।

**ਨਾਮਵਰ ਹਾਕੀ ਖਿਡਾਰੀ ਮੇਜਰ ਲਛਮਨ ਸਿੰਘ ਜੀ :** ਆਪ ਦਾ ਜਨਮ ਰਾਵਲਪਿੰਡੀ ਦੇ ਭਾਈ ਆਤਮਾ ਸਿੰਘ ਦੀ ਧਰਮ ਪਤਨੀ ਮਾਤਾ ਨਾਨਕੀ ਦੇਵੀ ਦੀ ਕੁਖੋਂ 1915 ਨੂੰ ਹੋਇਆ । ਹਾਕੀ ਦਾ ਬਹੁਤ ਅੱਛਾ ਖਿਲਾੜੀ ਹੋਣ ਕਾਰਨ ਆਪ ਨੂੰ ਰਾਵਲਪਿੰਡੀ ਡਿਪੋ ਦੀ ਨੌਕਰੀ ਦੌਰਾਨ *JCO* ਤੇ ਫਿਰ *ICO* ਭਾਵ ਜਮੇਦਾਰੀ ਤੋਂ ਡਾਇਰੈਕਟ ਲੈਫਟੀਨੈਂਟ ਭਰਤੀ ਕਰ ਲਿਆ ਗਿਆ । ਆਪ ਭੀ ਸ੍ਰੀ ਧਿਆਨ ਚੰਦ ਵਾਂਗ ਹੀ ਟਾਪ ਦੇ ਖਿਲਾੜੀ ਹੋਣ ਨਾਤੇ ਫ਼ੌਜ ਵਿਚ ਲੈਫਟੀਨੈਂਟ ਭਰਤੀ ਕੀਤੇ ਗਏ ਸਨ । ਇਨ੍ਹਾਂ ਦੋ ਖਿਡਾਰੀਆਂ ਅਤੇ ਐਮ ਜਾਫਰ ਤੇ ਮਿਸਟਰ ਦਾਰਾਇਤ ਆਦਿਕ ਦੀ ਟੀਮ ਨੇ ਸੰਸਾਰ ਭਰ ਦੀਆਂ ਹਾਕੀ ਟੀਮਾਂ ਨੂੰ ਜਿਥੇ ਕਈ ਸਾਲਾਂ ਤੀਕ ਲਗਾਤਾਰ ਹਰਾ ਆਪਣੇ ਦੇਸ਼ ਦਾ ਨਾਮ ਰੋਸ਼ਨ ਕੀਤਾ ਉਥੇ ਧਿਆਨ ਚੰਦ ਤੇ ਲਛਮਨ ਸਿੰਘ ਦੀ ਆਊਟ ਸਟੈਂਡਿੰਗ ਪਰਫ਼ਾਰਮੈਂਸ ਤੇ ਦੋਨਾਂ ਨੂੰ ਮੇਜਰ ਦੇ ਰੈਂਕਸ ਨਾਲ ਸਨਮਾਨਤ ਕੀਤਾ ਗਿਆ । ਨੌਕਰੀ ਤੋਂ ਸੇਵਾ ਨਿਵਿਰਤ ਹੋਣ ਅਤੇ ਐਕਸੀਡੈਂਟ ਵਿਚ ਇਕ ਲੱਤ ਦੇ ਨਾਕਾਰਾ ਹੋ ਜਾਣ ਤੇ ਵੀ ਮੇਜਰ ਲਛਮਨ ਸਿੰਘ ਹਾਕੀ ਦੇ ਆਸ਼ਕਾਂ ਨੂੰ ਜਿਥੇ ਟਰੇਨਿੰਗ ਦੇਂਦੇ ਰਹੇ ਉਥੇ ਹਾਕੀ ਦੀ ਟੈਕਨੀਕ ਤੇ ਕਈ ਕਾਰਆਮਦ ਕਿਤਾਬਾਂ ਵੀ ਲਿਖੀਆ । ਮਾਰਚ 1980 ਵਿਚ ਆਪਣੀ ਕੋਠੀ *C*-494 ਡੀਫੈਂਸ ਕਾਲੋਨੀ ਤੋਂ ਸਦਾ ਲਈ ਅੱਖਾਂ ਮੀਟ ਜਾਣ ਤੇ ਹਾਕੀ ਦੀ ਦੁਨੀਆਂ ਵਿਚ ਇਕ ਅਜਿਹੀ ਘਾਟ ਛੱਡ ਗਏ ਜਿਸਦੀ ਪੂਰਤੀ ਹੋਣੀ ਅਤਿ ਕਠਨ ਦਿਖਾਈ ਦੇ ਰਹੀ ਹੈ ।

**ਸੂਬੇਦਾਰ ਤਾਰਾ ਸਿੰਘ ਪਾਂਧਾ :** ਫੌਜੀ ਨੌਕਰੀ ਤੋਂ ਪੈਨਸ਼ਨਰ ਆਏ ਹੀ ਸਨ ਕਿ ਪਾਰਟੀਸ਼ਨ ਦੇ ਅੰਤਰਗਤ ਆਪਣੇ ਨਗਰੀ ਟੁਟਿਆਲ ਤੋਂ ਪਟਿਆਲੇ ਕੈਂਪ ਵਿਚ ਆ ਆਪਣੀ ਬਰਾਦਰੀ ਦੇ ਉਜੜ ਕੇ ਆਏ ਭੈਣਾਂ ਭਰਾਵਾਂ ਨੂੰ ਪੱਕੇ ਪੈਰੀਂ ਵਸਾਣ ਵਿਚ ਯਤਨ ਸ਼ੀਲ ਹੋ ਗਏ ਅਥਵਾ ਆਪਣੇ ਮਕਸਦ ਦੀ ਸਫਲਤਾ ਲਈ ਭਾਈਚਾਰੇ ਦੇ ਕਈ ਹੋਰ ਆਗੂਆਂ ਦਾ ਡੈਪੂਟੇਸ਼ਨ ਬਣਾ ਮਹਾਤਮਾ ਗਾਂਧੀ ਜੀ ਤੀਕ ਰਸਾਈ ਹਾਸਲ ਕਰਕੇ ਕਈ ਸੌ ਪਰਿਵਾਰਾਂ ਨੂੰ ਅਲਵਰ ਜ਼ਿਲੇ ਵਿਚ ਆ ਵਸਾਇਆ । ਕਥਿਤ ਆਗੂਆਂ ਦੀ ਸਿਆਣਪ ਸਦਕੇ ਅਲਵਰ ਦਾ ਭਾਈਚਾਰਾ ਦੂਜੀਆਂ ਥਾਵਾਂ ਵਿਖੇ ਵਸ ਰਹੇ ਮਾਈ ਭਾਈ ਨਾਲੋਂ ਕਾਫ਼ੀ ਤਰੱਕੀ ਕਰ ਗਿਆ ਹੈ ।

**ਸ: ਦਲੀਪ ਸਿੰਘ ਸਾਸਨ ;** ਇਲਾਕਾ ਸੀਰ ਦੇ ਇਕ ਨਿਧੜਕ ਤੇ ਜਾਬਰ ਸ਼ਖ਼ਸੀਅਤ ਸ: ਸੰਤ ਸਿੰਘ ਦੇ ਆਪ ਸਪੁਤਰ ਸਨ । ਯੁਵਾ ਅਵਸਥਾ ਵਿਚ ਪੈਰ ਧਰਦੇ ਹੀ ਆਪ ਫੌਜ ਦੀ ਐਮ. ਟੀ. ਸ਼ਾਖ ਵਿਚ ਭਰਤੀ ਹੋ ਗਏ ਤੇ ਸਮੇਂ ਅਨੁਸਾਰ

ਸੁਖਾਵੀਂ ਜਿਹੀ ਸਕੂਲ ਦੀ ਪੜ੍ਹਾਈ ਹੁੰਦੇ ਵੀ ਆਪਣੀ ਦਿਮਾਗ਼ੀ ਸਲਾਹੀਅਤ ਦਵਾਰਾ ਡਿਊਟੀ ਨੂੰ ਭਲੀ ਭਾਂਤ ਅਦਾ ਕਰਨ ਤੇ ਅਫ਼ਸਰਾਂ ਤੋਂ ਨਾਮਣਾ ਖਟਿਆ। ਪਾਰਟੀਸ਼ਨ ਹੋ ਜਾਣ ਤੇ ਨੌਕਰੀ ਤੋਂ ਸੇਵਾ ਨਿਵਰਤ ਹੋ ਅਲਵਰ ਵਿਖੇ ਟ੍ਰਾਂਸਪੋਰਟ ਦਾ ਮਧਮ ਗਤੀ ਵਿਚ ਬਿਜ਼ਨਸ ਅਰੰਭ ਕੀਤਾ ਜੋ ਆਪ ਦੀ ਦਿਮਾਗ਼ੀ ਸੂਝ ਤੇ ਕਠਨ ਮਿਹਨਤ ਸਦਕੇ ਚੜ੍ਹਦੀਆਂ ਕਲਾਂ ਵੱਲ ਹੋ ਉਠਿਆ ਪਰ ਛੇਤੀ ਹੀ ਬੁਲਾਵਾ ਆ ਜਾਣ ਤੇ ਗੁਰੂ ਚਰਨਾਂ ਵਿਚ ਜਾ ਬਿਰਾਜੇ। ਆਪ ਦੇ ਸਪੁਤਰ ਸ: ਵਰਜੀਤ ਸਿੰਘ ਜੀ ਗੁਡਸ ਯੂਨੀਅਨ ਅਲਵਰ ਦੇ ਸੈਕਟਰੀ ਰਹਿ ਚੁਕੇ ਹਨ।

**ਸ: ਹੀਰਾ ਸਿੰਘ ਜੀ ਹਰਨਾਲ :** ਆਪ ਜੀ ਮਾਲ ਅਫ਼ਸਰ ਦੀ ਉੱਚ ਪਦਵੀ ਤੋਂ ਰੀਟਾਇਰ ਹੋਏ। ਇਨਸਾਫ਼ ਪਸੰਦ, ਈਮਾਨਦਾਰ ਅਥਵਾ ਦਲੇਰ ਹੋਣ ਕਾਰਨ ਵਕਤੀ ਸਰਕਾਰ ਨੇ ਆਪ ਨੂੰ ਰਾਇ ਬਹਾਦਰ ਦੀ ਉਪਾਧੀ ਨਾਲ ਸਨਮਾਨਤ ਕੀਤਾ ਸੀ।

**ਸ: ਰਾਮ ਸਿੰਘ ਪੁਣਛੀਆ** : ਆਪ ਨੇ ਗਿ: ਸ਼ੇਰ ਸਿੰਘ ਜੀ ਤੋਂ ਰਾਗ ਵਿਦਿਆ ਸਿਖ, ਸ: ਬਹਾਦਰ ਧਰਮ ਸਿੰਘ ਨਵੀਂ ਦਿਲੀ ਦੇ ਸੰਪਰਕ ਵਿਚ ਆ ਗਏ ਜਿਨ੍ਹਾਂ ਨੇ ਆਪ ਨੂੰ ਆਪਣੇ ਲੜਕੇ ਪਾਸ ਬਿਹਾਰ ਭੇਜ ਅਬਰਕ ਦਾ ਪੈਟੀ ਠੇਕੇਦਾਰ ਬਣਾ ਦਿਤਾ। ਇਸ ਕੰਮ ਦੇ ਨਾਲ-ਨਾਲ ਟ੍ਰਾਂਸਪੋਰਟ ਦਾ ਕੰਮ ਚਾਲੂ ਕਰਕੇ ਪ੍ਰਸਿਧੀ ਹਾਸਲ ਕੀਤੀ। ਆਪ ਦੂਜੀ ਬ੍ਰਾਹਮਣ ਸਿਖ ਕਾਨਫਰੰਸ ਦੇ ਪ੍ਰਧਾਨ ਚੁਣੇ ਗਏ ਅਥਵਾ ਸੈਂਟ੍ਰਲ ਕਮੇਟੀ ਦੇ ਵੀ ਪ੍ਰਧਾਨ। ਬ੍ਰਾਦਰੀ ਨੂੰ ਉਨਤੀਸ਼ੀਲ ਕਰਨ ਅਥਵਾ ਬ੍ਰਾਹਮਣ ਸਿਖ ਸਮਾਚਾਰ ਨੂੰ ਅਪਲਿਫਟ ਕਰਨ ਲਈ ਆਪ ਤਨ, ਮਨ ਤੇ ਧਨ ਦਵਾਰਾ ਸੇਵਾ ਕਰਨੀ ਗੌਰਵ ਸਮਝਦੇ ਸਨ।

**ਸ: ਦਲਜੀਤ ਸਿੰਘ ਸੂਦਨ ਨੌਗਾਵਾਂ, ਅਲਵਰ** : ਪਾਰਟੀਸ਼ਨ ਉਪ੍ਰੰਤ ਆਪ ਕਥਿਤ ਕਸਬੇ ਵਿਚ ਆ ਵਸੇ। ਕਾਫ਼ੀ ਬੀਮਾਰ ਰਹਿੰਦੇ ਹੋਏ ਵੀ ਬ੍ਰਾਦਰੀ ਤੇ ਸਮਾਚਾਰ ਦੀ ਸੇਵਾ ਕਰਨਾ ਉਨ੍ਹਾਂ ਦਾ ਰੋਜ਼ਮਰਾ ਦਾ ਸ਼ੁਗਲ ਸੀ। ਆਖ਼ਰੀ ਸਵਾਸਾਂ ਤੀਕ ਆਪ ਸੈਂਟ੍ਰਲ ਕਮੇਟੀ ਦੇ ਸਰਕਰਦਾ ਰੁਕਨ ਤੇ ਅੰਤ੍ਰੰਗ ਮੈਂਬਰ ਰਹੇ।

**ਸ: ਭਗਤ ਸਿੰਘ ਜੀ ਈਸਰ ਬਲਾਸਪੁਰ** : ਆਪ ਮੁਲਕੀ ਬਟਵਾਰੇ ਕਾਰਨ ਆਪਣੇ ਨਿਜੀ ਪਿੰਡ ਤਰੂਠੀਆਂ ਤਹਿਸੀਲ ਕੋਹਮਰੀ ਤੋਂ ਉਠ ਜਿਲੇ ਅਲਵਰ ਦੇ ਉਕਤ ਪਿੰਡ ਆ ਵਸੇ ਤੇ ਅਲਵਰ ਵਿਖੇ ਟ੍ਰਾਂਸਪੋਰਟ ਦਾ ਕੰਮ ਸ਼ੁਰੂ ਕੀਤਾ। ਸੰਸਾਰ ਤੇ ਆਗਮਨ ਦਾ ਸਭ ਤੋਂ ਵਡਾ ਫ਼ਰਜ਼ ਜਾਂ ਡੀਊਟੀ ਸਮਝਦੇ ਹੋਏ ਆਪ ਨੇ ਆਪਣੇ ਪੁੱਤਰ ਡਾ. ਪਰਮਿੰਦਰ ਸਿੰਘ ਨੂੰ ਉਚ ਪਾਏ ਦੀ ਵਿਦਿਆ ਦਲਾਈ ਜਿਵੇਂ ਕਿ *MBBS, MD*। ਰਾਮਗੜ੍ਹ ਵਿਖੇ ਹੋਈ ਸੈਂਟ੍ਰਲ ਕਮੇਟੀ ਦੀ 12ਵੀਂ ਕਾਨਫਰੰਸ ਦਾ ਆਪ ਨੂੰ ਖ਼ਜ਼ਾਨਚੀ ਨਿਯੁਕਤ ਕੀਤਾ ਗਿਆ ਅਥਵਾ ਕਾਨਫਰੰਸ ਵਿਚ ਪਾਸ ਹੋਏ ਮਤਿਆਂ ਤੇ ਅੰਤਮ ਸਮੇਂ ਤਕ ਅਮਲ ਕਰਨਾ ਆਪ ਨੇ ਆਪਣਾ ਧਰਮ ਸਮਝਿਆ।

ਦੋ ਕੁ ਸਾਲ ਹੋਏ ਆਪ ਅਚਾਨਕ ਹੀ ਸਾਕ ਸਰਬੰਧੀਆਂ ਨੂੰ ਅਸਚਰਜਤਾ ਭਰੀ ਦਿਸ਼ਾ ਵਿਚ ਛਡ ਹੁਕਮ ਸਤਿ ਹੋ ਗਏ ।

**ਭਾਈ ਆਸਾ ਸਿੰਘ ਜੀ ਪੁੰਜ ਆਫ਼ ਚੱਕ ਘਗੋਰਟ :** ਆਪ ਦਾ ਜਨਮ ਸ: ਸ਼ੇਰ ਸਿੰਘ ਦੇ ਘਰ ਹੋਇਆ । ਬਚਪਨ ਤੋਂ ਹੀ ਆਪ ਦੀ ਰੁਚੀ ਗੁਰ ਭਗਤੀ ਤੇ ਚਿਹਨ ਚੱਕਰ ਮਾਨਵ ਸੇਵਾ ਕਰਨ ਨੂੰ ਉਤਾਵਲੇ ਹੋਣ ਦੀ ਗਵਾਹੀ ਭਰਦੇ ਸਨ । ਬਾਲ-ਬੱਚੇਦਾਰ ਹੁੰਦੇ ਹੋਇਆਂ ਵੀ ਆਪ ਦੀ ਰਹਿਣੀ ਬਹਿਣੀ ਵਿਰਕਤਾਂ ਵਾਲੀ ਸੀ । ਕੇਵਲ ਛੇ ਮਹੀਨੇ ਕਿਰਤ ਕਰਨ ਉਪ੍ਰੰਤ ਬਾਕੀ ਦਾ ਸਮਾਂ ਸਾਧ ਸੰਤਾਂ ਦੀ ਸੰਗਤ ਵਿਚ ਗੁਜ਼ਾਰਦੇ ਸਨ । ਨਿਰੰਕਾਰੀ ਦਰਬਾਰ ਰਾਵਲ ਪਿੰਡੀ ਦੇ ਪਕੇ ਸ਼ਿਸ਼ ਸਨ । 1941 ਵਿਚ ਬੀਮਾਰ ਹੋ ਜਾਣ ਤੇ ਵਾਰ-ਵਾਰ ਤੇਹਰਾਂ ਤੀਕ ਆਪ ਗਿਣਤੀ ਕਰਦੇ ਰਹੇ ਤੇ ਠੀਕ ਤੇਹਰਵੇਂ ਦਿਨ ਆਪਣਾ ਸਰੀਰ ਛੱਡ ਸਤਿਗੁਰ ਜੀ ਦੇ ਚਰਨਾਂ ਵਿਚ ਜਾ ਬਿਰਾਜੇ ।

---

ਚੌਥੇ ਭਾਗ ਦੀ ਬਾਕੀ

# ਸ: ਗੁਰਚਰਨ ਸਿੰਘ ਜੀ ਈਸਰ ਕਾਰਖ਼ਾਨੇਦਾਰ ਖ਼ੁਰਜਾ

ਪ੍ਰਸਿਧ ਵਿਦਵਾਨ ਭਾਈ ਫਕੀਰ ਸਿੰਘ ਈਸਰ ਦੇ ਸਪੁਤਰ ਤਥਾ ਸ਼ਹੀਦ ਸ: ਸੰਤੋਖ ਸਿੰਘ ਈਸਰ ਦੇ ਵਡੇ ਭਰਾਤਾ ਦਾ ਜਨਮ 1932 ਵਿਚ ਰਾਵਲਪਿੰਡੀ ਵਿਖੇ ਹੋਇਆ ।



ਆਰਮਰਡ ਕੋਰ ਦੇ ਦਖਨ ਹਾਰਸ ਤੋਂ ਰੀਜ਼ਰਵਿਸਟ ਆ ਖ਼ੁਰਜੇ ਵਿਖੇ ਕ੍ਰਾਕਰੀ ਦਾ ਕਾਰਖ਼ਾਨਾ ਚਾਲੂ ਕੀਤਾ ਜੋ ਅਜਕਲ ਹਾਈ ਪੈਮਾਨੇ ਵਿਚ ਬਦਲ ਬਿਜਲੀ ਆਦਿਕ ਦਾ ਸਾਮਾਨ ਤਿਆਰ ਕਰ ਰਿਹਾ ਹੈ ।

ਆਪ ਜਿਥੇ ਕਰੀਬ 1300 ਪਾਟਰੀਜ਼ ਯੂਨਿਟਸ ਦੇ ਕਈ ਸਾਲ ਤੀਕ ਪ੍ਰਧਾਨ ਚੁਣੇ ਜਾਂਦੇ ਰਹੇ ਉਥੇ ਕਈ ਹੋਰ ਸਭਾ ਸੋਸਾਇਟੀਜ਼ ਅਥਵਾ ਮੁਕਾਮੀ ਗੁਰਦਵਾਰੇ ਦੇ ਪ੍ਰਧਾਨ/ਸਕੱਤਰ ਰਹੇ ਤੇ ਹੁਣ ਵੀ ਹਨ । ਭਾਈਚਾਰੇ ਦੀ ਸੈਂਟ੍ਰਲ ਕਮੇਟੀ ਦੇ ਆਪ ਪ੍ਰਾਪੇਗੰਡਾ ਸਕੱਤਰ ਵੀ ਹਨ ।

**ਸ: ਜੀ. ਐਸ. ਰੋਜ਼ :** 14-7-1908 ਨੂੰ ਪ੍ਰਸਿਧ ਛਾਪਾਕਾਰ ਗਿ: ਬੁਧ ਸਿੰਘ ਅੰਮ੍ਰਿਤਸਰੀ ਦੇ ਗ੍ਰਿਹ ਵਿਖੇ ਆਪ ਦਾ ਜਨਮ ਹੋਇਆ। BA ਆਨਰਜ਼ ਦੀ ਡਿਗਰੀ ਹਾਸਲ ਕਰਨ ਉਪ੍ਰੰਤ ਆਪ ਰੇਲਵੇ ਵਿਚ ਨੌਕਰ ਹੋ ਗਏ। ਵਿਰਸੇ ਤੋਂ ਪ੍ਰਾਪਤ ਹੋਈਆਂ ਬਖ਼ਸ਼ਿਸ਼ਾ ਸਦਕੇ ਆਪ ਪੰਜਾਬੀ ਦੇ ਕਵੀ, ਲਿਖਾਰੀ ਤੇ ਲੈਕਚਰਾਰ ਹਨ ਤਥਾ ਕਾਫ਼ੀ ਮੈਡਲਜ਼ ਇਨਾਮ ਵਜੋਂ ਪ੍ਰਾਪਤ ਕਰ ਚੁਕੇ ਹਨ।

## ਸਮਾਚਾਰ ਦੀ ਸਲਾਮਤੀ ਨੂੰ ਬ੍ਰਕਰਾਰ ਰਖਣ ਵਾਲਿਆਂ ਵਿਚੋਂ ਇਹ ਹਸਤੀਆਂ

**ਬੀਬੀ ਨਿਰਮਲ ਕੌਰ ਜੀ ਆਫ਼ ਗੁ: ਚਾਂਦੀ ਕੀ ਟੈਕਸਾਲ ਜੈਪੁਰ** : ਆਪ ਸੱਚਖੰਡ ਨਿਵਾਸੀ ਸ: ਦੁਰਲਭ ਸਿੰਘ Ex MLA ਦੀ ਭੈਣ ਹਨ ਜੋ ਬ੍ਰਾਦਰੀ ਦੇ ਸਮਾਗਮਾਂ ਵਿਚ ਕੀਤੇ ਸ਼ਬਦ ਕੀਰਤਨ ਦੀ ਸਾਰੀ ਭੇਟਾ ਸਮਾਚਾਰ ਨੂੰ ਅਰਪਤ ਕਰਦੇ ਹਨ।

**ਗਿ: ਇੰਦਰ ਸਿੰਘ ਰਿਸ਼ੀ :** ਰਾਗ ਵਿਦਿਆ ਦੇ ਮਾਹਿਰ ਇਹ ਸਜਨ ਭਾਈਚਾਰੇ ਦੇ ਸੁਖ-ਦੁਖ ਸਮਾਗਮਾਂ ਦੌਰਾਨ ਕੀਤੇ ਕੀਰਤਨ ਦੀ ਭੇਟ ਸਮਾਚਾਰ ਨੂੰ ਦੇਂਦੇ ਹਨ।

**ਗਿ: ਅਮਰੀਕ ਸਿੰਘ ਵਾਸਦੇਵ** : ਉੱਚੇ ਸੁਚੇ ਗੁਰਸਿਖੀ ਜੀਵਨ ਵਾਲੇ ਇਹ ਗੁਰਮੁਖ ਪੁਰਖ ਗੁ: ਮਾਲਾ ਖੇੜਾ ਅਲਵਰ ਵਿਖੇ ਗਰੰਥੀ ਹਨ ਜੋ ਗੁਰਮਤ ਫ਼ਿਲਾਸਫ਼ੀ ਵਿਚ ਸੰਪਨ ਹੋਣ ਤੋਂ ਇਲਾਵਾ ਉਚ ਪਾਏ ਦੇ ਰਾਗੀ ਵੀ ਹਨ। ਆਪ ਜੀ ਸਮਾਚਾਰ ਨੂੰ ਪ੍ਰਫੁਲਤ ਹੋਣ ਦਾ ਚਾਹ ਰਖਦੇ ਹੋਏ ਭਾਈਚਾਰੇ ਦੇ ਸਮਾਗਮਾਂ ਵਿਚ ਕੀਤੇ ਸ਼ਬਦ ਕੀਰਤਨ ਦੇ ਭੇਟ ਸਮਾਚਾਰ ਤੇ ਨਿਛਾਵਰ ਕਰਨੀ ਆਪਣਾ ਗੌਰਵ ਸਮਝਦੇ ਹਨ।

**ਜਥੇਦਾਰ ਬਲਵੰਤ ਸਿੰਘ ਜੀ ਪ੍ਰਵਾਨਾ :** ਆਪ ਜੀ ਕਰੀਬ 40 ਸਾਲਾਂ ਤੋਂ ਗੁ: ਫ਼ਰਾਸ਼ਖ਼ਾਨਾ ਦਿਲੀ ਵਿਖੇ ਗੁਰੂ ਮਹਾਰਾਜ ਦੇ ਸਫ਼ੀਰ ਹਨ। ਬ੍ਰਾਦਰੀ ਵਿਚ ਹੋਏ ਦੁਖ-ਸੁਖ ਸਮੇਂ ਕੀਤੇ ਕੀਰਤਨ ਦੀ ਸਾਰੀ ਭੇਟਾ ਸਮਾਚਾਰ ਦੇ ਪ੍ਰਬੰਧਕਾਂ ਨੂੰ ਹਾਜ਼ਰ ਕਰਦੇ ਹਨ।

**ਗਿ: ਤਾਰਾ ਸਿੰਘ** ਜੀ ਗਰੰਥੀ ਗੁ: ਗੋਬਿੰਦਪੁਰੀ ਦਿਲੀ ਵੀ ਉਕਤ ਸਜਨਾਂ ਵਾਂਗ ਬ੍ਰਾਦਰੀ ਦੇ ਸਮਾਗਮਾਂ ਸਮੇਂ ਕੀਤੇ ਕੀਰਤਨ ਦੀ ਰਕਮ ਸਮਾਚਾਰ ਨੂੰ ਹਾਜ਼ਰ ਕਰ ਦੇਂਦੇ ਹਨ।

ਇਸ ਤੋਂ ਛੁਟ ਜਿਥੇ ਗਿ: ਸ਼ਿਵਾ ਸਿੰਘ ਰਿਸ਼ੀ ਜੀ ਨੇ ਕਰੀਬ 30 ਸਾਲ ਤੀਕ ਛਫ਼ਰੌਲੀ ਦੇ ਭਰਾਵਾਂ ਤੋਂ ਆਈ ਰਕਮ ਆਪਣੇ ਪਲਿਓਂ ਮਨੀਆਰਡਰ ਫ਼ੀਸ ਭਰਕੇ ਦਿੱਲੀ ਭੇਜਦੇ ਰਹੇ ਉਥੇ ਗਿ: ਅਤਰ ਸਿੰਘ ਜੀ ਪੁੰਜ (ਪ੍ਰਸਿੱਧ ਕੀਰਤਨੀਏ) ਅਜਕਲ ਇਹ ਸੇਵਾ ਕਰ ਰਹੇ ਹਨ। ਇਸੇ ਤਰ੍ਹਾਂ ਚੌਧਰੀ ਹਰਜਿੰਦਰ ਸਿੰਘ ਈਸਰ, ਸ: ਹਰਬੰਸ ਸਿੰਘ ਜੀ ਸੂਦਨ ਬਿਜਵਾ, ਗਿ: ਜੁਗਿੰਦਰ ਸਿੰਘ ਈਸ਼ਰ ਪਿੰਡ ਸ਼ਾਮਪੁਰ ਗੜ੍ਹੀ ਰਿਸ਼ੀਕੇਸ਼ ਤੇ ਅਰਸ਼ੀ ਜੀ ਪਟਿਆਲਾ ਤੋਂ ਇਹ ਸੇਵਾ ਕਰ ਰਹੇ ਹਨ।

# ਅੰਤਕਾ

'ਬਾ ਬਾਣੀਆਂ ਕਹਾਣੀਆਂ ਪੁਤ ਸਪੁਤ ਕਰੇਨ' ਦੇ ਗੁਰੂ ਵਾਕ ਅਨੁਸਾਰ ਇਤਿਹਾਸ ਕੌਮ ਤੇ ਸਮਾਜ ਲਈ ਚਾਨਣ ਮੁਨਾਰਾ ਹੁੰਦਾ ਹੈ ਜਿਸ ਤੋਂ ਆਣ ਵਾਲੀਆਂ ਪੀੜ੍ਹੀਆਂ ਪ੍ਰੇਰਨਾ ਭਰੀ ਰੋਸ਼ਨੀ ਲੈ ਸੁਚੱਜਾ ਗੁਣ ਤੇ ਪ੍ਰਭਾਵੀ ਗਿਆਨ ਬੋਧ ਪ੍ਰਾਪਤ ਕਰਦੀਆਂ ਹਨ। ਪਰ ਮੰਦੇ ਭਾਗੀਂ ਜਿਸ ਸ਼੍ਰੇਣੀ ਦੇ ਮੁਖੀ ਪੂਰਵਜਾਂ ਦੇ ਜੀਵਨ ਇਤਿਹਾਸ ਤੇ ਸ਼੍ਰੇਸ਼ਟ ਕਾਰਨਾਮੇ ਕਿਸੇ ਲਿਖਤੀ ਆਕਾਰ ਵਿਚ ਸੰਗ੍ਰਹਿ ਨਹੀਂ ਹੋਏ ਹੁੰਦੇ ਉਹ ਭਾਈਚਾਰਾ ਸਦਾ ਲਈ ਆਪਣੀ ਪਾਏਦਾਰ ਹਸਤੀ ਤੋਂ ਹੱਥ ਧੋ ਦੂਜਿਆਂ ਸਾਹਮਣੇ ਮਾਨੋ ਇਕ ਮਜ਼ਾਕ ਹੀ ਬਣ ਕੇ ਰਹਿ ਜਾਂਦਾ ਹੈ।

ਰਿਸ਼ੀ ਮਨੂੰ ਮਹਾਰਾਜ ਨੇ ਮਨੁੱਖਤਾ ਨੂੰ ਪ੍ਰਵੀਣਤਾ ਦੇ ਆਧਾਰ ਤੇ ਚਾਰ ਭਾਗਾਂ ਵਿਚ ਵੰਡ ਤੇ ਬ੍ਰਾਹਮਣ ਵਰਗ ਨੂੰ ਹੋਰਨਾਂ ਤੋਂ ਉੱਚਾ ਸਿੱਧ ਕਰ ਇਸ ਦੇ ਵਡੇ ਹਿਸੇ ਨੂੰ ਹੰਕਾਰ ਦੀ ਭੇਟ ਚਾਹੜ ਦਿਤਾ ਜਿਸਦੇ ਪਰਿਣਾਮ ਸਰੂਪ ਇਹ ਵਰਣ ਘ੍ਰਿਣਾ ਤੇ ਨਫਰਤ ਦਾ ਸ਼ਿਕਾਰ ਹੋ ਗਿਆ ਫਿਰ ਵੀ ਇਤਿਹਾਸਕ ਪੁਸ਼ਟੀ ਅਨੁਸਾਰ ਜਿਥੇ ਇਸ ਭਾਈਚਾਰੇ ਦੇ ਪਿਤ੍ਰਾਂ ਨੇ ਆਪਣੀ ਉਤਮ ਸੂਝਬੂਝ ਤੇ ਚਿੰਤਨ ਸ਼ਕਤੀ ਸਦਕੇ ਅਨੇਕਾਂ ਪ੍ਰਸਿਧ ਧਰਮ ਗ੍ਰੰਥਾਂ ਨੂੰ ਜਨਮ ਦੇ ਭਾਰਤ ਵਾਸੀਆਂ ਨੂੰ ਨਰੋਆ ਸਾਹਿਤ ਦਿਤਾ ਉਥੇ ਬਾਕੀ ਵਰਗਾਂ ਨੂੰ ਹਰ ਪ੍ਰਕਾਰ ਦੀ ਵਿਦਿਆ ਦਾਨ ਕਰ ਉਨ੍ਹਾਂ ਵਿਚ ਸੁਧਾਰ ਲਿਆ ਤਥਾ ਉੱਚਾ ਉੱਠਾ ਦੇਸ਼ ਅਤੇ ਧਰਮ ਉਤੇ ਮਰ ਮਿਟਣ ਦੀ ਸੋਧ ਦਿਤੀ।

ਸਿਖ ਮਤ ਦੇ ਗੁਰੂ ਸਾਹਿਬਾਨ ਨੇ ਕਿਸੇ ਵੀ ਵਰਣ ਦੀ ਹੋਂਦ ਦਾ ਖੰਡਨ ਨਹੀਂ ਕੀਤਾ ਹਾਂ ਦੂਜਿਆਂ ਨੂੰ ਨੀਵਾਂ ਸਮਝਣ ਵਾਲਿਆਂ ਨੂੰ ਨਿੰਦਿਆਂ ਜ਼ਰੂਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬ੍ਰਾਹਮਣ, ਸੋਢੀ ਤੇ ਭਲੇ ਆਦਿਕ ਜ਼ਾਤਾਂ ਦਾ ਜ਼ਿਕਰ ਕਰਨ ਦੇ ਨਾਲ-ਨਾਲ ਸੈਨਾ ਨਾਈ, ਕਬੀਰ ਜੁਲਾਹੇ, ਸ਼ੇਖ਼ ਫ਼ਰੀਦ ਅਤੇ ਭਗਤਾਂ ਦੀ ਜਾਣਕਾਰੀ ਜਾਤਾਂ ਸਣੇ ਮੂਰਤੀਮਾਨ ਹੈ। ਸ੍ਰੀ ਦਸਮੇਸ਼ ਜੀ ਨੇ ਵੀ ਪਹਾੜੀ ਰਾਜਿਆਂ ਨਾਲ ਭੰਗਾਣੀ (ਸ੍ਰੀ ਪਾਉਂਟਾ ਸਾਹਿਬ ਨੇੜੇ) ਹੋਏ ਧਰਮ ਯੁਧ ਦਾ ਬਚਿੱਤਰ ਨਾਟਕ ਵਿਚ ਜ਼ਿਕਰ ਕਰਦੇ ਹੋਏ ਭਾ: ਦਯਾ ਰਾਮ (ਸਿੰਘ) ਨੂੰ ਬ੍ਰਾਹਮਣ ਮੰਨਦੇ ਹੋਏ ਇੰਜ ਅੰਕਤ ਕਰ ਰਖਿਆ ਹੈ :—

ਕਪਯੋ ਦੇਵਤੇਸ਼ੰ ਦਯਾ ਰਾਮ ਜੁਧੰ।<br>
ਕੀਯੋ ਦਰੋਣ ਕੀ ਜਯੋ ਮਹਾ ਜੁਧ ਜੁਧੰ।

ਸਿਖ ਮਤ ਦੇ ਆਰੰਭ (ਖਾਸ ਕਰ ਸ੍ਰੀ ਗੁਰੂ ਗੋਬਿੰਦ ਸਿੰਘ ਪਾਤਸ਼ਾਹ ਦੇ ਸਿੰਘ ਸੱਜਣ) ਤੋਂ ਲੈ ਅੱਜ ਤੀਕ ਬ੍ਰਾਹਮਣ ਸਿੰਘਾਂ ਨੇ ਨਾਂ ਕੇਵਲ ਗੁਰੂ ਘਰ ਦੀ ਸੇਵਾ ਸੰਭਾਲ, ਭਾਰੀ ਅੰਮ੍ਰਿਤ ਪ੍ਰਚਾਰ, ਇਸ ਦੇ ਵਿਕਾਸ ਤੇ ਪ੍ਰਫੁਲਤਾ ਲਈ ਹੀ ਯੋਗ ਹਿੱਸਾ ਪਾਇਆ ਸਗੋਂ ਇਸ ਨੂੰ ਕਾਇਮ ਦਾਇਮ ਰਖਣ ਲਈ ਚਲਾਏ ਹਰ ਅੰਦੋਲਨ ਸਮੇਂ ਆਪਣਾ ਬਲੀਦਾਨ ਤੀਕ ਦੇ ਹਕੀਕੀ ਫ਼ਰਜ਼ ਨੂੰ ਪੂਰਾ ਕੀਤਾ ਜਿਸ ਤੇ ਇਹ ਭਾਈਚਾਰਾ ਬਜਾ ਤੌਰ ਤੇ ਮਾਣ ਅਤੇ ਗੌਰਵ ਦਾ ਪਾਤਰ ਹੈ। ਪਰ ਅਫ਼ਸੋਸ ਤਾਂ ਇਹ ਹੈ ਕਿ ਪੁਰਾਤਨ ਇਤਿਹਾਸਕਾਰਾਂ ਨੇ ਅਸਲੀਅਤ ਨੂੰ ਪ੍ਰਗਟਾਣ ਦੇ ਬਜਾਏ ਕਾਹਲੀ ਨਾਲ ਝਰੀਟੀ ਆਪਣੀ ਕ੍ਰਿਤ ਵਿਚ ਫ਼ਰਜੀ ਖਾਨਾਪੂਰੀ ਕਰਕੇ ਅਨੇਕ ਪ੍ਰਕਾਰ ਦੀਆਂ ਗ਼ਲਤ ਫ਼ਹਿਮੀਆਂ ਫੈਲਾਣ ਦਾ ਕੋਝਾ ਯਤਨ ਕੀਤਾ। ਭਾਵੇਂ ਸਾਸਨ ਉਰਾਂ ਨੇ ਪਹਿਲਾਂ ਹੀ ਇਸ ਪੁਸਤਕ ਵਿਚ ਉਕਤ ਲਿਖਾਰੀਆਂ ਦੀਆਂ ਬਨਾਵਟੀ ਤੇ ਮਨਘੜਤ ਲਿਖਤਾਂ ਦੀ ਭਲੀ ਭਾਤ ਨਿਖੇਦੀ ਕਰ ਰਖੀ ਹੈ ਫ਼ਿਰ ਵੀ ਆਪਣੇ ਫ਼ਰਜ਼ ਨੂੰ ਸਮਝਦੇ ਹੋਏ ਨਿਮਨ ਲਿਖਤ ਉਦਾਹਰਨ ਪਾਠਕਾਂ ਦੀ ਜਾਣਕਾਰੀ ਲਈ ਲਿਖਣੇ ਵਾਜਬ ਸਮਝਦਾ ਹਾਂ :—

1. ਸ੍ਰੀ ਦਸਮੇਸ਼ ਜੀ ਦੀ ਪੂਜ ਮਾਤਾ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਜਦ ਪੁਲਸ ਸਹੇੜੀ ਪਿੰਡ ਤੋਂ ਪਕੜ ਸਰਹੰਦ ਲਿਜਾਣ ਲਗੀ ਤਾਂ ਗੁਰੂ ਘਰ ਦੀ ਸਿਦਕਣ (ਗੰਗੂ ਦੀ ਮਾਂ) ਬ੍ਰਿਧ ਮਾਤਾ ਨੇ ਰਾਹ ਵਿਚ ਲੇਟਦੇ ਹੋਏ ਮਾਤਾ ਜੀ ਤੇ ਗੁਰੂ ਸੁਤਨ ਨੂੰ ਛੱਡ ਦੇਣ ਦੀ ਦੁਹਾਈ ਦਿਤੀ ਪਰ ਇਧਰ ਕੰਨ ਨਾ ਧਰਦੇ ਹੋਏ ਸਰਕਾਰੀ ਕਰਮਚਾਰੀ ਬੁਢੀ ਮਾਈ ਦੀ ਛਾਤੀ ਨੂੰ ਲਤਾੜਦੇ ਹੋਏ ਉਸਨੂੰ ਮੌਤ ਦੀ ਨੀਂਦ ਸੁਲਾ ਆਪ ਸਰਹੰਦ ਵੱਲ ਦੋ ਨਿਕਲ ਗਏ। ਇਤਿਹਾਸਕਾਰਾਂ ਨੇ ਗੰਗੂ ਦੀ ਬ੍ਰਿਧ ਮਾਈ ਦੀ ਉਸ ਸ਼ਰਧਾਭਰੀ ਕੁਰਬਾਨੀ ਦਾ ਕਿਤੇ ਜ਼ਿਕਰ ਤਕ ਨਹੀਂ ਕੀਤਾ। ਦਾਸ ਦੀ ਕਥਿਤ ਲਿਖਤ ਨੂੰ ਮਾਤਾ ਗੁਜਰੀ (ਗੁਰਜੀਤ ਕੌਰ) ਨਾਮੀ ਪੁਸਤਕ, ਜਿਸ ਨੂੰ ਪੰਜਾਬ ਸਰਕਾਰ ਦਾ ਭਾਸ਼ਾ ਵਿਭਾਗ ਛਾਪ ਰਿਹਾ ਹੈ ਤੋਂ ਵੇਰਵੇ ਸਹਿਤ ਪੜ੍ਹਿਆ ਜਾ ਸਕਦਾ ਹੈ।

2. ਕਈ ਇਤਿਹਾਸਕਾਰਾਂ ਨੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦੇ ਦੀਵਾਨ ਸ਼ਹੀਦ ਭਾਈ ਮਤੀ ਦਾਸ ਤੇ ਉਹਨਾਂ ਦੇ ਤਿੰਨ ਭਰਾਵਾਂ ਨੂੰ ਉਨ੍ਹਾ ਦੇ ਸ਼ਜਰੇ ਨਸਬ (ਬੰਸਾਵਲੀ ਨਾਮੇ) ਬਾਰੇ ਇੰਝ ਲਿਖ ਰਖਿਆ ਹੈ। (ੳ) ਇਸ ਪੁਸਤਕ ਦੇ ਪੰਨਾ 62 ਅਨੁਸਾਰ ਭਾ: ਹੀਰਾ ਨੰਦ ਦੇ ਪੁਤਰ ਤੇ ਬਾਬਾ ਪਿਰਾਗੇ ਦੇ ਪੋਤਰੇ ਸਿਧ ਕਰ ਰਖਿਆ ਹੈ (ਅ) ਕਈਆਂ ਨੇ ਭਾਈ ਪਿਰਾਗੇ ਦੇ ਹੀ ਪੁੱਤਰ ਦਰਸਾਇਆ ਹੋਇਆ ਹੈ ਜੋ ਸਰਾ-ਸਰ ਗ਼ਲਤ ਹੈ ਪਰ (ੲ) ਭਰਪੂਰ ਖੋਜ ਕਰਨ ਤੇ ਦਾਸ ਨੂੰ ਰਿਸ਼ੀਕੇਸ ਦੇ ਪੰਡਤ ਪਰਮੇਸ਼ਰੀ ਦਾਸ ਦੀ ਪੁਰਾਤਨ ਵਹੀ ਵਿਚੋਂ ਭਾਈ ਸਾਹਿਬ ਦੀ ਗੁਰਮੁਖੀ ਅੱਖਰਾਂ ਵਿਚ ਇਕ ਲਿਖਤ ਮਿਲੀ ਜਿਸ ਵਿਚ ਉਹਨਾਂ ਨੇ ਆਪਣੇ ਪਿਤਾ ਦਾ ਨਾਮ ਕਬੂਲ ਦਾਸ ਤੇ ਦਾਦੇ

ਦਾ ਭਾਈ ਪਿਰਾਗਾ ਲਿਖ ਰਖਿਆ ਹੈ। ਪਾਠਕ ਜਨ ਭਾਈ ਜੀ ਦੀ ਲਿਖਤ ਨੂੰ ਸਣੇ ਚਿੱਤਰ ਦੇ ਭਲੀ ਭਾਂਤੀ ਪੜ੍ਹ ਤੇ ਦੇਖ ਸਕਦੇ ਹਨ। ਉਹ ਲਿਖਦੇ ਹਨ :



"ਗੁਰੂ ਸਤਿ" ਸਮਤ ਸੋਲਾ ਸੈ ਸਤਹਤਰਾ ਲਿਖਤ ਰਾਮ ਦਾਸ ਕਬੂਲੇ ਕਾ ਬੇਟਾ ਮਤੀ ਦਾਸ। ਬਾਅਦ ਭਾਈ ਸਤੀ ਦਾਸ ਹਰਦਵਾਰ ਗਏ ਤੇ ਉਨ੍ਹਾਂ ਨੇ ਪੰਡਤ ਜੀ ਦੀ ਵੇਹੀ ਵਿਚ ਵਖਰੀ ਥਾਂ ਲਿਖਣ ਦੇ ਬਜਾਏ ਆਪਣੇ ਵੀਰ ਦੀ ਲਿਖਤ ਉਤੇ ਬਰੀਕ ਅੱਖਰਾਂ ਵਿਚ ਲਿਖ ਦਿਤਾ ਸੰਮਤ 1718 ਮਿਤੀ ਵੈਸਾਖ 29 ਲਿਖਿਆ ਸਤੀ ਦਾਸ ਕਬੂਲੇ ਸੁਤ।" ਉਹਨਾਂ ਦੀ ਲਿਖਤ ਹੇਠਾਂ ਸੁਵਰਗੀ ਪੰਡਤ ਪ੍ਰਮੇਸਰੀ ਦਾਸ ਨੇ ਹਿੰਦੀ ਵਿਚ ਉਲਥਾ ਕੀਤਾ ਜਿਸ ਵਿਚ ਸਾਫ਼ ਲਿਖਿਆ ਹੈ।" ਭਾਈ ਕਬੂਲ ਦਾਸ ਦੇ ਬੇਟੇ ਤੇ ਬਾਬਾ ਪਿਰਾਗਾ ਦੇ ਪੋਤਰੇ ਇਥੇ ਆਏ।"

ਇਹ ਇਤਿਹਾਸਕ ਵੰਨਗੀਆਂ ਦੇਣ ਦਾ ਮੇਰਾ ਭਾਵ ਇਹ ਹੈ ਕਿ ਜੇਕਰ ਮਹਾਨ ਹਸਤੀਆਂ ਦੇ ਜੀਵਨ ਇਤਿਹਾਸ ਤੇ ਉਨ੍ਹਾਂ ਦੇ ਕਾਰਨਾਮਿਆਂ ਨੂੰ ਸਮੇਂ ਸਿਰ ਸੰਭਾਲਿਆ ਨਾ ਜਾਏ ਤਾਂ ਅਗਲੀਆਂ ਪੀੜ੍ਹੀਆਂ ਇਸ ਖ਼ਜ਼ਾਨੇ ਤੋਂ ਵੰਚਿਤ ਰਹਿ ਜਾਂਦੀਆਂ ਹਨ ਇਸ ਲਈ ਮੈਂ ਬ੍ਰਾਹਮਣ ਸਿਖ ਭਾਈਚਾਰੇ ਦੇ ਮੁਖੀ ਸ: ਪ੍ਰੇਮ ਸਿੰਘ ਸਾਸਨ ਤੇ ਉਹਨਾਂ ਦੇ ਸਹਿਯੋਗੀ ਸ: ਜਸਵੰਤ ਸਿੰਘ ਸੂਦਨ ਅਤੇ ਸ: ਜਸਵੰਤ ਸਿੰਘ ਈਸਰ ਦੀ ਪ੍ਰਸ਼ੰਸਾ ਕਰਦਾ ਹਾਂ ਕਿ ਉਹਨਾਂ ਨੇ ਉਦਮ ਕਰਕੇ 225 ਤੋਂ ਵੱਧ ਲੇਖਾਂ ਦਵਾਰਾ ਆਪਣੀ ਬ੍ਰਾਦਰੀ ਦੇ ਮਹਾਨ ਸ਼ਹੀਦਾਂ, ਕੁਰਬਾਨੀ ਦੇ ਪੁੰਜ ਮੁਖੀਆਂ, ਸ਼੍ਰੋਮਣੀ ਲੇਖਕਾਂ ਅਤੇ ਸਮੇਂ-ਸਮੇਂ ਵਾਪਰੀਆਂ ਇਤਿਹਾਸਕ ਘਟਨਾਵਾਂ ਨੂੰ ਪੁਸਤਕ ਦਾ ਸ਼ਿੰਗਾਰ ਬਣਾ ਜਿਥੇ ਧਾਰਮਕ, ਸਮਾਜਕ, ਰਾਜਨੀਤਕ ਅਥਵਾ ਭਾਈਚਾਰਕ ਖੇਤਰਾਂ ਵਿਚ ਯੋਗ ਹਿੱਸਾ ਪਾਣ ਵਾਲੀਆਂ ਪ੍ਰਮੁਖ ਹਸਤੀਆਂ ਬਾਰੇ ਜਾਣਕਾਰੀ ਦਿਤੀ ਹੈ ਉਥੇ ਚਿਰਾਂ ਤੋਂ ਫੈਲਾਈਆਂ ਕਈ ਪ੍ਰਕਾਰ ਦੀਆਂ ਗ਼ਲਤ ਫ਼ਹਿਮੀਆਂ ਨੂੰ ਸੁਚੱਜੇ ਢੰਗ ਨਾਲ ਦੂਰ ਕਰਨ ਦਾ ਸ਼ਲਾਘਾ ਪਰਭੂਰ ਯਤਨ ਵੀ ਕੀਤਾ ਹੈ । ਸਿਖ ਧਰਮ ਤੋ ਨਿਛਾਵਰ ਹੋਣ ਵਾਲੇ ਮਹਾਨ ਸ਼ਹੀਦਾਂ ਤੇ ਗੁਰੂ ਸਿਦਕੀਆਂ ਤੋਂ ਛੁਟ ਅਕਾਲੀ ਕੌਰ ਸਿੰਘ ਜੀ, ਗਿ: ਪ੍ਰਤਾਪ ਸਿੰਘ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਗਿ: ਭੂਪਿੰਦਰ ਸਿੰਘ *Ex. MP*, ਸਿੰਘ ਸਾਹਿਬ ਗਿ: ਰਣਜੀਤ ਸਿੰਘ ਹੈਡ ਗਰੰਥੀ ਗੁ: ਸ੍ਰੀ ਸੀਸ ਗੰਜ, ਸ਼੍ਰੋਮਣੀ ਪੱਤਰਕਾਰ ਗਿ: ਹੀਰਾ ਸਿੰਘ ਦਰਦ, ਉਸਤਾਦ ਕਵੀ ਵਿਧਾਤਾ ਸਿੰਘ ਤੀਰ, ਸ਼੍ਰੋਮਣੀ ਸਾਹਿਤਕਾਰ ਪ੍ਰਿੰ: ਸਰਮੁਖ ਸਿੰਘ ਅਮੋਲ, ਜਸਟਿਸ ਮਹਿੰਦਰ ਸਿੰਘ ਜੋਸ਼ੀ, ਸ: ਰੰਗੀਲ ਸਿੰਘ *Bar-at-law* ਸਾਬਕ ਮਨਿਸਟਰ, ਲੈ: ਜਨਰਲ ਕਲਵੰਤ ਸਿੰਘ, ਮੇਜਰ ਜਨਰਲ ਗੁਰਬਖਸ਼ ਸਿੰਘ ਤੇ ਮੇਜਰ ਜਨਰਲ ਜੈ ਦੇਵ ਸਿੰਘ ਦਤਾ, ਪੰਡਤ ਰਾਮ ਬਸੰਤ ਸਿੰਘ, ਸਵਾਮੀ ਰਾਮ ਤੀਰਥ (ਸਿੰਘ) ਦੰਡੀ ਸਨਿਆਸੀ, ਸ਼ਹੀਦ ਭਾਈ ਘਨੇਹੀਆ ਸਿੰਘ, ਸ਼ਹੀਦ ਜਥੇਦਾਰ ਕਪੂਰ ਸਿੰਘ, ਪ੍ਰਸਿਧ ਡੇਰਿਆਂ ਦੇ ਸੰਤਾਂ ਮਹੰਤਾਂ ਅਥਵਾ ਹਜ਼ਾਰਾਂ ਦਿਲ *(Heart)* ਦੇ ਰੋਗੀਆਂ ਨੂੰ ਜੀਵਨਦਾਨ ਦੇਣ ਵਾਲੇ ਡਾ. ਜੋਸ਼ੀ, ਪ੍ਰਸਿਧ ਟ੍ਰਾਂਸਪੋਰਟਰਾਂ ਇਤਆਦਿਕ ਵਿਅਕਤੀਆਂ ਤੋਂ ਛੁਟ ਪੁਰਾਤਨ ਇਤਿਹਾਸ ਨਾਲ ਸੰਬੰਧਤ ਉਚ ਕੋਟੀ ਦੇ ਮਹਾਂਪੁਰਖਾਂ ਅਥਵਾ ਦੇਸ਼ ਦੀ ਵੰਡ ਸਮੇਂ ਜੰਮੂ-ਕਸ਼ਮੀਰ, ਹਜ਼ਾਰਾ, ਪਠੋਹਾਰ ਦੇ ਕਰੀਬ 32-33 ਹਜ਼ਾਰ ਬ੍ਰਾਹਮਣ-ਸਿਖਾਂ ਦੀਆਂ ਸ਼ਹੀਦੀ ਘਟਨਾਵਾਂ ਨੂੰ ਸਾਸਨ ਤੇ ਉਹਨਾਂ ਦੇ ਸਹਿਯੋਗੀਆਂ ਨੇ ਵਾਸਤਵ ਵਿਚ ਹੀ ਦਰਿਆ ਨੂੰ ਕੂਜ਼ੇ ਵਿਚ ਬੰਦ ਕਰ ਦਖਲਾਇਆ ਹੈ ਜੋ ਆਣ ਵਾਲੀ ਪੀੜ੍ਹੀ ਲਈ ਯੋਗ ਵਿਰਸਾ ਸਿਧ ਹੋ ਉਹਨਾਂ ਨੂੰ ਗੁਰਸਿਖੀ ਨਾਲ ਜੋੜਦੇ ਹੋਏ ਕੌਮ ਪ੍ਰਸਤੀ ਤੇ ਦੇਸ਼ ਪਿਆਰ ਦਾ ਪ੍ਰਤੀਕ ਸਿਧ ਹੋਏਗਾ ।

ਮੈਂ ਸ: ਸਾਸਨ, ਸੂਦਨ ਸਾਹਿਬ ਤੇ ਈਸਰ ਜੀ ਸਣੇ ਇਸ ਪੁਸਤਕ ਦੀ ਰਚਨਾ ਤੇ ਪ੍ਰਕਾਸ਼ਨਾ ਵਿਚ ਹਿੱਸਾ ਪਾਣ ਵਾਲੇ ਸਭੀ ਸਜਨਾ ਦੀ ਪ੍ਰਸ਼ੰਸਾ ਕਰਕੇ ਭਾਈਚਾਰੇ ਨੂੰ ਵਧਾਈ ਭੇਟ ਕਰਦਾ ਹਾਂ ।

ਅੰਤ ਵਿਚ ਬ੍ਰਾਦਰੀ ਦੇ ਸੂਝਵਾਨ ਲੇਖਕਾਂ ਅਤੇ ਰਾਜਸੀ ਪੱਧਰ ਦੇ ਸਨਮਾਨਤ ਭਰਾਵਾਂ ਨੂੰ ਅਪੀਲ ਕਰਦਾ ਹਾਂ ਕਿ ਉਹ ਇਸ ਪੁਸਤਕ ਨੂੰ ਘਰ-ਘਰ ਪੋਹਚਾਵਣ ਦਾ ਯਤਨ ਕਰਨਗੇ ਅਤੇ ਬ੍ਰਾਦਰੀ ਦੀਆਂ ਵਰਤਮਾਨ ਸਮੇਂ ਦੀਆਂ ਉਚ ਕੋਟੀ ਦੀਆਂ ਹਸਤੀਆਂ ਦਾ ਜੀਵਨ ਇਤਿਹਾਸ ਅੰਕਤ ਕਰਨ ਦਾ ਉਪਰਾਲਾ ਜਾਰੀ ਰਖਣਗੇ ਤਥਾ ਕੌਮ, ਪੰਥ, ਦੇਸ਼ ਤੇ ਭਾਈਚਾਰੇ ਲਈ ਸੇਵਾ ਕਰਦੇ ਹੋਏ ਗੁਰਬਾਣੀ ਦੀ ਇਸ ਤੁਕ ਤੇ ਫੁੱਲ ਚਾੜਨਗੇ "ਬਾਬਾਣੀਆਂ ਕਹਾਣੀਆਂ ਪੁਤ ਸਪੁਤ ਕਰੇਨ ।"

ਮਿਤੀ : 30-4-1991

**ਹਰੀ ਸਿੰਘ ਗਿਆਨੀ**

ਸ਼੍ਰੋਮਣੀ ਪੱਤਰਕਾਰ ਤੇ

ਚੀਫ ਐਡੀਟਰ

ਸਪਤਾਹਕ 'ਮੇਲ ਮਿਲਾਪ' ਚੰਡੀਗੜ੍ਹ

# ਹਾਰਦਿਕ ਧੰਨਵਾਦ ਤੇ ਖਿਮਾ ਦੀ ਯਾਚਨਾ

ਪੂਰਵ ਸਿਰਲੇਖ ਪ੍ਰਤੀ ਚੰਦ ਸਤਰਾਂ ਲਿਖਣ ਤੋਂ ਪਹਿਲਾਂ ਬ੍ਰਾਹਮਣ ਸਿਖ ਇਤਿਹਾਸ, ਜੋ ਵਾਸਤਵ ਵਿਚ ਬਰਾਦਰੀ ਦੀ ਖਿੜੀ ਗੁਲਜ਼ਾਰ ਦੇ ਮਹਿਕਾਂ ਵੰਡਦੇ ਭਿੰਨ-ਭਿੰਨ ਫੁੱਲਾਂ ਦਾ ਮਨ ਮੋਹਕ ਗੁਲਦਸਤਾ ਹੈ, ਦੇ ਪੂਰਨ ਹੋ ਜਾਣ ਤੇ ਆਪਣੇ ਮਹਾਨ ਭਾਈਚਾਰੇ ਨੂੰ ਹਾਰਦਿਕ ਵਧਾਈਆਂ ਹਾਜ਼ਰ ਕਰਦਾ ਹਾਂ। ''ਗਰ ਕਬੂਲ ਉਫ਼ਤਦ ਜ਼ਹੇ ਅਜ਼ੋ ਸ਼ਰਫ਼''।

ਸਭ ਤੋਂ ਪਹਿਲਾਂ ਆਪਣੇ ਅਜ਼ੀਮ ਗੁਰੂ ਸਾਹਿਬਾਨ ਜੀ ਦੇ ਪਵਿਤਰ ਚਰਨਾਂ ਵਿਚ ਸਿਦਕ ਭਰਿਆ ਸ਼ੁਕਰਾਨਾ ਪੇਸ਼ ਕਰਦਾ ਹਾਂ ਜਿਨ੍ਹਾਂ ਨੇ ਇਸ ਅਤੁਛ ਦੇ ਸਿਰ ਪਈ ਕਠਨ ਜ਼ਿਮੇਂਵਾਰੀ ਦੀ ਮੁਸ਼ਕਲ ਕੁਸ਼ਾਈ ਕੀਤੀ ਵਰਨਾ ਨਾਂਹ ਮੈਂ ਚੰਗੀ ਤੇ ਨਾਂਹ ਗੁਣ ਪਲੇ ਦੀ ਭਾਂਤ ਇਹ ਨਿਮਾਣਾ ਕਦਾ ਚਿਤ ਵੀ ਇਸ ਕੁਝ ਦੇ ਕਰਨ ਯੋਗ ਨਹੀਂ ਸੀ। ਇਸ ਉਪ੍ਰੰਤ ਆਪਣੇ ਬਜ਼ੁਰਗ ਸ: ਜਸਵੰਤ ਸਿੰਘ ਸੂਦਨ ਜੀ ਦਾ ਦਿਲੀ ਧਨਵਾਦ ਕਰਦਾ ਹਾਂ ਜਿਨ੍ਹਾਂ ਨੇ ਸੈਂਟ੍ਰਲ ਕਮੇਟੀ ਨੂੰ ਇਤਿਹਾਸਕ ਖਰੜਾ ਸੌਂਪ ਆਪਣੇ ਅਜ਼ੀਜ਼ ਨੂੰ ਕਥਿਤ ਪੁਸਤਕ ਅੰਕਤ ਕਰਨ ਦੀ ਪ੍ਰੇਰਨਾ ਦੇਂਦੇ ਹੋਏ ਹੌਸਲਾ ਤੇ ਹਿੰਮਤ ਬੰਧਾਨ ਦਾ ਵਾਹਿਦ ਜ਼ਰੀਆ ਬਣੇ। (*NOTE*) : ਕਿਤਾਬ ਵਿਚ ਛਪੇ ਅਨੇਕ ਲੇਖਾਂ ਵਿਚੋਂ ਕੁਝਨਾਂ ਨੂੰ ਆਪਣੇ ਨਾਮ 'ਸਾਸਨ' ਨਾਲ ਜੋੜਨਾ ਹਰਗਿਜ਼ ਵੀ ਵਡਿਆਈ ਖ਼ਾਤਰ ਨਹੀਂ ਬਲਕਿ ਕਿਸੇ ਸਰਕਲ/ਕਵਾਟਰ ਤੋਂ ਹੁੰਦੀ ਬਹਿਸ ਗੋਚਰ ਟਿਪਣੀ ਦੇ *Direct* ਮੈਨੂੰ ਮਿਲਣ ਤੇ ਉਸਦੀ ਤੱਸਲੀ ਕਰਾਣਾ ਹੈ।)

ਆਪਣੇ ਦੋ ਪਰਮ ਸਹਿਯੋਗੀ ਭਰਾਵਾਂ ਸ. ਜੁਗਿੰਦਰ ਸਿੰਘ ਪੁੰਜ, ਖਜ਼ਾਨਚੀ ਸੈਂਟ੍ਰਲ ਕਮੇਟੀ, ਤੇ ਸ: ਜਸਵੰਤ ਸਿੰਘ ਈਸਰ, ਮਨੇਜਰ ਸਮਾਚਾਰ ਅਤੇ ਜ: ਸਕੱਤਰ ਦਿਲੀ ਬ੍ਰਾਦਰੀ, ਦਾ ਵੀ ਰਿਣੀ ਹਾਂ ਜਿਨ੍ਹਾਂ ਨੇ ਮੇਰੇ ਨਾਲ ਹੋ ਪੁਸਤਕ ਤੇ ਆਣ ਵਾਲੀ ਲਾਗਤ ਲਈ ਕਾਫ਼ੀ ਰਕਮ ਇਕਠੀ ਕਰਵਾਈ। ਮਿਸਟਰ ਈਸਰ ਨੇ ਇਸ ਕੁਝ ਤੋਂ ਛੁਟ ਸਮੁਚੀ ਪੁਸਤਕ ਦੀ *Proof Reading* ਵਰਗੇ ਅਹਿਮ ਕਾਰਜ ਨੂੰ ਵੀ ਸ਼ਲਾਘਾ ਭਰਪੂਰ ਢੰਗ ਨਾਲ ਨਿਭਾਹਿਆ। ਇਤਿਹਾਸ ਸਬ ਕਮੇਟੀ ਦੇ ਸਭੀ ਮੈਂਬਰਜ਼ (ਸਰਵ ਸ: ਸੁਜਾਨ ਸਿੰਘ ਰਿਸ਼ੀ, ਹਰਨਾਮ ਸਿੰਘ ਕਾਲੀਆ, ਜਸਵੰਤ ਸਿੰਘ ਈਸਰ, ਪਰਸਾ ਸਿੰਘ ਤੇ ਸੁਵਰਨ ਸਿੰਘ ਸੂਦਨ) ਵੀ ਭਰਵੇਂ ਧਨਵਾਦ ਦੇ ਪਾਤਰ ਹਨ ਜਿਨ੍ਹਾਂ ਨੇ ਵਕਤਨ ਫੁਵਕਤਨ ਕੀਮਤੀ ਸੁਝਾ ਦੇ ਓਕੜਾਂ ਭਰੇ ਕੰਮ ਨੂੰ ਆਸਾਨ ਬਣਾਇਆ।

ਭਾਈਚਾਰੇ ਦੇ ਉਨ੍ਹਾਂ ਸਭੀਂ ਦਾਨੀ ਪੁਰਖਾਂ ਦਾ ਵੀ ਸ਼ੁਕਰ ਗੁਜ਼ਾਰ ਹਾਂ ਜਿਨ੍ਹਾਂ ਨੇ ਆਪਣੇ ਸੇਵਕ ਦੀ ਅਪੀਲ ਤੇ ਫੁੱਲ ਚੜ੍ਹਾ ਖਿੜੇ ਮਥੇ ਮਾਇਆ *Donate* ਕੀਤੀ। ਪ੍ਰਿੰ: ਸਰਮੁਖ ਸਿੰਘ 'ਅਮੋਲ', ਪ੍ਰੋ: ਹਿੰਮਤ ਸਿੰਘ ਪੰਜਾਬੀ ਯੂਨੀਵਰਸਿਟੀ ਪਟਿਆਲਾ,

ਗਿ: ਹਰੀ ਸਿੰਘ ਚੰਡੀਗੜ੍ਹ, ਸ: ਕੇਸਰ ਸਿੰਘ ਹਿਲਜ਼ ਟ੍ਰਾਂਸਪੋਰਟਰ ਸ੍ਰੀ ਨਗਰ ਅਥਵਾ ਸ: ਲਛਮਨ ਸਿੰਘ ਰੀਹਣ ਨਵੀਂ ਦਿਲੀ ਦਾ ਵੀ ਅਭਾਰੀ ਹਾਂ ਜਿਨ੍ਹਾਂ ਨੇ ਪੁਸਤਕ ਲਈ ਕਈ ਪ੍ਰਕਾਰ ਦੀ ਜਾਣਕਾਰੀ ਦੇ ਮੇਰੀ ਮਦਦ ਦਾ ਸਾਧਨ ਬਣੇ। ਇਥੇ ਹੀ ਗੁਰਮਤ ਪ੍ਰਿੰਟਿੰਗ ਪ੍ਰੈਸ ਦੇ ਮਾਲਕਾਂ ਤੇ ਵਰਕਰਾਂ ਦਾ ਵੀ ਅਹਿਸਾਨਮੰਦ ਹਾਂ ਜਿਨ੍ਹਾਂ ਨੇ ਵਕਤੀ ਹਾਲਾਤ ਸੁਖਾਵੇਂ ਨਾਹ ਹੋਣ ਤੇ ਵੀ ਉਕਤ ਕਾਰਜ ਨੂੰ ਸੰਪੂਰਨ ਕੀਤਾ। ਇਥੇ ਇਹ ਅੰਕਤ ਕਰਨਾ ਵੀ ਵਾਜਬ ਸਮਝਦਾ ਹਾਂ ਕਿ ਗੁਰਮਤ ਪ੍ਰਿੰਟਿੰਗ ਪ੍ਰੈਸ ਦੇ ਜਵਾ ਸਾਲ ਮਾਲਕ ਸ: ਰਾਜਿੰਦਰ ਸਿੰਘ ਉਰਾਂ ਨੇ ਪੁਸਤਕ ਵਿਚਲੀਆਂ ਲਿਖਤਾਂ ਤੋਂ ਪ੍ਰਭਾਵਤ ਹੋ 251/- ਰੁਪੈ *Donation* ਵਜੋਂ ਭੇਟ ਕੀਤੇ ਹਨ।

ਭਾਵੇਂ ਕਾਫ਼ੀ ਸਾਵਧਾਨੀ ਤੇ ਚੌਕਸੀ ਵਰਤ ਇਸ ਸੰਗ੍ਰਿਹ ਨੂੰ ਅੰਤਮ ਰੂਪ ਦੇਣ ਦਾ ਹਰ ਸੰਭਵ ਯਤਨ ਕੀਤਾ ਗਿਆ ਹੈ ਫਿਰ ਵੀ ਜਾਣੇ-ਅਣਜਾਣੇ ਕਿਸੇ ਨਾ ਕਿਸੇ ਕੰਮੀ-ਬੇਸ਼ੀ ਤੇ ਵਾਧ-ਘਾਟ ਜਾਂ ਚਾਰੋ-ਨਾਚਾਰ ਕਈ ਲੇਖਾਂ ਦੇ ਫ਼ਿਕਰੇ (*Sentences*) ਛੋਟੇ-ਛੋਟੇ ਵਾਕਾਂ ਦੇ ਬਜਾਏ ਲੰਮੇ (*Lengthy*) ਲਿਖ ਹੋ ਜਾਣ ਨੂੰ ਮਹਿਸੂਸ ਕਰਦੇ ਹੋਏ ਜਿਥੇ ਦੋਵੇਂ ਹੱਥ ਜੋੜ, ਕਿਸੇ ਵੀ ਖ਼ਾਮੀ ਲਈ ਆਪਣੇ ਪਾਠਕਾਂ ਤੋਂ ਮਾਫ਼ੀ ਦੀ ਇਲਤਜਾ ਕਰਦਾ ਹਾਂ ਉਥੇ ਜਿਸ ਵੀਰ-ਭਾਈ ਨੂੰ ਕਿਸੇ ਵੀ ਲਿਖੇ ਲੇਖ ਨਾਲ ਮਤਭੇਦ ਜਾਂ ਪੁਛਗਿਛ ਕਰਨੀ ਹੋਵੇ ਤਾਂ ਦਾਸ ਨੂੰ ਲਿਖ ਭੇਜਣ ਦੀ ਕ੍ਰਿਪਾ ਕਰੇ।

ਧੰਨਵਾਦ ਸਹਿਤ

ਮਿਤੀ : 27-4-1991

ਦਾਸ:

**ਪ੍ਰੇਮ ਸਿੰਘ ਸਾਸਨ**

